# ਪੰਜਾਬੀ ਵਿਰਾਸਤ ਕੋਸ਼

ਸੰਪਾਦਕ
ਡਾ. ਜਸਬੀਰ ਸਿੰਘ ਸਰਨਾ

ਡਾ. ਜਸਬੀਰ ਸਿੰਘ ਸਰਨਾ ਲਿਖਤ ਪੁਸਤਕਾਂ:

**ਪੰਜਾਬੀ ਕਾਵਿ ਸੰਗ੍ਰਹਿ:-**

- ਸ਼ਬਦਨਾਮਾ-1980
- ਮੈਨੂੰ ਦੇ ਵਿਓ-1982
- ਪ੍ਰਤੀਬਿੰਬ-1987
- ਸੱਚ ਕੀ ਕਾਤੀ-1990 (ਜੰਮੂ ਕਸ਼ਮੀਰ ਅਕਾਦਮੀ ਵੱਲੋਂ ਪਹਿਲਾ ਇਨਾਮ)
- ਸਹਿਜ-2009

**ਸਿੱਖ ਇਤਿਹਾਸ, ਵਿਗਿਆਨ, ਚਿੰਤਨ, ਸਾਹਿਤ ਅਤੇ ਕੋਸ਼**

- ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ਼-1997 (ਪੰਜਾਬ ਸਰਕਾਰ ਵੱਲੋਂ ਪਹਿਲਾ ਇਨਾਮ)
- ਬਾਜ਼ਨਾਮਾ (ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਤਵਾਰੀਖ)-1998,2000
- ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ-2001
- ਗੁਰੂ ਹਰਿ ਰਾਇ ਸਾਹਿਬ-2002
- ਗੁਰੂ ਹਰਿਕ੍ਰਿਸ਼ਨ ਸਾਹਿਬ-2003
- ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ-2005
- ਸਿੱਖ ਇਤਿਹਾਸ ਦੇ ਮੁਢਲੇ ਫ਼ਾਰਸੀ ਅਤੇ ਉਰਦੂ ਸਰੋਤ-2008
- ਕਸ਼ਮੀਰ ਦੇ ਜੰਗਲੀ ਫੁੱਲ-1998
- ਜੰਮੂ ਕਸ਼ਮੀਰ ਦੇ ਅਨੋਖੇ ਪੰਛੀ ਅਤੇ ਜੰਗਲੀ ਜੀਵ-2007
- ਮੌਲਿਕ ਪੈੜਾਂ ਸਿਰਜਦਾ ਸਿੱਖ ਇਤਿਹਾਸ-2009
- ਕੇਸਰ ਦਾ ਫੁੱਲ-1990
- ਸਿੱਖ ਚਿੰਤਨ-1994
- ਇਕ ਮਹਿਕ ਦਾ ਸਫ਼ਰਨਾਮਾ-2001
- ਸਾਹਿਤਕਾਰ-2001
- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼-2007
- ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਸੰਕਲਪ ਕੋਸ਼-2010
- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਲੋਕਧਾਰਈ ਸੰਕੇਤਾਂ ਦਾ ਕੋਸ਼-2012
- ਬਖਸ਼ ਰਚਨਾਵਲੀ-2013
- ਗੁਰਦੁਆਰਾ ਕੋਸ਼-2013
- ਪੰਜਾਬੀ ਵਿਰਾਸਤ ਕੋਸ਼-2013

**English Sikh History, Religion, Bibliography, Dictionaries**

- Sikhs in kashmir-1993
- Sikh Shrines in Jammu and Kashmir-1994
- History of the Sikh students Federation-1995
- Flora and Fauna in Guru Nanak's Bani-1992
- A Select Bibliography of the Kashmir-2002
- World Punjabi writers who's who-2004
- Some precious pages of the Sikh History-2012

*Heritage/Punjabi Heritage/Sikh History/Oral History*

ISBN : 978-93-5068-391-0
Price : 600/-



**Punjabi Virasaat Kosh**

*By*

**Dr. Jasbir Singh Sarna**
Email:jbsingh.801@gmail.com
Mobile: 09906566604

Distributor
Sant & Singh Publishers
#668, Sector-4A , Bemina, Srinagar
Kashmir- 190018 (J & K)

2013
Lokgeet Parkashan
S.C.O. 26-27, Sector 34 A, Chandigarh-160022
India
Ph. +91-172-5077427, 5077428
email : lokgeetparkashan@gmail.com
Punjabi Bhawan, Ludhiana
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
email : unistarbooks@gmail.com
website : www.unistarbooks.com

# ਸਮਰਪਣ



ਧੁਰ ਕੀ ਬਾਣੀ ਨਾਲ ਸਰਸ਼ਾਰ ਦੋ ਗੁਰਸਿਖ ਰੂਹਾਂ
(ਗਿ: ਸੰਤ ਸਿਘ ਭਟਪੁਰੀ ਅਤੇ ਸੁਸ਼ੀਲ ਕੌਰ)
ਨੂੰ
ਜਿਨ੍ਹਾਂ ਧਾਰਮਿਕ ਤੇ ਸਦਾਚਾਰਕ ਮੁਹਾਜ਼ਾਂ ਤੇ
ਚੇਤੰਨ ਤੇ ਤੱਤਪਰ ਕੀਤਾ।

# ਅਰੰਭਲੇ ਸ਼ਬਦ

ਸਿੱਖ ਵਿਰਸਾ ਗਿਆਨ ਦੀ ਜਿਗਿਆਸਾ ਦਾ ਵਿਰਸਾ ਹੈ। ਏਸੇ ਲਈ ਇਸ ਵਿੱਚ "ਸ਼ਬਦ", "ਪੋਥੀ", "ਬਾਣੀ" ਅਤੇ "ਗ੍ਰੰਥ" ਦੀ ਮਹਿਮਾ ਕੀਤੀ ਗਈ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਸ਼ਾਇਦ ਏਸੇ ਲਈ ਗੁਰੂ ਪੰਥ ਨੂੰ ਸ਼ਬਦ-ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ ਹੈ। ਗਿਆਨ ਦਾ ਸਭ ਤੋਂ ਪ੍ਰਮਾਣਿਕ ਅਤੇ ਵਿੱਸਤ੍ਰਿਤ ਰੂਪ ਪੁਸਤਕਾਂ ਜਾਂ ਕਿਤਾਬਾਂ ਵਿੱਚ ਮਿਲਦਾ ਹੈ। ਪੁਸਤਕਾਂ ਨੂੰ ਭਾਵੇਂ ਮੋਟੇ ਤੌਰ ਤੇ ਆਮ ਪੁਸਤਕਾਂ, ਪਾਠ ਪੁਸਤਕਾਂ ਅਤੇ ਹਵਾਲਾ ਪੁਸਤਕਾਂ ਦੇ ਵਰਗਾਂ ਵਿੱਚ ਵੰਡਿਆ ਜਾਂਦਾ ਹੈ ਪਰ ਗਿਆਨ-ਪ੍ਰਦਪ੍ਰਤਾ ਇਨ੍ਹਾਂ ਦਾ ਸਾਂਝਾ ਲੱਛਣ ਹੈ। ਹਰ ਸਾਰਥਕ ਪੁਸਤਕ ਗਿਆਨ ਦਾ ਸੋਮਾ ਹੁੰਦੀ ਹੈ ਪਰ ਹਵਾਲਾ ਪੁਸਤਕਾਂ (Reference Books) ਦਾ ਤਾਂ ਬੁਨਿਆਦੀ ਮਕਸਦ ਹੀ ਕਿਸੇ ਵਿਸ਼ੇਸ਼ ਵਿਸ਼ੇ ਬਾਰੇ ਭਰੋਸੇਯੋਗ ਜਾਣਕਾਰੀ ਦੇਣਾ ਹੁੰਦਾ ਹੈ। ਹਵਾਲਾ ਪੁਸਤਕਾਂ ਦੀ ਆਮ ਵਰਤੋਂ ਸਾਧਾਰਣ ਪਾਠਕ ਨਹੀਂ ਕਰਦਾ ਸਗੋਂ ਇਸ ਦੀ ਵਰਤੋਂ ਪੜ੍ਹਨਯੋਗ ਜਾਂ ਖੋਜੇ ਜਾਣ ਵਾਲੇ ਵਿਸ਼ਿਆਂ ਬਾਰੇ ਸਿੱਕੇ ਬੰਦ ਜਾਣਕਾਰੀ ਹਾਸਲ ਕਰਨ ਲਈ ਹੁੰਦੀ ਹੈ। ਖੋਜ ਵਿਦਿਆਰਥੀ ਲਈ ਹਵਾਲਾ ਪੁਸਤਕਾਂ ਉਹ ਖੋਜ ਸੰਦ (Research Tools) ਹੁੰਦੇ ਹਨ, ਜਿਨ੍ਹਾਂ ਤੋਂ ਬਿਨਾਂ ਉਹ ਇਕ ਕਦਮ ਵੀ ਅੱਗੇ ਨਹੀਂ ਪੁੱਟ ਸਕਦਾ। ਹਵਾਲਾ ਪੁਸਤਕ ਵਿਚ ਵਿਵਿਧ ਭਾਸ਼ਾਈ ਕੋਸ਼, ਵਿਸ਼ਵਕੋਸ਼, ਪੁਸਤਕ ਕੋਸ਼, ਅਨੁਕ੍ਰਮਣਿਕਾਵਾਂ, ਲੇਖਕ ਕੋਸ਼ ਅਤੇ ਵਿਸ਼ਾ-ਕੋਸ਼ ਆਦਿ ਆ ਜਾਂਦੇ ਹਨ। ਅਜਿਹੀਆਂ ਪੁਸਤਕਾਂ ਆਮ ਨਾਲੋਂ ਜ਼ਿਆਦਾ ਸਮਾਂ ਅਤੇ ਮਿਹਨਤ ਮੰਗਦੀਆਂ ਹਨ।

ਆਧੁਨਿਕ ਯੁਗ ਗਿਆਨ, ਵਿਗਿਆਨ ਅਤੇ ਤਕਨਾਲੋਜੀ ਦਾ ਯੁਗ ਹੈ। ਜਿਸ ਵਿੱਚ ਅਸਾਧਾਰਣ ਵਾਧਾ ਹੋਇਆ ਹੈ ਜਿਸ ਕਾਰਨ ਸੰਦਰਭ ਸਾਹਿਤ ਦੀ ਮਹੱਤਵ ਹੋਰ ਵੀ ਜ਼ਿਆਦਾ ਵੱਧ ਗਈ ਹੈ। ਸੰਦਰਭ ਪੁਸਤਕਾਂ ਹਮੇਸ਼ਾ ਨਾਮੁਕੰਮਲ ਰਹਿੰਦੀਆਂ ਹਨ, ਕਿਉਂਕਿ ਗਿਆਨ ਦਾ ਵਿਸਥਾਰ ਹੁੰਦਾ ਰਹਿੰਦਾ ਹੈ। ਕਿਸੇ ਭਾਸ਼ਾ ਦੀ ਅਮੀਰੀ ਜਾਂ ਸਮਰੱਥਾ ਉਸ ਭਾਸ਼ਾ ਵਿੱਚ ਤਿਆਰ ਹੋਏ ਸੰਦਰਭ ਗ੍ਰੰਥਾਂ ਤੇ ਹੀ ਨਿਰਭਰ ਕਰਦਾ ਹੈ। ਪੰਜਾਬੀ ਵਿੱਚ ਹਵਾਲਾ ਪੁਸਤਕਾਂ ਦਾ ਇਤਿਹਾਸ ਬਹੁਤਾ ਪੁਰਾਣਾ ਨਹੀਂ। ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਯ ਕੋਸ਼, ਅੰਗਰੇਜ਼ਾਂ ਦੁਆਰਾ ਤਿਆਰ ਕਰਵਾਏ ਗਏ ਭਾਸ਼ਾਈ ਕੋਸ਼ਾਂ ਤੋਂ ਤੁਰਦੀ ਹੋਈ ਗੱਲ ਪੰਡਿਤ ਤਾਰਾ ਸਿੰਘ ਨਰੋਤਮ ਦੇ 'ਗੁਰ ਗਿਰਾਰਥ ਕੋਸ਼' ਤੱਕ ਪਹੁੰਚਦੀ ਹੈ ਪਰ ਪਹਿਲਾ ਭਰਵਾਂ, ਵਿਸਤ੍ਰਿਤ ਅਤੇ ਵਿਗਿਆਨਕ ਯਤਨ ਭਾਈ ਕਾਨ੍ਹ

ਸਿੰਘ ਨਾਭਾ ਰਚਿਤ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਹੈ। ਆਜ਼ਾਦੀ ਤੋਂ ਬਾਅਦ ਪੰਜਾਬ ਦੀ ਵਿਦਿਅਕ ਅਦਾਰਿਆਂ ਵਿੱਚ ਵੱਧਦੀ ਹੈਸੀਅਤ ਅਤੇ ਮਗਰੋਂ ਪੰਜਾਬ ਸੂਬੇ ਦੀ ਸਰਕਾਰੀ ਜ਼ਬਾਨ ਬਣ ਜਾਣ ਨਾਲ ਪੰਜਾਬੀ ਭਾਸ਼ਾ ਅਤੇ ਸਾਹਿਤ ਦੀ ਉਤਪਤੀ ਲਈ ਰਾਹ ਮੋਕਲਾ ਹੋ ਗਿਆ। ਏਸੇ ਸਮੇਂ ਹੀ ਪੰਜਾਬੀ ਦੀ ਉਪਾਧੀ ਸਾਮੇਖ ਖੋਜ ਨੇ ਗਤੀ ਪਕੜੀ। ਏਸੇ ਲਈ ਐਸੇ ਸੰਦਰਭ ਗ੍ਰੰਥਾਂ ਦੀ ਸਿਰਜਣਾ ਵੀ ਨਾਲ ਨਾਲ ਹੋਣ ਲੱਗੀ। ਅੱਜ ਪੰਜਾਬੀ ਵਿੱਚ ਵਿਸ਼ੇਸ਼ ਕ੍ਰਿਤ (Clssified) ਸੰਦਰਭ ਗ੍ਰੰਥ ਵੀ ਪ੍ਰਾਪਤ ਹਨ। ਲੋਕਧਾਰਾ ਵਿਸ਼ਵ ਕੋਸ਼ (ਡਾ. ਵਣਜਾਰਾ ਬੇਦੀ), ਸਾਹਿਤ ਕੋਸ਼ (ਡਾ. ਰਤਨ ਸਿੰਘ ਜੱਗੀ) ਅਤੇ ਪੰਜਾਬ ਲੇਖਕ ਕੋਸ਼ (ਪ੍ਰੋ. ਪ੍ਰੀਤਮ ਸਿੰਘ) ਅਜਿਹੇ ਹੀ ਕੁੱਝ ਸੰਦਰਭ ਗ੍ਰੰਥ ਹਨ। ਏਸੇ ਲੜੀ ਵਿੱਚ ਇਕ ਨਵਾਂ ਨਾਂ ਡਾ. ਜਸਬੀਰ ਸਿੰਘ ਸਰਨਾ ਦਾ ਆ ਜੁੜਿਆ ਹੈ। ਸਰਨਾ ਮੂਲ ਰੂਪ ਵਿੱਚ ਖੇਤੀ ਵਿਗਿਆਨੀ ਹੈ ਪਰ ਕੋਸ਼ਕਾਰੀ ਵਰਗੇ ਵਡੇ ਕੰਮ ਕਰਨੇ ਉਸ ਦਾ ਸ਼ੌਕ ਹੈ। ਹੁਣ ਤੱਕ ਉਸਨੇ ਤਿੰਨ ਕੋਸ਼ਃ ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਸੰਕਲਪ ਕੋਸ਼, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਅਤੇ ਬਨਸਪਤੀ ਸੰਕੇਤੇ ਦਾ ਕੋਸ਼ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਲੋਕਧਾਰਾਈ ਸੰਕੇਤਾਂ ਦਾ ਕੋਸ਼ ਛਾਪ ਚੁੱਕੇ ਹਨ ਅਤੇ ਹੁਣ ਉਹ 'ਪੰਜਾਬੀ ਵਿਰਾਸਤ ਕੋਸ਼' (ਜੰਮੂ ਕਸ਼ਮੀਰ) ਲੈ ਕੇ ਹਾਜ਼ਰ ਹੈ।

ਵਿਰਾਸਤ ਆਪਣੇ ਆਪ ਵਿੱਚ ਬਹੁਤ ਵਿਸ਼ਾਲ ਸੰਕਲਪ ਹੈ ਜਿਸ ਵਿੱਚ ਮਨੁੱਖੀ ਵਿਹਾਰ ਨਾਲ ਸੰਬੰਧਿਤ ਹਰ ਤਰ੍ਹਾਂ ਦਾ ਵਰਤਾਰਾ ਆ ਜਾਂਦਾ ਹੈ। ਮੋਟੇ ਤੌਰ ਤੇ ਗੱਲ ਕਰਨੀ ਹੋਵੇ ਤਾਂ ਇਸ ਵਿੱਚ ਕਲਾ, ਧਰਮ, ਇਤਿਹਾਸ, ਦਰਸ਼ਨ, ਸਾਹਿਤ-ਇਤਿਹਾਸ ਅਤੇ ਸਾਹਿਤ ਸ਼ਾਸਤਰ, ਸਭਿਆਚਾਰ, ਕੰਮ ਧੰਦੇ, ਗੱਲ ਕੀ ਮਨੁੱਖ ਨਾਲ ਸੰਬੰਧਿਤ ਹਰ ਸ਼ੈਅ ਆ ਜਾਂਦੀ ਹੈ। ਡਾ. ਸਰਨਾ ਦੇ ਹਥਲੇ ਵਿਰਾਸਤ ਕੋਸ਼ ਵਿੱਚ ਵੀ ਉਪਰਲੇ ਵਰਗਾਂ ਵਿੱਚ ਕਾਫ਼ੀ ਵਰਗਾਂ ਦੇ ਇੰਦਰਾਜ ਇਸ ਵਿੱਚ ਹਨ ਜਿਵੇਂ ਧਰਮ, ਸਾਹਿਤ ਇਤਿਹਾਸ, ਸਾਹਿਤ ਸਿਧਾਂਤ ਅਤੇ ਕਈ ਕੁਝ ਹੋਰ। ਭਾਵੇਂ ਕਿ ਸਰਨਾ ਨੇ ਇਸ ਕੋਸ਼ ਦਾ ਘੇਰਾ ਜੰਮੂ ਕਸ਼ਮੀਰ ਤੱਕ ਸੀਮਿਤ ਰੱਖਿਆ ਹੈ। ਜੰਮੂ ਕਸ਼ਮੀਰ ਦਾ ਪੰਜਾਬੀ ਵਿਚਲੀ ਸਿੱਖੀ, ਗੁਰਬਾਣੀ, ਸਿੱਖ ਇਤਿਹਾਸ ਅਤੇ ਪੰਜਾਬੀ ਵਿਰਸੇ ਨਾਲ ਸੰਬੰਧਤ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਜਾ ਜੁੜਦਾ ਹੈ। ਏਸੇ ਲਈ ਪੰਜਾਬੀ ਵਿਰਾਸਤ ਕੋਸ਼ ਵਿੱਚ ਗੁਰਬਾਣੀ ਨਾਲ ਸੰਬੰਧਿਤ ਕੁਝ ਇੰਦਰਾਜ ਸੁਤੇ ਸਿੱਧ ਹੀ ਆ ਗਏ ਹਨ। ਕਸ਼ਮੀਰ ਦੀਆਂ ਜਿਨ੍ਹਾਂ ਘਟਨਾਵਾਂ ਅਤੇ ਇਤਿਹਾਸਕ ਵਿਅਕਤੀਆਂ ਦਾ ਸੰਬਧ ਪੰਜਾਬ ਨਾਲ ਜੁੜਦਾ ਹੈ, ਉਨ੍ਹਾਂ ਦੇ ਇੰਦਰਾਜ ਵੀ ਇਸ ਕੋਸ਼ ਵਿੱਚ ਸ਼ਾਮਲ ਹਨ। ਬੰਦਾ ਸਿੰਘ ਬਹਾਦਰ, ਸ੍ਰ. ਹਰੀ ਸਿੰਘ ਨਲਵਾ, ਡੋਗਰੇ ਅਹਿਲਕਾਰ ਆਦਿ ਏਸੇ ਵਰਗ ਦੀਆਂ ਸ਼ਖਸੀਅਤਾਂ ਹਨ। ਪੰਜਾਬ ਦੇ ਕਈ ਸਾਹਿਤਕਾਰਾਂ ਦਾ ਪਿਛੋਕੜ ਜੰਮੂ ਕਸ਼ਮੀਰ ਦਾ ਹੈ ਜੋ ਕਿਸੇ ਕਾਰਨ ਪੰਜਾਬ ਵਿੱਚ ਆ ਵਸੇ। ਕੇਸਰ ਸਿੰਘ ਛਿੱਬਰ ਅਤੇ ਸੰਤਰੇਣ ਅਜਿਹੇ ਹੀ ਕਵੀ ਹਨ। ਬੇਸ਼ੱਕ ਡਾ. ਸਰਨਾ ਦਾ ਵਧੇਰੇ ਧਿਆਨ ਜੰਮੂ ਕਸ਼ਮੀਰ ਦੀ ਪੰਜਾਬੀ ਵਿਰਾਸਤ ਨੂੰ

ਉਜਾਗਰ ਕਰਨ ਵਿੱਚ ਰਿਹਾ ਹੈ ਪਰ ਇਸ ਦੇ ਬਾਵਜੂਦ ਇਸ ਖਿੱਤੇ ਤੋਂ ਬਾਹਰਲੇ ਪਾਠਕਾਂ ਲਈ 'ਪੰਜਾਬੀ ਵਿਰਾਸਤ ਕੋਸ਼' ਵਿੱਚ ਕਾਫ਼ੀ ਕੁੱਝ ਹੈ। ਪੰਜਾਬੀ ਵਿਰਾਸਤ ਕਿਸੇ ਖਿੱਤੇ ਵਿਸ਼ੇਸ਼ ਤੱਕ ਸੀਮਤ ਨਾ ਰਹਿ ਕੇ ਸਾਰੇ ਉੱਤਰੀ ਭਾਰਤ ਤੱਕ ਫ਼ੈਲੀ ਹੋਈ ਹੈ, ਸਗੋਂ ਕੁੱਝ ਵਧੇਰੇ ਉਤਸ਼ਾਹੀ ਲੋਕ ਤਾਂ ਪੰਜਾਬ ਵਿਰਾਸਤ ਨੂੰ ਅੰਤਰ-ਰਾਸ਼ਟਰੀ ਵਿਰਾਸਤ ਵੀ ਕਹਿਣ ਲੱਗ ਪਏ ਹਨ। ਮੈਂ ਅਰੰਭ ਵਿੱਚ ਸੰਕੇਤ ਕੀਤਾ ਸੀ ਕਿ ਕੋਸ਼ ਬਣਾਉਣ ਵਰਗਾ ਵੱਡਾ ਪ੍ਰੋਜੈਕਟ ਹੱਥ ਵਿੱਚ ਲੈ ਕੇ ਉਸ ਨੂੰ ਨੇਪਰੇ ਚਾੜ੍ਹਨਾ ਔਖਾ ਕੰਮ ਹੁੰਦਾ ਹੈ, ਇਸ ਲਈ ਇਹ ਹਮੇਸ਼ਾ ਅਧੂਰਾ ਹੀ ਰਹੇਗਾ। ਇਹ ਲੱਛਣ ਕੁੱਝ 'ਪੰਜਾਬੀ ਵਿਰਾਸਤ ਕੋਸ਼' ਦਾ ਵੀ ਹੈ।

ਜੰਮੂ ਕਸ਼ਮੀਰ ਦਾ ਭਗਤੀ ਕਾਵਿ, ਗੁਰਬਾਣੀ ਦੇ ਪ੍ਰਭਾਵ ਅਧੀਨ ਹੀ ਲਿਖਿਆ ਗਿਆ। ਇਸ ਲਈ ਜਿੱਥੇ ਭਗਤ ਕਵੀਆਂ, ਖਾਸ ਕਰਕੇ ਬੀਰਮਸ਼ਾਹੀ ਸੰਤ ਕਵੀਆਂ ਦੇ ਇੰਦਰਾਜ ਸ਼ਾਮਲ ਹਨ। ਜੰਮੂ ਕਸ਼ਮੀਰ ਦੇ ਪੰਜਾਬੀ ਸੂਫ਼ੀ ਕਾਵਿ ਦੀ ਵੀ ਪੰਜਾਬ ਦੇ ਸੂਫ਼ੀ ਕਾਵਿ ਨਾਲ ਕਈ ਤਰ੍ਹਾਂ ਦੀ ਗੂੜ੍ਹੀ ਸਾਂਝ ਹੈ। ਅਜੇਹੇ ਕਵੀਆਂ ਦਾ ਜ਼ਿਕਰ ਵੀ ਆਇਆ ਹੈ। ਬਹਰਹਾਲ, ਕੋਸ਼ ਦਾ ਕੰਮ ਤਾਂ ਚਲਦਾ ਹੀ ਰਹਿੰਦਾ ਹੈ। ਉਮੀਦ ਹੈ ਡਾ. ਸਰਨਾ ਕੋਸ਼ ਬਣਾਉਣ ਦੇ ਉਦਮ ਜਾਰੀ ਰੱਖਣਗੇ। ਮੈਂ ਉਨ੍ਹਾਂ ਨੂੰ 'ਪੰਜਾਬੀ ਵਿਰਾਸਤ ਕੋਸ਼' ਦੇ ਪ੍ਰਕਾਸ਼ਤ ਉੱਪਰ ਵਧਾਈ ਦੇਂਦਾ ਹਾਂ।

**ਧਰਮ ਸਿੰਘ (ਡਾ.)**
(ਸਾਬਕਾ) ਪ੍ਰੋਫੈਸਰ ਤੇ ਮੁਖੀ
ਪੰਜਾਬੀ ਅਧਿਐਨ ਸਕੂਲ
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ

# ਦੋਦਾਰੀ ਹਰਫ਼

ਪੰਜਾਬੀ ਵਿਰਾਸਤ ਕੋਸ਼ ਇੱਕ ਬੜਾ ਜ਼ੋਖਮ ਭਰਿਆ ਕਾਰਜ ਸੀ। ਇਹੋ ਜਿਹੇ ਕੋਸ਼ ਆਮ ਤੌਰ ਤੇ ਸਰਕਾਰੀ ਸੰਸਥਾਵਾਂ/ਯੂਨੀਵਰਸਿਟੀਆਂ ਆਦਿ ਹੀ ਨੇਪਰੇ ਚਾੜ੍ਹ ਸਕਦੀਆਂ ਹਨ। ਇਨ੍ਹਾਂ ਦੇ ਇੰਦਰਾਜ਼ ਕਿਸੇ ਵਿਸ਼ੇਸ਼ਗ ਤੋਂ ਲਿਖਵਾਏ ਜਾਂਦੇ ਹਨ। ਮੇਰੀ ਰੀਝ ਸੀ ਕਿ ਆਪਣੀ ਰਿਆਸਤ ਦਾ ਇੱਕ ਵਿਵਰਣਾਤਮਕ ਪੰਜਾਬੀ ਵਿਰਾਸਤ ਕੋਸ਼ ਪ੍ਰਸਤੁਤ ਕੀਤਾ ਜਾਵੇ ਪਰ ਵਿਸ਼ਿਆਂ ਦੀ ਚੋਣ ਕਰਨੀ ਵੀ ਕਠਿਨ ਸੀ ? ਇਸ ਕੋਸ਼ ਵਿੱਚ ਜਿਨ੍ਹਾਂ ਵਿਸ਼ਿਆਂ ਨੂੰ ਲਿਆ ਗਿਆ ਹੈ, ਉਨ੍ਹਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੂਲ-ਸੰਕਲਪ, ਪੰਜਾਬੀ ਸਾਹਿਤ ਦੇ ਵਾਦ, ਧਰਮ ਤੇ ਦਰਸ਼ਨ, ਪੰਜਾਬੀ ਕਵੀ ਤੇ ਲਿਖਾਰੀ, ਵਿਭਿੰਨ ਧਾਰਮਿਕ ਅਸਥਾਨ, ਕਿਲ੍ਹੇ ਤੇ ਸੈਰ-ਸਪਾਟੇ ਵਾਲੀਆਂ ਥਾਵਾਂ, ਪੁਰਾਤਨ ਤੇ ਆਧੁਨਿਕ ਸ਼ਖਸੀਅਤਾਂ, ਡੇਰੇ ਤੇ ਸੰਪ੍ਰਦਾਵਾਂ ਆਦਿ। ਹਰ ਇੰਦਰਾਜ਼ ਦੀ ਸੀਮਾ ਨਿਰਧਾਰਿਤ ਕਰਨ ਦਾ ਯਤਨ ਵੀ ਕੀਤਾ ਗਿਆ ਹੈ ਪਰ ਫਿਰ ਵੀ ਕਈ ਵੇਰ ਸੀਮਾਂ ਤੋਂ ਬਾਹਰ ਵੀ ਕਲਮ ਦਾ ਜਾਣਾ ਕੁਦਰਤੀ ਕਰਮ ਹੈ।

ਪੁਰਾਣੇ ਵਿਅਕਤੀਆਂ ਅਤੇ ਗੁਰਮੁਖਾਂ ਦੀ ਜਾਣਕਾਰੀ ਅਤੇ ਬੰਸਾਵਲੀਨਾਮੇ ਲੱਭਣ ਵਿੱਚ 'ਚੋਣਵੇਂ ਰਤਨ' ਅਤੇ ਹੋਰ ਗ੍ਰੰਥਾਂ ਤੋਂ ਸਹਾਇਤਾ ਲਈ ਗਈ ਹੈ, ਜਿਨ੍ਹਾਂ ਨੂੰ ਅਖ਼ੀਰ ਤੇ 'ਸਹਾਇਕ ਪੁਸਤਕ ਸੂਚੀ' ਵਿੱਚ ਦਰਜ ਕਰ ਦਿੱਤਾ ਹੈ। ਇੱਕ ਚੇਤਨ ਸੰਪਾਦਕ ਵਲੋਂ ਕਈ ਮਹੱਤਵਪੂਰਨ ਇੰਦਰਾਜ਼ਾਂ ਦਾ ਰਹਿ ਜਾਣਾ ਵੀ ਸਭਾਵਿਕ ਹੈ, ਜਿਸ ਨੂੰ ਕਿਸੇ ਅਗਲੀ ਐਡੀਸ਼ਨ ਵਿੱਚ ਸ਼ਾਮਲ ਕਰ ਲਿਆ ਜਾਵੇਗਾ। ਪੂਰੀ ਕੋਸ਼ਿਸ਼ ਕੀਤੀ ਗਈ ਹੈ ਕਿ ਇਹ ਕੋਸ਼ ਸੰਖੇਪਤਾ, ਸਰਲਤਾ ਅਤੇ ਸਪਸ਼ਟਤਾ ਦਾ ਰੂਪ ਸਾਕਾਰ ਕਰ ਸਕੇ। ਵਿਸਤ੍ਰਿਤ ਅਧਿਐਨ ਦੀ ਦ੍ਰਿਸ਼ਟੀ ਤੋਂ ਅੰਤਿਕਾਵਾਂ ਵਿੱਚ ਕੁਰਸੀਨਾਮੇ ਰੱਖੇ ਗਏ ਹਨ ਤਾਂ ਜੋ ਪੰਜਾਬੀ ਪਾਠਕ ਮਹੱਤਵਪੂਰਨ ਵਿਅਕਤੀਆਂ ਦੀਆਂ ਜੜ੍ਹਾਂ ਦੀ ਨਿਸ਼ਾਨਦਈ ਕਰ ਸਕਣ। ਆਪਣੇ ਵਲੋਂ ਪੂਰੀ ਕੋਸ਼ਿਸ਼ ਕੀਤੀ ਗਈ ਹੈ ਕਿ ਇਸ ਕੋਸ਼ ਨੂੰ ਵਿਸਤ੍ਰਿਤ ਅਤੇ ਪੂਰਨ ਬਣਾਉਣ ਦਾ ਯਤਨ ਕੀਤਾ ਗਿਆ ਹੈ। ਕੋਸ਼ ਦੇ ਸ਼ੁਰੂ ਵਿੱਚ ਹੀ ਵਿਸ਼ੈ-ਅਨੁਕ੍ਰਮਣਾ ਦੇ ਦਿੱਤੀ ਹੈ ਤਾਂ ਜੋ ਕਿਸੇ ਇੰਦਾਰਜ਼ ਨੂੰ ਲੱਭਣ ਲਈ ਪਾਠਕ ਕੋਈ ਔਖ ਮਹਿਸੂਸ ਨਾ ਕਰਨ। ਕਈ ਇੰਦਰਾਜਾਂ ਦੇ ਹੇਠਾਂ ਸੂਚਕ ਅੰਕ ਦਿੱਤੇ ਹਨ, ਜਿਵੇਂ (2,8)। ਇਹ ਅੰਕ ਅਖ਼ੀਰ ਤੇ ਸਹਾਇਕ ਪੁਸਤਕ ਸੂਚੀ ਹੇਠਾਂ ਆਉਂਦੀਆਂ ਹਵਾਲਾ ਪੁਸਤਕਾਂ ਦੇ ਅੰਕ ਹਨ। ਜਿਵੇਂ (2) ਨੰਬਰ ਪ੍ਰੋ. ਸਾਹਿਬ ਸਿੰਘ ਦੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਅਤੇ (8) ਨੰਬਰ ਭਾਈ ਕਾਨ੍ਹ ਸਿੰਘ ਨਾਭਾ ਦਾ 'ਮਹਾਨਕੋਸ਼' ਵੱਲ ਸੰਕੇਤ ਹੈ।

ਬਹੁਤ ਸਾਰੇ ਪੰਜਾਬੀ ਕਵੀਆਂ ਅਤੇ ਲਿਖਾਰੀਆਂ ਨੇ ਆਪਣੇ ਪ੍ਰੀਚੇ ਭੇਜ ਕੇ ਸਹਿਯੋਗ ਦਿੱਤਾ, ਮੈਂ ਤਹਿ ਦਿਲੋਂ ਸਾਰਿਆਂ ਦਾ ਸ਼ੁਕਰਗੁਜ਼ਾਰ ਹਾਂ। ਅਕਾਲ ਪੁਰਖ ਵਲੋਂ ਬਖਸ਼ੀ ਨਿਮਖ ਬੁੱਧੀ, ਮਿਹਰ ਅਤੇ ਉਤਸ਼ਾਹ ਸਦਕਾ, ਇਹ ਕੋਸ਼ ਤੁਹਾਡੇ ਰੂ-ਬ-ਰੂ ਕਰ ਰਿਹਾ ਹਾਂ। ਪੰਜਾਬੀ ਪਾਠਕਾਂ ਵਲੋਂ ਆਏ ਕੀਮਤੀ ਸੁਝਾਵਾਂ ਨੂੰ ਖੁਸ਼-ਆਮਦੀਦ ਆਖਾਂਗਾ।

ਵਰਕ ਬਹੁਤ ਸੇ ਅਬੀ ਥੇ ਕਿਤਾਬ ਕੇ ਸਾਦਾ
ਅਬੀ ਹਯਾਤ ਮੇਂ ਕੁਛ ਔਰ ਰੰਗ ਭਰਨਾ ਥਾ

ਅਕਾਲ ਸਹਾਇ

**ਜਸਬੀਰ ਸਿੰਘ**

# ਵਿਸ਼ੇ ਅਨੁਕ੍ਰਮ

## ਹ

ਕ

## ਖ

## ਟ



## ਠ



## ਡ

ਤ



ਥ



ਦ

## ਧ



## ਨ

## ਪ

## ਫ

## ਬ

### ਭ

## ਮ

ਰ

## ਲ

### ਓਅੰਕਾਰੁ

ਰਾਮਕਲੀ ਰਾਗ ਵਿੱਚ, ਗੁਰੂ ਨਾਨਕ ਸਾਹਿਬ ਦੁਆਰਾ ਰੱਚੀ ਬਾਣੀ 'ਓਅੰਕਾਰੁ' ਗੁਰੂ ਗ੍ਰੰਥ ਸਾਹਿਬ ਦੇ ਅੰਕ 828-838 ਤੱਕ ਸੁਸ਼ੋਭਿਤ ਹੈ। ਇਸ ਬਾਣੀ ਦੇ ਕੁੱਲ 54 ਪੱਦੇ ਹਨ। 'ਦੱਖਣੀ ਓਅੰਕਾਰੁ' ਸਿਰਲੇਖ ਨਾਲ ਲਫ਼ਜ਼ 'ਦਖਣੀ' ਦਾ ਸਬੰਧ ਰਾਮਕਲੀ ਰਾਗ ਨਾਲ ਹੈ। ਇਸ ਬਾਣੀ ਦੇ ਉਚਾਰਣ ਬਾਰੇ ਵਿਦਵਾਨ ਇੱਕ ਮੱਤ ਨਹੀਂ। ਗੁਰੂ ਸਾਹਿਬ ਨੇ ਇਹ ਬਾਣੀ 'ਓਅੰਕਾਰੁ' ਦੇ ਪ੍ਰਸਿੱਧ ਮੰਦਰ (ਜੋ ਨਰਮਦਾ ਦਰਿਆ ਵਿਚਕਾਰਲੇ ਟਾਪੂ ਵਿੱਚ ਮੌਜੂਦ ਹੈ।) ਵਿੱਚ ਉਚਾਰਨ ਕਰਕੇ ਪੁਜਾਰੀਆਂ ਨੂੰ ਸਿੱਧੇ ਰਸਤੇ ਪਾਇਆ ਸੀ। ਇਸ ਬਾਣੀ ਦੇ ਉਚਾਰਨ ਬਾਰੇ ਪੁਰਾਤਨ ਜਨਮਸਾਖੀ, ਪੋਥੀ ਹਰਿ ਜੀ ਆਦਿ ਵਿੱਚ ਸੰਕੇਤ ਆਏ ਹਨ।

ਸਮਾਸੀ ਸ਼ਬਦ ਹੋਣ ਕਾਰਣ ਓਅੰਕਾਰੁ 'ਓਅੰ' ਅਤੇ 'ਕਾਰ' ਦਾ ਸੁਮੇਲ ਮੰਨਿਆ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਸ਼ਬਦ ਦੇ ਅਰਥ ਰਖਯਾ ਕਰਨਾ, ਬਚਾਉਣਾ, ਤ੍ਰਿਪਤ ਹੋਣਾ, ਫ਼ੈਸਲਾ ਆਦਿ ਕੀਤੇ ਹਨ। 'ਓਅੰਕਾਰੁ' ਵਿੱਚ ਬਹੁਤ ਹੀ ਗੂੜ ਵਿਚਾਰ ਅਤੇ ਸਿਧਾਂਤ ਲੁਪੱਤ ਹਨ। ਗੁਰੂ ਸਾਹਿਬ ਨੇ 'ਓਅੰ' ਸ਼ਬਦ ਨੂੰ ਸਭ ਦਾ ਪਸਾਰਾ ਕਰਨ ਵਾਲਾ ਅਤੇ ਇੱਕ ਮਰਯਾਦਾ ਵਿੱਚ ਸਭ ਨੂੰ ਬੰਨ੍ਹਣਵਾਲਾ ਦੱਸਿਆ ਹੈ। ਦਾਰਸ਼ਨਿਕ ਖ਼ਿਆਲਾਂ ਨੂੰ ਗਹਿਰ ਉਚਾਰਣ ਬਖਸ਼ ਕੇ ਅਭਿਵਿਅਕਤ ਕਰਨ ਯੋਗ ਬਣਾ ਦਿੱਤਾ ਹੈ। ਗੁਰੂ ਸਾਹਿਬ ਨੇ ਪਾਂਡੇ (ਪੰਡਤ) ਨੂੰ ਗਿਆਨ ਗੋਸਟ ਰਾਹੀਂ ਕਈ ਸਵਾਲ ਕੀਤੇ ਹਨ। (2, 16, 31)

### ਓਮ ਪ੍ਰਕਾਸ਼ ਸ਼ਰਮਾ ਸਾਰਥੀ

ਸ਼ਰਮਾ ਸਾਰਥੀ ਦਾ ਜਨਮ 1 ਅਪ੍ਰੈਲ 1933 ਵਿੱਚ ਮਨਸਾ ਰਾਮ ਦੇ ਘਰ ਜੰਮੂ ਵਿੱਚ ਹੋਇਆ। ਕਈ-ਵਰ੍ਹੇ ਆਰਟ ਦੇ ਟੈਕਨੀਕਲ ਅਫ਼ਸਰ ਜੰਮੂ ਦੇ ਰਿਜਨਲ ਰੀਸਰਚ ਲੈਬੋਰੇਟਰੀ, ਕਨਾਲ ਰੋਡ ਤੇ ਲੱਗੇ ਰਹੇ। ਇਨ੍ਹਾਂ ਵਿਆਹ ਨਹੀਂ ਕੀਤਾ ਸੀ। ਪੰਜਾਬੀ ਵਿਚੋਂ ਦੋ ਪੁਸਤਕਾਂ ਛਾਪੀਆਂ: ਬਿਨ ਪੈਰਾਂ ਦੇ ਧਰਤੀ (1984) ਅਤੇ ਰਣਖੇਤਰ (1984)। ਇਸ ਤੋਂ ਛੁੱਟ ਉਰਦੂ, ਹਿੰਦੀ ਅਤੇ ਡੋਗਰੀ ਵਿੱਚ ਚੋਦਾਂ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ। ਜੰਮੂ ਕਸ਼ਮੀਰ ਅਕੈਡਮੀ ਵਲੋਂ ਡੋਗਰੀ ਤੇ ਤਿੰਨੇ ਵੇਰ ਇਨਾਮ ਹਾਸ਼ਲ ਕਰ ਚੁੱਕੇ ਸਨ। ਕੁਝ ਵਰ੍ਹੇ ਪਹਿਲਾਂ ਅਕਾਲ ਚਲਾਣਾ ਕਰ ਗਏ ਸਨ।

### ਉਕਾਂਰ ਸਿੰਘ, ਜ਼ੈਲਦਾਰ

ਸ: ਉਕਾਂਰ ਸਿੰਘ ਮਹਿਤਾ, ਸ੍ਰ. ਪੂਰਨ ਸਿੰਘ ਰਈਸ ਦੇ ਸਪੁੱਤਰ ਸਨ ਜਿਨ੍ਹਾਂ ਦਾ ਜਨਮ 1914ਈ ਵਿੱਚ ਸ਼ੋਗਾਪੁਰ (ਕਸ਼ਮੀਰ) ਵਿੱਚ ਹੋਇਆ। ਸ: ਉਕਾਂਰ ਸਿੰਘ ਦੇ ਦਾਦਾ ਸ੍ਰ: ਭਗਤ ਸਿੰਘ (ਦੂਜਾਂ ਨਾਂ ਹਾਕਮ ਸਿੰਘ) ਬੜੇ ਤੇਜ ਪ੍ਰਤਾਪ ਦੇ ਮਾਲਕ ਸਨ। ਇਹ ਸਰਕਾਰੀ ਨੌਕਰੀ ਕਰਕੇ ਆਪਣੀ ਦਿਆਨਤਦਾਰੀ ਅਤੇ ਤੀਖਣ ਬੁਧੀ ਰਾਹੀਂ ਤਰੱਕੀ ਕਰਕੇ 'ਵਜ਼ੀਰ-ਵਜ਼ਾਰਤ' ਦੇ ਵਕਾਰੀ ਅਹੁਦੇ ਤੱਕ ਪੁੱਜੇ ਸਨ। ਇਹ ਕਾਫ਼ੀ ਜ਼ਮੀਨਾਂ ਦੇ ਮਾਲਕ ਸਨ ਅਤੇ 3500 ਰੁਪਏ ਮਾਲੀਆ ਭਰਦੇ ਸਨ। ਪੂਰੇ ਕਸ਼ਮੀਰੀ ਸਿੱਖਾਂ ਵਿਚੋਂ ਦਰਜਾ ਅਵਲ ਦੇ ਜ਼ਿੰਮੀਦਾਰ ਮੰਨੇ ਜਾਂਦੇ ਸਨ। ਧਾਰਮਿਕ ਅਤੇ ਸਮਾਜੀ ਕੰਮਾਂ ਵਿੱਚ ਵੀ

ਲੋਕਾਂ ਦੀ ਸਹਾਇਤਾ ਕਰਦੇ ਸਨ। ਸ੍ਰ: ਰੁਘਨਾਥ ਸਿੰਘ ਅੰਗਰੇਜ਼ੀ, ਗੁਰਮੁੱਖੀ ਤੇ ਉਰਦੂ ਚੰਗੀ ਤਰ੍ਹਾਂ ਪੜ੍ਹ ਲਿੱਖ ਸਕਦੇ ਸਨ। ਇਹ ਗੁਰਮਤਿ ਪ੍ਰਚਾਰਕ ਸਭਾ, ਬੇਰਵਾ ਦੇ ਪ੍ਰਧਾਨ ਵੀ ਰਹੇ ਅਤੇ ਕਈ ਕੁਰੀਤੀਆਂ ਦੂਰ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ। (ਦੇਖੋ: ਬੰਸਾਵਲੀ-1) (24)

## ਉਜਾਗਰ ਸਿੰਘ, ਪਾਤੂਸਾ

ਜਥੇਦਾਰ ਉਜਾਗਰ ਸਿੰਘ ਦਾ ਜਨਮ ਸ੍ਰ: ਸੋਹਨ ਸਿੰਘ ਦੇ ਘਰ ਪਾਤੂਸਾ (ਕਮਰਾਜ਼) ਵਿੱਚ 1882 ਈ ਨੂੰ ਹੋਇਆ। ਇਹ ਸ਼ੁਰੂ ਤੋਂ ਹੀ ਧਾਰਮਿਕ ਅਤੇ ਸਿਆਸੀ ਵਰਕਰ ਡੋਗਰਾ ਰਾਜ ਤੋਂ ਨੈਸ਼ਨਲ ਕਾਨਫਰੰਸ ਤੱਕ ਰਹੇ। ਕਾਫ਼ੀ ਸਮਾਂ ਜਥੇਦਾਰ ਕਪੂਰ ਸਿੰਘ ਨਾਲ ਵਿਚਾਰਦੇ ਰਹੇ। ਮਹਾਰਾਜਾ ਹਰੀ ਸਿੰਘ ਡੋਗਰਾ ਦੀ ਤਿੰਨ ਮੈਂਬਰੀ ਸਿੱਖ ਕਮੇਟੀ ਅਤੇ ਸਿੱਖ ਲੇਜਮਲੇਟੀਉ ਕੌਂਸਲ ਦੇ ਮੈਂਬਰ ਵੀ ਰਹੇ।

ਸੋਪੁਰ ਮੋਰਚੇ ਅਤੇ ਕਸ਼ਮੀਰ ਛੋੜ ਦੇਵੋ ਜਦੋਜਹਿਦ ਵਿੱਚ ਹਿੱਸਾ ਲਿਆ, ਜਿਸ ਕਾਰਨ ਕਈ ਮਹੀਨੇ ਜੇਲ੍ਹ ਵੀ ਕੱਟੀ। ਇਨ੍ਹਾਂ 'ਫ਼ਰੀਡਮ ਫ਼ਾਇਟਰ' ਵਲੋਂ ਸਨਮਾਨ ਅਤੇ ਪੈਨਸ਼ਨ ਪ੍ਰਾਪਤ ਕੀਤੀ। ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਦੇ ਦਸ ਸਾਲ ਤੋਂ ਵਧੀਕ ਪ੍ਰਧਾਨ ਰਹਿ ਕੇ ਸੇਵਾ ਕੀਤੀ। ਇਨ੍ਹਾਂ ਦਾ ਦੇਹਾਂਤ ਅਕਤੂਬਰ 1972 ਈ ਨੂੰ ਹੋਇਆ। ਇਨ੍ਹਾਂ ਦੇ ਬੇਟੇ ਡਾ. ਕਰਨਜੀਤ ਸਿੰਘ ਸਿਹਤ ਦੇ ਵਿਸ਼ੇਸ਼ਗ ਹਨ।

## ਉਜਾਗਰ ਸਿੰਘ, ਮਹਿਕ

ਇਨ੍ਹਾਂ ਦਾ ਜਨਮ 4 ਮਈ 1931 ਨੂੰ ਪਿਤਾ ਸ੍ਰ: ਲਖਮੀਰ ਸਿੰਘ ਅਤੇ ਮਾਤਾ ਮਨਮੋਹਨ ਕੌਰ ਦੇ ਘਰ ਪਿੰਡ ਭਾਨਤੀਨ (ਪੁਣਛ) ਵਿੱਚ ਹੋਇਆ। ਐਮ.ਏ (ਪੰਜਾਬੀ, ਪੁਲ ਸਾਇ) ਕਰ ਕੇ ਕਾਫ਼ੀ ਵਰ੍ਹੇ ਅਧਿਆਪਕ ਵਲੋਂ ਸੇਵਾ ਕਰਦੇ ਰਹੇ। ਇਸੇ ਪੱਦ ਤੋਂ ਬਾਅਦ ਵਿੱਚ ਸੇਵਾ ਮੁਕੱਤ ਹੋਏ।

ਪੰਜਾਬੀ ਵਿੱਚ ਕਈ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ ਜਿਨ੍ਹਾਂ ਵਿੱਚ ਵੈਰਾਗੀ ਝੇੜਾ (1949) ਝਨਾਂ ਦੇ ਕੰਢੇ (1963), ਸਜੱਣੀ (1965), ਨਵਾਂ ਸਵੇਰਾ (1975), ਅਰਸ਼ ਉਛਾਲੇ (1982), ਉਸ ਬਦਲਾ ਲੈ ਲਿਆ (1973), ਅਨੋਖਾ ਰਾਹ (1974), ਲਾਸ਼ਾਂ ਦਾ ਸਾਗਰ (1968), ਸੂਹੀ ਪ੍ਰਭਾਤ (1985), ਮਚਦੇ ਦਰਦ (1989)।

'ਝਨਾਂ ਦੇ ਕੰਢੇ' ਤੇ ਜੰਮੂ ਕਸ਼ਮੀਰ ਅਕੈਡਮੀ ਵਲੋਂ 1965 ਵਿੱਚ ਐਵਾਰਡ ਮਿਲਿਆ। ਉਨ੍ਹਾਂ ਦਾ ਦੇਹਾਂਤ ਜੰਮੂ ਵਿੱਚ ਕੁੱਝ ਵਰ੍ਹੇ ਪਹਿਲਾਂ ਹੋਇਆ।

## ਉਜਾਗਰ ਸਿੰਘ, ਰੀਹਣ

ਭਾਈ ਉਜਾਗਰ ਸਿੰਘ ਦਾ ਜਨਮ ਸ੍ਰ: ਅਮਰ ਸਿੰਘ ਰੀਹਣ ਦੇ ਘਰ ਸਿੰਘਪੁਰਾ (ਕਸ਼ਮੀਰ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਰਾਜਾ ਸੁਖਜੀਵਨ ਮੱਲ (ਅਫ਼ਗਾਨੀ ਗੋਵਰਨਰ) ਦੇ ਸਮੇਂ ਪੰਜਾਬ ਤੋਂ ਆਕੇ ਹਦੀਪੁਰੇ (ਕਸ਼ਮੀਰ) ਆਣ ਵੱਸੇ ਸਨ। ਇਨ੍ਹਾਂ ਦੇ ਬੁਜ਼ਰਗ ਭਾਈ ਸ਼ਾਮ ਸਿੰਘ ਬੜੇ ਤੇਜ-ਪ੍ਰਤਾਪੀ ਵਿਦਵਾਨ ਸਨ, ਜੋ ਸਿੰਘਪੁਰਾ ਪਿੰਡ ਆਣ ਕੇ ਵੱਸੇ ਸਨ। ਸ੍ਰ: ਦੀਵਾਨ ਸਿੰਘ ਰਾਮਗੜ੍ਹੀਆ ਜੋ ਬਾਰਾਮੂਲਾ ਦੇ ਹਾਕਮ ਸਨ ਨਾਲ ਇਨ੍ਹਾਂ ਦੀ

ਬੜੀ ਨੇੜਤਾ ਸੀ। ਸਿੰਘਪੁਰੇ ਦਾ ਗੁਰਦੁਆਰਾ ਸਰਕਾਰੀ ਖਰਚ ਤੇ ਤਿਆਰ ਕਰਾਇਆ ਸੀ।

ਸਿੰਘਪੁਰਾ ਪਿੰਡ ਦੇ ਤਿੰਨ ਮੁੱਖੀ ਸਿੰਘ ਸਨ: ਭਾਈ ਸ਼ਾਮ ਸਿੰਘ, ਭਾਈ ਗੁਰਦਿਆਲ ਸਿੰਘ ਤੇ ਭਾਈ ਬਹਾਦਰ ਸਿੰਘ। ਸ੍ਰ: ਦੀਵਾਨ ਸਿੰਘ ਰਾਮਗੜ੍ਹੀਆ ਨੇ ਸ਼ੇਰ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮਨਜ਼ੂਰੀ ਲੈ ਕੇ ਇੱਕ ਹਜ਼ਾਰ ਵਿਘਾ ਜ਼ਮੀਨ ਗੁਰਦਆਰੇ ਨਾਲ ਲਗਾਈ ਅਤੇ ਤਿੰਨ ਮੁੱਖੀ ਸਿੱਖਾਂ ਨੂੰ ਹਿੱਸੇਦਾਰ ਬਣਾਇਆ। ਭਾਈ ਸ਼ਾਮ ਸਿੰਘ ਦੇ ਬੇਟੇ ਸ੍ਰ: ਸੰਗਤ ਸਿੰਘ ਗੁਰਮੁੱਖੀ ਤੇ ਸੰਸਕ੍ਰਿਤ ਵਿੱਚ ਪ੍ਰਬੀਨ ਸਨ। ਇਨ੍ਹਾਂ ਦਾ ਦੇਹਾਂਤ 1905 ਈ ਵਿੱਚ ਹੋਇਆ।

ਸ੍ਰ: ਸੰਗਤ ਸਿੰਘ ਦੇ ਸਪੁੱਤਰ ਸ੍ਰ: ਅਮਰ ਸਿੰਘ ਵੀ ਗੁਰਮੁੱਖੀ, ਉਰਦੂ ਅਤੇ ਸੰਸਕ੍ਰਿਤ ਵਿੱਚ ਮੁਹਾਰਤ ਰੱਖਦੇ ਸਨ। 1922 ਈ ਵਿੱਚ ਖਾਲਸਾ ਦੀਵਾਨ, ਬਾਰਾਮੂਲਾ ਦੇ ਪ੍ਰਧਾਨ ਵੀ ਰਹੇ। ਸਰਕਾਰੀ ਅਦਾਲਤਾਂ ਦੇ ਅਸੈਸਰ ਵੀ ਨਿੱਯਕਤ ਹੋਏ। ਸ੍ਰ: ਅਮਰ ਸਿੰਘ ਦੇ ਵੱਡੇ ਸਪੁੱਤਰ ਭਾਈ ਉਜਾਗਰ ਸਿੰਘ ਪਹਿਲਾਂ ਵਿਦਿਆ ਵਿਭਾਗ ਵਿੱਚ ਰਹੇ ਅਤੇ ਬਾਅਦ ਵਿੱਚ ਨਾਇਬ ਤਸੀਲਦਾਰ ਵੀ ਬਣੇ। ਪੰਥਕ ਕੰਮਾਂ ਵਿੱਚ ਮਹੁੱਰੀ ਰਹਿ ਕੇ ਕੌਮ ਦੀ ਸੇਵਾ ਕਰਦੇ ਰਹੇ। ਕਈ ਵਰ੍ਹੇ ਗੁਰਦੁਆਰਾ ਪ੍ਰਬੰਧਕ ਕਮੇਟੀ ਛੇਵੀਂ ਪਾਤਸ਼ਾਹੀ, ਬਾਰਾਮੂਲਾ ਅਤੇ ਪਿੰਡ ਦੀ ਸਿੰਘ ਸਭਾ ਦੇ ਪ੍ਰਧਾਨ ਵੀ ਰਹੇ। ਸਿੱਖ ਸਹਾਇਕ ਸਭਾ ਕਸ਼ਮੀਰ ਦੇ ਸਕੱਤਰ ਦੀ ਸੇਵਾ ਵੀ ਬਾ-ਖ਼ੂਬੀ-ਨਿਭਾਈ। ਗੁਰਦੁਆਰੇ ਕਲਮਪੁਰ, ਜੰਮੂ ਕਸ਼ਮੀਰ ਦੇ ਸਿੱਖ ਹਕੂਕਾਂ ਦੀ ਪਹਿਰਾਵੀ ਵਿੱਚ ਪੇਸ਼ ਰਹੇ। ਪਿੰਡ ਵਿੱਚ ਬੀਬੀਆਂ ਦੀ ਵਿਦਿਆ ਲਈ ਇੱਕ ਸਕੂਲ ਵੀ ਖੁਲਵਾਇਆ ਸੀ। (ਦੇਖੋ: ਬੰਸਾਵਲੀ-2) (24)

## ਉਜਾਗਰ ਸਿੰਘ, ਵਜ਼ੀਰ

ਵਜ਼ੀਰ ਰਾਮ ਸਿੰਘ ਬ੍ਰਾਹਮਣ ਬੰਸ 'ਗੀਹਣ' ਜਾਤ ਦਾ ਮਸ਼ਹੂਰ ਵਿਦਵਾਨ ਹੋਇਆ ਹੈ। ਸ੍ਰ: ਰਾਮ ਸਿੰਘ ਦੇ ਸਪੁੱਤਰ ਸ੍ਰ: ਸੁਖਾ ਸਿੰਘ ਦੇ ਦੋ ਬੇਟੇ ਸ੍ਰ: ਬਸਾਵਾ ਸਿੰਘ ਤੇ ਸ੍ਰ: ਗੁਰਦਿੱਤ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫੌਜ਼ ਵਿੱਚ ਭਰਤੀ ਹੋ ਕੇ ਅਕਾਲੀ ਫੂਲਾਂ ਸਿੰਘ ਦੀ ਕਮਾਨ ਹੇਠ ਜੋ ਲੜਾਈ 'ਸ਼ਹੀਦੀਗੰਜ' ਸ੍ਰੀ ਨਗਰ ਵਾਲੀ ਥਾਂ ਤੇ ਹੋਈ ਸੀ, ਉਹ ਦੋਵੇਂ ਭਰਾ 1919 ਈ ਵਿੱਚ ਸ਼ਹੀਦ ਹੋ ਗਏ ਸਨ। ਸ੍ਰ: ਉਜਾਗਰ ਸਿੰਘ ਸ੍ਰ: ਦੇਸਾ ਸਿੰਘ ਦੇ ਸਪੁੱਤਰ ਸਨ। ਸ੍ਰ: ਉਜਾਗਰ ਸਿੰਘ ਗੁਰਦੁਆਰਾ ਸੁਧਾਰ ਲਹਿਰ ਸਮੇਂ ਸ਼੍ਰੋਮਣੀ ਕਮੇਟੀ ਦੇ ਹੁਕਮ ਅਨੁਸਾਰ ਕਸ਼ਮੀਰ ਤੋਂ ਅੰਮ੍ਰਿਤਸਰ ਪੁੱਜ ਕੇ ਜਥਿਆਂ ਦੀ ਸੇਵਾ ਤੇ ਪ੍ਰਚਾਰ ਕਰਦੇ ਰਹੇ। ਕਈ ਵੇਰ ਜੇਲ੍ਹ ਯਾਤਰਾ ਵੀ ਕੀਤੀ ਅਤੇ ਕਈ ਸਨਦਾਂ ਤੇ ਸਿਰੋਪਾਉ ਪੰਥ ਨੇ ਬਖਸ਼ੀਸ਼ ਕੀਤੇ। ਅੰਮ੍ਰਿਤਸਰ ਲਾਗੇ ਪੁਤਲੀ ਘਰ ਵਿੱਚ ਇੰਟਰਨੈਸ਼ਨਲ ਕੈਮੀਕਲ ਵਰਕਸ ਕਾਰਖਾਨਾਂ ਖੋਲ੍ਹਿਆ। ਆਪ ਦੇ ਵੱਡੇ ਭਰਾਤਾਂ ਸ੍ਰ: ਮਿਠਾ ਸਿੰਘ ਕੌਮੀ ਵੀ ਅਕਾਲੀ ਲਹਿਰ ਸਮੇਂ ਅਕਾਲ ਤਖ਼ਤ ਸਾਹਿਬ,ਅੰਮ੍ਰਿਤਸਰ ਦੇ ਗ੍ਰੰਥੀ ਦੀ ਸੇਵਾ ਕੀਤੀ। ਆਪ ਨੇ ਅਕਾਲੀ ਜੱਥਾ ਇਲਾਕਾ ਕਰੂਹਣ ਦੇ ਜਨਰਲ ਸਕੱਤਰ ਦੀ ਸੇਵਾ ਵੀ ਨਿਭਾਈ। (ਦੇਖੋ ਬੰਸਾਵਲੀ-3) (24)

### ਉਤਮ ਸਿੰਘ, ਸੂਦਨ

ਸ੍ਰ: ਉਤਮ ਸਿੰਘ ਦਾ ਜਨਮ ਸ੍ਰ: ਮਤਵਾਲ ਸਿੰਘ ਸੂਦਨ ਮੋੜਬਾਂਢੀ (ਉੜੀ) ਦੇ ਘਰ 1908 ਈ ਨੂੰ ਹੋਇਆ। ਸ੍ਰ: ਮਤਵਾਲ ਸਿੰਘ ਉੜੀ ਪੰਚਾਇਤੀ ਗੁਰਦੁਆਰੇ ਦੇ ਕਾਫ਼ੀ ਵਰ੍ਹੇ ਗ੍ਰੰਥੀ ਦੀ ਸੇਵਾ ਕਰਦੇ ਰਹੇ। ਸ੍ਰ: ਉਤਮ ਸਿੰਘ ਅਕਾਲੀ ਲਹਿਰ ਸਮੇਂ ਗ੍ਰਿਫ਼ਤਾਰ ਰਹੇ। ਭਾਈ ਜੋਗਾ ਸਿੰਘ ਅਤੇ ਅਕਾਲੀ ਫੂਲਾਂ ਸਿੰਘ ਦੀ ਸਮਾਧ ਦੇ ਕਬਜ਼ੇ ਸਮੇਂ ਜਥਿਆਂ ਨਾਲ ਗ੍ਰਿਫ਼ਤਾਰੀ ਦਿੱਤੀ ਅਤੇ ਉੱਥੇ ਚਲਦੇ ਅਖੰਡ ਪਾਠਾਂ ਵਿੱਚ ਸ਼ਾਮਲ ਹੋਏ। ਘਰ ਆ ਕੇ ਉੜੀ ਦੀ ਸੰਗਤ ਵਲੋਂ ਗੁਰਦੁਆਰਾ ਪਰਮਪੀਲਾਂ ਦੀ ਤਾਮੀਰੀ ਵਿੱਚ ਪੇਸ਼ ਰਹੇ ਅਤੇ ਗ੍ਰੰਥੀ ਦੀ ਸੇਵਾ ਵੀ ਕੀਤੀ।

ਆਪ ਦੇ ਬਜ਼ੁਰਗ ਸ੍ਰ: ਬਹਾਦਰ ਸਿੰਘ ਅਤੇ ਸੁਰਜਨ ਸਿੰਘ ਸੱਕੇ ਭਰਾ ਸਨ, ਜੋ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਕੇ ਅਕਾਲੀ ਫੂਲਾ ਸਿੰਘ ਦੀ ਅੜਦਲ ਵਿੱਚ ਰਹੇ। ਜਦੋਂ ਅਕਾਲੀ ਜੀ ਕਸ਼ਮੀਰ 1819 ਵਿੱਚ ਫਤਿਹ ਕੀਤਾ ਤਾਂ ਇਹ ਵੀ ਨਾਲ ਸਨ। ਅਕਾਲੀ ਜੀ ਨੇ ਇਨ੍ਹਾਂ ਦੀ ਬਹਾਦਰੀ ਤੋਂ ਖ਼ੁਸ਼ ਹੋ ਕੇ ਇੱਕ 'ਤਲਵਾਰ' ਦਾ ਤੋਹਫ਼ਾ ਦਿੱਤਾ, ਜੋ ਸ੍ਰ: ਉਤਮ ਸਿੰਘ ਕੋਲ ਮੌਜੂਦ ਸੀ। (24)

### ਉਦਾਸੀਆਂ

ਦੁਨੀਆਂ ਤੋਂ ਵਿਰੱਕਤ, ਉਪਰਾਮ ਨੂੰ ਹੀ 'ਉਦਾਸੀ' ਕਹਿਆ ਜਾਂਦਾ ਹੈ। 'ਉਦਾਸੀ' ਸ਼ਬਦ ਦੇ ਕੋਸ਼ਗਤ ਅਰਥ ਵੀ ਵਿਰਕੱਤਤਾ, ਕਿਨਾਰਾ-ਕਸ਼ੀ, ਉਪਰਾਮਤਾ ਆਦਿ ਹਨ। ਗੁਰੂ ਨਾਨਕ ਸਾਹਿਬ ਦੀਆਂ ਯਾਤਰਾਵਾਂ/ਸਫ਼ਰਾਂ ਨੂੰ ਵੀ 'ਉਦਾਸੀ' ਆਖਿਆ ਜਾਂਦਾ ਹੈ। ਜਿਵੇਂ ਹੇਠ ਦਿੱਤੇ ਹਵਾਲਿਆਂ ਤੋਂ ਸਪਸ਼ਟ ਹੈ:

- ਪ੍ਰਿਥਮੈ ਉਦਾਸੀ ਕੀਤੀ ਪੂਰਬ ਕੀ। ਤਿਤੁ ਉਦਾਸੀ ਨਾਲਿ ਮਰਦਾਨਾ ਰਬਾਬੀ ਥਾ (ਪੁਰਾਤਨ ਜਨਮਸਾਖੀ, ਸਾਖੀ ਨੰਬਰ ੧੬)
- ਜਬਿ ਉਦਾਸੀ ਕਰਿ ਕੇ ਆਇ ਬਾਹਰੀ ਵਰਸੀਂ (ਪੁਰਾਤਨ ਜ.ਸਾਖੀ, ਸਾਖੀ ੩੧)
- ਜਦ ਪਹਿਲੀ ਹੁਬਿ ਪਰਮੇਸੁਰ ਦੇ ਦਰਸ਼ਨ ਕੀ ਲਾਗੀ, ਤਦ ਉਦਾਸੀ ਬਾਨੀ ਤਰੀਕਤਿ ਕੇ ਘਰਿ ਮਹਿ ਸੇ ਉਠਾ (ਸੱਚਖੰਡ ਪੋਥੀ, ਗੋਸ਼ਟੀ ੩੪)
- ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ।
  (ਭਾਈ ਗੁਰਦਾਸ ਵਾਰ੬੧, ਪਾਉੜੀ ੨੪)

ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਸ੍ਰੀ ਚੰਦ ਨੇ ਉਦਾਸੀ ਮਤ ਚਲਾਇਆ ਸੀ। ਗੁਰੂ ਨਾਨਕ ਸਾਹਿਬ ਦੀਆਂ ਯਾਤਰਾਵਾਂ/ਉਦਾਸੀਆਂ ਦੀ ਗਿਣਤੀ ਵੀ ਵੱਖ ਵੱਖ ਗ੍ਰੰਥ ਦਸਦੇ ਹਨ, ਜਿਵੇਂ 'ਸੱਚਖੰਡ ਪੋਥੀ' ਦੇ ਉਦਾਸੀਆਂ ਪੂਰਬ ਤੇ ਦਖੱਣ ਦੀ ਅਤੇ 'ਦੂਜੀ ਉੱਤਰ ਪੱਛਮ' ਦੀ ਦਸੀ ਹੈ। ਪੁਰਾਤਨ ਜਨਮ ਸਾਖੀ ਨੇ ਪੰਜ ਉਦਾਸੀਆਂ ਦਾ ਉਲੇਖ ਕੀਤਾ ਹੈ ਜਿਵੇਂ ਪੂਰਬ ਦੀ, ਸਿੰਘਲਾਦੀਪ, ਤੀਜੀ ਸੁਮੇਰ (ਕਸ਼ਮੀਰ), ਚੌਥੀ ਮੱਕੇ ਅਤੇ ਪੰਜਵੀ ਗੋਰਖ ਹਟੜੀ ਦਸੀ ਹੈ। ਜਨਮਸਾਖੀ ਪੈੜਾ ਮੋਖਾ ਵਿੱਚ ਉਦਾਸੀਆਂ ਦੀ ਤਰਤੀਬ ਨਹੀਂ। ਗਿਆਨ-ਰਤਨਾਵਲੀ ਵਿੱਚ ਵੀ

ਤਿੰਨ ਉਦਾਸੀਆਂ ਦਾ ਵਰਨਣ ਆਇਆ ਹੈ। ਇਨ੍ਹਾਂ ਉਦਾਸੀਆਂ ਵਿੱਚ ਗੁਰੂ ਸਾਹਿਬ ਨੇ ਆਮਤੌਰ ਤੇ ਧਾਰਮਿਕ ਅਸਥਾਨ, ਤੇ ਜਾ ਕੇ ਪੰਡਤਾਂ, ਸਰੇਵੜਿਆਂ, ਸਿੱਧਾਂ, ਨਾਥਾਂ, ਜੈਨੀਆਂ, ਜੋਗੀਆਂ, ਸੂਫ਼ੀਆਂ ਆਦਿ ਨਾਲ ਵਿਚਾਰ-ਵਿਟਾਂਦਰਾਂ ਕੀਤਾ। ਇਸ ਤੋਂ ਇਲਾਵਾ ਕਉਡੇ ਰਾਕਸ਼ਾਂ, ਸਜੱਣ ਠੱਗਾਂ, ਨੂਰ ਸ਼ਾਹ ਰਾਣੀ ਨੂੰ ਸਿੱਧੇ ਰਸਤੇ ਪਾਇਆ। ਇਹ ਉਦਾਸੀਆਂ ਦੁਨੀਆਂ ਨੂੰ ਸੁਧਾਰਨ ਹਿਤ ਕੀਤੀਆਂ ਗਈਆਂ। ਆਖ਼ਰ ਗੁਰੂ ਸਾਹਿਬ ਨੇ ਉਦਾਸੀ ਭੇਖ ਉੱਤਾਰ ਕੇ ਕਰਤਾਰਪੁਰ ਸਾਹਿਬ ਵਿੱਖੇ ਖੇਤੀ ਬਾੜੀ ਦਾ ਕੰਮ ਸ਼ੁਰੂ ਕੀਤਾ। (30, 31)

## ਉਦਾਸੀ ਮੱਤ

ਸਿੱਖ ਧਰਮ ਦੀਆਂ ਪਰਾਚੀਨ ਸੰਪ੍ਰਦਾਵਾਂ ਵਿੱਚ ਪ੍ਰਮੁੱਖ ਹੈ। ਕਈ ਵਿਦਵਾਨ ਤੇ ਚਿੰਤਕ ਇਸ ਨੂੰ ਵੱਖਰਾ ਮੱਤ ਸਵੀਕਾਰਦੇ ਹਨ। ਇਹ ਅਸਲੋਂ ਸਿੱਖ ਧਰਮ ਦਾ ਹਰਾਵਲ ਦਸਤਾ ਸੀ ਜਿਸ ਨੇ ਬੇਅੰਤ ਪ੍ਰਚਾਰ ਪਾਸਾਰ ਨਾਲ ਸਿੱਖ ਧਰਮ ਲਈ ਭੌਂ ਤਿਆਰ ਕੀਤੀ। ਗੁਰੂ ਨਾਨਕ ਸਾਹਿਬ ਦੇ ਵੱਡੇ ਬੇਟੇ ਬਾਬਾ ਸਿਰੀ ਚੰਦ ਜੀ ਨੂੰ ਉਦਾਸੀ ਸੰਪ੍ਰਦਾਇ ਦਾ ਬਾਨੀ ਮੰਨਿਆ ਜਾਂਦਾ ਹੈ। ਉਦਾਸੀਆਂ ਦਾ ਧਰਮ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੈ। ਸਿਰੀ ਚੰਦ ਦੇ ਪ੍ਰਮੁੱਖ ਗੱਦੀ-ਨਿਸ਼ਾਨ ਬਾਬਾ ਗੁਰਦਿੱਤਾ (1613-1638) ਸਨ, ਜੋ ਗੁਰੂ ਹਰਿਗੋਬਿੰਦ ਸਾਹਿਬ ਦੇ ਵੱਡੇ ਸਪੁੱਤਰ ਅਤੇ ਗੁਰੂ ਹਰਿ ਰਾਇ ਸਾਹਿਬ ਦੇ ਪਿਤਾ ਸਨ। ਬਾਬਾ ਗੁਰਦਿੱਤਾ ਜੀ ਦੇ ਚਾਰ ਪ੍ਰਮੁੱਖ ਚੇਲੇ ਬਾਲੂ ਹਸਣਾ, ਅਲਮਸਤ, ਫੂਲਸ਼ਾਹ ਅਤੇ ਗੋਂਦਾ (ਗੋਇੰਦਾ) ਸਨ, ਜਿੰਨ੍ਹਾਂ ਚਾਰ ਧੂਣੇ ਚਾਲੂ ਕੀਤੇ। ਇਨ੍ਹਾਂ ਚਾਰ ਧੂਣਿਆਂ ਤੋਂ ਵੱਖ ਉਦਾਸੀਆਂ ਦੀਆਂ ਛੇ ਬਖਸ਼ਿਸ਼ਾਂ ਸਨ ਜਿਵੇਂ ਸੁਥਰੇ ਸ਼ਾਹੀ, ਸੰਗਤ ਸਾਹਿਬੀਏ, ਜੀਤ ਮਲੀਏ, ਬਖ਼ਤ ਮਲੀਏ, ਭਗਤ ਭਗਵਾਨੀਏ ਅਤੇ ਮੀਹਾਂ ਸ਼ਾਹੀਏ। ਇਹ ਬਖ਼ਸ਼ਿਸ਼ਾਂ ਵੱਖ ਵੱਖ ਗੁਰੂ ਸਾਹਿਬਾਨ ਨੇ ਦਿੱਤੀਆਂ ਸਨ। ਉਦਾਸੀਆਂ ਨੇ ਪੰਜਾਬੀ ਸਾਹਿਤ ਵਿੱਚ ਵੀ ਵੱਡਾ ਯੋਗਦਾਨ ਪਾਇਆ ਹੈ। ਸੁਆਮੀ ਘਨ, ਸਾਧੂ ਸੰਤ ਰੇਣ, ਬਾਵਾ ਰਾਮ ਦਾਸ ਆਦਿ ਨੇ ਸਾਧ ਭਾਖਾ ਤੇ ਪੰਜਾਬੀ ਵਿੱਚ ਕਾਵਿ-ਪ੍ਰਵਾਹ ਚਲਾਇਆ। ਇਨ੍ਹਾਂ ਉਦਾਸੀ ਸਾਧੂਆਂ ਨੇ ਪੰਜਾਬੀ ਹੱਥ-ਲਿਖੱਤ ਗ੍ਰੰਥਾਂ ਨੂੰ ਸਦੀਆਂ ਤੱਕ ਸਾਂਭ ਕੇ ਰਖਿਆ। (30)

## ਉਪਦੇਸ਼ ਕੌਰ, ਡਾ

ਡਾ. ਉਪਦੇਸ਼ ਕੌਰ ਦਾ ਜਨਮ ਦੇ ਘਰ 1954 ਵਿੱਚ ਹੋਇਆ! ਵਿਦਿਆ ਐਮ.ਏ, ਐਮ.ਫ਼ਿਲ, ਪੀ.ਐਚ.ਡੀ (ਪੰਜਾਬੀ) ਹਾਸ਼ਲ ਕਰ ਕੇ ਅਜਕੱਲ੍ਹ ਜੰਮੂ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਦੇ ਮੁੱਖੀ ਹਨ! ਇਨ੍ਹਾਂ ਦਾ ਖੋਜ-ਖੇਤਰ ਪੰਜਾਬੀ ਧੁਨੀ ਵਿਗਿਆਨ ਹੈ ਅਤੇ ਵਿਸ਼ੇਸ਼ਗਿ ਮੰਨੇ ਜਾਂਦੇ ਹਨ! ਇਨ੍ਹਾਂ ਦੀ ਛੱਪ ਚੁਕੀਆਂ ਪੁਸਤਕਾਂ ਵਿੱਚ ਪੰਜਾਬੀ ਧੁਨੀ ਜਗਤ () ਪੰਜਾਬੀ ਭਾਸ਼ਾ ਦੇ ਰੂਪ (ਰਿਆਸਤ ਜੰਮੂ ਕਸ਼ਮੀਰ ਦੇ ਸੰਦਰਭ ਵਿੱਚ) ਆਦਿ ਹਨ। ਵੱਖ ਵੱਖ ਰਿਆਸਤਾਂ ਵਿੱਚ ਚਾਰ ਦਰਜਨ ਵਰਕਸ਼ਾਪਾਂ ਵਿੱਚ ਭਾਗ ਲੈ ਚੁੱਕੇ ਹਨ। ਤਿੰਨ ਦਰਜਨ ਰਿਸਰਚ ਪੇਪਰ ਛੱਪ ਚੁੱਕੇ ਹਨ। ਕਈ ਸਨਮਾਨ ਵੀ ਮਿਲੇ ਹਨ।

## ਉਪਬੋਲੀ

ਉਹ ਬੋਲੀ/ਭਾਸ਼ਾ ਜਾਂ ਭਾਖਾ ਜੋ ਕਿਸੇ ਵਡੇਰੀ ਤੇ ਪ੍ਰਚਲਿੱਤ ਭਾਸ਼ਾ ਦੇ ਇੱਕ ਸੀਮਿਤ ਹਿੱਸੇ ਵਿੱਚ ਬੋਲੇ ਜਾਣ ਵਾਲੇ ਇਲਾਕਾਈ ਰੂਪ ਨੂੰ ਕਹਿੰਦੇ ਹਨ। ਉਪਬੋਲੀ/ਉਪਭਾਸ਼ਾ ਵਿੱਚ ਸਾਰੇ ਗੁਣ ਮੌਜੂਦ ਹੁੰਦੇ ਹਨ, ਜੋ ਸਮੇਂ ਦੀ ਰਫ਼ਤਾਰ ਅਤੇ ਹਾਲਾਤਾਂ ਦੇ ਅਨੁਕੂਲ, ਇਕ ਸੁਤੰਤਰ ਭਾਸ਼ਾ ਦਾ ਰੂਪ ਧਾਰ ਲੈਂਦੀ ਹੈ। ਪੰਜਾਬੀ ਵਿੱਚ ਮਾਝੀ, ਦੁਆਬੀ, ਮਲਵਈ, ਡੋਗਰੀ, ਜਾਂਗਲੀ, ਮੁਲਤਾਨੀ, ਪੋਠੋਹਾਰੀ, ਪੁਆਧੀ ਆਦਿ ਉਪਬੋਲੀਆਂ ਹਨ। ਪੰਜਾਬੀ ਦੀਆਂ ਰਿਆਸਤ ਵਿੱਚ ਜੋ ਉਪਬੋਲੀਆਂ ਬੋਲੀਆਂ ਜਾਂਦੀਆਂ ਹਨ, ਉਨ੍ਹਾਂ ਵਿੱਚ ਪੁਣਛੀ, ਮੁਜ਼ਫਰਾਬਾਦੀ, ਮੀਰਪੁਰੀ, ਭੱਦਰਵਾਹੀ, ਕਿਸ਼ਤਵਾੜੀ, ਡੋਗਰੀ, ਰਾਮਬਣੀ, ਗੋਜਰੀ, ਪਹਾੜੀ, ਚਿੱਭਾਲੀ, ਕਰਨਾਹੀ ਆਦਿ। ਇਹ ਸਾਰੀਆਂ ਉਪਬੋਲੀਆਂ 'ਪੰਜਾਬੀ-ਮਾਂ' ਦਾ ਦੁੱਧ ਪੀ ਕੇ ਹੀ ਵੱਡੀਆਂ ਹੋਈਆਂ ਹਨ।

## ਉਲਟ ਬਾਂਸੀ

ਇਹ ਇੱਕ ਅਲਪ-ਚਰਚਿਤ ਕਾਵਿ-ਰੂਪ ਹੈ, ਜੋ ਕਬੀਰ ਜੀ ਨੇ ਵਰਤਿਆ ਹੈ। ਸਾਧਾਰਣ ਤੋਂ ਉਲਟੇ ਢੰਗ ਨਾਲ ਕਹੀ ਗੱਲ ਨੂੰ 'ਉਲਟ ਬਾਂਸੀ' ਸੰਗਿਆ ਦਿੱਤੀ ਜਾਂਦੀ ਹੈ। ਇਸ ਕਾਵਿ-ਰੂਪ ਵਿੱਚ ਵਿਰੋਧ ਭਾਸ ਅਲੰਕਾਰ ਦਾ ਕੁੱਝ ਅੰਸ਼ ਮੌਜੂਦ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਕ 481 ਤੇ ਅੰਕਿਤ ਸ਼ਬਦ ਇਸ ਕਾਵਿ-ਰੂਪ ਦੀ ਪ੍ਰਤੱਖ ਮਿਸਾਲ ਹੈ। ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਕਾਵਿ-ਰੂਪ ਗੁਰੂ ਅਰਜਨ ਸਾਹਿਬ ਨੇ ਵੀ ਵਰਤਿਆ ਹੈ। (10)

## ਊਧਮ ਸਿੰਘ ਗਾਮੇਰਾਜ

ਰਾਜਾ ਸੁਖ ਜੀਵਣ ਮੱਲ ਦੇ ਸਮੇਂ ਇਨ੍ਹਾਂ ਦੇ ਬਜ਼ੁਰਗ ਭਾਈ ਗੁਰੀਆ, ਪਖੱਲੀ ਤੋਂ ਕਸ਼ਮੀਰ ਆਏ ਸਨ। ਸ੍ਰ: ਭੋਲਾ ਸਿੰਘ ਜਮਾਦਾਰ ਦੇ ਘਰ ਹੀ ਸ੍ਰ: ਊਧਮ ਸਿੰਘ ਦਾ ਜਨਮ ਹੋਇਆ। ਸ੍ਰ: ਊਧਮ ਸਿੰਘ ਪਹਿਲਾਂ ਮਾਲ ਵਿਭਾਗ ਵਿੱਚ ਮੁਲਾਜ਼ਮ ਸਨ ਅਤੇ ਫਿਰ ਸ਼ਾਹੂਕਾਰ ਅਤੇ ਵਾਪਾਰ ਵਿੱਚ ਪ੍ਰਵਿਰਤ ਹੋਏ। ਗੁਰਦੁਆਰਾ ਸ਼ਾਹ ਜੀ ਮਰਗ ਦੇ ਕਈ ਵਰ੍ਹੇ ਪ੍ਰਧਾਨ ਦੀ ਸੇਵਾ ਨਿਭਾਈ। ਇਨ੍ਹਾਂ ਦੇ ਦਾਦਾ ਸ੍ਰ: ਹਰੀ ਸਿੰਘ ਕਿਲ੍ਹਾਂ ਸ਼ੇਰਗੜ੍ਹੀ ਦੇ ਹੈਡ ਗ੍ਰੰਥੀ ਕਈ ਵਰ੍ਹੇ ਰਹੇ। ਸਰਕਾਰ ਵਲੋਂ ਧਰਮ ਅਰਥ ਜਾਗੀਰ ਲਗੀ ਹੋਈ ਸੀ। (ਦੇਖੋ: ਬੰਸਾਵਲੀ—4) (24)

## ਊਧਮਪੁਰ ਦੇ ਕਿਲ੍ਹੇ

ਊਧਮਪੁਰ, ਜੰਮੂ ਤੋਂ 99 ਕਿਲੋਮੀਟਰ ਦੂਰ ਹੈ। ਲੰਡਨ ਕਿਲ੍ਹਾ ਚਨੈਣੀ ਵਿੱਚ ਆਉਂਦਾ ਹੈ। ਇਸ ਕਿਲ੍ਹੇ ਦੀ ਹਾਲਤ ਬਹੁਤ ਖਸਤਾ ਹੈ। ਊਧਮਪੁਰ ਦੇ ਉੱਤਰ-ਪੱਛਮ ਵੱਲ 10 ਕਿਲੋਮੀਟਰ ਦੂਰ ਪਿੰਡ ਕ੍ਰਿਮਚੀ ਹੈ। ਇੱਥੋਂ ਦੇ ਕੁਦਰਤੀ ਭੂ-ਦ੍ਰਿਸ਼ ਬੜੇ ਹੀ ਮਨਮੋਹਕ ਨਜ਼ਾਰੇ ਪੇਸ਼ ਕਰਦੇ ਹਨ। ਦਵੇਕਾ ਨਾਲਾ ਟੱਪ ਕੇ ਕ੍ਰਿਮਚੀ ਮੰਦਰ ਆਉਂਦਾ ਹੈ। ਨਾਲੇ ਦੇ ਦੂਜੇ ਸਿਰੇ ਵੱਲ ਕ੍ਰਿਮਚੀ ਕਿਲ੍ਹਾ ਹੈ। ਇਹ ਕਿਲ੍ਹਾ ਵੀ ਖਸਤਾ ਹਾਲਤ ਵਿੱਚ ਹੈ। ਬਾਜਲਾਟਾ ਵਿੱਚ ਵੀ ਬਾਡੀਗੜ੍ਹ ਕਿਲ੍ਹਾ ਵੀ ਮਿਸਮਾਰੀ ਦੀ ਹਾਲਤ ਵਿੱਚ ਹੈ।

ਜਾਗਨੂ ਕਿਲ੍ਹਾ ਊਧਮਪੁਰ ਦੇ ਜਾਗਨੂ ਪਿੰਡ ਵਿੱਚ ਸਥਿਤ ਹੈ। ਇਸ ਦੀ ਹਾਲਤ ਵੀ ਤਰਸਯੋਗ ਹੈ। ਊਧਮਪੁਰ ਦੇ ਰਾਮਨਗਰ ਇਲਾਕੇ ਵਿੱਚ ਰਾਮਨਗਰ ਕਿਲ੍ਹਾ ਮੌਜੂਦ ਹੈ। ਇਹ ਕਿਲ੍ਹਾ ਹੋਰ ਕਿਲ੍ਹਿਆ ਵਾਂਗ ਮਹਾਰਾਜਾ ਰਣਜੀਤ ਸਿੰਘ ਦੇ ਹੁਕਮ ਨਾਲ ਰਾਜਾ ਸੁਚੇਤ ਸਿੰਘ ਨੇ ਬਣਾਇਆ ਸੀ। ਰਾਜਾ ਸੁਚੇਤ ਸਿੰਘ 1844 ਈ. ਵਿੱਚ ਮਰ ਗਿਆ ਅਤੇ ਉਸਦੀ ਪਤਨੀ ਇਸੇ ਕਿਲ੍ਹੇ ਵਿੱਚ ਸਤੀ ਹੋਈ ਸੀ।

## ਅਕਾਲ ਉਸਤਤਿ

'ਦਸਮ ਗ੍ਰੰਥ' ਵਿੱਚ 'ਜਾਪੁ' ਤੋਂ ਬਾਅਦ 'ਅਕਾਲ ਉਸਤਤਿ' ਦੀ ਰਚਨਾ ਦਰਜ ਹੈ। ਪੁਰਾਣੀਆਂ ਬੀੜਾਂ ਵਿੱਚ ਸੰਕਲਨ-ਕ੍ਰਮ ਅਨੁਸਾਰ ਅਸਮਾਨਤਾ ਹੈ। ਇਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਦੁਆਰਾ ਰਚਿਆ ਮੰਨਿਆ ਜਾਂਦਾ ਹੈ। ਖ਼ਿਆਲ ਅਤੇ ਅੰਦਰਲੀ ਤਰਤੀਬ ਤੋਂ ਇਸ ਦੀ ਰਚਨਾ ਕਾਲ ਬਾਰੇ ਮਤਭੇਦ ਹਨ। ਇਸ ਰਚਨਾ ਦੇ ਸ਼ੁਰੂ ਵਿੱਚ 'ਅਕਾਲ' ਅਤੇ ਅਖ਼ੀਰ ਤੋਂ 'ਉਸਤਤਿ ਸੰਪੂਰਨ' ਹੋਣ ਕਾਰਨ ਸੰਕਲਨ ਕਰਤਾ ਨੇ 'ਅਕਾਲ ਉਸਤਤਿ' ਰੱਖ ਦਿੱਤਾ। ਇਸ ਰਚਨਾ ਦੇ ਵਰਤਮਾਨ ਰੂਪ ਦੀ ਪ੍ਰਮਾਣਿਕਤਾ ਬਾਰੇ ਮਤ-ਭੇਦ ਹੈ ਅਤੇ ਰਲਿਆਂ ਦਾ ਸ਼ੱਕ ਕੀਤਾ ਜਾਂਦਾ ਹੈ। ਇਸ ਵਿੱਚ 21 ਤੋਂ 30 ਤੱਕ ਦੇ ਛੰਦ ੧੦ ਸੁਧਾ ਸਵੈਯੇ ਅੰਮ੍ਰਿਤ ਸੰਚਾਰ ਦੀਆਂ ਬਾਣੀਆਂ ਵਿੱਚ ਇਕ ਬਾਣੀ ਹਨ। ਇਸ ਰਚਨਾ ਵਿੱਚ 12 ਕਿਸਮਾਂ ਦੇ ਛੰਦ ਵਰਤੇ ਗਏ ਹਨ। ਅਜੋਕੇ ਵਿਦਵਾਨ ਛੰਦ 211-230 ਤੱਕ ਰੱਲਾ ਮੰਨਦੇ ਹਨ ਕਿਉਂਕਿ ਇਨ੍ਹਾਂ ਵਿੱਚ 'ਦੇਵੀ ਦੀ ਉਸਤਤਿ' ਕੀਤੀ ਗਈ ਹੈ। ਉਪਦੇਸ਼ਾਤਮਕ, ਸਤੋਤ੍ਰ ਅਤੇ ਵਿਅੰਗਾਤਮਕ ਸ਼ੈਲੀਆਂ ਨਾਲ ਇਹ ਰਚਨਾ ਲਿਖੀ ਗਈ ਹੈ। ਇਸ ਦੇ ਕੁੱਲ ਛੰਦ 271 1/2 ਹਨ। ਭਾਸ਼ਾ ਠੇਠ ਬ੍ਰਜ ਹੈ। ਸੰਸਕ੍ਰਿਤ ਦਾ ਬਹੁਤਾ ਅਤੇ ਫ਼ਾਰਸੀ ਦਾ ਘੱਟ ਪ੍ਰਭਾਵ ਹੈ। ਇਸ ਰਚਨਾ ਦਾ 'ਦਸਮਗ੍ਰੰਥ' ਵਿੱਚ ਵਿਸ਼ੇਸ਼ ਸਥਾਨ ਹੈ। (26, 30, 31)

## ਅਕਾਲੀ

'ਅਕਾਲ' ਤੋਂ ਬਣਿਆ ਸ਼ਬਦ 'ਅਕਾਲੀ' ਹੈ ਜਿਸ ਦੇ ਕੋਸ਼ਗਤ ਅਰਥ ਹਨ ਮੌਤ ਤੋਂ ਬਿਨਾ, ਕਾਲ ਰਹਿਤ, ਅਬਿਨਾਸੀ। 'ਮੂਲ ਮੰਤਰ' ਵਿੱਚ ਪ੍ਰਮਾਤਮਾ ਦਾ ਵਿਸ਼ੇਸ਼ਣ ਸ਼ਬਦ 'ਅਕਾਲ' ਵਰਤਿਆ ਗਿਆ ਹੈ, ਜਿਸ ਦੇ ਅਰਥ ਹਨ ਕਾਲ ਰਹਿਤ ਪ੍ਰਭੂ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਵਾਹਿਗੁਰੂ ਲਈ ਵੀ ਇਹ ਸ਼ਬਦ ਅਨੇਕ ਵਾਰ ਵਰਤਿਆ ਹੈ। 'ਅਕਾਲ ਉਸਤਤਿ' ਅਕਾਲ ਦੀ ਮਹਿਮਾ ਦਾ ਹੀ ਸਤ੍ਰੋਤ ਹੈ। ਆਮਤੌਰ ਤੇ ਅਕਾਲੀ ਸ਼ਬਦ ਨਿਹੰਗ ਸਿੰਘਾਂ ਲਈ ਵਰਤਿਆ ਜਾਂਦਾ ਹੈ। ਅਕਾਲੀ ਅਸਲ ਵਿੱਚ ਉਹ ਜੰਗਜੂ ਸੂਰਬੀਰ ਮੰਨਿਆ ਜਾਂਦਾ ਹੈ ਜੋ ਮੌਤ ਨੂੰ ਤਿਆਗ ਕੇ, ਮਾਇਆ ਤੋਂ ਨਿਰਲੇਪ, ਹਰ ਸਮੇਂ ਸ਼ਹੀਦੀ ਲਈ ਤਿਆਰ ਰਹਿੰਦਾ ਹੈ। ਇਹ ਨਾਂ 'ਅਕਾਲੀ' ਗੁਰੂ ਗੋਬਿੰਦ ਸਿੰਘ ਸਾਹਿਬ ਨੇ ਵੀਰਤਾ, ਸ਼ਹੀਦੀ ਲਈ ਹਰ ਸਮੇਂ ਤਿਆਰ, ਅਕਾਲ ਪੁਰਖ ਨੂੰ ਸਦਾ ਸਹਾਈ ਮੰਨਣੇ ਵਾਲੇ ਸਿੰਘਾਂ ਨੂੰ ਹੀ 'ਨਿਹੰਗਾ' ਜਾਂ 'ਅਕਾਲੀਆਂ' ਬਖ਼ਸ਼ਿਆ। ਦਸਤਾਰ ਉੱਤੇ ਫ਼ਰਹਰੇ ਵਾਲਾ ਉੱਚਾ ਦੁਮਾਲਾ, ਚੱਕਰ, ਤੋੜਾ, ਖੰਡਾ ਕ੍ਰਿਪਾਨ, ਰਾਜਗਾਹ ਆਦਿ ਸ਼ਸ਼ਤਰ ਅਤੇ ਨੀਲਾ ਬਾਣਾ ਇਨ੍ਹਾਂ ਅਕਾਲੀਆਂ ਦੀ ਵੇਸ਼-ਭੂਸ਼ਾ ਸੀ। ਅਕਾਲੀ ਫੂਲਾ ਸਿੰਘ ਅਤੇ ਅਕਾਲੀ ਸਾਧੂ ਸਿੰਘ ਦਾ ਸਿੱਖ ਤਵਾਰੀਖ਼ ਵਿੱਚ ਖ਼ਾਸ ਸਥਾਨ ਹੈ। ਵੀਹਵੀਂ ਸਦੀ ਦੇ ਮੱਧ ਤੱਕ ਇਹੋ ਗੁਰਦੁਆਰਿਆਂ

ਅਤੇ ਧਰਮ ਦੀ ਰਾਖੀ ਕਰਦਾ ਰਿਹਾ। ਦਸੰਬਰ 1920 ਵਿੱਚ ਸ਼੍ਰੋਮਣੀ ਅਕਾਲੀ ਦਲ, ਅੰਮ੍ਰਿਤਸਰ ਹੋਂਦ ਵਿੱਚ ਆਇਆ। 1936-37 ਈ ਵਿੱਚ ਅਕਾਲੀ ਦਲ ਨੇ ਰਾਜਨੀਤੀ ਵਿੱਚ ਪ੍ਰਵੇਸ਼ ਕੀਤਾ ਜੋ ਅਜੇ ਤੱਕ ਕਾਇਮ ਹੈ। ਭਾਵੇਂ ਅਜਕਲ੍ਹ ਕਈ ਧੜੇ ਵੀ ਵੇਖਣ ਵਿੱਚ ਮਿਲਦੇ ਹਨ। ਅਕਾਲੀ ਲਹਿਰ ਨੇ ਪੰਜਾਬੀ ਸਾਹਿਤ ਨੂੰ ਵੀ ਬਹੁਤ ਪ੍ਰਭਾਵਤ ਕੀਤਾ ਹੈ। (8, 31)

## ਅਕਾਲੀ ਜਥਾ

1947 ਤੋਂ ਬਹੁਤ ਚਿਰ ਪਹਿਲਾਂ ਜੰਮੂ ਵਿੱਚ ਅਕਾਲੀ ਜੱਥਾ ਬੜਾ ਸਰਗਰਮ ਸੀ, ਜਿਸ ਦੇ ਜਥੇਦਾਰ ਸ੍ਰ: ਗੋਪਾਲ ਸਿੰਘ ਸਨ। ਇਨ੍ਹਾਂ ਗੁਰਦੁਆਰਾ ਸੁਧਾਰ ਸਮੇਂ ਜੰਮੂ ਤੋਂ ਵੱਡੇ ਜਥੇ ਸਣੇ ਗ੍ਰਿਫ਼ਤਾਰੀ ਦਿੱਤੀ ਸੀ। ਇਸੇ ਨਾਂ ਦਾ ਅਕਾਲੀ ਜੱਥਾ ਮੁਜ਼ਫ਼ਰਾਬਾਦ ਵਿੱਚ ਸਰਗਰਮ ਸੀ ਜਿਸ ਦੇ ਜਥੇਦਾਰ ਸ੍ਰ: ਕਪੂਰ ਸਿੰਘ ਸਨ। ਗੁਰਦੁਆਰਾ ਛੇਵੀਂ ਪਾਤਸ਼ਾਹੀ ਨਲੂਛੀ ਇਸੇ ਜਥੇ ਨੇ ਮਹੰਤਾਂ ਤੋਂ ਆਜ਼ਾਦ ਕਰਾਇਆ ਸੀ। ਇਹੋ ਜਿਹਾ ਜੱਥਾ ਪੁਣਛ ਵਿੱਚ ਵੀ ਗਰਗਰਮ ਸੀ। ਬਾਰਾਮੂਲਾ (ਕਸ਼ਮੀਰ) ਵਿੱਚ ਵੀ 'ਅਕਾਲੀ ਜੱਥਾ' ਸਰਗਰਮੀ ਨਾਲ ਕੰਮ ਕਰਦਾ ਸੀ, ਜਿਸ ਦੇ ਪ੍ਰਧਾਨ ਸ੍ਰ: ਗੰਗਾ ਸਿੰਘ ਚਰਾਲੀ ਘੁੰਡ ਅਤੇ ਸਕੱਤਰ ਠੇਕੇਦਾਰ ਰੰਗੀਲ ਸਿੰਘ ਭਟਪੁਰਾ ਸਨ।

## ਅਕੈਡਮੀ

ਅਕੈਡਮੀ ਅਸਲ ਵਿੱਚ ਯੂਨਾਨੀ ਭਾਸ਼ਾ ਦਾ ਸ਼ਬਦ ਹੈ, ਜੋ ਅੰਗਰੇਜ਼ੀ ਵਿੱਚੋਂ ਆਇਆ ਹੈ। ਉਚੇਰੀ ਖੋਜ ਜਾਂ ਉਚੇਰੇ ਅਧਿਐਨ ਨੂੰ ਕਰਾਉਣ ਵਾਲੀਆਂ ਜਾਂ ਪ੍ਰੇਰਣਾ ਦੇਣ ਵਾਲੀ ਸੰਸਥਾ ਨੂੰ ਉਸ ਮਜ਼ਮੂਨ ਦੀ ਅਕੈਡਮੀ ਆਖਿਆ ਜਾਂਦਾ ਹੈ। 1570 ਈ ਵਿੱਚ ਫ਼ਰਾਂਸੀ (ਪੈਰਸ) ਵਿੱਚ ਪਹਿਲੀ ਅਕੈਡਮੀ ਸਥਾਪਿਤ ਹੋਈ ਅਤੇ ਉਸ ਤੋਂ ਬਾਅਦ 18 ਵੀਂ ਸਦੀ ਵਿੱਕ ਕਈ ਅਕੈਡਮੀਆਂ ਸਥਾਪਿਤ ਹੋਇਆਂ। ਭਾਰਤੀ ਬੋਲੀਆਂ ਵਿੱਚ ਵੀ ਇਹ ਨਾਮ, ਇਨ੍ਹਾਂ ਹੀ ਅਰਥਾਂ ਵਿੱਚ ਵਰਤਿਆ ਜਾਂਦਾ ਰਿਹਾ ਹੈ।

ਜੰਮੂ ਕਸ਼ਮੀਰ ਅਕੈਡਮੀ ਆਫ਼ ਆਰਟ, ਕਲਚਰ ਐਂਡ ਲੈਂਗਵੇਜ਼ਿਸ ਵੀ ਜੰਮੂ ਕਸ਼ਮੀਰ ਦੀ ਵਿਧਾਨ ਦੀ ਧਾਰਾ 146 ਤਹਿਤ 1958 ਵਿੱਚ ਸਥਾਪਿਤ ਹੋਈ। ਇਸ ਨੂੰ ਖ਼ੁੱਦਮੁਖਤਾਰ ਅਦਾਰਾ SRO No-340 ਆਫ਼ 1963 ਬਣਾਇਆ ਗਿਆ। ਭਾਰਤ ਦੀਆਂ ਦੂਸਰੀਆਂ ਅਕੈਡਮੀਆਂ ਨਾਲ ਵੀ ਇਸ ਦਾ ਸੰਪਰਕ ਹੈ। ਜਿਵੇਂ ਸਾਹਿਤ ਅਕੈਡਮੀ, ਸੰਗੀਤ ਨਾਟਕ ਅਕੈਡਮੀ ਅਤੇ ਲਲਿੱਤ ਕਾਲ ਅਕੈਡਮੀ। ਇਸ ਦੇ ਦਫ਼ਤਰ ਸ੍ਰੀਨਗਰ, ਜੰਮੂ, ਲਹਿ, ਕਰਗਿਲ, ਡੋਡਾ, ਰਾਜੌਰੀ ਵਿੱਚ ਵੀ ਖੋਲੇ ਗਏ ਹਨ। ਜੰਮੂ ਕਸ਼ਮੀਰ ਵਿੱਚ ਬੋਲੀ ਜਾਂਦੀ ਹਰ ਭਾਸ਼ਾ ਲਈ ਇਹ ਪੂਰੀ ਤਰ੍ਹਾਂ ਸਰਗਰਮ ਹੈ। ਹਰ ਸਾਲ ਕਿਤਾਬਾਂ ਨੂੰ ਇਨਾਮ, ਮਾਲੀ ਸਾਹਿਤਾ, ਪੁਸਤਕਾਂ ਪ੍ਰਕਾਸ਼ਿਤ ਕਰਾਉਣੀਆਂ, ਕਾਨਫਰੰਸਾਂ ਕਰਾਉਣੀਆਂ ਆਦਿ ਇਸ ਦੇ ਮੁੱਖ ਟੀਚੇ ਹਨ। (38)

## ਅਕੈਡਮੀ ਐਵਾਰਡ (ਪੰਜਾਬੀ)

ਜੰਮੂ ਕਸ਼ਮੀਰ ਅਕੈਡਮੀ ਆਫ਼ ਆਰਟ ਕਲਚਰ ਐਂਡ ਲੈਂਗਵੇਜ਼ਿਜ਼ ਨੇ 1964 ਈ

ਤੋਂ ਹੋਰ ਜ਼ਬਾਨਾਂ ਦੇ ਨਾਲ ਨਾਲ ਪੰਜਾਬੀ ਪੁਸਤਕਾਂ ਤੇ ਇਨਾਮ ਦੇਣੇ ਸ਼ੁਰੂ ਕੀਤੇ ਸਨ। ਜਿਨ੍ਹਾਂ ਦੀ ਫ਼ਰਿਸਤ ਇਸ ਪ੍ਰਕਾਰ ਹੈ।

| ਸਾਲ | ਕਿਤਾਬ ਦਾ ਨਾਂ | ਲੇਖਕ | ਪੁਰਸਕਾਰ |
|---|---|---|---|
| 1964 | ਝਨਾਂ ਦੇ ਕੰਢੇ | ਉਜਾਗਰ ਸਿੰਘ ਮਹਿਕ | ਦੂਜਾ |
| 1965 | ਪ੍ਰਛਾਵਿਆਂ ਦਾ ਜੰਗਲ | ਸਰਨ ਸਿੰਘ | ਦੂਜਾ |
| 1966 | (1) ਕੋਂਪਲਾਂ | ਕੰਵਲ ਕਸ਼ਮੀਰੀ | ਪਹਿਲਾ |
| | (2) ਤਰੰਗਾਂ | ਦੇਸ ਰਾਜ ਦਾਨਸ਼ | ਦੂਜਾ |
| 1967 | (1) ਤਾਰਿਆਂ ਭਰੇ ਅੰਗਾਰੇ | ਸਪਨ ਮਾਲਾ | ਪਹਿਲਾ |
| | (2) ਦੁਕੀ, ਤਿੱਕੀ, ਪੰਜੀ | ਦਲਜੀਤ ਸਿੰਘ | ਦੂਜਾ |
| 1970 | (1) ਪਾਪ ਦੀ ਜੰਝ | ਸਰਨ ਸਿੰਘ | ਪਹਿਲਾ |
| | (2) ਨਵੇਂ ਨਜ਼ਰਾਨੇ | ਪ੍ਰੋ: ਪ੍ਰੇਮ ਸਿੰਘ | ਦੂਜਾ |
| 1971 | (1) ਅੰਬਰ ਚੁਪ ਰਿਹਾ | ਸਪਨ ਮਾਲਾ | ਪਹਿਲਾ |
| | (2) ਮਸਤ ਟਕੋਰਾਂ | ਸਮੇਰ ਸਿੰਘ ਮਸਤਾਨਾ | ਦੂਜਾ |
| 1972 | ਭਖਡੰਡੀਆਂ ਦੇ ਭੁਲੇਖੇ | ਦੀਦਾਰ ਸਿਘ | ਸਰਵੋਤਮ ਪੁਸਤਕ |
| 1973 | ਸੰਘਰਸ਼ | ਮਾਨ ਭਾਰਗੋਵ | ਸਰਵੋਤਮ ਪੁਸਤਕ |
| 1974 | ਮੋਹਨ ਸਿੰਘ ਦੀ ਕਵਿਤਾ ਵਿੱਚ ਵਿਜੋਗੀ ਮਨੁੱਖ ਦਾ ਸਾਦਗ੍ਰਾਹ | ਪ੍ਰੋ: ਦਲਜੀਤ ਸਿੰਘ | ਸਰਵੋਤਮ ਪੁਸਤਕ |
| 1975 | ਕਣਕ ਤੇ ਗੁਲਾਬ | ਸੁਖਬੀਰ ਕੌਰ | ਸਰਵੋਤਮ ਪੁਸਤਕ |
| 1977 | (1) ਨੰਗੀ ਧੁੱਪ ਦੇ ਵੈਰੀ | ਸਰਨ ਸਿੰਘ | ਸਰਵੋਤਮ ਐਵਾਰਡ ਵੰਡ ਕੇ |
| | (2) ਤੇ ਜਿਹਲਮ ਵਗਦਾ ਰਿਹਾ | ਖਾਲਿਦ ਹੁਸੈਨ | |
| | (3) ਜੰਮੂ ਕਸ਼ਮੀਰ ਵਿੱਚ ਭਾਸ਼ਾ ਤੇ ਸਾਹਿਤ | ਪ੍ਰੋ: ਸੇਵਾ ਸਿੰਘ | |
| 1978 | ਗੁਲਮੋਹਰ | ਭੁਪਿੰਦਰ ਸਿੰਘ ਸੂਦਨ | ਸਰਵੋਤਮ ਪੁਸਤਕ |
| 1980-81 | ਹੱਦ ਧਰਤੀ ਦੀ | ਸਪਨ ਮਾਲਾ | ਸਰਵੋਤਮ ਪੁਸਤਕ |
| 1981-82 | (1) ਜੰਮੂ ਕਸ਼ਮੀਰ ਦੀ ਪੰਜਾਬੀ ਕਵਿਤਾ | ਗੁਰਚਰਨ ਸਿੰਘ ਗੁਲਸ਼ਨ | ਸਰਵੋਤਮ ਪੁਸਤਕ (ਵੰਡ ਕੇ) |
| | (2) ਕਿਰਨਾਂ | ਸੁਰਜੀਤ ਸਖੀ | |
| | (3) ਗੌਰੀ ਫ਼ਸਲ ਦੇ ਸੌਦਾਗਰ | ਖਾਲਿਦ ਹੁਸੈਨ | |
| 1982-83 | ਨਿੰਮੋਝੂਣ | ਕੁਲਵੰਤ ਸਿੰਘ | ਸਰਵੋਤਮ ਪੁਸਤਕ |
| 1983-84 | (1) ਛੱਲਾਂ | ਸੁਰਿੰਦਰ ਸਿੰਘ ਸੀਰਤ | ਸਰਵੋਤਮ ਪੁਸਤਕ |
| | (2) ਦੁੱਖ ਦੇ ਅੱਖਰ | ਪਰਸ਼ਨ ਸਿੰਘ ਪਰਸ਼ਨ | ਐਵਾਰਡ(ਵੰਡ ਕੇ) |

| | | | |
|---|---|---|---|
| 1984-85 | (1) ਕੂੰਜਾਂ ਦੀ ਡਾਰ | ਕੰਵਲ ਕਸ਼ਮੀਰੀ | ਐਵਾਰਡ(ਵੰਡ ਕੇ) |
| | (2) ਰਾਤ ਦੀ ਰਾਣੀ | ਭੁਪਿੰਦਰ ਸੂਦਨ | |
| 1985-86 | ਚਿਨਾਰਾਂ ਦੀ ਛਾਂ | ਗੁਰਚਰਨ ਸਿੰਘ ਗੁਲਸ਼ਨ | ਸਰਵੋਤਮ ਪੁਸਤਕ |
| 1986-87 | (1) ਚੱਪਾ ਕੁ ਵਜੂਦ | ਡਾ. ਦੇਵਿੰਦਰ ਸਿੰਘ | ਸਰਵੋਤਮ ਪੁਸਤਕ |
| | (2) ਨਖੇੜੇ ਤੇ ਨਿਬੇੜੇ | ਅਮਰੀਕ ਸਿੰਘ | |
| 1987-88 | ਭਰਮ ਭੁਲਾਈਆਂ | ਸੁਰਿੰਦਰ ਸਿੰਘ ਸੀਰਤ | ਸਰਵੋਤਮ ਪੁਸਤਕ |
| 1988-89 | ਵਿਹੰਦੀ ਨਦੀ ਦਾ ਸੱਚ | ਮਾਨ ਭਾਰਗਵ | ਸਰਵੋਤਮ ਪੁਸਤਕ |
| 1989-90 | (1) ਵਿਰਾਨ ਮਹਿਕਾਂ | ਰਣਜੀਤ ਸਿੰਘ ਨਾਜ਼ | ਸਰਵੋਤਮ ਪੁਸਤਕ |
| | (2) ਸੂੱਝ ਦਾ ਚਾਨਣ | ਆਰ.ਐਸ.ਮੁਕਤ | |
| 1990-91 | (1) ਘਰ ਪਰਤ ਰਿਹਾ ਆਦਮੀ | ਬਲਜੀਤ ਸਿੰਘ ਰੈਨਾ | ਸਰਵੋਤਮ ਪੁਸਤਕ |
| | (2) ਚਿੰਤਨ ਇੱਕ ਵੱਗਦਾ ਦਰਿਆ | ਕੀਰਤ ਸਿੰਘ ਇਨਕਲਾਬੀ | |
| 1991-92 | (1) ਸਲਾਂ | ਡਾ.ਆਰ.ਐਸ.ਬਾਲੀ | ਸਰਵੋਤਮ ਪੁਸਤਕ |
| | (2) ਦਰਵਾਜ਼ੇ | ਦੀਦਾਰ ਸਿੰਘ | |
| 1992-93 | (1) ਕਿਰਚਾਂ | ਸੁਰਿੰਦਰ ਸਿੰਘ ਸੀਰਤ | ਸਰਵੋਤਮ ਪੁਸਤਕ |
| | (2) ਸ਼ਾਹ ਰਾਹ ਦੇ ਮੀਲ ਪੱਥਰ | ਕੰਵਲ ਕਸ਼ਮੀਰੀ | |
| 1993-94 | ਇੱਕ ਦ੍ਰਿਸ਼ਟੀ ਇੱਕ ਸਮਲੋਚਨਾਂ | ਜੀ.ਐਸ.ਰੈਨਾ | ਸਰਵੋਤਮ ਪੁਸਤਕ |
| 1994-95 | (1) ਅਰਸ਼ੀ ਫਹਾਰ | ਟੀ.ਐਸ.ਜ਼ਖ਼ਮੀ | ਸਰਵੋਤਮ ਪੁਸਤਕ |
| | (2) ਯਾਦ ਵਤਨ ਦੀ | ਐਚ.ਐਸ. ਜਾਚਕ | |
| 1995-96 | ਸਚ ਕੀ ਕਾਤੀ | ਜਸਬੀਰ ਸਿੰਘ ਸਰਨਾ | ਸਰਵੋਤਮ ਪੁਸਤਕ |
| 1996-97 | (1) ਕੇਸਰ ਛਿਟਾਂ | ਅਜੀਤ ਸਿਘ ਮਸਤਾਨਾ | ਸਰਵੋਤਮ ਪੁਸਤਕ |
| | (2) ਮਹਿਕਾਂ ਬਿਨਾਂ ਮੋਤੀ | ਸੁਖਬੀਰ ਕੌਰ | |
| 1997-98 | ਯਾਤਰੀ | ਐਚ.ਐਸ.ਸਾਗਰ | ਸਰਵੋਤਮ ਪੁਸਤਕ |
| 2005-2006 | ਸਹਿਮੇ ਹੋਏ ਬੋਟ | ਪ੍ਰੋ: ਪ੍ਰੇਮ ਸਿੰਘ | ਲਾਇਫ਼ ਐਚ. ਅਵਾਰਡ |
| 2007 | ਸੂਰਾ | ਜੀ.ਐਸ.ਗੁਲਸ਼ਨ | ਲ.ਅ. ਅਵਾਰਡ |
| 2008 | ਤਾਵੀ ਦਾ ਟੱਬਰ | ਸਰਨ ਸਿੰਘ | ਲ.ਅ. ਅਵਾਰਡ |
| 2009 | ਬੰਦ ਦਰਵਾਜ਼ੇ ਦਾ ਬਰਤਾਂਤ | ਹਰਭਜਨ ਸਿਘ ਸਾਗਰ | ਲ.ਅ. ਅਵਾਰਡ |
| 2010 | ਸਧੀਸ਼ ਪੰਚੌਗੀ ਨੇ ਕਿਹਾ ਸੀ ? | ਬਲਜੀਤ ਸਿੰਘ ਰੈਨਾ | ਲ.ਅ. ਅਵਾਰਡ |

(38)

### ਅਖਾਣ

ਲੋਕ ਸਾਹਿਤ ਦਾ ਬੜਾ ਬਲਵਾਨ ਅੰਗ 'ਅਖਾਣ' ਹਨ ਜੋ ਲੁਕੇ ਭਾਵਾਂ ਦਾ ਬੋਧ ਹੁੰਦਾ ਹੈ। ਹਰ 'ਅਖਾਣ' ਪਿੱਛੇ ਕੋਈ ਵਿਚਾਰ ਜਾਂ ਭਾਵ ਜਾਂ ਅਟਲ ਸਚਾਈ ਕੰਮ ਕਰਦੀ ਹੈ। ਇਸ ਨੂੰ ਲੋਕੋਕਤੀ, ਕਹਾਵਤ, ਅਖਾਉਤ ਅਤੇ, ਜ਼ਰਬ-ਉਲ ਮਿਸਲ ਵੀ ਆਖਦੇ ਹਨ। 'ਅਖਾਣਾ' ਨੂੰ ਅਗਰ 'ਆਦਿ ਸਾਹਿਤ' ਦੀ ਸੰਗਿਆ ਵੀ ਦਿੱਤੀ ਜਾਵੇ ਤਾਂ ਅਤਿੱਕਥਨੀ ਨਹੀਂ ਹੋਵੇ ਗੀ। 'ਅਖਾਣਾਂ' ਦੀਆਂ ਪ੍ਰਮੁੱਖ ਤੌਰ ਤੇ ਦੋ ਕਿਸਮਾ ਮੰਨਿਆ ਜਾਂਦੀਆਂ ਹਨ। ਪਹਿਲੇ ਉਹ ਅਖਾਣ ਜੋ ਸੁਤੇ ਸਿੱਧ ਹੋਂਦ ਵਿੱਚ ਆਉਂਦੇ ਹਨ। ਅਤੇ ਦੂਜੇ ਚੇਤਨ ਤੌਰ ਤੇ ਹੋਂਦ ਵਿੱਚ ਆਉਂਦੇ ਹਨ। ਅਖਾਣਾਂ ਦੀ ਬੋਲੀ ਸਰਲ ਅਤੇ ਲੋਕ-ਜੀਵਨ ਦੇ ਕਰੀਬ ਹੁੰਦੀ ਹੈ। (30)

### ਅਖੰਡ ਪਾਠ

'ਅਖੰਡ ਪਾਠ' ਦੇ ਕੋਸ਼ਗਤ ਅਰਥ ਬਿਨਾ ਰੁਕਾਵਟ ਲਗਾਤਾਰ ਕੀਤੇ ਬਾਠ ਤੋਂ ਲਿਆ ਜਾਂਦਾ ਹੈ। ਇਸ ਰੀਤ ਦਾ ਪ੍ਰਚਲਨ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਲਗਾਤਾਰ ਪਾਠ ਨਾਲ ਹੋਇਆ ਹੈ। ਅਜਕਲ੍ਹ ਤਾਂ ਸਿੱਖ ਧਰਮ ਦੀ ਰੀਸੇ ਬਹੁਤੇ ਹਿੰਦੂ ਵੀ ਰਾਮਾਇਣ, ਮਹਾਭਾਰਤ ਜਾਂ ਗਰੁੜ ਪੁਰਾਣ ਦਾ ਪਾਠ ਇਨ੍ਹਾਂ ਲੀਹਾਂ ਉਪਰ ਕਰਨ ਲਗ ਪਏ ਹਨ। ਸਿੱਖ ਧਰਮ ਵਿੱਚ 'ਅਖੰਡ ਪਾਠ' ਦੀ ਬਹੁਤ ਮਹੱਤਤਾ ਹੈ। ਇਹ ਰੀਤ ਅੰਦਾਜ਼ਨ ਡੇਢ ਸੌ ਸਾਲ ਤੋਂ ਵਧੀਕ ਪੁਰਾਣੀ ਆਖੀ ਜਾ ਸਕਦੀ ਹੈ। ਕਈ ਵਿਚਾਰਵਾਨਾਂ ਨੇ ਇਸ ਪਰੰਪਰਾ ਨੂੰ ਗੁਰੂ ਗੋਬਿੰਦ ਸਿੰਘ ਵਲੋਂ ਆਰੰਭ ਕੀਤੇ ਦਸਦੇ ਹਨ ਜਦੋਂ ਗੁਰੂ ਸਾਹਿਬ ਨੇ ਦਮਦਮਾ ਸਾਹਿਬ ਵਿਖੇ ਲਿਖਣਸਰ ਦੇ ਸਥਾਨ ਤੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਈ ਸੀ। 'ਮਹਾਨਕੋਸ਼' ਅਨੁਸਾਰ ਅਖੰਡਪਾਠ ਦੀ ਰੀਤ ਪੰਥ ਵਿੱਚ ਬੁੱਢਾ ਦਲ ਨੇ ਚਲਾਈ ਤੇ ਅੱਗੇ ਤਰਨਾ ਦਲ ਪਾਸ ਆਈ। ਇਹ ਰੀਤ ਅਸਲ ਵਿੱਚ ਕਦੋਂ ਸ਼ੁਰੂ ਹੋਈ, ਇਸ ਬਾਰੇ ਕੋਈ ਠੋਸ ਤੱਥ ਉਪਲਬੱਧ ਨਹੀਂ ਹਨ। ਆਮਤੌਰ ਤੇ ਇਹ ਮੰਨਿਆ ਜਾਂਦਾ ਹੈ। ਕਿ ਇਹ ਰੀਤ ਘਲੂਆਰਿਆਂ ਸਮੇਂ ਹੋਂਦ ਵਿੱਚ ਆਈ ਹੋਵੇਗੀ। ਅਜੋਕੇ ਸਮੇਂ ਤਾਂ ਵੱਖ ਵੱਖ ਮਰਯਾਦਾਵਾਂ ਤੁਰੀਆਂ ਹਨ ਜਿਵੇਂ ਸਪਤਾਹਿਕ ਪਾਠ, ਸਾਧਾਰਣ (ਖੁੱਲਾ) ਪਾਠ, ਸੰਪਟ ਪਾਠ ਆਦਿ। ਹਰ ਸਾਧ-ਸੰਤ ਨੇ ਆਪਣੀ ਆਪਣੀ ਮਰਯਾਦਾ ਤੋਰਨ ਦੀ ਪਿਰਤ ਵੀ ਪਾ ਲਈ ਹੈ ਭਾਵੇਂ ਉਹ ਪਿਰਤ ਗੁਰੂ ਆਸ਼ੇ ਦੇ ਉਲਟ ਹੀ ਕਿਉਂ ਨਾ ਹੋਵੇ। (8, 31)

### ਅਜਬ ਸਿੰਘ, ਸਦੀਵਾਲ

ਸ੍ਰ: ਅਜਬ ਸਿੰਘ ਦਾ ਜਨਮ ਪਿੰਡ ਡਲਵੰਨੇ ਦਾ ਹੈ। ਉਨ੍ਹਾਂ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿੱਚ ਸ਼ਾਮਿਲ ਹੋ ਕੇ 'ਸਰਦਾਰੀ' ਹਾਸ਼ਲ ਕੀਤੀ। ਸਰਕਾਰ ਵੱਲੋਂ ਚਾਰ ਪਿੰਡ ਨਾਜਨ, ਚੱਕਾ ਪੁਰਾ ਆਦਿ ਜਾਗੀਰ ਪ੍ਰਾਪਤ ਕੀਤੀ। ਵਾਦੀਏ ਕਸ਼ਮੀਰ ਅਤੇ ਰਾਜ ਦਰਬਾਰ ਵਿੱਚ ਬੜੀ ਇਜ਼ਤ ਪ੍ਰਾਪਤ ਕੀਤੀ। ਸ੍ਰ: ਅਜਬ ਸਿੰਘ ਦੇ ਪੁੱਤਰ ਅਤੇ ਪੋਤਰੇ ਸ੍ਰ: ਸੁਖਾ ਸਿੰਘ ਅਤੇ ਸ਼ਾਮ ਸਿੰਘ, ਅਕਾਲੀ ਫੂਲਾ ਸਿੰਘ ਦੀ ਕਮਾਨ ਹੇਠਾਂ ਸ਼ਹੀਦ ਬੁੰਗੇ ਵਾਲੀ ਥਾਂ ਤੇ 1819 ਈ ਦੀ ਲੜਾਈ ਵਿੱਚ ਸ਼ਹੀਦੀ ਪ੍ਰਾਪਤ ਕਰਕੇ ਆਪਣਾ ਨਾਂ ਅਮਰ ਕਰ ਗਏ। (ਦੇਖੋ: ਬੰਸਾਵਲੀ -5) (24)

### ਅਜਬ ਸਿੰਘ ਦਲੇਰ

ਸ੍ਰ: ਅਜਬ ਸਿੰਘ ਦਲੇਰ ਦਾ ਜਨਮ 13 ਜਨਵਰੀ 1946 ਈ ਵਿੱਚ ਸ੍ਰ: ਸਰਦੂਲ ਸਿੰਘ ਅਤੇ ਮਾਤਾ ਵੰਤੀ ਕੌਰ ਦੇ ਘਰ ਹੋਇਆ। 1968ਈ ਵਿੱਚ ਸ੍ਰ: ਅਜਬ ਸਿੰਘ ਦਿੱਲੀ ਆਕੇ ਕੀਰਤਨ ਕਰਨ ਲੱਗ ਪਏ ਅਤੇ ਸੰਗੀਤ ਵਿੱਚ ਭਾਈ ਮਰਦਾਨਾ ਐਵਾਰਡ ਵੀ ਹਾਸ਼ਲ ਕੀਤਾ। 1970ਈ ਵਿੱਚ ਦਿੱਲੀ ਤੋਂ ਹਫ਼ਤਾਵਾਰੀ ਪੰਜਾਬੀ ਅਖ਼ਬਾਰ 'ਵਿਸ਼ਵ-ਏਕਤਾ' ਪ੍ਰਕਾਸ਼ਿਤ ਕਰਨੀ ਸ਼ੁਰੂ ਕੀਤੀ। ਉਹ ਇੱਕ ਨਿੱਧੜਕ ਅਖ਼ਬਾਰ-ਨਵੀਸ ਵਜੋਂ ਜਾਣੇ ਜਾਂਦੇ ਸਨ। ਦਿੱਲੀ ਸਰਕਾਰ ਨੇ 2001ਈ ਵਿੱਚ ਪੰਜਾਬੀ ਪੱਤਰਕਾਰ ਐਵਾਰਡ ਦਿੱਤਾ। 14 ਜੁਲਾਈ 2009 ਨੂੰ ਦਿੱਲੀ ਵਿੱਖੇ ਅਕਾਲ ਚਲਾਣਾ ਕਰ ਗਏ ਸਨ।

### ਅਜੀਤ ਸਿੰਘ ਮਸਤਾਨਾ

ਮਸਤਾਨਾ ਜੀ ਦਾ ਜਨਮ 18 ਜੂਨ 1947 ਨੂੰ ਪਿਤਾ ਭਾਈ ਆਇਆ ਸਿੰਘ ਅਤੇ ਮਾਤਾ ਗੋਪੀ ਕੌਰ ਦੇ ਘਰ ਪਿੰਡ ਦਾਲਾਵਾਸ਼ੀ, ਬੇਰਵਾ (ਬਡਗਾਮ) ਵਿੱਚ ਹੋਇਆ। ਆਪ ਨੇ ਮੈਕੀਨਕਲ ਇੰਜੀਨਰਿੰਗ ਵਿੱਚ ਡਿਪਲੋਮਾ ਕਰ ਕੇ ਜੰਮੂ ਕਸ਼ਮੀਰ ਸਰਕਾਰ ਵਿੱਚ ਨੌਕਰੀ ਕੀਤੀ! ਆਪ ਵੱਖ ਵੱਖ ਧਾਰਮਿਕ, ਸਿਆਸੀ, ਵਿਦਿਅਕ ਅਤੇ ਸਮਾਜਿਕ ਜਥੇਬੰਦੀਆਂ ਨਾਲ ਸ਼ੁਰੂ ਤੋਂ ਹੀ ਜੁੜੇ ਹੋਏ ਹਨ। ਪੰਜਾਬੀ ਵਿੱਚ ਦੋ ਕਾਵਿ-ਸੰਗ੍ਰਹਿ ਛੱਪੇ ਹਨ: 'ਕੇਸਰ ਛਿੱਟਾਂ' (1994ਈ) ਅਤੇ 'ਜਿਹਲਮ ਕੰਢੇ' (2004ਈ) । ਪਹਿਲੀ ਪੁਸਤਕ ਨੂੰ ਜੰਮੂ ਕਸ਼ਮੀਰ ਕਲਚਰਲ ਅਕੈਡਮੀ ਦਾ 1997ਈ ਵਿੱਚ ਪੁਰਸਕਾਰ ਮਿਲ ਚੁੱਕਾ ਹੈ। ਕਈ ਵਰ੍ਹੇ ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ, ਸ੍ਰੀ ਨਗਰ ਦੇ ਪ੍ਰਧਾਨ ਵੀ ਰਹੇ ਹਨ।

### ਅਮਰ ਸਿੰਘ ਕੂਕਾ

ਸ੍ਰ: ਅਮਰ ਸਿੰਘ ਕੂਕਾ ਦਾ ਜਨਮ ਮਾਤਾ ਧੰਨਦਈ ਅਤੇ ਪਿਤਾ ਸ੍ਰ: ਸਾਵਣ ਸਿੰਘ ਦੇ ਘਰ ਪਿੰਡ ਮੋਹਾਰ, (ਤਹਿ:ਨਾਰੋਵਾਲ, ਜ਼ਿਲ੍ਹਾ: ਸਿਆਲਕੋਟ) ਵਿੱਚ 10 ਅਕਤੂਬਰ 1935 ਨੂੰ ਹੋਇਆ। ਦਸਵੀਂ ਪਾਸ ਕਰ ਕੇ, 1976 ਵਿੱਚ ਸਪੁਰਵਾਜ਼ਿਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਪੰਜਾਬੀ ਕਵਿਤਾ 1980 ਤੋਂ ਲਿਖ ਰਹੇ ਹਨ ਪਰ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਬਣ ਸਕੇ।

### ਅਜ਼ੀਜ਼ ਖਾਨ ਕਰਨਾਹੀ

ਇਸ ਪੰਜਾਬੀ ਕਵੀ ਦਾ ਜਨਮ ਕਰਨਾਹ (ਢੀਠਵਾਲ, ਕਸ਼ਮੀਰ) ਵਿੱਚ 1896 ਈ ਨੂੰ ਹੋਇਆ। ਸੂਫ਼ੀ ਕਵੀ ਅਤੇ ਆਰਥਿਕ ਪਖੋਂ-ਕਮਜ਼ੋਰ ਹੋਣ ਕਾਰਨ, ਸਾਹਿਬੇ-ਕਿਤਾਬ ਨਾ ਬਣ ਸਕਿਆ। ਪੰਜਾਬੀ ਅਦਬੀ ਸੰਗਤ ਦੇ ਮੋਢੀਆਂ ਵਿਚੋਂ ਸ਼ੁਮਾਰ ਹੁੰਦੇ ਸਨ। ਇਸ ਦੀਆਂ ਰਚਨਾਵਾਂ ਵਿਚੋਂ ਕਵਿਤਾ 'ਰੱਬ ਦੀ ਹਿਕਮਤ' ਬੜੀ ਪ੍ਰਸਿੱਧ ਹੋਈ। ਇਸ ਕਵੀ ਦਾ ਦੇਹਾਂਤ ਕਰਨਾਹ ਵਿੱਚ 1981 ਈ ਨੂੰ ਹੋਇਆ।

### ਅੰਜੁਲੀਆਂ

'ਅੰਜੁਲੀ' ਦੇ ਕੋਸ਼ਗਤ ਅਰਥ 'ਬੇਨਤੀ' ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਬੇਨਤੀ ਦੇ ਸ਼ਬਦਾਂ ਨੂੰ 'ਅੰਜੁਲੀਆਂ' ਕਿਹਾ ਜਾਂਦਾ ਹੈ। ਵਿਸ਼ੇਸ਼ ਕਾਵਿ-ਭੇਦ ਦੀ ਇਸ ਬਾਣੀ ਵਿੱਚ

ਦੋਵੇਂ ਹੱਥ ਜੋੜਨੇ ਪੈਂਦੇ ਹਨ। ਕਈ ਵਿਦਵਾਨ ਇਸ ਨੂੰ ਸੰਸਕ੍ਰਿਤ ਦੇ 'ਅੰਜਲਿ' ਦਾ ਮੂਲ ਦਸਦੇ ਹਨ। ਇਸ ਵਿੱਚ ਦੋਵੇਂ ਹੱਥਾਂ ਨੂੰ ਜੋੜ ਕੇ ਆਪਣੇ ਈਸ਼ਟ ਨੂੰ ਨਮਸਕਾਰ ਕਰਨੀ ਹੁੰਦੀ ਹੈ। ਮਾਰੂ ਰਾਗ ਵਿੱਚ 'ਅੰਜੁਲੀਆਂ' ਸਿਰਲੇਖ ਹੇਠ ਗੁਰੂ ਅਰਜਨ ਸਾਹਿਬ ਦੇ ਚਾਰ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ। ਕਈ ਵਿਦਵਾਨਾਂ ਨੇ ਇਸ ਨੂੰ ਅਨੁਸ਼ਠਾਨਿਕ ਰਚਨਾ ਰੂਪ ਪ੍ਰਗੀਤ-ਕਾਵਿ ਅਤੇ ਕਈ ਹਿੰਦੂ ਧਰਮ ਦੀ ਮਿਰਤਕ ਮਨੁੱਖ ਦੀ ਅੰਤਿਮ ਕਿਰਿਆ ਨਾਲ ਵੀ ਜੋੜਦੇ ਹਨ, ਜਿਸ ਨੂੰ 'ਤਲਾਂਜਲੀ' ਆਖਦੇ ਹਨ। (30)

## ਅਤਰ ਸਿੰਘ, ਚਕੋਠੀ

ਸ੍ਰ: ਅਤਰ ਸਿੰਘ, ਵਜ਼ੀਰ ਰਾਮ ਸਿੰਘ ਦੇ ਖ਼ਾਨਦਾਨ ਨਾਲ ਸਬੰਧਤ ਸਨ। ਸ੍ਰ: ਅਤਰ ਸਿੰਘ ਗੀਹਣ ਦਾ ਜਨਮ ਸ੍ਰ: ਪ੍ਰਤਾਪ ਸਿੰਘ ਦੇ ਘਰ ਚਕੋਠੀ ਵਿੱਚ ਹੋਇਆ। ਆਪ ਦੇ ਦਾਦੇ ਦਾ ਨਾਂ ਸ੍ਰ: ਚੰਦਾ ਸਿੰਘ ਸੀ। ਸ੍ਰ: ਚੰਦਾ ਸਿੰਘ ਮਹਾਰਾਜਾ ਗੁਲਾਬ ਸਿੰਘ ਕੋਲ ਨੌਕਰੀ ਤੇ ਸਨ ਅਤੇ ਕਿਲ੍ਹਿਆਂ ਵਿੱਚ ਤਹਿਨਾਇਤ ਸਨ। ਇਕ ਵੇਰ ਗਿਲਗਿਤ ਤੋਂ ਭੀਂਗੜੇ ਦੇ ਕਿਲ੍ਹੇ ਵੱਲ ਜਾਂਦਿਆ ਰਾਹ ਵਿੱਚ ਭੁਟਿਆਂ ਨਾਲ ਮੁਕਾਬਲਾ ਹੋਇਆ ਅਤੇ ਸਖ਼ਤ ਜ਼ਖਮੀ ਹੋਏ। ਇਨ੍ਹਾਂ ਦੇ ਪਿਤਾ ਧਾਂਧੀ ਸਿੰਘ ਖ਼ਬਰ ਲੈਣ ਭੀਂਗੜੇ ਗਏ ਅਤੇ ਉਥੇ ਹੀ ਚਲਾਣਾ ਕਰ ਗਏ। ਸ੍ਰ: ਚੰਦਾ ਸਿੰਘ ਨੂੰ ਬਾਅਦ ਵਿੱਚ ਮਹਾਰਾਜਾ ਨੇ ਧਰਮ ਅਰਥ ਲਈ ਜਾਗੀਰ ਲਿੱਖ ਦਿੱਤੀ, ਜੋ ਗੁਰਦੁਆਰਾ ਚਕੋਠੀ ਦੇ ਨਾਂ ਤੇ ਹੈ। ਸ੍ਰ: ਅਤਰ ਸਿੰਘ ਗੁਰੂ ਨਾਨਕ ਆਸ਼ਰਮ ਚਕਾਰ ਵਿੱਚ ਨਿਸ਼ਕਾਮ ਸੇਵਾ ਕਰਦੇ ਰਹੇ। (ਦੇਖੋ: ਬੰਸਾਵਲੀ-6) (24)

## ਅਤਰ ਸਿੰਘ ਜੋਹਰ

ਸ੍ਰ: ਅਤਰ ਸਿੰਘ ਜੋਹਰ ਦਾ ਜਨਮ ਮੀਰਪੁਰ ਵਿੱਚ 1889 ਈ ਨੂੰ ਮਹਿਤਾਬ ਸਿੰਘ ਜੋਹਰ ਦੇ ਘਰ ਹੋਇਆ। ਇਹ ਅਸਲੋਂ ਦਿੱਲੀ ਦੇ ਵਸਨੀਕ ਸਨ ਪਰ ਸਿੱਖ ਰਾਜ ਸਮੇਂ ਇਨ੍ਹਾਂ ਦੇ ਬਜ਼ੁਰਗ ਰਿਆਸਤ ਵਿੱਚ ਆਕੇ ਵੱਸ ਗਏ ਸਨ। ਇਨ੍ਹਾਂ ਦੇ ਖਾਨਦਾਨ ਵਿਚੋਂ ਕਈ ਮੀਰਪੁਰ, ਸ੍ਰੀਨਗਰ ਅਤੇ ਜੰਮੂ ਰਹਿਣ ਲੱਗ ਪਏ। ਇਨ੍ਹਾਂ ਦੇ ਬਜ਼ੁਰਗ ਸ੍ਰ: ਭਾਗ ਸਿੰਘ ਦੀ ਕਮਾਨ ਹੇਠ ਵੀ ਕਸ਼ਮੀਰ ਵਿੱਚ ਫ਼ੌਜ ਪੁਜੀ ਸੀ। ਇਨ੍ਹਾਂ ਦਾ ਅਸਲੋਂ ਖਾਨਦਾਨੀ ਪੇਸ਼ਾ 'ਕਸ਼ਟਮ' ਕਸ਼ਮੀਰ ਦਾ ਠੇਕਾ ਸੀ। ਸ੍ਰ: ਅਤਰ ਸਿੰਘ ਨੇ ਖਾਲਸਾ ਕਾਲਜ, ਅੰਮ੍ਰਿਤਸਰ ਅਤੇ ਐਫ.ਸੀ.ਕਾਲਜ, ਲਾਹੌਰ ਵਿਚੋਂ ਵਿਦਿਆ ਪ੍ਰਾਪਤ ਕਰ ਕੇ ਰਿਆਸਤ ਵਿੱਚ ਤਸੀਲਦਾਰ, ਵਜ਼ੀਰ, ਜ਼ਿਲ੍ਹਾ ਸ਼ੈਸ਼ਨ ਜੱਜ, ਹਾਈਕੋਰਟ ਜੱਜ ਆਦਿ ਪਦਵੀਆਂ ਤੋਂ ਹੁੰਦੇ ਹੋਏ ਕਸ਼ਮੀਰ ਗਵਰਨਰ ਬਣੇ। ਸਰਕਾਰ ਵਲੋਂ ਕਈ ਮਾਣ-ਪੱਤਰ ਅਤੇ ਇਨਾਮ, ਇੱਕ ਚੰਗੇ ਦਿਆਨਤਦਾਰ ਅਫ਼ਸਰ ਵਲੋਂ ਪ੍ਰਾਪਤ ਕੀਤੇ। ਕੋਮੀ ਜ਼ਜ਼ਬੇ ਅਤੇ ਪੰਥਕ ਪਿਆਰ ਨਾਲ ਬਰੇਜ਼ ਅਤੇ ਰਹਿਣੀ ਬਹਿਣੀ ਵਿੱਚ ਪ੍ਰਪੱਕ ਸਨ। (ਦੇਖੋ: ਬਸੰਵਾਲੀ-7) (24)

## ਅਤਰ ਸਿੰਘ ਗੀਹਣ

ਸ੍ਰ: ਮੰਨਾ ਸਿੰਘ ਗੀਹਣ ਦੇ ਘਰ ਸ੍ਰ: ਅਤਰ ਸਿੰਘ ਦਾ ਜਨਮ 1873 ਈ ਵਿੱਚ **ਪੁਣਛ** 'ਚ ਹੋਇਆ। ਇਨ੍ਹਾਂ ਦੇ ਬਜ਼ੁਰਗ ਸ੍ਰ: ਲੱਛਾ ਸਿੰਘ ਖਾਲਸਾ ਫ਼ੌਜ ਦੀ 'ਫ਼ਤਹਿ **ਪਲਟਨ' ਵਿੱਚ** ਭਰਤੀ ਹੋ ਕੇ ਬਹੁਤੀਆਂ ਲੜਾਈਆਂ ਵਿੱਚ ਹਿੱਸਾ ਲਿਆ! ਮਗਰੋ ਡੋਗਰ

ਫ਼ੌਜ ਵਿੱਚ ਭਰਤੀ ਹੋ ਕੇ ਹਵਾਲਦਾਰ ਬਣ ਕੇ ਕਾਫ਼ੀ ਸਮਾਂ ਕਸ਼ਮੀਰ ਵਿੱਚ ਰਹੇ। ਕਾਫ਼ੀ ਜਾਗੀਰਾਂ ਅਤੇ ਨਕੱਦੀ ਵੀ ਸਰਕਾਰ ਕੋਲੋਂ ਪ੍ਰਾਪਤ ਕੀਤੀਆਂ। ਸ: ਮੰਨਾ ਸਿੰਘ ਹੱਥੀ ਜਿਮੀਦਾਰੀ ਕਰ ਕੇ ਨਿਰਬਾਹ ਕਰਦੇ ਸਨ। ਡੋਗਰਾ ਰਾਜ ਤੋਂ ਬਾਅਦ ਨਕਦੀ ਤੇ ਜਾਗੀਰਾਂ ਬੰਦ ਹੋ ਗਈਆਂ ਸਨ। (ਦੇਖੋ: ਬੰਸਾਵਲੀ-8) (24)

## ਅਤਰ ਸਿੰਘ ਰੀਹਣ (ਚਕਾਰ)

ਸ: ਬੀਰ ਸਿੰਘ ਦੇ ਘਰ ਦੁਬੜੀ (ਚੱਕਾਰ) ਵਿੱਚ ਸ: ਅਤਰ ਸਿੰਘ ਦਾ ਜਨਮ ਹੋਇਆ। ਸ: ਬੀਰ ਸਿੰਘ ਆਪਣੇ ਸਮੇਂ ਦੇ ਬਹਾਦਰ ਸਰਦਾਰ, ਪ੍ਰਸਿੱਧ ਸ਼ਿਕਾਰੀ ਅਤੇ ਤਲਵਾਰੀ/ਬੰਦੂਕ ਨਾਲ ਕਈ ਸ਼ੇਰ ਤੇ ਚਿੱਤਰੇ ਮਾਰਨਾ ਮਾਮੂਲੀ ਗਲ ਸਮਝਦੇ ਸਨ। ਇਲਾਕੇ ਦੇ ਲੋਕਾਂ ਵਿੱਚ ਇਹ ਪ੍ਰਸਿੱਧ ਸੀ ਕਿ ਇਕ ਵੇਰ ਉਨ੍ਹਾਂ ਕੇਵਲ ਡਾਂਗ ਨਾਲ ਹੀ ਸ਼ੇਰ ਦਾ ਮੁਕਾਬਲਾ ਕਰਕੇ ਉਸ ਨੂੰ ਮਾਰ ਦਿੱਤਾ ਸੀ। ਇਹੋ ਕਾਰਨ ਸੀ ਕਿ ਪੂਰੇ ਇਲਾਕੇ ਵਿੱਚ ਉਹ ਬੜੇ ਪ੍ਰਸਿੱਧ ਸੂਰਬੀਰ ਮੰਨੇ ਜਾਂਦੇ ਸਨ।

ਸ: ਅਤਰ ਸਿੰਘ ਨੰਬਰਦਾਰ ਅਤੇ ਕਈ ਵਰ੍ਹੇ ਗੁਰੂ ਨਾਨਕ ਆਸ਼ਰਮ ਚਕਾਰ ਦੇ ਸਕੱਤਰ ਰਹਿ ਕੇ ਬੜੀ ਨਿਸ਼ਕਾਮ ਸੇਵਾ ਕੀਤੀ। 1931 ਈ ਦੀ ਬਦਅਮਨੀ ਸਮੇਂ ਸਰਕਾਰ ਦੀ ਮਦਦ ਕਰਕੇ ਕਈ ਇਨਾਮ ਪ੍ਰਾਪਤ ਕੀਤੇ। (ਦੇਖੋ ਬੰਸਾਵਲੀ-9) (24)

## ਅਤਰ ਸਿੰਘ ਲਾਲਾ

ਸ: ਅਤਰ ਸਿੰਘ ਮੁਜ਼ਫ਼ਰਾਬਾਦ ਤੋਂ ਸਕੂਨਤ ਕਰਕੇ ਅਮੀਰਾ ਕਦਲ, ਸ੍ਰੀਨਗਰ ਵਿੱਚ ਆ ਕੇ ਸਰਾਫ਼ ਦੀ ਤਜ਼ਾਰਤ ਸ਼ੁਰੂ ਕੀਤੀ। ਉਹ ਪੰਥਕ ਸਰਗਰਮੀਆਂ ਵਿੱਚ ਹਿਸਾ ਲੈਂਦੇ ਸਨ ਅਤੇ ਇਸੇ ਕਾਰਨ ਕਈ ਵਰ੍ਹੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਅਤੇ ਗੁਰਦੁਆਰਾ ਸਿੰਘ ਸਭਾ, ਸ੍ਰੀਨਗਰ ਦੇ ਸਕੱਤਰ ਦੀ ਸੇਵਾ ਬਾ-ਖ਼ੂਬੀ ਨਿਭਾਈ। ਇਨ੍ਹਾਂ ਦੇ ਸਮੇਂ ਹੀ ਗੁ: ਸਿੰਘ ਸਭਾ, ਅਮੀਰਾਕਦਲ ਲੰਗਰ ਦੀ ਪ੍ਰੱਥਾ ਸ਼ੁਰੂ ਹੋਈ। ਇਨ੍ਹਾਂ ਦੀ ਭਵਿੱਖਮਈ ਦੂਰ-ਦ੍ਰਿਸ਼ਟੀ ਕਾਰਨ ਹੀ ਗੁਰਦੁਆਰਾ ਸ਼ਹੀਦ ਬੁੰਗਾ ਬਰਜ਼ਲਾ-ਬਾਗਾਤ ਕੋਲ ਕੁੱਝ ਜ਼ਮੀਨ ਗੁਰਦੁਆਰਾ ਕਮੇਟੀ ਨੇ ਖਰੀਦੀ ਸੀ।

## ਅੰਤਰਜੀਤ ਕੌਰ

ਅੰਤਰਜੀਤ ਕੌਰ ਦਾ ਜਨਮ ਡਾ. ਗੁਰਚਰਨ ਸਿੰਘ ਗੁਲਸ਼ਨ ਪਿਤਾ ਅਤੇ ਗੁਲਸ਼ਨ ਕੌਰ ਮਾਤਾ ਦੇ ਘਰ ਸ੍ਰੀਨਗਰ ਵਿੱਚ 10 ਜੁਲਾਈ 1968 ਨੂੰ ਹੋਇਆ। ਉਹ ਖਾਲਸਾ ਸਕੂਲ ਸ੍ਰੀਨਗਰ ਵਿੱਚ ਅਧਿਆਪਕਾ ਲੱਗੀ ਹੈ। ਇਕੋ ਪੁਸਤਕ 'ਅੰਦਰ ਦਾ ਆਦਮੀ' (2000) ਪ੍ਰਕਾਸ਼ਿਤ ਹੋਈ ਹੈ।

## ਅੰਤਕਾ

ਸਮਾਪਤੀ ਤੋਂ ਮਗਰੋਂ, ਅੰਤਮ ਨਿਰਣੈ ਦੇ ਰੂਪ ਵਿੱਚ ਰਚਨਾ ਦੇ ਉਸ ਭਾਗ ਨੂੰ 'ਅੰਤਕਾ' ਆਖਦੇ ਹਨ। ਇਸ ਸ਼ਬਦ ਦਾ ਪ੍ਰਯੋਗ ਆਮ ਤੌਰ ਤੇ ਨਾਟਕਾਂ ਵਿੱਚ ਹੁੰਦਾ ਰਿਹਾ ਹੈ। ਅਜਕਲ੍ਹ ਪ੍ਰਕਾਸ਼ਿਤ ਪੁਸਤਕਾਂ ਵਿੱਚ ਵੀ 'ਅੰਤਕੇ' ਦਿੱਤੇ ਜਾਂਦੇ ਹਨ।

## ਅਨੂਪ ਸਿੰਘ, ਰੇਂਜਰ

ਸ੍:ਅਨੂਪ ਸਿੰਘ ਦਾ ਜਨਮ 3 ਮਾਰਚ 1938 ਨੂੰ ਸ੍: ਨੰਦ ਸਿੰਘ ਅਤੇ ਮਾਤਾ ਈਸ਼ਰ ਕੌਰ ਦੇ ਘਰ ਕਾਂਨਜੀ ਬਾਗ, ਬਾਰਾਮੂਲਾ ਵਿੱਚ ਹੋਇਆ। ਮੁੱਢਲੀ ਵਿਦਿਆ ਐਫ.ਏ ਕਰਕੇ ਪੁਲਿਸ ਵਿਭਾਗ ਵਿੱਚ ਸਬ-ਇੰਸਪੈਕਟਰ ਭਰਤੀ ਹੋਏ। ਮਹਿਕਮਾ ਜੰਗਲਾਤ ਵਿੱਚ ਫ਼ਾਰੈਸਟਰ ਰਹੇ ਅਤੇ 1990 ਵਿੱਚ ਰੇਂਜ ਆਫ਼ਿਸਰ ਬਣੇ। ਕਈ ਸਿੱਖ ਸੰਸਥਾਵਾਂ ਨਾਲ ਜੁੜੇ ਰਹੇ। ਬਾਰਾਮੂਲਾ ਗੁਰਦੁਆਰਾ ਪ੍ਰਬੰਧਕ ਬੋਰਡ ਦੇ ਕਈ ਵਰ੍ਹੇ ਪ੍ਰਧਾਨ ਵੀ ਰਹੇ। ਪੰਜਾਬੀ ਦੀ ਪੁਸਤਕ 'ਕਸ਼ਮੀਰ ਅਤੇ ਸਿੱਖ ਇਤਿਹਾਸ' 1997 ਵਿੱਚ ਦੇਹਾਂਤ ਉਪਰੰਤ ਛੱਪੀ ਹੈ। ਆਪ ਦਾ ਦੇਹਾਂਤ 16 ਜਨਵਰੀ 1995 ਵਿੱਚ ਬਨਹਾਲ ਲਾਗੇ ਆਏ ਬਰਫ਼ਾਨੀ ਤੂਫ਼ਾਨ ਸਮੇਂ ਹੋਇਆ ਹੈ।

## ਅਨੋਖ ਸਿੰਘ ਸੂਦਨ

ਸ੍: ਅਨੋਖ ਸਿੰਘ ਸੂਦਨ ਦਾ ਜਨਮ ਸ੍: ਜਵਾਹਿਰ ਸਿੰਘ ਦੇ ਘਰ 1906 ਈ ਨੂੰ ਪੁਣਛ ਵਿੱਚ ਹੋਇਆ। ਡੇਰਾ ਨੰਗਾਲੀ ਰਹਿ ਕੇ ਉਸ ਨੇ ਗੁਰਮੁੱਖੀ ਵਿਦਿਆ ਸੰਤ ਮੰਗਲ ਸਿੰਘ (ਮੋਦੀ) ਕੋਲੋਂ ਪ੍ਰਾਪਤ ਕੀਤੀ। ਸੰਤ ਮੋਹਰ ਸਿੰਘ ਤੇ ਸੰਤ ਮੰਗਲ ਸਿੰਘ ਦੇ ਸਮੇਂ ਤਕਰੀਬਨ 13 ਵਰ੍ਹੇ ਨਿਸ਼ਕਾਮ ਸੇਵਾ ਕਰਦੇ ਰਹੇ।

ਸ੍: ਜਵਾਹਿਰ ਸਿੰਘ ਮੁਸਲਮਾਨੀ ਰਾਜ ਵਿੱਚ ਬੜੇ ਬਹਾਦਰ ਸੂਰਬੀਰ ਤੀਰ ਅੰਦਾਜ਼ ਮੰਨੇ ਜਾਂਦੇ ਸਨ। ਸ੍: ਅਨੋਖ ਸਿੰਘ ਗੁਰੂ ਘਰ ਦੇ ਨਿਸ਼ਕਾਮ ਸੇਵਕ ਅਤੇ ਕੌਮੀ ਸੇਵਾ ਪ੍ਰਤੀ ਬਚਨਬੱਧ ਸਨ। ਜੰਗ ਯੂਰਪ ਸਮੇਂ ਸੰਤ ਮੋਹਰ ਸਿੰਘ ਦਾ ਹੁਕਮ ਮੰਨ ਕੇ ਅਨੇਕਾਂ ਰੰਗਰੂਟ ਭਰਤੀ ਕੀਤੇ। ਅਕਾਲੀ ਲਹਿਰੇ ਸਮੇਂ ਵੀ ਪੇਸ਼ ਪੇਸ਼ ਰਹੇ। ਗੁਰਦੁਆਰਾ ਛੇਵੀਂ ਪਾਤਸ਼ਾਹੀ, ਹਾਫ਼ਜਾਬਾਦ ਦੇ ਹੈਡ ਗ੍ਰੰਥੀ ਦੀ ਸੇਵਾ ਵੀ ਬਾ-ਖ਼ੂਬ ਨਿਭਾਈ। (ਦੇਖੋ: ਬੰਸਾਵਲੀ-10) (24)

## ਅਨੰਤ ਸਿੰਘ ਟ੍ਰੱਸਟ, ਭਾਈ

ਇਹ ਟ੍ਰੱਸਟ ਰਜਿਸਟਰ ਕਰ ਕੇ ਕਸ਼ਮੀਰੀ ਸਿੱਖਾਂ ਦੀ ਭਲਾਈ ਲਈ ਭਾਈ ਅਨੰਤ ਸਿੰਘ ਨੇ 1946 ਈ ਵਿੱਚ ਕਾਇਮ ਕੀਤਾ ਸੀ। ਇਸ ਟ੍ਰੱਸਟ ਲਈ ਉਨ੍ਹਾਂ ਆਪਣੀ ਨਿੱਜੀ ਮਲਕੀਅਤ 119 ਕਨਾਲ 17 ਮਰਲੇ ਜ਼ਮੀਨ ਅਰਪੱਤ ਕੀਤੀ। ਇਸ ਵਿੱਚ ਗਰੀਬ ਵਿਦਿਆਰਥੀਆਂ ਦੀ ਪੜ੍ਹਾਈ, ਦਸਤਕਾਰੀ ਆਦਿ ਬਾਰੇ ਢੁੱਕਵੀ ਸਹਾਇਤਾ ਦੇ ਕੇ ਉਨ੍ਹਾਂ ਬਚਿੱਆਂ ਨੂੰ ਕਾਮਯਾਬੀ ਦੀਆਂ ਸਿੱਖਰਾਂ ਤੱਕ ਪਹੁੰਚਾਉਣ ਦਾ ਉਦੇਸ਼ ਮਿਥਿਆ ਗਿਆ ਸੀ। ਭਾਈ ਅਨੰਤ ਸਿੰਘ ਦੇ ਅਕਾਲ ਚਲਾਣੇ ਬਾਅਦ, ਇਹ ਟ੍ਰੱਸਟ ਗੁਰਦੁਆਰਾ ਕਮੇਟੀ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ, ਸ੍ਰੀ ਨਗਰ ਅਤੇ ਹੋਰਾਂ ਵਿੱਚਕਾਰ ਝਗੜੇ ਦਾ ਕਾਰਨ ਬਣ ਗਿਆ। ਆਖ਼ਰ ਇਹ ਸਾਰੀ ਜ਼ਮੀਨ ਸਰਕਾਰ ਨੂੰ ਵੇਚ ਦਿੱਤੀ ਗਈ, ਜਿਥੇ ਅਜਕਲ੍ਹ 'ਸ਼ੇਰੇ-ਕਸ਼ਮੀਰ ਹਸਪਤਾਲ' ਹੈ। ਹਸਪਤਾਲ ਦੇ ਇੱਕ ਵਾਰਡ ਦੇ ਮੱਥੇ ਤੇ 'ਅਨੰਤ ਸਿੰਘ' ਦੇ ਨਾਮ ਦੀ ਤਖ਼ਤੀ ਲਟੱਕਦੀ ਹੈ। ਘਰੇਲੂ ਪ੍ਰਵਾਰਕ ਝਗੜਿਆਂ ਕਾਰਨ ਭਾਈ ਅਨੰਤ ਸਿੰਘ ਦਾ ਸੁਪਨਾ ਚਕਨਾਚੂਰ ਹੋ ਗਿਆ। (4)

## ਅਨੰਦ

'ਅਨੰਦੁ' ਦੇ ਸ਼ਬਦੀ ਅਰਥ ਸੁਖ, ਖੁਸ਼ੀਆਂ, ਪ੍ਰਸੰਨਤਾ, ਉਮਾਹ, ਚਾਉ, ਉਤਸ਼ਾਹ ਆਦਿ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਨਾਂ ਦੀ ਬਾਣੀ ਗੁਰੂ ਅਮਰਦਾਸ ਸਾਹਿਬ ਨੇ ਉਚਾਰਨ ਕੀਤੀ ਹੈ, ਜੋ ਅੰਕ 917 ਅਧੀਨ ਸੰਕਲਿਤ ਹੈ। 'ਅਨੰਦੁ' ਦੀਆਂ ਪਾਉੜੀਆਂ ਦੀ ਗਿਣਤੀ 40 ਹੈ। 'ਰਾਮਕਲੀ ਰਾਗ' ਵਿੱਚ ਇਹ ਬਾਣੀ ਹੈ ਜੋ ਭਾਰਤੀ ਸੰਗੀਤ ਤੇ ਪੁਰਾਣਾਂ ਤੇ ਲੋਕ ਪ੍ਰਿਯ ਮਧੁਰ ਰਾਗ ਮੰਨਿਆ ਜਾਂਦਾ ਹੈ।

ਸਿੱਖ ਧਰਮ ਵਿੱਚ 'ਅਨੰਦੁ' ਵਿਆਹ ਦਾ ਨਾਮ ਹੈ। ਇਸੇ ਤਰ੍ਹਾਂ 'ਅਨੰਦ ਐਕਟ' ਕਾਨੂੰਨ ਹੇਠ ਦਰਜ ਹੁੰਦਾ ਹੈ। ਸਿੱਖ ਰਵਾਇਤਾਂ ਅਨੁਸਾਰ ਹਰ ਮੰਗਲ ਕਾਰਜਾਂ/ਸਮਾਗਮਾਂ ਵਿੱਚ ਛੋਟੇ ਰੂਪ ਵਿੱਚ (ਪਹਿਲੀਆਂ ਪੰਜ ਪਉੜੀਆਂ ਅਤੇ ਛੇਵੀਂ ਅਖੀਰਲੀ ਪਾਉੜੀ) ਸਰਬ ਪ੍ਰਵਾਨਿਤ ਜਾਣਕੇ ਅਤੇ ਸਿੱਖ ਧਰਮ ਦੀ ਕਾਰਜ ਸ਼ੀਲਤਾ ਵਿੱਚ ਸਾਫ਼ ਤੌਰ ਪੜ੍ਹੀ ਜਾਂਦੀ ਹੈ। (9,31)

## ਅਬਦੁਲਾ (ਢਾਡੀ)

ਭਾਈ ਅਬਦੁੱਲਾ ਢਾਡੀ (ਨੱਥ ਮਲ ਦਾ ਸਾਥੀ) ਪਿੰਡ ਸੁਰ ਸਿੰਘ (ਅੰਮ੍ਰਿਤਸਰ) ਦਾ ਰਹਿਣ ਵਾਲਾ ਸੀ। ਇਹ ਕਵਿਤਾ ਲਿਖਦਾ ਸੀ ਉੱਥੇ ਢਾਡੀ ਵਾਰਾਂ ਵੀ ਗਾਉਂਦਾ ਸੀ। ਇਹ ਗੁਰੂ ਹਰਿਗੋਬਿੰਦ ਸਾਹਿਬ ਦਾ ਦਰਬਾਰੀ ਕਵੀ ਸੀ। ਅਕਾਲ ਤਖ਼ਤ ਸਾਹਿਬ ਤੇ ਵਾਰਾਂ ਗਾਉਂਦਾ ਸੀ। ਇਹ ਕੁੱਝ ਦੇਰ ਕੀਰਤਪੁਰ ਸਾਹਿਬ ਵੀ ਰਿਹਾ। ਜਦੋਂ ਇਹ ਵਡੇਰੀ ਉਮਰ ਦਾ ਹੋਇਆ ਤਾਂ ਗੁਰੂ ਸਾਹਿਬ ਨੇ ਇਸ ਨੂੰ 'ਸਰੋਪਾਉ' ਬਖਸ਼ਿਆ ਅਤੇ ਘਰ ਚਲਾ ਗਿਆ। ਇਸ ਦਾ ਅਕਾਲ ਚਲਾਣਾ ਸੁਰ ਸਿੰਘ ਪਿੰਡ ਵਿੱਚ ਹੀ ਹੋਇਆ। (43)

## ਅਬਦੁੱਲਾ ਲਾਰਵੀ

ਅਬਦੁੱਲਾ ਲਾਰਵੀ ਦਾ ਜਨਮ ਸੰਜੋੜਾ ਬਾਲਾਕੋਟ (ਹਜ਼ਾਰਾ) ਵਿੱਚ 1863 ਈ ਨੂੰ ਮੀਆਂ ਫੁੱਲਗੁੱਲ ਦੇ ਘਰ ਹੋਇਆ। ਤਵਾਰੀਖ਼ ਵਿੱਚ ਜ਼ਿਕਰ ਆਉਂਦਾ ਹੈ ਕਿ ਇਨ੍ਹਾਂ ਨੇ ਚਾਰ ਨਿਕਾਹ ਕੀਤੇ ਸਨ। ਇਹ ਵਾਂਗਤ (ਕਸ਼ਮੀਰ) ਵਿੱਚ ਰਹਿ ਕੇ ਇਸਲਾਮ ਦਾ ਪ੍ਰਚਾਰ ਕਰਦੇ ਰਹੇ ਅਤੇ ਫ਼ਕੀਰੀ ਧਾਰਨ ਕਰਕੇ ਸੀਹਰਫ਼ੀਆਂ ਲਿੱਖਦੇ ਰਹੇ। ਪੰਜਾਬੀ ਵਿੱਚ ਮਜਮੂਆ ਸੀ-ਹਰਫ਼ੀ (1923,1971,1974, ਅੱਠ ਸੀ ਹਰਫ਼ੀਆਂ) ਪ੍ਰਕਾਸ਼ਿਤ ਕੀਤੀਆਂ। ਇਨ੍ਹਾਂ ਕੁੱਝ ਪੁਸਤਕਾਂ ਉਰਦੂ ਵਿੱਚ ਵੀ ਲਿਖੀਆਂ। ਆਪ ਦਾ ਦੇਹਾਂਤ 1926 ਈ ਵਿੱਚ ਵਾਂਗਤ ਵਿੱਚ ਹੋਇਆ, ਜਿਸ ਨੂੰ 'ਵਾਂਗਤ ਨਗਰੀ' ਕਰ ਕੇ ਜਾਣਿਆ ਜਾਂਦਾ ਹੈ।

## ਅਮਰ ਅਟਲ ਸਿੰਘ, ਨਿਹੰਗ

ਸ: ਅਮਰ ਅਟਲ ਸਿੰਘ ਨਿਹੰਗ ਦਾ ਜਨਮ ਸ: ਉੱਤਮ ਸਿੰਘ ਕਾਲਾ ਦੇ ਘਰ ਮਹਿਰਾ-ਬਕੋਟ (ਉੜੀ) ਵਿੱਚ ਹੋਇਆ। 1947 ਈ ਤੋਂ ਪਹਿਲਾਂ ਦਸਵੀਂ ਦਾ ਇਮਤਿਹਾਨ ਪਾਸ ਕੀਤਾ ਅਤੇ ਜਵਾਨੀ ਸਮੇਂ ਫ਼ੌਜ ਵਿੱਚ ਭਰਤੀ ਹੋ ਕੇ ਛੇ ਕੁ ਮਹੀਨੇ ਬਸਰਾ (ਅਰਬ) ਜਾ ਕੇ ਪਹਿਲੀ ਜੰਗ ਅਜ਼ੀਮ ਵਿੱਚ ਹਿੱਸਾ ਲਿਆ। ਉਹ ਪੰਜਾਬੀ, ਉਰਦੂ, ਫ਼ਾਰਸੀ ਅਤੇ ਸਾਂਸਕ੍ਰਿਤ ਥੋੜੀ ਬਹੁਤ ਲਿੱਖ ਪੜ੍ਹ ਲੈਂਦੇ ਸਨ। ਕਾਫ਼ੀ ਵਰ੍ਹੇ ਪਿੰਡ ਰਹਿ ਕੇ ਆਯੁਰਵੇਦਿਕ

ਦਾ ਕੰਮ ਕਰਦੇ ਰਹੇ। ਪੰਜਾਬੀ ਵਿੱਚ ਉਨ੍ਹਾਂ ਟ੍ਰੈਕਟ/ਕਿਤਾਬਚੇ ਲਿਖੇ ਸਨ ਜਿਵੇਂ ਸਮਾਜ ਸੁਧਾਰ (1946ਈ), ਗੁਰਮਤਿ ਵਿਆਹ (1945 ਈ) ਆਦਿ। 'ਸਿੱਖਾਂ ਦਾ ਘਲੂਘਾਰਾਂ' 1947 ਵਿੱਚ ਲਿੱਖ ਕੇ ਆਪਣੇ ਪਾਸ ਰੱਖਿਆ ਸੀ ਪਰ ਉਸ ਨੂੰ ਛਾਪ ਨਾ ਸਕੇ। ਆਪ ਜੀ ਫਰਵਰੀ 1972ਈ ਨੂੰ ਜੰਮੂ ਵਿੱਚ ਗੁਰਪੁਰੀ ਸਿੱਧਾਰ ਗਏ ਸਨ।

## ਅਮਰ ਸਿੰਘ ਬਾਲੀ

ਸ੍ਰ: ਅਮਰ ਸਿੰਘ ਬਾਲੀ ਦਾ ਜਨਮ 1890 ਈ ਨੂੰ ਡਾ.ਲਾਲ ਸਿੰਘ ਦੇ ਘਰ ਚੱਕ ਗੁਜਰੀ (ਕਮਰਾਜ਼) ਵਿੱਚ ਹੋਇਆ। ਇਨ੍ਹਾਂ ਦਾ ਖਾਨਦਾਨ ਮੀਰਪੁਰ ਤੋਂ ਆ ਕੇ ਮੁਜ਼ਫ਼ਰਾਬਾਦ ਆਣ ਵਸਿਆ ਸੀ। ਇਨ੍ਹਾਂ ਦੇ ਬਜ਼ੁਰਗ ਸ੍ਰ: ਆਤਮਾ ਸਿੰਘ ਨੇ ਪਿੰਡ 'ਖਾਤਨਿਆਰ' ਆਬਾਦ ਕੀਤਾ ਅਤੇ ਫਿਰ ਇਨ੍ਹਾਂ ਦੇ ਤਿੰਨ ਬੇਟੇ 'ਚੱਕ ਗੁਜਰੀ' ਆਣ ਕੇ ਵੱਸ ਗਏ ਸਨ।

ਡਾ. ਲਾਲ ਸਿੰਘ ਮਿਸ਼ਨ ਹਸਪਤਾਲ ਬਾਰਾਮੂਲਾ ਵਿੱਚ ਕਾਫ਼ੀ ਵਰੇ ਡਾਕਟਰ ਦੀ ਸੇਵਾ ਤੇ ਰਹੇ। 1931 ਈ ਦੀ ਸ਼ੋਰਸ਼ ਸਮੇਂ ਸਰਕਾਰ ਦੀ ਮਦਦ ਕੀਤਾ ਇਸ ਕਾਰਨ ਸਰਕਾਰ ਨੇ ਨੰਬਰਦਾਰੀ 60000 ਮਾਲੀਏ ਦੀ ਅਤੇ ਪਿੰਡ ਦੀ ਨੰਬਰਦਾਰੀ ਬਖਸ਼ਿਸ਼ ਕੀਤੀ। ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ ਦੇ ਛੇ ਸਾਲ ਸਕੱਤਰ ਰਹਿ ਕੇ ਪੰਥਕ ਸੇਵਾ ਕੀਤੀ। (ਦੇਖੋ ਬੰਸਾਵਲੀ-11) (24)

## ਅਮਰ ਸਿੰਘ ਬਾਲੀ (ਸ਼ਾਲਕੋਟ)

ਸ੍ਰ: ਅਮਰ ਸਿੰਘ ਬਾਲੀ ਦਾ ਜਨਮ ਸ੍ਰ: ਕਾਹਨ ਸਿੰਘ ਬਾਲੀ ਦੇ ਘਰ ਸ਼ਾਲਕੋਟ (ਕਸ਼ਮੀਰ) ਵਿੱਚ 1882 ਈ ਨੂੰ ਹੋਇਆ। ਇਹ ਮਾਲ ਵਿਭਾਗ ਵਿੱਚ ਪਟਵਾਰੀ ਸਨ। ਇਹ ਚੰਗੇ ਪੁਰਸ਼ ਅਤੇ ਸਾਦਾ ਲਿਬਾਸ ਪਹਿਨਦੇ ਸਨ। ਸ੍ਰ: ਅਮਰ ਸਿੰਘ ਨੰਗਾਲੀ ਸਾਹਿਬ ਪੁਣਛ ਵਾਲੇ ਸੰਤਾਂ ਦੀ ਜਾਗੀਰ ਤੇ ਹਿੰਦਵਾੜਾ (ਕਸ਼ਮੀਰ) ਵਸਦੇ ਸਨ। ਇਨ੍ਹਾਂ ਦੇ ਬਜ਼ੁਰਗ ਪਹਿਲਾਂ ਪੋਠੋਹਾਰ ਤੋਂ ਮੁਜ਼ਫ਼ਰਾਬਾਦ ਅਤੇ ਫਿਰ ਕਸ਼ਮੀਰ ਦੇ ਪੱਕੇ ਨਿਵਾਸੀ ਹੋ ਗਏ। (ਦੇਖੋ ਬੰਸਾਵਲੀ-12) (24)

## ਅਮਰਜੀਤ ਕੌਰ ਨੀਰ

ਅਮਰਜੀਤ ਕੌਰ ਨੀਰ ਦਾ ਜਨਮ ਗਿ: ਸਾਹਿਬ ਸਿੰਘ ਚੰਮਕ (ਸਾਬਕਾ ਹੈਡ ਗ੍ਰੰਥੀ ਦਰਬਾਰ ਸਾਹਿਬ, ਅੰਮ੍ਰਿਤਸਰ) ਅਤੇ ਮਾਤਾ ਅਜੀਤ ਕੌਰ ਦੇ ਘਰ ਕਾਨਪੁਰ ਵਿੱਚ 2 ਅਕਤੂਬਰ 1965 ਨੂੰ ਹੋਇਆ। ਵਿਦਿਆ ਐਮ.ਏ. (ਅੰਗਰੇਜੀ), ਐਮ.ਐਡ ਕਰ ਕੇ ਸਰਕਾਰੀ ਸਕੂਲ ਨਾਨਕ ਨਗਰ, ਜੰਮੂ ਵਿੱਚ ਟੀਚਰ ਲੱਗੇ ਹੋਏ ਹਨ। ਪੰਜਾਬੀ ਵਿੱਚ ਕਾਫ਼ੀ ਸਮੇਂ ਤੋਂ ਕਵਿਤਾਵਾਂ ਲਿੱਖ ਰਹੇ ਹਨ ਪਰ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਬਣ ਸਕੇ।

## ਅਮਰ ਸਿੰਘ ਰੈਂਸ

ਸ੍ਰ: ਅਮਰ ਸਿੰਘ ਰੈਂਸ ਕਾਫ਼ੀ ਸਮਾਂ ਗੁਰੂ ਨਾਨਕ ਗੁਰਦੁਆਰਾ, ਮਟਨ ਸਾਹਿਬ (ਕਸ਼ਮੀਰ) ਦੇ ਹੈੱਡ ਗ੍ਰੰਥੀ ਸਨ। ਇਨ੍ਹਾਂ ਦੇ ਬਜ਼ੁਰਗ ਸ੍ਰ: ਹੀਰਾ ਸਿੰਘ ਰੈਂਸ ਜਦੋਂ ਮਟਨ ਸਿੱਖ ਰਾਜ ਦੇ ਸਮੇਂ ਆਏ ਤਾਂ ਇਹ ਸੁਣ ਕੇ ਅਤਿਅੰਤ ਖ਼ੁਸ਼ ਹੋਏ ਕਿ ਗੁਰੂ ਨਾਨਕ ਸਾਹਿਬ ਨੇ

ਇਥੇ ਚਰਨ ਪਾ ਕੇ ਪੰਡਤ ਬ੍ਰਹਮ ਦਾਸ ਆਦਿ ਨਾਲ ਚਰਚਾ ਕਰਕੇ ਉਨ੍ਹਾਂ ਨੂੰ ਆਪਣਾ ਸਿੱਖ ਬਣਾਇਆ ਸੀ। ਇਥੇ ਹੀ ਨਿਵਾਸ ਰੱਖ ਕੇ ਗੁਰੂ ਸਾਹਿਬ ਦੀ ਪਵਿੱਤਰ ਯਾਦਗਾਰ ਉਸਾਰ ਕੇ ਹੈੱਡ ਗ੍ਰੰਥੀ ਬਣ ਕੇ ਪ੍ਰਚਾਰ ਕਰਨ ਲੱਗੇ।

ਸ੍ਰ: ਦੀਵਾਨ ਸਿੰਘ ਰਾਮਗੜ੍ਹੀਆਂ ਸੂਬਾ ਕਸ਼ਮੀਰ ਜਦ ਮਟਨ ਸਾਹਿਬ ਪੁੱਜੇ ਤਾਂ 100 ਖਲਵਾਰ ਜ਼ਮੀਨ ਗੁਰਦੁਆਰੇ ਦੇ ਨਾਂ ਧਰਮ ਅਰਥ ਲਿੱਖ ਦਿੱਤੀ। ਦੂਜੀ ਵਾਰ ਸ਼ੇਰੇ-ਪੰਜਾਬ ਵਲੋਂ ਸੂਬਾ ਕਸ਼ਮੀਰ ਨੇ ਦੋ ਪਿੰਡ 'ਪਾਇਬੁਗ' ਤੇ 'ਮੰਜਨਾ' ਜਾਗੀਰ ਲਿੱਖ ਦਿੱਤੀ। ਇਹ ਸਾਰੇ ਪੱਟੇ ਸ੍ਰ: ਅਮਰ ਸਿੰਘ ਰੈਂਸ ਗ੍ਰੰਥੀ ਮਟਨ ਸਾਹਿਬ ਕੋਲ ਮੌਜੂਦ ਸਨ। ਚਿਸ਼ਮੇ ਦੇ ਕੁੰਢੇ ਦੇ ਆਲਦੁਆਲੇ ਸੱਤ ਗੁਰਦੁਅਰੇ ਅਤੇ ਇਮਾਰਤ ਸੀ, ਜੋ 1935-36 ਵਿੱਚ ਘੱਟ ਕੇ ਬੜੀ ਖਸੱਤਾ ਹਾਲਤ ਵਿੱਚ ਸਨ। (ਦੇਖੋ: ਬੰਸਾਵਲੀ-13) (24)

## ਅਮਰ ਸਿੰਘ ਲੌ

ਸ੍ਰ: ਅਮਰ ਸਿੰਘ ਦਾ ਜਨਮ ਸ੍ਰ: ਅਜੀਤ ਸਿੰਘ ਦੇ ਘਰ ਮਟਨ (ਕਸ਼ਮੀਰ) ਵਿੱਚ ਹੋਇਆ। ਸ੍ਰ: ਅਮਰ ਸਿੰਘ ਕਈ ਵਰ੍ਹੇ ਗੁਰਦੁਆਰਾ ਗੁਰੂ ਨਾਨਕ ਸਾਹਿਬ ਮਟਨ ਦੇ ਗ੍ਰੰਥੀ ਸਨ। ਇਨ੍ਹਾਂ ਦੇ ਬਜ਼ੁਰਗ ਬੜੇ ਚੰਗੇ ਵਿਦਵਾਨ ਸਨ, ਜਿਨ੍ਹਾਂ ਦੀ ਸੇਵਾ ਸੰਭਾਲ ਤਹਿਤ ਤਿੰਨ ਗੁਰਦੁਆਰੇ ਮਟਨ ਸਾਹਿਬ, ਅਨੰਤਨਾਗ ਅਤੇ ਪੌਣੀ ਭਾਰਤ ਆਉਂਦੇ ਸਨ। ਇਨ੍ਹਾਂ ਗੁਰਦੁਆਰਿਆਂ ਨਾਲ ਪਿੰਡ 'ਆੜਬਦੀ' ਵਿੱਚੋਂ ਦੋ ਖਲਵਾਰ ਜ਼ਮੀਨ ਧਰਮ ਅਰਥ ਮਿਲਦੀ ਸੀ। ਇਨ੍ਹਾਂ ਦਾ ਪੱਕਾ ਨਿਵਾਸ ਮਟਨ ਸਾਹਿਬ ਸੀ ਪਰ ਬਾਕੀ ਦੋਹਾਂ ਗੁਰਦੁਆਰਿਆਂ ਦਾ ਪ੍ਰਬੰਧ ਇਥੋ ਹੀ ਕਰਦੇ ਸਨ।

ਸ੍ਰ: ਅਜੀਤ ਸਿੰਘ ਰਾਮਬਾਗ ਸਮਾਧੀ ਤੇ ਨੌਕਰ ਸਨ। ਇਥੋਂ ਮਹਾਰਾਜਾ ਗੁਲਾਬ ਸਿੰਘ ਦੀ ਬਭੂਤੀ ਲੈ ਕੇ ਸ੍ਰੀਨਗਰ ਤੋਂ ਜੰਮੂ ਦੂਜੇ ਦਿਨ ਪੁੱਜ ਕੇ ਮਹਾਰਾਜਾ ਰਣਬੀਰ ਸਿੰਘ ਨੂੰ ਦਿੱਤੀ ਤਾਂ ਉਸ ਨੇ ਖ਼ੁਸ਼ ਹੋ ਕੇ ਧਰਮ ਅਰਥ ਦਾ ਪਟਾ ਲਿੱਖ ਦਿੱਤਾ, ਜਿਸ ਤੇ 1922 ਬਿ (1865 ਈ) ਲਿਖਿਆ ਸੀ। ਇਹ ਸਾਰੀਆਂ ਜਾਗੀਰਾਂ ਇਨ੍ਹਾਂ ਦੇ ਬਜ਼ੁਰਗਾਂ ਨੇ ਪ੍ਰਾਪਤ ਕੀਤੀਆਂ ਸਨ। (ਦੇਖੋ: ਬੰਸਾਵਲੀ-14) (24)

## ਅਮਰੀਕ ਸਿੰਘ

ਸ੍ਰ: ਅਮਰੀਕ ਸਿੰਘ ਦਾ ਜਨਮ ਪਿੰਡ ਦੇਗਵਾਰ ਤੇੜਵਾਂ (ਪੁਣਛ) ਵਿੱਚ 19 ਜੂਨ 1935 ਨੂੰ ਸ੍ਰ: ਸੰਤ ਸਿੰਘ ਅਤੇ ਮਾਤਾ ਇੰਦਰ ਕੌਰ ਦੇ ਘਰ ਹੋਇਆ। ਐਮ.ਏ (ਪੰਜਾਬੀ) ਕਰ ਕੇ 'ਸ਼ੀਰਾਜਾ' ਦੇ ਸੰਪਾਦਕ ਕਈ ਵਰ੍ਹੇ ਰਹੇ। ਉਨ੍ਹਾਂ ਦੀਆਂ ਪ੍ਰਕਾਸ਼ਿਤ ਪੁਸਤਕਾਂ ਵਿਚੋਂ 'ਨਿਖੇੜੇ ਤੇ ਨਿਬੇੜੇ (1985), ਧਰਤੀ ਦੀਆਂ ਘੂਰਾਂ (1990) ਅਨੁਵਾਦਕ ਬਵੰਜਾ ਪਤੇ-ਬਾਵਨ ਪਤੇ (1987), ਫੂਲ ਬਿਨਾਂ ਡਾਲੀ (1974)। 'ਧਰਤੀ ਦੀਆਂ ਘੂਰਾਂ' ਤੇ ਜੰਮੂ ਕਸ਼ਮੀਰ ਅਕੈਡਮੀ ਵਲੋਂ 1987 ਵਿੱਚ ਇਨਾਮ ਪ੍ਰਾਪਤ ਹੋਇਆ ਹੈ। ਕਾਫ਼ੀ ਸਮੇਂ ਤੋਂ ਬਿਮਾਰੀ ਨੇ ਆਣ ਘੇਰਿਆ ਹੈ।

## ਅਮਰੀਕ ਸਿੰਘ ਸੁਖੀ

ਸ੍ਰ: ਅਮਰੀਕ ਸਿੰਘ ਦਾ ਜਨਮ 1938 ਈ ਵਿੱਚ ਪਿੰਡ ਮੰਢੋਲ (ਪੁਣਛ) ਵਿੱਚ

ਹੋਇਆ। ਕਾਫ਼ੀ ਵਰ੍ਹੇ ਇਸ ਨੇ ਫ਼ੌਜ ਵਿੱਚ ਗ੍ਰੰਥੀ ਸਿੰਘ ਦੀ ਸੇਵਾ ਕੀਤੀ। ਪੰਜਾਬੀ ਵਿੱਚ ਕਵਿਤਾ ਲਿਖਦੇ ਸਨ ਅਤੇ 1979 ਈ ਵਿੱਚ 'ਸਤੱਵੀ. ਰੁੱਤ' ਕਾਵਿ ਸੰਗ੍ਰਹਿ ਪ੍ਰਕਾਸ਼ਿਤ ਕੀਤਾ। ਇਨ੍ਹਾਂ ਦਾ ਦੇਹਾਂਤ 1980 ਵਿੱਚ ਹੋਇਆ।

## ਅਮਰੀਕ ਸਿੰਘ ਸਲੂੱਜਾ

ਸ: ਅਮਰੀਕ ਸਿੰਘ ਵਪਾਰੀ ਖ਼ਾਨਦਾਨ ਨਾਲ ਸਬੰਧਤ ਰਹੇ ਹਨ, ਜੋ ਕਸ਼ਮੀਰ ਵਿੱਚ ਸਿੱਖ ਰਾਜ ਸਮੇਂ ਵਪਾਰ ਲਈ ਆਏ ਅਤੇ ਇਥੇ ਹੀ ਵੱਸ ਗਏ। ਇਹ ਧਰਮੀ ਜੀਵੜ ਸਨ ਅਤੇ ਗੁਰਬਾਣੀ ਦੀ ਕੱਥਾ ਵਿਚਾਰ ਕਰਕੇ ਅਨੰਦਤ ਹੁੰਦੇ ਸਨ। ਸਮਾਜਿਕ ਅਤੇ ਪੰਥਕ ਕੰਮਾਂ ਵਿੱਚ ਸਰਗਰਮ ਰਹਿੰਦੇ ਸਨ। ਵਪਾਰ ਮੰਡਲ, ਅਮੀਰਾ ਕਦਲ ਸ਼ਾਪਕੀਪਰ ਐਸੋਸ਼ੇਸ਼ਨ ਨਾਲ ਕਈ ਵਰ੍ਹੇ ਸਬੰਧਤ ਰਹੇ। ਸ਼ੋਮਣੀ ਅਕਾਲੀ ਦਲ ਕਸ਼ਮੀਰ ਦੇ ਜਨਰਲ ਸਕੱਤਰ ਅਤੇ ਸਿੱਖ ਸਾਹਿਕ ਸਭਾ, ਸ੍ਰੀ ਨਗਰ ਅਤੇ ਹੋਰ ਸੰਸਥਾਵਾਂ ਨਾਲ ਵੀ ਜੁੜੇ ਰਹੇ। ਉਹ ਪੰਜਾਬ ਅਤੇ ਦਿੱਲੀ ਦੇ ਸਿੱਖ ਨੇਤਾਵਾਂ ਨਾਲ ਵੀ ਨੇੜਤਾ ਰੱਖਦੇ ਸਨ। 2004 ਈ ਨੂੰ ਅਕਾਲ ਚਲਾਣਾ ਕਰ ਗਏ ਸਨ।

## ਅਮੀਰ ਸਿੰਘ ਸੂਦਨ

ਸ: ਅਮੀਰ ਸਿੰਘ ਸੂਦਨ ਦਾ ਜਨਮ ਸ: ਮੰਗਲ ਸਿੰਘ ਗ੍ਰੰਥੀ ਦੇ ਘਰ ਹਾੜੀ ਗਹਿਲ ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਪਹਿਲਾਂ ਬਸਨਾੜਾ, ਫ਼ਿਰ ਹੰਸਲੇ (ਬਾਗ) ਅਤੇ ਫ਼ਿਰ ਪੱਕੇ ਤੌਰ ਤੇ ਹਾੜੀ ਗਹਿਲ ਹੀ ਆਬਾਦ ਹੋ ਗਏ। ਸ: ਮੰਗਲ ਸਿੰਘ ਬੜੇ ਰੂਹਾਨੀ ਵਿਦਵਾਨ ਸਨ, ਜਿਸ ਕਾਰਨ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਗ੍ਰੰਥੀ ਨਿਯੁਕਤ ਹੋ ਗਏ ਅਤੇ ਰਾਜ ਦਰਬਾਰ ਵਿੱਚ ਬੜੇ ਸਤਿਕਾਰੇ ਜਾਂਦੇ ਸਨ। ਸ: ਅਮੀਰ ਸਿੰਘ ਵੀ ਚੰਗੇ ਕਥਾਵਾਚਕ ਆਪਣੇ ਪਿਤਾ ਵਾਂਗ ਸਨ ਅਤੇ ਸੰਗਤਾਂ ਵਿੱਚ ਬੜਾ ਸਤਿਕਾਰ ਸੀ। ਨਾਮ-ਸਿਮਰਨ ਦੇ ਅਭਿਆਸੀ ਹੋਣ ਦੇ ਰੂ ਬਰੂ ਸਾਧੂ ਸੁਭਾ ਅਤੇ ਹੱਥੀ ਸੇਵਾ ਕਰਨ ਵਾਲੇ ਗੁਰਮੁੱਖ ਸਨ। (ਦੇਖੋ: ਬੰਸਾਵਲੀ-15) (24)

## ਅਮੀਰ ਸਿੰਘ ਸੂਦਨ (ਉਪਲਨਾ)

ਸ: ਅਮੀਰ ਸਿੰਘ ਦਾ ਜਨਮ ਸ: ਸਰਦਾਰ ਸਿੰਘ ਦੇ ਘਰ ਫ਼ਤਿਹਪੁਰ (ਬਾਰਾਮੂਲਾ) ਵਿੱਚ ਹੋਇਆ। ਆਪ ਦੇ ਪਿਤਾ ਸ: ਸ਼ਾਮ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਨੌਕਰ ਸਨ। ਸ: ਅਮੀਰ ਸਿੰਘ ਵੀ ਆਪਣੇ ਬਜ਼ੁਰਗਾਂ ਵਾਂਗ ਬੜੇ ਸੂਰਬੀਰ ਤੇ ਬਹਾਦਰ ਗੁਰਸਿੱਖ ਸਨ। ਸ: ਹਰੀ ਸਿੰਘ ਨਲੂਆ ਜਦੋਂ ਕਸ਼ਮੀਰ ਪੁੱਜੇ ਤਾਂ ਬਾਰਾਮੂਲਾਂ ਦੇ ਨੇੜੇ 'ਫ਼ਤਿਹਪੁਰ' ਵਾਲੀ ਥਾਂ ਤੇ ਛੋਟੀ ਜਿਹੀ ਲੜਾਈ ਹੋਈ, ਜਿਸ ਵਿੱਚ ਸ: ਸ਼ਾਮ ਸਿੰਘ ਸਖ਼ਤ ਜ਼ਖਮੀ ਹੋਏ ਤੇ ਇੱਕ ਹਫ਼ਤੇ ਮਗਰੋਂ, ਸ਼ਹੀਦੀ ਪ੍ਰਾਪਤ ਕਰ ਗਏ। ਫ਼ਤਿਹਪੁਰ ਵਿਚ ਜਾਗੀਰ ਵੀ ਮਿਲੀ ਸੀ। ਸ: ਸ਼ਾਮ ਸਿੰਘ ਦੇ ਸਪੁੱਤਰ ਸ: ਸਰਦਾਰ ਸਿੰਘ ਇਥੇ ਹੀ ਸਰਕਾਰੀ ਨੌਕਰ ਸਨ ਅਤੇ ਫਤਹਿਪੁਰ ਵਿੱਚ ਹੀ ਚਲਾਣਾ ਕਰ ਗਏ। ਸ: ਸਰਦਾਰ ਸਿਘ ਦੇ ਬੇਟੇ ਅਮੀਰ ਸਿੰਘ, ਮਹਾਰਾਜਾ ਸ਼ੇਰ ਸਿੰਘ ਦੀ ਅਰਦਲ ਵਿੱਚ ਰਹੇ। ਜਦੋਂ ਸਿੱਖ ਰਾਜ ਸਮੇਂ ਭਰਾ ਮਾਰੂ ਜੰਗ ਸ਼ੁਰੂ ਹੋਈ ਤਾਂ ਸ: ਅਮੀਰ ਸਿੰਘ ਘਰ ਆ ਗਏ। ਇਨ੍ਹਾਂ ਨੂੰ ਸਰਕਾਰ ਪਾਸੋਂ 'ਚੱਕ'

ਮਿਲੇ ਹੋਏ ਸਨ। 'ਉਪਲਨਾ' ਵਾਲਾ ਜੰਗਲ ਵੀ 'ਚੱਕ' ਮਿਲਿਆ ਸੀ। ਜੰਗਲ ਕਟਾ ਕੇ, ਪਿੰਡ ਉਪਲਨਾ ਆਬਾਦ ਕੀਤਾ। ਇਹ ਰਾਜ ਦਰਬਾਰ ਅਤੇ ਲੋਕਾਂ ਵਿੱਚ ਸਤਿਕਾਰੇ ਜਾਂਦੇ ਸਨ। (ਦੇਖੋ: ਬੰਸਾਵਲੀ-16) (24)

## ਅਮੀਰ ਸਿੰਘ, ਰਈਸ

ਸ: ਅਮੀਰ ਸਿੰਘ ਦਾ ਜਨਮ ਲਾਲ ਰਾਮ ਚੰਦ ਮੱਲ ਖਤ੍ਰੀ ਦੇ ਘਰ 1864 ਨੂੰ ਭੁਡਆਲ (ਸ੍ਰੀ ਪ੍ਰਤਾਪ ਸਿੰਘ ਪੁਰਾ) ਜੰਮੂ ਵਿੱਚ ਹੋਇਆ। ਇਹ ਪੂਰੇ ਜੰਮੂ ਇਲਾਕੇ ਵਿੱਚ ਮਹਿਮਾਨ ਨਿਵਾਜ਼ੀ ਕਰ ਕੇ ਬੜੇ ਪ੍ਰਸਿੱਧ ਵਿਅਕਤੱਵ ਦੇ ਮਾਲਕ ਸਨ, ਜਿਸ ਕਾਰਨ ਮਹਾਰਾਜਾ ਪ੍ਰਤਾਪ ਸਿੰਘ ਨੇ ਇਨ੍ਹਾਂ ਦੇ ਇਲਾਕੇ ਦਾ ਨਾਂ ਭੁਡਆਲ ਤੋਂ ਬਦਲਦੇ ਸ੍ਰੀ ਪ੍ਰਤਾਪ ਸਿੰਘ ਪੁਰਾ ਰੱਖ ਦਿੱਤਾ ਅਤੇ ਇਨ੍ਹਾਂ ਨੂੰ ਨੰਬਰਦਾਰੀ ਬਖਸ਼ ਦਿੱਤੀ। ਕਈ ਵਰ੍ਹੇ ਅਦਾਲਤਾਂ ਦੇ ਅਸੈਸਰ ਵੀ ਰਹੇ। ਸਮਾਜਿਕ ਪਖੋਂ ਆਪ ਨੇ ਸਕੂਲ, ਹਸਪਤਾਲ ਆਦਿ ਖੋਲ ਕੇ ਇਲਾਕੇ ਲਈ ਬੜਾ ਕੰਮ ਕੀਤਾ। ਸ਼ੋਰਸ਼ ਦੇ ਸਮੇਂ ਇਨ੍ਹਾਂ ਦੇ ਸਾਰੇ ਪੁਤਰਾਂ ਨੇ ਸਰਕਾਰ ਨੂੰ ਮਦਦ ਦੇ ਕੇ ਕਈ ਸੰਨਦਾਂ ਅਤੇ ਇਨਾਮ ਪ੍ਰਾਪਤ ਕੀਤੇ। (ਦੇਖੋ: ਬੰਸਵਾਲੀ-17) (24)

## ਅਯੁਧਿਆ ਰਾਣੀ ਗੱਮਖਾਰ

ਅਯੁਧਿਆ ਰਾਣੀ ਦਾ ਜਨਮ ਜੰਮੂ ਵਿਖੇ ਪਿਤਾ ਪੰਡਤ ਅਮਰ ਨਾਥ ਸ਼ਰਮਾ ਅਤੇ ਮਾਤਾ ਪ੍ਰਮੇਸ਼ਰੀ ਦੇਵੀ ਦੇ ਘਰ 22 ਫਰਵਰੀ 1950 ਈ ਨੂੰ ਹੋਇਆ। ਇਨ੍ਹਾਂ ਦੇ ਪਤੀ ਦਾ ਨਾਂ ਸ਼ਕਤੀ ਸ਼ਰਮਾ ਹੈ। ਇਨ੍ਹਾਂ ਨੇ ਵਿਦਿਆ ਐਫ.ਏ. ਪ੍ਰਭਾਕਰ, ਬੀ.ਈ.ਸੀ ਹੋਮਸਾਇੰਸ ਤੱਕ ਪ੍ਰਾਪਤ ਕੀਤੀ।

ਪੰਜਾਬੀ ਕਵਿਤਾਵਾਂ ਦੇ ਨਾਲ ਨਾਲ ਡੋਗਰੀ, ਹਿੰਦੀ ਅਤੇ ਉਰਦੂ ਵਿੱਚ ਵੀ ਕਵਿਤਾਵਾਂ ਲਿੱਖਦੀ ਹੈ। ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਹੋ ਸਕੀ।

## ਅਰਦਾਸ

'ਅਰਦਾਸ' ਸ਼ਬਦ ਫ਼ਾਰਸੀ ਦੇ 'ਅਰਜ਼ਦਾਸ਼ਤ' ਦਾ ਤਦਭਵ ਰੂਪ ਹੈ। ਜੋਦੜ੍ਹੀ, ਬੰਦਨਾ, ਬੇਨਤੀ ਆਦਿ ਇਸ ਦੇ ਸਮਾਨਾਰਥਕ ਸ਼ਬਦ ਹਨ। ਸ਼ੁੱਧ ਮਨੋਰਥਾਂ ਦੀ ਸਫ਼ਲਤਾ, ਭੁੱਲਾ ਅਪਰਾਧਾਂ ਦੀ ਮੁਆਫ਼ੀ, ਕਰਣੀ ਦਾ ਅਭਿਮਾਨ ਤਯਾਗ ਕੇ ਬਖ਼ਸ਼ਿਸ਼ ਦੀ ਮੰਗ ਅਤੇ ਕਰਤਾਰ ਦੀ ਰਜ਼ਾ ਅੰਦਰ ਰਹਿ ਕੇ ਆਤਮ ਸਮਰਪਣ ਲਈ ਸਤਿਗੁਰਾਂ ਨੇ ਅਰਦਾਸ ਵਿਧਾਨ ਕੀਤੀ ਹੈ। ਅਰਦਾਸ ਦਾ ਸਬੰਧ ਸ਼ਰਧਾ ਅਤੇ ਸਿਦਕ ਨਾਲ ਹੈ। ਅਰਦਾਸ ਹਰ ਸਮੇਂ ਅਤੇ ਹਰ ਥਾਂ ਤੇ ਕੀਤੀ ਜਾ ਸਕਦੀ ਹੈ। ਗੁਰਦੁਆਰਿਆਂ ਅਤੇ ਧਾਰਮਿਕ ਅਸਥਾਨਾਂ ਉੱਤੇ ਅਰਦਾਸ ਦਾ ਸਮਾਂ ਨੀਯਤ ਹੁੰਦਾ ਹੈ ਅਤੇ ਮੁੱਖ ਗ੍ਰੰਥੀ ਹੀ ਇਸ ਨੂੰ ਸੋਧਦਾ ਹੈ। ਗੁਰਬਾਣੀ ਵਿੱਚ ਅਰਦਾਸ ਦੇ ਨਿਯਮ ਸਾਫ਼ ਹਨ ਕਿ ਕੇਵਲ ਕਰਤਾਰ ਅੱਗੇ ਅਰਦਾਸ ਕਰੋ, ਖਲੋ ਕੇ ਅਤੇ ਹੱਥਜੋੜ ਕੇ ਪ੍ਰਾਰਥਨਾ ਕਰੋ। ਅਰਦਾਸ ਦਾ ਆਰੰਭ ਗੁਰੂ ਨਾਨਕ ਸਾਹਿਬ ਸਮੇਂ ਹੀ ਹੋ ਗਿਆ ਸੀ ਜਦੋਂ ਗੁਰੂ ਨਾਨਕ ਸਾਹਿਬ ਨੇ ਤਲਵੰਡੀ (ਨਨਕਾਣਾ ਸਾਹਿਬ) ਤੋਂ ਸੁਲਤਾਨਪੁਰ ਨੂੰ ਚਲਣ ਸਮੇਂ ਰਾਇਬੁਲਾਰ ਨੂੰ ਉਪਦੇਸ਼ ਕੀਤਾ ਕਿ ਜਦ

ਤੁਹਾਡਾ ਬਲ ਕੰਮ ਨਾ ਕਰੇ ਤਾਂ ਦੋਵੇਂ ਹੱਥ ਜੋੜ ਕੇ ਵਾਹਿਗੁਰੂ ਦੇ ਚਰਨਾ ਵਿੱਚ ਖੜੇ ਕੇ ਅਰਦਾਸ ਕਰਨਾ। 'ਦਬਿਸਤਾਨੇ-ਮੁਜ਼ਾਇਬ' (ਫ਼ਾਰਸੀ) ਦਾ ਕਰਤਾ ਵੀ ਲਿਖੱਦਾ ਹੈ ਕਿ "ਸਿੱਖ ਲੋੜ ਸਮੇਂ ਗੁਰੂ ਦਰਬਾਰ ਵਿੱਚ ਹਾਜ਼ਰ ਹੋ ਕੇ ਸੰਗਤ ਪਾਸੋਂ ਅਰਦਾਸ ਕਰਵਾਉਂਦਾ ਸੀ"। ਗੁਰੂ ਗੋਬਿੰਦ ਸਿੰਘ ਦੇ ਸਮੇਂ ਤੱਕ ਤਾਂ ਇਹ ਰਵਾਇਤ ਬਣੀ ਰਹੀ ਤੇ ਇਸ ਪਿੱਛੋਂ ਇਹ 'ਖਾਲਸਾ ਜੀ' ਦੀ ਮਰਿਯਾਦਾ ਬਣ ਗਈ। ਅਰਦਾਸ ਦੀ ਮਹਾਨਤਾ ਬਾਰੇ ਤਾਂ ਸਿੱਖ ਇਤਿਹਾਸ ਵਿੱਚ ਬਹੁਤ ਗੂੜ੍ਹੀ ਪਰੰਪਰਾ ਰਹੀ ਹੈ। ਅਰਦਾਸ ਦੀ ਵਿਸ਼ੇਸ਼ਤਾ ਹੀ ਇਹੋ ਹੈ ਕਿ ਸਿੱਖ ਨੂੰ ਗੁਰੂ ਸਾਹਿਬ ਨੇ ਸਵੈ-ਨਿਰਭਰ ਕੀਤਾ ਹੈ। ਅਜੋਕੇ ਸਮੇਂ ਖਾਲਸਾ ਪੰਥ ਵੱਲੋਂ ਅਰਦਾਸ ਦਾ ਸਰੂਪ ਤੇ ਆਕਾਰ ਨਿਸ਼ਚਿਤ ਕਰ ਦਿੱਤਾ ਗਿਆ ਹੈ। ਅਰਦਾਸ ਵਿੱਚ ਕਈ ਲੋਕ ਵਾਧ, ਘਾਟ ਜਾਂ ਗੁਰਬਾਣੀ ਦੇ ਸ਼ਬਦ ਜੋੜਦੇ ਹਨ, ਜੋ ਮਰਿਯਾਦਾ ਦੇ ਉਲਟ ਹੈ। ਅਰਦਾਸ ਮਨੁੱਖ ਨੂੰ ਦ੍ਰਿੜ੍ਹਤਾ, ਸਵੈ-ਭਰੋਸਾ ਤੇ ਆਤਮਿਕ ਅਨੰਦ ਬਖ਼ਸ਼ਦੀ ਹੈ। ਅਰਦਾਸ ਰਾਹੀਂ ਹੀ ਆਤਮਾ ਤੇ ਪਰਮਾਤਮਾ ਦਾ ਰਿਸ਼ਤਾ ਗੂੜਾ ਅਤੇ ਪੱਕਾ ਹੁੰਦਾ ਹੈ। (8, 9, 30, 31)

## ਅਰਵਿੰਦਰ ਸਿੰਘ ਅਮਨ, ਡਾ

ਡਾ.ਅਮਨ ਦਾ ਜਨਮ ਸ੍ਰ: ਰਣਜੀਤ ਸਿੰਘ ਅਤੇ ਮਾਤਾ ਰਣਜੀਤ ਕੌਰ ਦੇ ਘਰ 7 ਫ਼ਰਵਰੀ 1963 ਨੂੰ ਡਿਗਿਆਨਾ ਕੈਂਪ, ਜੰਮੂ ਵਿੱਚ ਹੋਇਆ। ਵਿਦਿਆ ਐਮ.ਏ, ਐਮ.ਫ਼ਿਲ, ਪੀ.ਐਚ.ਡੀ (ਪੰਜਾਬੀ) ਤੱਕ ਪ੍ਰਾਪਤ ਕੀਤੀ। 1995 ਈ ਤੋਂ ਸ਼ੀਰਾਜਾ (ਦੋ ਮਾਸਿਕ) ਦੀ ਸੰਪਾਦਨਾ ਕੀਤੀ। ਇੱਕ ਪੁਸਤਕ 'ਵਿਅੰਗ ਨਾਟਕਕਾਰ-ਆਤਮਜੀ' (ਆਲੋਚਨਾ) ਪ੍ਰਕਾਸ਼ਿਤ ਹੋ ਚੁੱਕੀ ਹੈ। ਅਜਕਲ੍ਹ ਜੰਮੂ ਕਸ਼ਮੀਰ ਅਕੈਡਮੀ ਦੇ ਐਡੀਸ਼ਨਲ ਸਕਤਰ (ਕ) ਦੀ ਸੇਵਾ ਨਿਭਾ ਰਹੇ ਹਨ।

## ਅਰਵਿੰਦਰ ਸਿੰਘ, ਮਿੱਕੀ

ਸ੍ਰ: ਅਰਵਿੰਦਰ ਸਿੰਘ ਦਾ ਜਨਮ ਸ੍ਰ: ਰੂਪ ਸਿੰਘ ਅਤੇ ਮਾਤਾ ਸਰਬੰਸ ਕੌਰ ਦੇ ਘਰ 15 ਅਗਸਤ 1961 ਨੂੰ ਜੰਮੂ ਵਿੱਚ ਹੋਇਆ। ਐਮ.ਏ ਪਾਸ ਕਰਕੇ ਉਹ ਬਿਜ਼ਨੇਸਮੈਨ ਵਜੋ. ਰੁਚਿੱਤ ਹੋ ਗਏ। ਬਾਅਦ ਵਿੱਚ ਸਿਆਸਤ ਵਿੱਚ ਕੱਦ ਪਏ। ਉਹ ਲੈਜਸਲੇਟਿਉ ਕੌਂਨਸੂਲ ਦੇ 2005 ਤੋਂ ਮੈਂਬਰ ਰਹੇ। ਮਿਨਾਇਰਟੀ ਵਿਭਾਗ, ਜੰਮੂ ਕਸ਼ਮੀਰ ਪ੍ਰਦੇਸ਼ ਕਾਂਗਰਸ ਕਮੇਟੀ ਅਤੇ ਪਿਛਲੇ 25 ਸਾਲਾਂ ਤੋਂ ਕਾਂਗਰਸ ਦੇ ਸਰਗਰਮ ਵਰਕਰ ਹਨ। ਉਹ ਬਹੁਤ ਸਾਰੀਆਂ ਸੰਸਥਾਵਾਂ ਨਾਲ ਵੀ ਜੁੜੇ ਰਹੇ ਹਨ। ਕਈ ਵਰ੍ਹੇ ਲੈਜਸਲੇਟਿਉ ਕੌਂਸਲ ਦੇ ਡਿਪਟੀ ਚੇਅਰਮੈਨ ਵੀ ਰਹੇ ਹਨ।

ਇਨ੍ਹਾਂ ਦੇ ਵੱਡੇ ਭਰਾਤਾ ਸ੍ਰ: ਬਲਬਿੰਦਰ ਸਿੰਘ 9 ਮਾਰਚ 1946 ਨੂੰ ਪੈਦਾ ਹੋਏ ਸਨ। ਉਹ ਬੀ.ਏ, ਐਲ.ਐਲ.ਬੀ ਕਰਕੇ 1972 ਵਿੱਚ ਸਿਆਸਤ ਵਿੱਚ ਕੁੱਦ ਪਏ। ਉਹ 1980 ਵਿੱਚ ਕਈ ਵਰ੍ਹੇ ਕੌਂਸਲਰ ਰਹੇ। 1985 ਵਿੱਚ ਜੰਮੂ ਮੁੰਨਸਪਿਲਟੀ ਦੇ ਐਡਮਿਨਸਟ੍ਰੇਟਰ ਰਹੇ। ਉਹ ਕਈ ਸਮਾਜੀ, ਖੇਡਾਂ, ਸਿਆਸੀ ਸੰਸਥਾਵਾਂ ਨਾਲ ਜੁੜ੍ਹੇ ਸਨ। ਉਹ ਛੋਟੀ ਉਮਰੇ (44 ਸਾਲ) 11 ਮਾਰਚ 1990 ਵਿੱਚ ਅਕਾਲ ਚਲਾਣਾ ਕਰ ਗਏ। ਰਿਹਾੜੀ ਲਾਗੇ ਬਲਬਿੰਦਰ ਚੌਂਕ ਹੈ ਜਿੱਥੇ ਉਨ੍ਹਾਂ ਦਾ ਆਦਮ ਕੱਦ ਬੁੱਤ ਲੱਗਾ ਹੈ।(55)

**ਅਲਮਸਤ, ਭਾਈ**

ਭਾਈ ਅਲਮਸਤ ਜੀ ਦਾ ਜਨਮ 26 ਅਗਸਤ 1553 ਈ ਨੂੰ ਮਾਤਾ ਪ੍ਰਭਾ ਅਤੇ ਪਿਤਾ ਹਰਦਿੱਤ ਗੌਰ ਬ੍ਰਹਾਮਣ ਦੇ ਘਰ ਸ੍ਰੀਨਗਰ (ਕਸ਼ਮੀਰ) ਵਿੱਚ ਹੋਇਆ। ਇਹ ਉਦਾਸੀ 'ਧੂਣੀ' ਸੰਪ੍ਰਦਾਇ ਦੇ ਮੁੱਖੀ ਸਨ। ਇਨ੍ਹਾਂ ਦੇ ਛੋਟੇ ਭਾਈ ਬਾਲੂ ਹਸਨਾ ਸਨ। ਇਨ੍ਹਾਂ ਨੂੰ 'ਆਲੂ' ਵੀ ਆਖਦੇ ਸਨ। 1574 ਈ ਵਿੱਚ ਘਰ ਛੱਡ ਕੇ ਬਾਬਾ ਸ੍ਰੀ ਚੰਦ ਕੋਲ ਡੇਰਾ ਬਾਬਾ ਨਾਨਕ ਆ ਗਏ। ਬਾਬਾ ਸ੍ਰੀ ਚੰਦ ਤੋਂ ਬਾਅਦ ਬਾਬਾ ਗੁਰਦਿੱਤਾ ਜੀ ਦੇ ਚਾਰ ਪ੍ਰਸਿੱਧ ਸੇਵਕਾਂ ਵਿਚੋਂ ਮੁੱਖੀ ਸਨ, ਜਿਨ੍ਹਾਂ ਚਾਰ ਧੂਣੀਆਂ ਦੀ ਸਥਾਪਨਾ ਕੀਤੀ। ਇਨ੍ਹਾਂ ਧੂਣੀਆਂ ਦਾ ਮੁੱਖ ਮੰਤਵ ਦੂਰ ਦੁਰਾਡੇ ਇਲਾਕਿਆਂ ਵਿੱਚ ਸਿੱਖੀ ਦਾ ਪ੍ਰਚਾਰ ਕਰਨਾ ਸੀ।

ਭਾਈ ਅਲਮਸਤ ਜੀ ਇੱਕ ਨੂਰਾਨੀ ਬਿਰਾਤੀ ਵਾਲੇ ਸਾਧੂ ਸਨ ਜੋ 'ਗੋਦੜੀਆ' ਅਤੇ 'ਕਮਲੀਆ' ਨਾਂ ਨਾਲ ਵੀ ਪ੍ਰਸਿੱਧ ਸਨ। ਬਾਬਾ ਗੁਰਦਿਤਾ ਜੀ ਨੇ ਇਨ੍ਹਾਂ ਨੂੰ ਪੁਰੀ (ਉੜੀਸਾ) ਵੱਲ ਪ੍ਰਚਾਰ ਕਰਨ ਲਈ ਭੇਜਿਆ। ਜਦੋਂ ਗੁਰੂ ਤੇਗ ਬਹਾਦਰ ਸਾਹਿਬ 9 ਜੂਨ 1656 ਈ ਕੀਰਤਪੁਰ ਸਾਹਿਬ ਤੋਂ ਪੂਰਬ ਵੱਲ ਧਰਮ ਪ੍ਰਚਾਰ ਲਈ ਗਏ ਤਾਂ ਉਸ ਸਮੇਂ ਬਾਬਾ ਅਲਮਸਤ ਜੀ ਤੇ ਬਾਲੂ ਹਸਨਾ ਵੀ ਉਨ੍ਹਾਂ ਨਾਲ ਹਮਸਫ਼ਰ ਸਨ। 'ਪੁਰੀ' ਵਿੱਚ ਗੁਰੂ ਨਾਨਕ ਸਾਹਿਬ ਦੇ ਚਰਨ ਛੁਹ ਥਾਂ ਮੌਜੂਦ ਸੀ, ਜਿਥੇ ਇਨ੍ਹਾਂ 'ਗੁਰਦੁਆਰਾ ਮੰਗੂ ਮਠ' ਸਥਾਪਤ ਕੀਤਾ। 1633 ਈ ਵਿੱਚ ਨਾਨਕ ਮਤਾ (ਪਹਿਲਾਂ ਗੋਰਖਮਤਾ) ਗਏ ਤੇ ਉਥੇ ਸਿੱਧਾਂ ਜੋਗੀਆਂ ਨੇ ਇਨ੍ਹਾਂ ਨੂੰ ਪ੍ਰੇਸ਼ਾਨ ਕਰ ਕੇ ਧਰਮਪ੍ਰਚਾਰ ਵਿੱਚ ਰੁਕਾਵਟਾਂ ਖੜ੍ਹੀਆਂ ਕੀਤੀਆਂ। ਉਨ੍ਹਾਂ ਸਿਧਾਂ ਨੇ ਪਵਿੱਤਰ 'ਪਿਪਲ' ਦੇ ਦਰਖੱਤ ਨੂੰ ਵੀ ਸਾੜ ਦਿੱਤਾ, ਜਿਸ ਹੇਠ ਗੁਰੂ ਨਾਨਕ ਸਾਹਿਬ ਬੈਠੇ ਸਨ। ਉਹ ਅਸਥਾਨ ਵੀ ਸਿਧਾਂ ਢਾਹ ਦਿਤਾ। ਭਾਈ ਅਲਮਸਤ ਜੀ ਨੇ ਜਦੋਂ ਇਹ ਸੂਚਨਾ ਗੁਰੂ ਹਰਿਗੋਬਿੰਦ ਸਾਹਿਬ ਨੂੰ ਪਹੁੰਚਾਈ ਤਾਂ ਗੁਰੂ ਸਾਹਿਬ ਆਪਣੇ ਸਿੰਘਾਂ 500 ਘੋੜਸਵਾਰਾਂ ਸਮੇਤ ਜੂਨ 1934 ਈ ਨੂੰ ਨਾਨਕ ਮੱਤੇ ਸਿੱਧਾਂ ਨੂੰ ਸੋਧਾ ਲਾਉਣ ਲਈ ਪਹੁੰਚੇ। ਗੁਰੂ ਸਾਹਿਬ ਨੇ ਆਪਣੇ ਕਰ ਕਮਲਾਂ ਨਾਲ ਪਾਣੀ ਵਿੱਚ ਕੇਸਰ ਪਾ ਕੇ ਛਿੱਟੇ ਮਾਰੇ ਤਾਂ 'ਪਿੱਪਲ' ਹਰਾ ਹੋ ਗਿਆ। ਗੁਰੂ ਸਾਹਿਬ ਨੇ ਅਸਥਾਨ ਵੀ ਤਾਮੀਰ ਕੀਤਾ ਅਤੇ ਇੱਕ ਮਹੀਨੇ ਉਥੇ ਠਹਿਰੇ।

ਭਾਈ ਅਲਮਸਤ ਜੀ ਦਾ ਦੇਹਾਂਤ ਨਾਨਕ ਮਤੇ ਵਿੱਚ ਹੀ ਹੋਇਆ। ਉਨ੍ਹਾਂ ਤੋਂ ਬਾਅਦ ਇਸ ਧੂਣੇ ਹੇਠ ਉਦਾਸੀ ਪ੍ਰਚਾਰਕਾਂ ਨੇ ਗੁਰਸਿੱਖੀ ਦਾ ਬੜਾ ਪ੍ਰਚਾਰ ਕੀਤਾ। ਗੁਰੂ ਨਾਨਕ ਸਾਹਿਬ ਪਹਿਲੀ ਉਦਾਸੀ ਸਮੇਂ ਜਿਨ੍ਹਾਂ ਥਾਵਾਂ ਤੇ ਠਹਿਰੇ ਸਨ, ਉਥੇ ਗੁਰਦੁਆਰੇ ਸਥਾਪਤ ਕੀਤੇ। ਇਸ ਧੂਣੇ ਦੇ ਪ੍ਰਚਾਰਕਾਂ ਵਿੱਚੋਂ ਮਖੂ ਚੰਦ, ਮਿਠਾ ਰਾਮ, ਬਾਵਾ ਨੰਦ, ਬਾਵਾ ਨੱਥਾਂ, ਬਾਵਾ ਕ੍ਰਿਪਾਲ ਦਾਸ, ਨਿਰਬਾਣ ਦਾਸ, ਬਾਵਾ ਦਾਸ, ਕਰਣ ਦਾਸ, ਆਤਮ ਦਾਸ, ਗੋਬਿੰਦ ਰਾਮ, ਬਾਵਾ ਨਾਰਾਇਣ ਦਾਸ ਆਦਿ ਖਾਸ ਜ਼ਿਕਰ-ਯੋਗ ਹਨ। (8, 31, 43, 44)

**ਅਲਾਹੁਣੀਆਂ**

'ਅਲਾਹੁਣੀ' ਦੇ ਕੋਸ਼ੀ ਅਰਥ ਸ਼ਲਾਘਾ, ਵੈਣ ਜਾਂ ਉਸਤਤਿ ਹੈ। ਇਹ ਉਹ ਕਾਵਿ-

ਰੂਪ ਹੈ ਜਿਸ ਵਿੱਚ ਗੁਜ਼ਰ ਚੁੱਕੇ ਪ੍ਰਾਣੀ ਦੇ ਗੁਣ ਕਰਮਾਂ ਨੂੰ ਮੋਹਰੀ ਰੱਖ ਕੇ ਜੋ ਗੀਤ ਗਾਇਆ ਜਾਵੇ ਉਸ ਦੀ ਸੰਗਿਆ 'ਅਲਾਹੁਣੀ' ਹੋ ਗਈ। ਇਹੋ ਕਾਰਨ ਹੈ ਕਿ ਇਸ ਨੂੰ ਮਾਤਮੀ ਜਾਂ ਸੋਗੀ ਲੋਕ ਗੀਤ ਦੀ ਸੰਗਿਆ ਦਿੱਤੀ ਜਾਂਦੀ ਹੈ। ਕਈ ਵਿਦਵਾਨਾਂ ਨੇ ਇਸ ਦਾ ਵਰਗੀਕਰਨ ਵੀ ਕੀਤਾ ਹੈ। ਕਈ 'ਨਾਟਕੀ' ਵੰਨਗੀ ਅਤੇ ਕਈ 'ਸਿਆਪਾ' ਵੱਲ ਵੀ ਸੰਕੇਤ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਵਿੱਚ 'ਅਲਾਹੁਣੀਆਂ' ਹੇਠ ਨੌਂ ਸ਼ਬਦ ਅੰਕਿਤ ਹਨ। (33)

## ਅਵਤਾਰ ਸਿੰਘ, ਸੰਤ

ਸੰਤ ਅਵਤਾਰ ਸਿੰਘ ਦਾ ਜਨਮ ਸੰਤ ਮੋਹਰਾ ਸਿੰਘ ਦੇ ਘਰ ਪਿੰਡ ਧੜਿਆ ਬਾਗ (ਪੁਣਛ) ਵਿੱਚ 1865 ਈ ਨੂੰ ਹੋਇਆ। ਸੰਤ ਰਤਨ ਸਿੰਘ ਦੇ ਗੁਰਪੁਰੀ ਸਿਧਾਰਨ ਤੋਂ ਬਾਅਦ ਸਿੱਖ ਸੰਗਤਾਂ ਨੇ ਆਪ ਨੂੰ ਡੇਰੇ ਦੀ ਦਸਤਾਰ ਬੰਨ੍ਹੀ। ਆਪ ਸ੍ਰੀ ਸਾਹਿਬ ਧਾਰਨ ਕਰਕੇ ਜੁਝਾਰੂ ਸੁਭਾਅ ਦੇ ਮਾਲਕ ਸਨ। ਇਹ ਸੰਪ੍ਰਦਾਇਕ ਨੰਗਲੀ ਸਾਹਿਬ ਦੇ ਪਹਿਲੇ ਮੁੱਖੀ ਹੋਏ ਜੋ ਸ਼ਿਕਾਰ ਖੇਡਦੇ ਸਨ। ਆਪ ਚੰਗੇ ਪੜ੍ਹੇ ਲਿਖੇ ਵਿਦਵਾਨ ਸਨ ਅਤੇ ਧਾਰਮਿਕ ਦੌਰੇ ਕਰਦੇ ਰਹਿੰਦੇ ਸਨ। ਕਸ਼ਮੀਰ ਦੇ ਦੌਰੇ ਸਮੇਂ ਬਾਰਾਮੂਲਾ ਵਿਖੇ ਕੁੱਝ ਬਿਮਾਰ ਹੋ ਗਏ। ਸੰਤ ਰਤਨ ਸਿੰਘ ਮੌਂਦੀ ਨੂੰ ਗੱਦੀ ਦਾ ਜਾਂ-ਨਸ਼ੀਨ ਥਾਪ ਕੇ ਦਸਤਾਰ ਤੇ ਮਾਲਾ ਦਿੱਤੀ। 1892 ਈ ਵਿੱਚ ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਵਿੱਚ ਪ੍ਰਲੋਕ ਸਿਧਾਰ ਗਏ। ਜਿਹਲਮ ਦੇ ਕੰਢੇ ਆਪ ਜੀ ਦਾ ਸਸਕਾਰ ਕੀਤਾ ਗਿਆ ਸੀ। (23, 15, 24)

## ਅਵਤਾਰ ਸਿੰਘ ਖਾਲਸਾ

ਭਾਈ ਅਵਤਾਰ ਸਿੰਘ ਖਾਲਸਾ ਦਾ ਜਨਮ ਜੁਲਾਈ 1954 ਜੰਮੂ ਵਿੱਚ ਹੋਇਆ। ਵਿਦਿਆ ਐਲ.ਐਲ.ਬੀ ਅਤੇ ਡੀ.ਬੀ.ਐਮ ਦੀਆਂ ਡਿਗਰੀਆਂ ਹਾਸ਼ਿਲ ਕਰ ਕੇ ਅੰਮ੍ਰਿਤਸਰ ਵਿੱਚ ਐਫ.ਸੀ.ਆਈ ਵਿੱਚ 1978 ਵਿੱਚ ਇਸਪੈਕਟਰ ਲੱਗ ਗਏ। ਕਈ ਵੇਰ ਬਦੇਸ਼ਾਂ ਦੇ ਦੌਰੇ ਵੀ ਕੀਤੇ। ਸਿੱਖ ਸੰਘਰਸ਼ ਦੇ ਮੀਰੇ-ਕਾਰਵਾਂ ਬਾਬਾ ਜਰਨੈਲ ਸਿੰਘ ਅਤੇ ਭਾਈ ਅਮਰੀਕ ਸਿੰਘ ਦੀ ਧੁਰੰਤਰ ਮਿਕਨਾ ਤੀਸੀ ਸ਼ਖਸੀਅਤ ਵੱਲ ਖਿੱਚੇ ਗਏ। 1979 ਵਿੱਚ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਜਥੇਬੰਦੀ ਵਿੱਚ ਸ਼ਾਮਲ ਹੋ ਕੇ ਅਨੰਦਪੁਰ ਸਾਹਿਬ ਦੇ ਕੈਂਪਾਂ ਵਿੱਚ ਸਰਗਰਮੀ ਨਾਲ ਭਾਗ ਲਿਆ। ਧਰਮਯੁੱਧ ਮੋਰਚੇ ਸਮੇਂ ਜੰਮੂ ਤੋਂ ਵੱਡਾ ਜੱਥਾ ਲੈ ਕੇ ਸ਼ਾਮਲ ਹੋਏ। ਏਸ਼ੀਆਈ ਖੇਡਾਂ ਸਮੇਂ ਦਿੱਲੀ ਵਿੱਚ ਸਿੱਖ ਹੱਕਾਂ ਦੀ ਮੰਗਾਂ ਨੂੰ ਸੁੱਚਜੇ ਢੰਗ ਨਾਲ ਪੇਸ਼ ਕਰਨ ਦਾ ਸਿਹਰਾ ਵੀ ਅਵਤਾਰ ਸਿੰਘ ਨੂੰ ਜਾਂਦਾ ਹੈ। ਭਾਈ ਅਵਤਾਰ ਸਿੰਘ, ਭਾਈ ਗੁਰਮੇਜ ਸਿੰਘ ਗੋਜ਼ਾ ਅਤੇ ਦੋ ਸਿੰਘਣੀਆਂ ਨੇ ਹੁਸ਼ਿਆਰੀ ਨਾਲ ਸਟੇਡੀਅਮ ਵਿੱਚ ਪੁੱਜ ਕੇ ਜ਼ੋਰਦਾਰ ਪ੍ਰਦਸ਼ਨ ਕੀਤਾ ਅਤੇ ਸਿੱਖਾਂ ਤੇ ਹੋ ਰਹੇ ਜ਼ੁਲਮਾਂ ਨੂੰ ਸਾਰੇ ਸੰਸਾਰ ਨੂੰ ਜਾਣੂ ਕਰਾਇਆ। ਭਾਈ ਅਵਤਾਰ ਸਿੰਘ ਖਾਲਸਾ ਦੀਆਂ ਪੰਥਕ ਸਰਗਰਮੀਆਂ ਬਾਰੇ ਇੱਕ ਪੂਰੀ ਪੁਸਤਕ ਲਿੱਖੀ ਜਾ ਸਕਦੀ ਹੈ। ਕਈ ਵੇਰਾਂ ਜੇਲ੍ਹਾਂ, ਥਾਨਿਆਂ ਵਿੱਚ ਤਸੀਹੇ ਸਹਿੰਦੇ ਹੋਏ ਚੜ੍ਹਦੀਕਲਾ ਵਿੱਚ ਰਹੇ। ਪੀ.ਐਸ.ਏ ਤਹਿਤ ਵੀ ਬੰਦ ਰਹੇ ਪਰ 1988 ਵਿੱਚ ਰਿਹਾਈ ਹੋਈ।

28 ਦਸੰਬਰ 1991 ਈ ਵਾਲੇ ਦਿਨ ਇਸ ਚਿੰਤਕ ਸੂਰਬੀਰ ਨੂੰ ਕਿਸੇ ਗੁੱਝੀ ਸਾਜਿਸ਼ ਤਹਿਤ ਸ਼ਹੀਦ ਕਰ ਦਿੱਤਾ ਗਿਆ! ਉਨ੍ਹਾਂ ਦੇ ਅੰਤਮ ਸੰਸਕਾਰ ਸਮੇਂ ਵੀਹ ਹਜ਼ਾਰ ਤੋਂ ਵਧੀਕ ਲੋਕ ਸ਼ਾਮਲ ਹੋਏ। ਸਿੱਖ ਪੰਥ ਦਾ ਅਜਿਹਾ ਹੀਰਾ ਕੌਮ ਵਿੱਚ ਕਦੀ ਕਦੀ ਹੀ ਪੈਦਾ ਹੁੰਦਾ ਹੈ। (27)

## ਅਵਤਾਰ ਸਿੰਘ ਚੰਦਨ

ਸ: ਧਿਆਨ ਸਿੰਘ ਅਤੇ ਮਾਤਾ ਸੀਤਾ ਕੌਰ ਦੇ ਘਰ ਸ: ਅਵਤਾਰ ਸਿੰਘ ਚੰਦਨ ਦਾ ਜਨਮ 22 ਅਕਤੂਬਰ 1934 ਨੂੰ ਮੁਜ਼ਫ਼ਰਾਬਾਦ (ਹੁਣ ਪਾਕਿਸਤਾਨ ਕਸ਼ਮੀਰ) ਵਿੱਚ ਹੋਇਆ। ਉਹ ਪੰਜਾਬੀ ਦੇ ਦਰਵੇਸ਼ ਸਟੇਜੀ ਕਵੀ ਸਨ, ਜੋ ਆਮ ਤੌਰ ਤੇ ਰੇਡੀਉ ਅਤੇ ਟੈਲੀਵੀਜ਼ਨ ਤੋਂ ਕਵਿਤਾਵਾਂ ਸੁਣਾ ਕੇ ਕਵੀ ਦਰਬਾਰਾਂ ਦੀ ਜ਼ੀਨਤ ਸਨ। ਉਨ੍ਹਾਂ ਦੀਆਂ ਕਵਿਤਾਵਾਂ ਨੂੰ ਡਾ. ਗੁਲਸ਼ਨ ਨੇ ਇੱਕਠਾ ਕਰਕੇ ਅਕੈਡਮੀ ਦੀ ਸਹਾਇਤਾ ਨਾਲ ਪ੍ਰਕਾਸ਼ਿਤ ਕਰਾਇਆ ਹੈ। ਅਕੈਡਮੀ ਨੇ ਕਿਤਾਬ ਤੇ ਇਨਾਮ ਵੀ ਦਿੱਤਾ ਸੀ। ਇਸ ਕਵੀ ਦਾ ਦੇਹਾਂਤ 10 ਸਤੰਬਰ 2004 ਈ ਨੂੰ ਕਸ਼ਮੀਰ ਵਿੱਚ ਹੋਇਆ।

## ਅਵਤਾਰ ਸਿੰਘ ਸ਼ਾਦ, ਗਿ

ਗਿਆਨੀ ਜੀ ਦਾ ਜਨਮ 1911 ਈ ਨੂੰ ਪਿੰਡ ਭਾਨਤੀਨ (ਪੁਣਛ) ਵਿੱਚ ਹੋਇਆ। ਅੰਮ੍ਰਿਤਸਰ ਤੋਂ ਗਿਆਨੀ ਦੀ ਪ੍ਰੀਖਿਆ ਪਾਸ ਕੀਤੀ। ਇਹ ਪ੍ਰਸਿੱਧ ਕਵੀ ਬਿਸ਼ਨ ਸਿੰਘ ਕ੍ਰੀਟ ਦੇ ਛੋਟੇ ਭਰਾਤਾ ਸਨ। 1940-41 ਈ ਵਿਚ ਸਰਕਾਰੀ ਤਾਲੀਮ ਵਿਭਾਗ ਵਿੱਚ ਉਰਦੂ ਦੇ ਅਧਿਆਪਕ ਦੀ ਨੌਕਰੀ ਕੀਤੀ। ਪੰਜਾਬੀ ਵਿੱਚ ਆਪ ਦੀ ਛੱਪੀ ਪੁਸਤਕਾਂ 'ਪਹਾੜੀ ਗੂੰਜਾਂ' (1954-55) ਹੈ। ਗਿਆਨੀ ਜੀ ਸਿੱਖ ਧਰਮ ਦੇ ਪ੍ਰਚਾਰਕ ਵੀ ਰਹੇ ਖਾਸਕਰ ਡੇਰਾ ਨੰਗਾਲੀ ਸਾਹਿਬ, ਡੇਰਾ ਗੁਫ਼ਾ ਮੁਜ਼ਫਰਾਬਾਦ ਆਦਿ ਨਾਲ। ਇਸ ਕਵੀ ਦਾ ਦੇਹਾਂਤ 2 ਅਗਸਤ 1969 ਈ ਨੂੰ ਹੋਇਆ। (12)

## ਅਸ਼ਟਪਦੀ

ਅਠ ਪਦੇ/ਪਦਿਆਂ ਦੇ ਕਾਵਿ-ਰੂਪ ਨੂੰ ਅਸ਼ਟਪਦੀ ਆਖਦੇ ਹਨ। ਅਧਿਆਤਮਿਕ ਕਾਵਿਧਾਰਾ ਵਿੱਚ ਗੁਰੂ ਕਵੀਆਂ ਨੇ ਇਸ ਦੀ ਖ਼ੂਬ ਵਰਤੋਂ ਕੀਤੀ ਹੈ। ਭਾਰਤੀ ਸਾਹਿਤ ਅਤੇ ਸੰਗੀਤ ਵਿੱਚ ਇਸ ਦਾ ਖ਼ਾਸ ਮੁਕਾਮ ਰਿਹਾ ਹੈ। ਅਸ਼ਟਪਦੀ ਦੇ ਅੱਠ ਪੱਦੇ ਇਕੋ ਛੰਦ ਵਿੱਚ ਵੀ ਹੁੰਦੇ ਹਨ ਅਤੇ ਵੱਖ ਵੱਖ ਵੀ। ਗੁਰੂ ਅਰਜਨ ਸਾਹਿਬ ਦੀ 'ਸੁਖਮਨੀ' ਬਾਣੀ ਵਿੱਚ ਇੱਕੋ ਛੰਦ ਵਾਲੀਆਂ ਅਸ਼ਟਪਦੀਆਂ ਸਾਫ਼ ਦ੍ਰਿਸ਼ਟੀਗੋਚਰ ਹੁੰਦੀਆਂ ਹਨ। ਗੁਰਬਾਣੀ ਵਿੱਚ ਇਸ ਕਾਵਿ-ਰੂਪ ਦਾ ਖ਼ਾਸ ਮੁਕਾਮ ਹੈ। ਅਸ਼ਟਪਦੀ ਦੇ ਮੂਲ ਬਾਰੇ ਵਿਦਵਾਨਾਂ ਦੇ ਵੱਖ ਵੱਖ ਖ਼ਿਆਲ ਹਨ। ਕਈ 'ਅਸ਼ਟਪਦਾ' ਸੰਸਕ੍ਰਿਤ ਦੇ ਸ਼ਬਦ ਦਾ ਮੂਲ ਦਸਦੇ ਹਨ। ਕਈ ਵਿਦਵਾਨ ਇਸ ਨੂੰ ਸ਼ੈਲੀਗਤ ਕਾਵਿ ਰੂਪ ਅਤੇ ਕਈ ਛੰਦਗਤ ਕਾਵਿ-ਰੂਪ ਵੀ ਮੰਨਦੇ ਹਨ। (16)

### ਅਸ਼ਰਫ਼-ਉਲ-ਮਖ਼ਲੂਕਾਤ

ਉੱਤਮ ਜਾਂ ਉੱਚੇ ਨੂੰ ਅਰਬੀ ਵਿੱਚ 'ਅਸ਼ਰਫ਼' ਆਖਦੇ ਹਨ ਅਤੇ ਮਖ਼ਲੂਕ ਦੇ ਬਹੁ-ਵਚਨ ਨੂੰ 'ਮਖ਼ਲੂਕਾਤ' ਆਖਿਆ ਜਾਂਦਾ ਹੈ। ਇਸ ਤਰ੍ਹਾਂ 'ਅਸ਼ਰਫ਼-ਉਲ-ਮਖ਼ਲੂਕਾਤ' ਦੇ ਕੋਸ਼ਗਤ ਅਰਥ (ਰੱਬੀ) ਰਚਨਾਵਾਂ ਵਿਚੋਂ ਸਭ ਤੋਂ ਉੱਤਮ ਬਣਦੇ ਹਨ। ਸਾਹਿਤ ਵਿੱਚ ਇਹ ਸ਼ਬਦ ਆਮ ਵਰਤਿਆ ਜਾਂਦਾ ਹੈ। 'ਮਨੁੱਖ' ਰੱਬ ਦੁਆਰਾ ਰਚੇ ਗਏ ਸਭ ਜੀਵਾਂ ਤੋਂ ਸਰਬੋਤਮ ਮੰਨਿਆ ਜਾਂਦਾ ਹੈ।

### ਆਇਆ ਸਿੰਘ, ਬਾਗੀ

ਸ੍ਰ: ਆਇਆ ਸਿੰਘ ਇੱਕ ਗਰੀਬ ਪਰਿਵਾਰ ਨਾਲ ਸੰਬਧ ਰੱਖਦੇ ਸਨ। ਇਸੇ ਕਾਰਨ ਇਹ ਤਾਲੀਮ ਹਾਸ਼ਲ ਕਰਨ ਤੋਂ ਵੀ ਵਾਂਜੇ ਰਹੇ। ਆਪਣੇ ਸਿੱਖ ਭਾਈਚਾਰੇ ਬਾਰੇ ਬੜੇ ਫ਼ਿਕਰਮੰਦ ਰਹਿੰਦੇ ਸਨ, ਜਿਸ ਕਾਰਨ ਉਨ੍ਹਾਂ ਨੂੰ ਸਿਆਸਤ ਵਿੱਚ ਸਰਗਰਮ ਹੋਣਾ ਪਿਆ। ਉਹ ਕਾਫ਼ੀ ਵਰ੍ਹੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਰਹੇ। ਇੱਕ ਚੰਗੇ ਵੱਕਤਾ ਹੋਣ ਦੇ ਨਾਤੇ ਉਹ ਨੇਕ ਸੁਭਾਅ ਦੇ ਇਨਸਾਨ ਸਨ। ਉਨ੍ਹਾਂ ਨੇ ਮਟਨ ਮੋਰਚੇ ਵਿੱਚ ਬੜੀ ਸਰਗਰਮੀ ਨਾਲ ਹਿੱਸਾ ਲਿਆ।

### ਆਸਾ

ਪੰਜਾਬ ਦਾ ਪ੍ਰਸਿੱਧ ਲੋਕ ਰਾਗ, ਜੋ ਸੰਪੂਰਣ ਜਾਤ ਵਾਲਾ ਹੈ। ਇਹ ਅੰਮ੍ਰਿਤ ਵੇਲੇ ਗਾਇਆ ਜਾਂਦਾ ਹੈ ਪਰ ਕਈ ਵਿਦਵਾਨ ਰਾਤ ਦੇ ਦੂਜੇ ਪਹਿਰ ਗਾਇਨ ਕਰਨ ਵੱਲ ਸੰਕੇਤ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਦਾ ਰਾਗਬੱਧ ਬਾਣੀ ਵਿੱਚ ਚੌਥਾ ਸਥਾਨ ਆਉਂਦਾ ਹੈ। ਬਹੁਤ ਸਾਰੇ ਬਾਣੀਕਾਰਾਂ ਨੇ ਇਸ ਰਾਗ ਵਿੱਚ ਬਾਣੀ ਉਚਾਰਨ ਕੀਤੀ ਹੈ।

ਗੁਰੂ ਨਾਨਕ ਸਾਹਿਬ ਨੇ ਇਸੇ ਰਾਗ ਵਿੱਚ 'ਆਸਾ ਕੀ ਵਾਰ' ਉਚਾਰਨ ਕੀਤੀ ਹੈ ਜੋ ਅੰਕ 462-475 ਤੱਕ ਅੰਕਿਤ ਹੈ। 'ਆਸਾ ਕੀ ਵਾਰ' ਗੁਰਦੁਆਰਿਆਂ/ਦੀਵਾਨਾਂ/ਮੰਗਲਮਈ ਕਾਰਜਾਂ ਵਿੱਚ ਅੰਮ੍ਰਿਤ ਵੇਲੇ ਗਾਉਣ ਦਾ ਵਿਧਾਨ ਹੈ। ਇਸ ਵਾਰ ਵਿੱਚ 24 ਪਾਉੜੀਆਂ ਹਨ, ਜਿਨ੍ਹਾਂ ਨਾਲ 59 ਸਲੋਕ ਦਰਜ ਹਨ। ਗੁਰੂ ਅਰਜਨ ਸਾਹਿਬ ਨੇ ਇਸ ਵਾਰ ਨੂੰ 'ਟੁੰਡੇ ਅਸਰਾਜੇ ਦੀ ਧੁੰਨੀ ਗਾਵਣੀ' ਦੀ ਹਦਾਇਤ ਕੀਤੀ ਹੈ। ਇਹ ਵਾਰ ਸਾਧ-ਸੰਗਤ ਲਈ ਹਮੇਸ਼ਾਂ ਪ੍ਰੇਰਨਾ ਦੇ ਸ੍ਰੋਤ ਦੇ ਰੂਬਰੂ ਅਗਵਾਈ ਦੇ ਕੇ ਆਤਮਿਕ ਜ਼ਿੰਦਗੀ ਲਈ ਉਤਸ਼ਾਹ ਜਨਕ ਰਹੀ ਹੈ। (16, 44)

### ਆਸਾ ਸਿੰਘ, ਭਾਈ

ਭਾਈ ਆਸਾ ਸਿੰਘ ਦਾ ਜਨਮ ਫ਼ਰਵਰੀ 1883 ਈ ਨੂੰ ਪਿੰਡ ਬਦਰਾਹ ਬਾਲਾ (ਦੀਦਾਰਪੁਰਾ) ਸ੍ਰ: ਜਵਾਲਾ ਸਿੰਘ ਅਤੇ ਮਾਤਾ ਨਰੈਣ ਕੌਰ ਦੇ ਘਰ ਹੋਇਆ। ਬਚਪਨ ਤੋਂ ਹੀ ਆਸਾ ਸਿੰਘ ਗੁਰੂ ਘਰ ਦੇ ਪ੍ਰੇਮੀ ਹੋ ਕੇ ਗੁਰਮੁਖੀ ਆਪਣੇ ਮਾਮੇ ਸ੍ਰ: ਗੋਕਲ ਸਿੰਘ ਅਤੇ ਚਾਚ ਦੌਲਾ ਸਿੰਘ ਕੋਲੋਂ ਸਿੱਖੀ। 1896-97 ਵਿੱਚ ਅੰਮ੍ਰਿਤਸਰ ਜਾ ਕੇ ਸੰਤ ਨੈਚਲ ਸਿੰਘ ਕੋਲੋਂ ਕੀਰਤਨ, ਸਥਾਂ ਆਦਿ ਗ੍ਰੰਥਾਂ ਦੀ ਲੈ ਕੇ ਸੰਤ ਮਿਸ਼ਰਾ ਸਿੰਘ ਦੇ ਡੇਰੇ ਅੰਮ੍ਰਿਤਸਰ ਰਹੇ।

ਕਸ਼ਮੀਰ ਵਾਪਸ ਆ ਕੇ ਕਈ ਵਰ੍ਹੇ ਸ੍ਰ: ਸੰਤ ਸਿੰਘ ਸਰਨਾ ਦੇ ਗੁਰਦੁਆਰੇ (ਅਜੋਕਾ: ਗੁਰਦੁਆਰਾ ਸਿੰਘ ਸਭਾ, ਬਾਰਾਮੂਲਾ) ਗ੍ਰੰਥੀ ਨਿਯੁਕਤ ਹੋਏ। ਚੀਫ਼ ਖਾਲਸਾ ਦੀਵਾਨ ਵਾਲੇ ਸ੍ਰ: ਹਰਬੰਸ ਸਿੰਘ ਅਟਾਰੀ ਵਾਲੇ ਆਪ ਤੋਂ ਬਾਣੀ ਦੀ ਸਿੱਖਿਆ ਲੈਂਦੇ ਸਨ।

ਗੁਰਦੁਆਰਾ ਸੁਧਾਰ ਲਹਿਰ ਵਿੱਚ ਕਾਫ਼ੀ ਕੰਮ ਕੀਤਾ ਅਤੇ ਜੇਲ੍ਹ ਯਾਤਰਾ ਵੀ ਕੀਤੀ। ਕਈ ਵਰ੍ਹੇ ਸ੍ਰੀਨਗਰ ਗੁਰਦੁਆਰਾ ਸਿੰਘ ਸਭਾ ਵਿੱਚ ਸੇਵਾ ਨਿਭਾਈ ਅਤੇ ਕਈ ਬੱਚੇ-ਬੱਚੀਆਂ ਨੂੰ ਗੁਰਬਾਣੀ ਦੀ ਪੜ੍ਹਾਈ ਵਿੱਚ ਪ੍ਰਪੱਕ ਕੀਤਾ। ਕੁੱਝ ਵਰ੍ਹੇ ਰਾਵਲਪਿੰਡੀ ਵਿੱਚ ਸਿੱਖੀ ਦਾ ਪ੍ਰਚਾਰ ਕੀਤਾ। 1961-62 ਈ ਵਿੱਚ ਚੀਨ ਯੁੱਧ ਸਮੇਂ ਇਨ੍ਹਾਂ ਦਾ ਸਪੁੱਤਰ ਸ੍ਰ: ਦੀਦਾਰ ਸਿੰਘ ਸ਼ਹੀਦ ਹੋ ਗਿਆ ਅਤੇ ਸਰਕਾਰ ਨੇ ਪਿੰਡ ਦਾ ਨਾਂ 'ਦੀਦਾਰ ਪੁਰਾ' ਰੱਖ ਦਿੱਤਾ। ਅੰਤਮ ਸਮੇਂ ਗੁਰੂ ਗ੍ਰੰਥ ਸਾਹਿਬ ਤੋਂ ਹੁਕਮਨਾਮਾ ਲੈ ਕੇ 21 ਫ਼ਰਵਰੀ 1978 ਈ ਨੂੰ ਗੁਰਪੁਰੀ ਸਿਧਾਰ ਗਏ। (ਦੇਖੋ: ਬੰਸਾਵਲੀ-18) (24)

## ਆਸਾਵਰੀ

ਇੱਕ ਸੰਪੂਰਣ ਜਾਤ ਦੀ ਰਾਗਨੀ, ਜੋ ਗੁਰੂ ਗ੍ਰੰਥ ਸਾਹਿਬ ਵਿੱਚ ਆਸਾ ਰਾਗਨੀ ਵਿੱਚ ਰਲਾ ਕੇ ਲਿਖੀ ਗਈ ਹੈ। ਸੂਰਜ ਚੜ੍ਹਨ ਤੋਂ ਪਹਿਰ ਸਮੇਂ ਤੱਕ ਇਸ ਦੇ ਗਾਇਨ ਦਾ ਵਿਧਾਨ ਹੈ। ਦੇਸ਼ ਅਤੇ ਜਾਤੀ ਮਤਭੇਦ ਕਰ ਕੇ ਬਹੁਤਿਆਂ ਨੇ 'ਆਸਾਵਰੀ' ਨੂੰ ਭੈਰਵ ਅਤੇ ਭੈਰਵੀ ਠਾਟ ਤੇ ਗਾਉਣਾ ਭੀ ਮੰਨਿਆ ਹੈ।

## ਆਤਮ-ਕਥਾ

ਅੰਗਰੇਜੀ ਦੇ ਸ਼ਬਦ 'ਆਟੋਬਾਇਗ੍ਰਾਫ਼ੀ' ਦਾ ਸਮਾਨਾਰਥਕ ਹੈ ਅਤੇ ਸਾਹਿਤੱਕ ਵੰਨਗੀ ਕਰ ਕੇ, ਸਾਹਿਤੱਕ ਖੇਤਰ ਵਿੱਚ ਆਤਮ-ਕਥਾ ਜਾਂ ਸੈ-ਜੀਵਨੀ ਆਖਿਆ ਜਾਂਦਾ ਹੈ। ਇਸ ਵਿੱਚ ਲੇਖਕ ਆਪਣੀ ਜੀਵਨ ਨੂੰ ਅੰਕਿਤ ਕਰਦਾ ਹੈ। ਇਸ ਦੀਆਂ ਸ਼ੈਲੀਗਤ ਵਿਸ਼ੇਸ਼ਤਾਵਾਂ ਵਿਚੋਂ ਕੁੱਝ ਇਸ ਤਰ੍ਹਾਂ ਹਨ:

(੧) ਇਸ ਵਿਚਲਾ ਬਿਆਨ ਹਮੇਸ਼ਾ ਉੱਤਮ ਪੁਰਸ਼ ਵਿੱਚ ਹੁੰਦਾ ਹੈ।
(੨) ਹਰ ਘਟਨਾ/ਵਾਰਦਾਤ ਵਿੱਚ ਲੇਖਕ ਹਿੱਸਾ ਲੈਂਦਾ ਹੈ।
(੩) ਲੇਖਕ ਆਪਣੇ ਸਮੇਂ, ਸਥਾਨ ਅਤੇ ਦੇਸ਼ ਦੀਆਂ ਰਾਜਨੀਤਕ, ਸਮਾਜਕ ਅਤੇ ਧਾਰਮਿਕ ਪ੍ਰਸਥਿਤੀਆਂ, ਸੰਸਕ੍ਰਿਤਕ ਪ੍ਰਸਥਿਤੀਆਂ ਨੂੰ ਬਾ-ਖ਼ੂਬੀ ਬਿਆਨ ਕਰਦਾ ਹੈ।
(੪) ਆਪਣੀਆਂ ਰੁਚੀਆਂ ਅਤੇ ਅਰੁਚੀਆਂ ਨੂੰ ਅੰਕਿਤ ਕਰਦਾ ਹੈ।
(੫) ਆਪਣੇ ਆਦਰਸ਼ ਨੂੰ ਬਿਆਨ ਕਰਦਾ ਹੈ।
(੬) ਆਪਣੇ ਖ਼ਾਨਦਾਨ/ਪਿਛੋਕੜ ਨੂੰ ਕਲਮਬੰਦ ਕਰਦਾ ਹੈ।
(੭) ਸ਼ੈਲੀ ਆਮ ਤੌਰ ਤੇ ਬਿਆਨੀਆਂ/ਵਿਅਕਤੀਗਤ ਹੁੰਦੀ ਹੈ।
(੮) ਇਹ ਗੱਦ ਅਤੇ ਪੱਦ ਦੋਹਾਂ ਵਿੱਚ ਲਿਖੀ ਹੁੰਦੀ ਹੈ।

ਪੰਜਾਬੀ ਵਿੱਚ ਸੈ-ਜੀਵਨੀਆਂ ਵੀ ਪ੍ਰਕਾਸ਼ਿਤ ਹੋਈਆਂ ਹਨ। (3)

## ਆਤਮਜੀਤ ਸਿੰਘ

ਸ੍ਰ: ਆਤਮਜੀਤ ਸਿਘ ਦਾ ਜਨਮ 27 ਜਨਵਰੀ 1932 ਨੂੰ ਹੋਇਆ। ਦਸਵੀਂ

ਪਾਸ ਕਰਕੇ ਜੰਮੂ ਕਸ਼ਮੀਰ ਮਲੈਸ਼ੀਆ ਵਿੱਚ 1948 'ਚ ਭਰਤੀ ਹੋ ਗਿਆ। ਉਹ ਸੀ.ਪੀ.ਆਈ ਲਖਨਊ ਨਾਲ ਸੰਬੰਧਤ ਰਿਹਾ। 1949-53 ਤੱਕ ਦਿੱਲੀ ਸੰਸਥਾਂ ਨਾਲ ਜੁੜਿਆ ਰਿਹਾ। ਕਈ ਵਰ੍ਹੇ ਹਫ਼ਤਾਵਾਰੀ 'ਨਵੀਂ ਲਹਿਰ' ਅਤੇ 'ਲੋਕ ਆਵਾਜ਼' ਪਰਚੇ ਕੱਢਦਾ ਰਿਹਾ। ਫ਼ਿਰ ਬਾਅਦ ਵਿੱਚ 'ਕਰਵਾਨ-ਹਿਆਤ' ਸ਼ੁਰੂ ਕੀਤਾ। ਕਾਫ਼ੀ ਵਰ੍ਹੇ ਜੰਮੂ ਖਿੱਤੇ ਦੇ ਸੀ.ਪੀ.ਆਈ ਦੇ ਸਕੱਤਰ ਰਹੇ। ਇਨ੍ਹਾਂ ਦਾ ਵਿਆਹ ਜਸਵੰਤ ਸਿੰਘ ਰਾਹੀਂ ਦੀ ਬੇਟੀ ਸੁਖਬੀਰ ਕੌਰ ਨਾਲ ਹੋਇਆ, ਜੋ ਪੰਜਾਬੀ ਕਹਾਣੀਕਾਰ ਹੈ।

## ਆਤਮਾ

ਆਤਮਾ ਸ਼ਬਦ ਅਤ੍ ਧਾਤੂ (ਲਗਾਤਾਰ ਚਲਣਾ) ਜਾਂ ਆਪ੍ ਧਾਤੂ (ਵਿਆਪਕ ਹੋਣਾ) ਤੋਂ ਬਣਿਆ ਹੈ। ਇਸ ਦੀ ਗਤੀਸ਼ੀਲਤਾ ਜਾਂ ਸਮਸਤ ਵਸਤੂਆਂ ਵਿੱਚ ਵਿਦਮਾਨ ਹੋਣ ਕਾਰਨ ਹੀ ਇਸ ਨੂੰ 'ਆਤਮਾ' ਕਿਹਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਪਰਮਾਤਮਾ ਦੇ ਨਾਲ-ਨਾਲ ਕਿਤੇ-ਕਿਤੇ 'ਆਤਮਾ' ਦਾ ਨਿਰੂਣ ਵੀ ਹੋਇਆ, ਪਰ ਇਤਨੀ ਅਧਿਕ ਮਾਤ੍ਰਾ ਵਿੱਚ ਨਹੀਂ, ਜਿਤਨਾ ਆਤਮਾ ਦੇ ਮਾਇਆ ਆਛਾਜਿਤ ਸਰੂਪ 'ਜੀਵਾਤਮਾ' ਦਾ ਹੋਇਆ ਹੈ। ਆਤਮਾ ਦੇ ਸਰੂਪ ਰਿਗਵੇਦ, ਉਪਨਿਸ਼ਦਾ ਆਦਿ ਵਿੱਚ ਵੀ ਅੰਕਿਤ ਹਨ। ਗੁਰਮਤਿ ਵਿੱਚ ਆਤਮ-ਵਿਚਾਰ ਅਤੇ ਆਤਮ ਗਿਆਨ ਉੱਤੇ ਬਹੁਤ ਬਲ ਦਿੱਤਾ ਗਿਆ ਹੈ। ਗੁਰਬਾਣੀ ਅਨੁਸਾਰ ਆਮਤਾ ਪਰਮਾਤਮਾ ਦਾ ਹੀ ਅੰਸ ਹੈ। ਗੁਰਬਾਣੀ ਵਿੱਚ ਆਤਮਾ ਲਈ 'ਤੰਤ' 'ਸੋਹੰ' ਆਦਿ ਵਰਤੇ ਗਏ ਹਨ। (2, 3, 44)

## ਆਤਮਾ ਸਿੰਘ

ਸ੍ਰ: ਆਤਮਾ ਸਿੰਘ ਦਾ ਜਨਮ ਪਿੰਡ ਸ਼ਾਲਕੋਟ (ਕਸ਼ਮੀਰ) ਵਿੱਚ ਹੋਇਆ। ਸਿੱਖ ਰਾਜ ਦੇ ਸਮੇਂ ਇਹ ਫ਼ੌਜ ਵਿੱਚ ਮੁਲਾਜ਼ਮ ਸਨ। ਬਾਅਦ ਵਿੱਚ ਮਹਾਰਾਜਾ ਗੁਲਾਬ ਸਿੰਘ ਦੀ ਫ਼ੌਜ ਵਿੱਚ ਰਹਿ ਕੇ ਗਲਗਿਤ ਦੀ ਲੜਾਈ ਵਿੱਚ ਸ਼ਹੀਦੀ ਪ੍ਰਾਪਤ ਕੀਤੀ ਸੀ। ਇਨ੍ਹਾਂ ਦਾ ਬੇਟਾ ਸ੍ਰ: ਜਗਤ ਸਿੰਘ ਨੰਗਲੀ ਵਾਲੇ ਸੰਤਾਂ ਦਾ ਮੁਖਤਾਰ ਕਰਦਾਰ ਸੀ। ਸ਼ਾਲਕੋਟ ਵਾਲੀ ਜਾਗੀਰ ਦਾ ਪ੍ਰਬੰਧ ਇਨ੍ਹਾਂ ਦੇ ਹੱਥ ਸੀ। ਇਨ੍ਹਾਂ ਦੇ ਬੇਟੇ ਸ੍ਰ: ਗਿਆਨ ਸਿੰਘ ਵੀ ਸੰਤਾਂ ਦੇ ਮੋਹਤਬਰ ਨੀਯਤ ਹੋਏ। (ਦੇਖੋ: ਬੰਸਾਵਲੀ-19) (24)

## ਆਮੀਨ

ਇਹ ਸ਼ਬਦ ਹੀਬਰੀਊ ਭਾਸ਼ਾ ਤੋਂ ਆਇਆ ਹੈ। ਰਜ਼ਾਮੰਦੀ ਦਾ ਸੂਚਕ ਵਜੋਂ ਅਰਦਾਸ ਦੇ ਅਖ਼ੀਰ ਵਿੱਚ ਅੰਕਿਤ ਕੀਤਾ ਜਾਂਦਾ ਹੈ। ਕੁਰਾਨ ਸ਼ਰੀਫ਼ ਦੇ ਪਹਿਲੇ ਸਿਪਾਰੇ ਦੇ ਅੰਤ ਵਿੱਚ ਸਦਾ ਇਸ ਨੂੰ ਸ਼ੁਸ਼ੋਭਿਤ ਕੀਤਾ ਜਾਂਦਾ ਹੈ।

## ਆਰਟੀਕਲ

ਅਖ਼ਬਾਰ-ਨਵੀਸੀ ਵਿੱਚ ਇਸ ਸ਼ਬਦ ਦਾ ਪ੍ਰਯੋਗ ਬਹੁਤ ਹੁੰਦਾ ਹੈ। ਮੂਲ ਰੂਪ ਵਿੱਚ ਇਹ ਅੰਗਰੇਜ਼ੀ ਭਾਸ਼ਾ ਦਾ ਸ਼ਬਦ ਹੈ ਪਰ ਸੁਦੇਸ਼ੀ-ਭਾਸ਼ਾਵਾਂ ਵਿੱਚ ਆਮ ਵਰਤਿਆਂ ਜਾਂਦਾ ਹੈ। ਖ਼ਾਸ ਵਿਸ਼ੇ, ਘਟਨਾ ਜਾਂ ਵਿਚਾਰ ਨੂੰ ਲਿੱਖ ਕੇ ਕਿਸੇ ਅਖ਼ਬਾਰ/ਮਗਜ਼ੀਨ ਵਿੱਚ ਛਾਪਿਆ ਜਾਵੇ ਤਾਂ ਉਹ 'ਆਰਟੀਕਲ' ਅਖਵਾਉਂਦਾ ਹੈ। ਇਸ ਦੀਆਂ ਕਈ ਸੀਮਾਵਾਂ ਹਨ।

### ਆਰਤੀ

ਉਸਤੱਤ ਜਾਂ ਤਾਰੀਫ਼ ਦੇ ਗੀਤ ਨੂੰ ਆਰਤੀ ਆਖਦੇ ਹਨ। ਕਈ ਵਿਦਵਾਨਾਂ ਨੇ 'ਆਰਤੀ' ਸ਼ਬਦ ਦਾ ਮੂਲ ਸੰਸਕ੍ਰਿਤ ਦੇ 'ਆਰਾਤ੍ਰਿਕ' ਤੋਂ ਮੰਨਿਆ ਹੈ। ਆਰਤੀ ਅਸਲ ਵਿੱਚ ਕਿਸੇ ਦੇਵਤੇ ਦੀ ਮੂਰਤੀ ਅੱਗੇ ਜਾਂ ਪੂਜਨੀਕ ਹਸਤੀ ਸਾਹਵੇਂ ਖਲੋ ਕੇ ਪੂਜਾ ਕਰਨਾ, ਦੀਵੇ ਫ਼ੇਰਨੇ ਆਦਿ। 'ਆਰਤ੍ਰਿਕ' ਨਾਂ ਇਸ ਲਈ ਵੀ ਹੈ। ਕਿਉਂਕਿ ਆਰਤੀ ਦਿਨੇ ਵੀ ਕੀਤੀ ਜਾਂਦੀ ਹੈ। ਕਈ ਵਿਦਵਾਨਾਂ ਨੇ 'ਆਰਤ' ਸੰਸਕ੍ਰਿਤ ਦੇ ਸ਼ਬਦ ਤੋਂ ਵੀ ਇਸ ਦੀ ਹੋਂਦ ਮੰਨੀ ਹੈ, ਜਿਸ ਦਾ ਭਾਵ ਹੈ ਦੁਖ-ਪੂਰਣ ਜਾਂ ਆਜਿਜ਼ੀ ਦੇ ਸੁਰ ਵਿੱਚ ਇਸ਼ਟ-ਦੇਵ ਤੋਂ ਮੰਗਲ ਕਾਮਨਾ ਕਰਨੀ। ਗੁਰੂ ਨਾਨਕ ਸਾਹਿਬ ਨੇ ਰਾਗ ਧਨਾਸਰੀ ਵਿੱਚ 'ਆਰਤੀ' ਦਾ ਪੂਰਾ ਸ਼ਬਦ ਉਚਾਰਨ ਕੀਤਾ ਹੈ, ਜਿਸ ਵਿੱਚ ਪਰੰਪਰਿਕ ਗੀਤ ਨੂੰ ਫ਼ਜ਼ੂਲ ਦੀ ਰੀਤ ਸਮਝ ਕੇ 'ਆਰਤੀ' ਦੇ ਨਵੀਨ ਸੰਕਲਪ ਰਾਹੀਂ ਕਾਦਰ ਦੀ ਕੁਦਰਤ ਦਾ ਬਿੰਬਾਤਮਿਕ ਪੈਰਾਡਾਇਮ ਪੇਸ਼ ਕਰਕੇ ਮਹਿਮਾ ਗਾਇਨ ਕੀਤੀ ਹੈ।

ਸਿੱਖਾਂ ਵਿੱਚ 'ਆਰਤੀ' ਜਾਂ 'ਆਰਤੀ ਸੋਹਿਲਾ' ਪੜ੍ਹਨ ਦੀ ਪ੍ਰਾਚੀਨ ਰੀਤ ਹੈ। ਕਈ ਵੇਰਾਂ ਇਨ੍ਹਾਂ ਦੋਵਾਂ ਨੂੰ ਇਕੱਠੇ ਪੜ੍ਹਨ ਕਾਰਨ 'ਆਰਤੀ ਸੋਹਿਲਾ' ਵੀ ਕਿਹਾ ਜਾਂਦਾ ਹੈ। (8, 16)

### ਆਦਿ ਗ੍ਰੰਥ

'ਆਦਿ ਗ੍ਰੰਥ' ਗੁਰੂ ਗ੍ਰੰਥ ਸਾਹਿਬ ਦਾ ਇੱਕ ਨਾਮਾਂਤਰ ਹੈ। ਇਸ ਨੂੰ ਮੁਢੱਲਾ ਜਾਂ ਪਹਿਲਾ ਗ੍ਰੰਥ ਵੀ ਕਿਹਾ ਜਾਂਦਾ ਹੈ। 'ਆਦਿ ਗ੍ਰੰਥ' ਦੀ ਸ਼ਬਦਾਵਲੀ ਸਭ ਤੋਂ ਪਹਿਲਾ 'ਬੰਸਾਵਲੀ ਨਾਮਾ ਦਸਾਂ ਪਾਤਿਸ਼ਾਹੀਆਂ ਕਾ' ਦੇ ਚੌਦਵੇਂ ਚਰਣ (ਵੇਖੋ ੨੬੬,੨੬੭,੨੬੮) ਵਿੱਚ ਆਈ ਹੈ। 'ਆਦਿ ਗ੍ਰੰਥ' ਨੂੰ ਛੋਟੇ ਗ੍ਰੰਥ ਤੋਂ ਨਿਖੇੜਨ ਲਈ, ਜੋ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿੱਚ ਤਿਆਰ ਹੋਇਆ ਸੀ, ਛਿੱਬਰ ਨੇ 'ਆਦਿ ਗ੍ਰੰਥ' ਨਾਂ ਦੀ ਵਰਤੋਂ ਕੀਤੀ ਸੀ। ਇਸ ਨਾਂ ਦੀ ਵਰਤੋਂ ਦਾ ਬਹੁਤਾ ਪ੍ਰਚਲਨ 'ਦਸਮ-ਗ੍ਰੰਥ' ਦੀਆਂ ਬੀੜਾਂ ਛਪਣ ਉਪਰੰਤ, ਉਸ ਤੋਂ ਗੁਰੂ ਗ੍ਰੰਥ ਸਾਹਿਬ ਨੂੰ ਨਿਖੇੜਨ ਲਈ ਹੋਣ ਲੱਗਾ। ਇਹ ਨਾਂ ਵੀ ਹੁਣ ਕਾਫ਼ੀ ਪ੍ਰਚਲਿਤ ਹੋ ਗਿਆ ਹੈ ਵਿਸਥਾਰ ਲਈ ਵੇਖੋ 'ਗੁਰੂ ਗ੍ਰੰਥ ਸਾਹਿਬ' ਇਦਾਰਾਜ਼। (8, 20, 31, 44)

### ਅਧਿਆਤਮਵਾਦ

ਦਰਸ਼ਨ ਦੀ ਮੁਢੱਲੀ ਧਾਰਾ ਦੀਆਂ ਜੜ੍ਹਾਂ ਧਰਮ ਵਿੱਚ ਸਮਾਈਆਂ ਹੋਈਆਂ ਹਨ। ਇਹ ਉਹ ਸਿਧਾਂਤ ਹੈ ਜਿਸ ਵਿੱਚ ਮਨੁੱਖੀ ਆਤਮਾ ਤੋਂ ਉਪਰ ਹੋਰ ਪਰਮ-ਆਤਮਾ (ਪਰਮਾਤਮਾ) ਵੀ ਹੈ ਜੋ ਅਗੋਚਰ ਹਸਤੀ ਹੈ, ਪਰ ਮਾਨਵ ਆਤਮਾ ਦੁਆਰਾ ਉਸ ਪਰਮ-ਆਤਮਾ ਨੂੰ ਮਿਲਿਆ ਜਾ ਸਕਦਾ ਹੈ। ਸੋ ਅਧਿਆਤਮਵਾਦ ਵਿੱਚ ਪਰਮਾਤਮਾ ਤੇ ਆਤਮਾ ਦੇ ਸਰੂਪਾਂ ਦਾ ਦਾਰਸ਼ਨਿਕ ਨਿਰਣਾ ਦੇ ਰੂ ਬ ਰੂ ਦੋਹਾਂ ਦੇ ਸੰਜੋਗ ਦੇ ਸਾਧਨ ਵੀ ਕੇਂਦਿਰਤ ਹੁੰਦੇ ਹਨ। ਅਸਲ ਵਿਚ ਇਹੋ ਪਰਮ ਸ਼ਕਤੀ ਜਵੀਨ ਪ੍ਰਵਾਹ ਦੀ ਚਾਲਕ ਸੀ। ਇਸ ਪਰਮ, ਸ਼ਕਤੀ ਨੂੰ ਸ਼ਾਖਮਤ ਵਾਲੇ 'ਪੁਰਸ਼' ਬੋਧੀ 'ਸ਼ੂਨਯ' ਜੋਗਮਤੀ 'ਈਸ਼ਵਰ' ਸ਼ੈਵ ਮੱਤ ਵਾਲੇ 'ਸ਼ਿਵ' ਜੈਨੀ 'ਅਰਹਤ' ਮੀਮਾਂਸਾ ਵਾਲੇ 'ਕਰਮ' ਮੁਸਲਮਾਨ 'ਅੱਲਾ' ਆਦਿ

ਨਾਵਾਂ ਨਾਲ ਪੁਕਾਰਦੇ ਹਨ। ਅਧਿਆਤਮਵਾਦ ਅਨੁਸਾਰ ਸਮੂਰਤ ਅਤੇ ਅਮੂਰਤ ਦੋ ਜਗਤ ਹਨ। ਈਸ਼ਵਰ ਅਤੇ ਆਤਮਾ ਦੇ ਆਪਸੀ ਮੋਹ ਦਾ ਪ੍ਰਗਟਾਵਾ ਹੀ ਅਧਿਆਤਮਵਾਦ ਹੈ। ਇਸ ਉੱਪਰ ਵਿਸ਼ਵਾਸ਼ ਰੱਖਣ ਵਾਲੇ ਨੂੰ 'ਅਧਿਆਤਮਵਾਦੀ' ਆਖਿਆ ਜਾਂਦਾ ਹੈ। (30, 31)

## ਅਧਿਆਇ

ਜਦੋਂ ਵੀ ਕਿਸੇ ਵਾਰਤਾ/ਕਥਾ ਨੂੰ, ਇਸ ਦੀ ਲੰਬਾਈ, ਘਟਨਾਵਾਂ, ਪ੍ਰਸਥਿਤੀਆਂ ਅਤੇ ਇਸ ਦੇ ਉਤਰਾ ਚੜ੍ਹਾ ਅਨੁਸਾਰ ਭਾਗਾਂ ਵਿੱਚ ਵੰਡਿਆ ਜਾਂਦਾ ਹੈ, ਉਸ ਨੂੰ'ਅਧਿਆਇ' ਆਖਦੇ ਹਨ। ਸਿਧਾਂਤਕ ਰਚਨਾਵਾਂ ਵਿੱਚ ਸਮੁੱਚੇ ਵਿਚਾਰ ਨੂੰ ਭਾਗਾਂ ਵਿੱਚ ਵੰਡ ਕੇ ਪੇਸ਼ ਕਰਨਾ, ਹਰ ਹਿੱਸੇ ਨੂੰ 'ਅਧਿਆਇ' ਦੀ ਸੰਗਿਆ ਦਿੱਤੀ ਜਾਂਦੀ ਹੈ। ਵਿਦਵਾਨਾਂ ਨੇ ਇਸ ਨੂੰ ਸੰਸਕ੍ਰਿਤ ਤੋਂ ਆਇਆ 'ਸ਼ਬਦ' ਮੰਨਿਆ ਹੈ। (3)

## ਆਧੁਨਿਕਤਾ

ਸਮਕਾਲੀਨਤਾ ਨੂੰ ਹੀ ਆਧੁਨਿਕਤਾ ਕਿਹਾ ਜਾਂਦਾ ਹੈ। ਸਾਹਿਤ ਅਤੇ ਕਲਾ ਵਿੱਚ ਅਜੋਕੇ ਸਮੇਂ ਆਧੁਨਿਕਤਾ ਦੀ ਪਰਿਭਾਸ਼ਾ ਵਰਤਮਾਨ ਕਾਲੀਨਤਾ ਅਤੇ ਸਮਕਾਲੀਨਤਾ ਤੋਂ ਬਿਲਕੁੱਲ ਅੱਡ ਹੈ। ਆਲੋਚਕਾਂ ਅਨੁਸਾਰ ਦੋ ਲੇਖਕ ਸਮਕਾਲੀ ਤਾਂ ਹੋ ਸਕਦੇ ਹਨ ਪਰ ਜ਼ਰੂਰੀ ਨਹੀਂ ਉਹ ਦੋਵੇਂ ਆਧੁਨਿਕ ਹੋਣ। ਅਜੋਕੇ ਸਮੇਂ ਵਿਸ਼ੇਸ਼ ਰੁਚੀਆਂ ਦੀ ਸੂਚਕ 'ਆਧੁਨਿਕਤਾ' ਹੈ ਜਿਹੜੀਆਂ ਵਿਗਿਆਨ, ਮਨੋਵਿਗਿਆਨ ਅਤੇ ਗਿਆਨ ਦੀਆਂ ਆਧੁਨਿਕ ਖੋਜਾਂ ਦੇ ਸਿੱਟੇ ਵਜੋਂ ਸਾਹਿਤਕਾਰਾਂ ਵਿੱਚ ਉਦੈ ਹੋਇਆ ਹਨ। ਇਸ ਸ਼ਬਦ ਦਾ ਪ੍ਰਯੋਗ ਕਈ ਦੇਸ਼ਾਂ ਵਿੱਚ ਹੋਇਆ ਹੈ। ਪੰਜਾਬੀ ਸਾਹਿਤ ਵਿੱਚ ਵੀ ਇਸ 'ਆਧੁਨਿਕਤਾ' ਦਾ ਆਰੰਭ ਹੋਇਆ ਹੈ। ਉਰਦੂ ਵਿੱਚ ਇਸ ਨੂੰ 'ਜਦੀਦੀਅਤ' ਦੀ ਸੰਗਿਆ ਦਿੱਤੀ ਗਈ ਹੈ। ਕਈ ਵਿਦਵਾਨਾਂ ਨੇ ਪੰਜਾਬੀ ਵਿੱਚ ਇਸ ਦੀਆਂ ਤਿੰਨ ਧਾਰਾਵਾਂ ਦੀ ਹੋਂਦ ਪ੍ਰਗਟਾਈ ਹੈ ਜਿਵੇਂ ਅਧਿਆਤਮਵਾਦੀ, ਰੁਮਾਂਸਵਾਦੀ-ਪ੍ਰਗੀਤਵਾਦ ਅਤੇ ਪ੍ਰਯੋਗਸ਼ੀਲਤਾ। (30)

## ਆਬੇ-ਹਯਾਤ

'ਫ਼ਾਰਸੀ-ਪੰਜਾਬੀ' ਕੋਸ਼ ਅਨੁਸਾਰ 'ਹਾਬ-ਏ-ਹਯਾਤ' ਨੂੰ ਜ਼ਿੰਦਗੀ ਦਾ ਪਾਣੀ, ਅੰਮ੍ਰਿਤ ਆਖਿਆ ਗਿਆ ਹੈ। ਅਸਲ ਵਿੱਚ 'ਆਬ' (ਫ਼ਾਰਸੀ) ਅਤੇ 'ਹਯਾਤ' (ਅਰਬੀ) ਸ਼ਬਦ ਹਨ। ਉਹ ਖ਼ਾਸ ਪਦਾਰਥ ਜਿਸ ਤੋਂ ਇਲਾਹੀ ਸੁਖ ਮਿਲਣ ਦੀ ਆਸ ਹੋਵੇ, ਉਸ ਨੂੰ 'ਹਾਬੇ-ਹਯਾਤ' ਕਹਿੰਦੇ ਹਨ।

## ਅਭਿਨੰਦਨ ਗ੍ਰੰਥ

'ਅਭਿਨੰਦਨ ਗ੍ਰੰਥ' ਉਸ ਸਾਹਿਤਕ ਰਚਨਾ ਨੂੰ ਕਿਹਾ ਜਾਂਦਾ ਹੈ। ਜਿਸ ਵਿੱਚ ਕਿਸੇ ਮਹਾਨ ਪੁਰਸ਼, ਸਾਹਿਤਕਾਰ, ਸਮਾਜ ਸੇਵਕ, ਕਲਾਕਾਰ ਆਦਿ ਦੀ ਸ਼ਖਸੀਅਤ ਕੇਂਦਰਿਤ ਹੋਏ। ਆਮ ਤੌਰ ਤੇ ਅਜਿਹੇ ਗ੍ਰੰਥ ਇੱਕ ਜਾਂ ਕਈ ਲੇਖਕਾਂ ਵਲੋਂ ਸੰਪਾਦਨ ਕੀਤੇ ਜਾਂਦੇ ਹਨ। ਸ਼ਰਧਾ-ਬਿਰਤੀ ਅਜਿਹੇ ਗ੍ਰੰਥਾਂ ਵਿੱਚ ਬਾ-ਖ਼ੂਬੀ ਵਿਦਮਾਨ ਹੁੰਦੀ ਹੈ। ਪੰਜਾਬੀ ਵਿੱਚ ਮਹਾਨ ਸ਼ਖਸੀਅਤਾਂ ਬਾਰੇ ਅਨੇਕਾਂ ਹੀ 'ਅਭਿਨੰਦਨ ਗ੍ਰੰਥ' ਛੱਪ ਚੁੱਕੇ ਹਨ।

## ਅੰਮ੍ਰਿਤ

ਮੌਤ ਉੱਤੇ ਜਿੱਤ ਪ੍ਰਾਪਤ ਕਰਨਾ ਵਾਲਾ ਉਹ ਪਦਾਰਥ, ਜਿਸ ਨੂੰ ਪੀਣ ਵਾਲਾ ਅਮਰ ਹੋ ਜਾਂਦਾ ਹੈ। ਗੁਰਮਿਤ ਵਿਚ ਕਰਤਾਰ ਤੇ ਨਾਮ ਦਾ ਰੱਹਸ ਅਤੇ ਆਤਮ ਗਿਆਨ ਹੀ ਅੰਮ੍ਰਿਤ ਹੈ ਜਿਸ ਤੋਂ ਸਦ ਜੀਵਨ ਪ੍ਰਾਪਤ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਵੀਰਾਂ ਨੂੰ ਪਵਿੱਤਰ ਜਲ ਛਕਾ ਕੇ ਸਿੰਘ ਬਣਾਇਆ ਅਤੇ ਉਸ ਪਵਿੱਤਰ ਜਲ ਨੂੰ ਅੰਮ੍ਰਿਤ ਆਖਿਆ। ਅੰਮ੍ਰਿਤ ਸੰਸਕਾਰ ਦੀ ਸਿੱਖ ਜਗਤ ਵਿੱਚ ਬਹੁਤੀ ਵੱਡੀ ਮਹਾਨਤਾ ਹੈ। ਅੰਮ੍ਰਿਤ ਛੱਕ ਕੇ ਹੀ ਸਿੰਘ ਸਜਿਆ ਜਾਂਦਾ ਹੈ। ਅੰਮ੍ਰਿਤ ਪੰਜ ਪਿਆਰਿਆਂ ਦੇ ਪੇਸ਼ ਹੋ ਕੇ ਛਕਿਆ ਜਾਂਦਾ ਹੈ। 'ਸਿੱਖ ਰਹਿਤ ਮਰਿਯਾਦਾ' ਵਿੱਚ ਅੰਮ੍ਰਿਤ ਛਕਾਉਣ ਦੀ ਵਿਧੀ ਦਿਤੀ ਹੋਈ ਹੈ। ਅੰਮ੍ਰਿਤ ਛਕਣ ਵਾਲਾ ਪੰਜ ਕਕਾਰਾਂ ਕੇਸ, ਕਿਰਪਾਨ, ਕਛਹਿਰਾ, ਕੰਘਾ ਅਤੇ ਕੜਾ ਧਾਰਨ ਕਰਦਾ ਹੈ ਅਤੇ ਚਾਰ ਵੱਜਰ ਕੁਰਹਿੱਤਾ ਤੋਂ ਦੂਰ ਰਹਿੰਦਾ ਹੈ। (ਕੇਸਾਂ ਦੀ ਬੇਅਦਬੀ, ਕੁੱਠਾ ਖਾਣਾ, ਪਰ-ਪੁਰਸ਼ ਜਾਂ ਪਰ-ਇਸਤਰੀ ਦਾ ਭੋਗਣਾ, ਤਮਾਕੂ ਦੀ ਵਰਤੋਂ ਨਹੀਂ ਕਰਨੀ) (8, 31)

## ਆਲੀ ਮਸੀਤ

ਇਹ ਮਸੀਤ ਵਾਦੀਏ ਕਸ਼ਮੀਰ ਦੀ ਦੂਜੀ ਵੱਡੀ ਮਸੀਤ ਕਰ ਕੇ ਮਸ਼ਹੂਰ ਹੈ। ਸ੍ਰੀਨਗਰ ਵਿੱਚ ਸਥਿਤ ਇਹ ਮਸੀਤ 1420 ਈ ਵਿੱਚ ਸ਼ਾਹਮੀਰੀ ਸੁਲਤਾਨ ਅਲੀ ਸ਼ਾਹ ਦੇ ਸਮੇਂ ਮੁਕੰਮੱਲ ਹੋਈ ਸੀ, ਜਿਸ ਕਾਰਨ ਇਸ ਦਾ ਨਾਂ ਹੀ 'ਆਲੀ-ਮਸੀਤ' ਪੈ ਗਿਆ। ਇਸ ਥਾਂ ਦੀ ਨਿਸ਼ਾਨਦੇਹੀ ਸੁਲਤਾਨ ਸਕੰਦਰ ਦੇ ਸਮੇਂ ਹੋਈ ਸੀ ਅਤੇ ਮੀਰ ਸਈਦ ਮੀਰ ਮੁਹੰਮਦ ਹਮਦਾਨੀ ਨੇ ਇਹ ਥਾਂ ਖਰੀਦੀ ਸੀ ਤਾਂ ਜੋ ਈਦ ਦੇ ਮੌਕੇ ਲੋਕ ਨਮਾਜ਼ ਅਦਾ ਕਰ ਸਕਣ। ਮੁੱਗਲ ਗਵਰਨਰ ਇਸਮਾਈਲ ਖ਼ਾਨ ਨੇ ਇਸ ਦਾ ਵਿਸਥਾਰ 1664 ਈ ਨੂੰ ਕੀਤਾ। 1800 ਈ ਵਿੱਚ ਸੁਲਤਾਨਾਂ ਦੇ ਸਮੇਂ ਅੱਗ ਨਾਲ ਇਸ ਦੀ ਇਮਾਰਤ ਸੜ ਗਈ ਸੀ, ਜਿਸ ਨੂੰ ਦੁਬਾਰਾ ਅਫ਼ਗਾਨ ਗਵਰਨਰ ਗੁੱਲ ਮੁਹੰਮਦ ਨੇ ਤਾਮੀਰ ਕੀਤਾ। ਲੱਕੜੀ ਦੇ ਵੱਡੇ ਥੰਮ 148 ਦੇ ਕਰੀਬ ਲੱਗੇ ਹਨ, ਜਿਨ੍ਹਾਂ ਤੇ ਫ਼ਰਸ਼ ਟਿਕਿਆ ਹੋਇਆ ਹੈ। ਇਸ ਨੂੰ ਸਮੇਂ ਸਮੇਂ ਨਵੀਨ ਖਿੜਕੀਆਂ ਅਤੇ ਹੋਰ ਵਿਸਥਾਰ ਦਿੱਤਾ ਗਿਆ ਹੈ। 2007 ਈ ਵਿੱਚ ਨਵ-ਨਿਰਮਾਣ ਕਾਰੀ ਦਾ ਕੰਮ ਰਿਆਸਤੀ ਸੈਰ-ਸਪਾਟਾ ਵਿਭਾਗ ਅਤੇ ਕੇਂਦਰੀ ਹੈਰੀਟੇਜ਼ ਦੇ ਸਹਿਯੋਗ ਵਿੱਚ ਹੋਇਆ ਹੈ। ਇਹ ਮਸੀਤ ਨਰਵਾਰਾ ਦੇ ਪਾਸ ਸਥਿਤ ਹੈ। (36)

## ਆਲੋਚਨਾ

ਆਲੋਚਨਾ ਸ਼ਬਦ ਦੀ ਉਤਪੱਤੀ 'ਲੋਚ' ਧਾਤੂ ਤੋਂ ਹੋਈ ਮੰਨੀ ਜਾਂਦੀ ਹੈ ਜਿਸ ਦੇ ਅਰਥ ਵੇਖਣਾ ਹੈ। ਕਿਸੇ ਰਚਨਾ ਉੱਪਰ ਸਥਰਪੱਖੀ ਝਾਤ ਮਾਰਨਾ ਅਤੇ ਉਸ ਦੀ ਵਿਆਖਿਆ ਜਾਂ ਮੁਲਾਂਕਣ ਕਰਨਾ ਹੈ। ਕਿਸੇ ਰਚਨਾ ਦੀ ਪਰਖ ਤੇ ਪੜਚੋਲ ਕਰਨਾ ਹੀ ਆਲੋਚਨਾ ਹੈ। ਸਿਰਜਨਾਤਮਕ ਸਾਹਿਤ ਦੇ ਜਨਮ ਮਗਰੋਂ ਹੀ ਆਲੋਚਨਾ ਦਾ ਜਨਮ ਹੁੰਦਾ ਹੈ। ਅਜੋਕੇ ਸਮੇਂ ਪੰਜਾਬੀ ਆਲੋਚਨਾ ਨਿਰਪੱਖ ਹੁੰਦੀ ਜਾ ਰਹੀ ਹੈ। ਕਈ ਪੁਸਤਕਾਂ 'ਆਲੋਚਨਾ' ਬਾਰੇ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਆਲੋਚਨਾ ਸੁੱਚੀ, ਸਾਦੀ ਗਿਆਨ-ਭਰਪੂਰ ਅਤੇ ਲਚਕਵੀਂ ਹੋਣੀ ਚਾਹੀਦੀ ਹੈ। ਆਲੋਚਨਾ

ਦੀ ਵਿਵਿਣਾਤਮਿਕ ਸੂਚੀ ਵਿੱਚ ਰੀਵੀਊ, ਆਲੋਚਨਾ ਦੀ ਪੁਰਾਤਨਤਾ, ਪਾਠਕ ਤੇ ਆਲੋਚਕ, ਆਲੋਚਨਾ ਕਰਨ ਦੇ ਮੰਤਵ, ਆਲੋਚਨਾ ਦੇ ਮਿਆਰ, ਆਲੋਚਨਾ ਵਿੱਚ ਅਡਰਤਾ, ਆਲੋਚਕਾਂ ਦੀਆਂ ਸ਼੍ਰੇਣੀਆਂ ਅਤੇ ਪ੍ਰਭਾਵਵਾਦ, ਨਿੰਦਾ, ਉਸਤਤੀ, ਪ੍ਰਸੰਸਾ, ਭਾਵ-ਪ੍ਰਗਟਾਉ ਆਲੋਚਨਾ, ਤੁਲਨਾਤਮਕ ਆਲੋਚਨਾ, ਇਤਿਹਾਸਕ ਆਲੋਚਨਾ, ਕਰਤਾਰੀ ਆਲੋਚਨਾ, ਆਲੋਚਨਾ ਦੀ ਮਹੱਤਾ, ਆਲੋਚਨਾ ਦੇ ਗੁਣ ਆਦਿ ਆਉਂਦੇ ਹਨ। (3, 30)

## ਆਲ ਇੰਡੀਆ ਸਿੱਖ ਸਟੈਡੈਂਟਸ ਫ਼ੈਡਰੇਸ਼ਨ

ਇਹ ਜਥੇਬੰਦੀ 1952-53 ਈ ਵਿੱਚ ਹੋਂਦ ਵਿੱਚ ਆਈ। ਜੰਮੂ ਯੂਨਿਟ ਦੀ ਹੋਂਦ ਇਸ ਤੋਂ ਪਹਿਲਾਂ ਦੀ ਹੈ। ਸ: ਹਰਚਰਨ ਸਿੰਘ ਬਾਹਰੀ ਅਤੇ ਸ: ਪ੍ਰਦੁਮਣ ਸਿੰਘ ਆਜ਼ਾਦ ਦੇ ਯਤਨਾ ਸਦਕਾ ਹੀ ਕਸ਼ਮੀਰ ਯੂਨਿਟ ਕਾਇਮ ਹੋਇਆ। ਇਸ ਦੇ ਬਾਗਬਾਨਾਂ ਵਿੱਚ ਸ: ਮੋਹਣ ਸਿੰਘ, ਸ: ਅਨੂਪ ਸਿੰਘ, ਸ: ਆਇਆ ਸਿੰਘ, ਸ: ਸੁਰਜੀਤ ਸਿੰਘ, ਸ: ਹਰਭਜਨ ਸਿੰਘ, ਸ: ਧਰਮਬੀਰ ਸਿੰਘ, ਸ: ਕਰਨਜੀਤ ਸਿੰਘ, ਸ: ਸਰਨ ਸਿੰਘ, ਸ: ਕਿਸ਼ਨਜੀਤ ਸਿੰਘ ਮਹਿਤਾ, ਸ: ਫੌਜਵੰਤ ਸਿੰਘ ਮਹਿਤਾ, ਸ: ਨਰਿੰਦਰ ਸਿੰਘ (ਖਾਲਸਾ ਹੋਟਲ), ਸ: ਕੀਰਤ ਸਿੰਘ ਇਨਕਲਾਬੀ, ਸ: ਅਮਰਜੀਤ ਸਿੰਘ ਪਾਪੀ, ਸ: ਪ੍ਰਿਥੀਪਾਲ ਸਿੰਘ ਬੇਤਾਬ ਆਦਿ ਵਰਨਣਯੋਗ ਹਨ।

1956 ਈ ਵਿੱਚ ਫ਼ੈਡਰੇਸ਼ਨ ਦਾ ਇੱਕ ਤਵਾਰੀਖ਼ੀ ਕੈਂਪ ਛਤਾਬਲ (ਸ੍ਰੀਨਗਰ) ਵਿਖੇ ਲੱਗਾ ਜਿਸ ਨੂੰ ਸ: ਭਾਨ ਸਿੰਘ, ਪ੍ਰਿ: ਸਤਿਬੀਰ ਸਿੰਘ ਅਤੇ ਸ: ਭਰਪੂਰ ਸਿੰਘ ਨੇ ਸੰਬੋਧਨ ਕੀਤਾ। 1978 ਈ ਦੀ ਵਿਸਾਖੀ ਤੋਂ ਬਾਅਦ ਇਸ ਜਥੇਬੰਦੀ ਦਾ ਯੂਨਿਟ ਦੁਬਾਰਾ ਸੁਰਜੀਤ ਹੋਇਆ, ਜਿਸ ਦਾ ਸਹੇਰਾ ਸ: ਅਵਤਾਰ ਸਿੰਘ ਖਾਲਸਾ ਅਤੇ ਸ: ਸਰਬਜੀਤ ਸਿੰਘ ਨੂੰ ਜਾਂਦਾ ਹੈ। ਇਨ੍ਹਾਂ ਸਤਰਾਂ ਦਾ ਲਿਖਾਰੀ ਉਸ ਸਮੇਂ ਖਾਲਸਾ ਕਾਲਜ, ਅੰਮ੍ਰਿਤਸਰ ਵਿੱਚ ਪੜ੍ਹ ਰਿਹਾ ਸੀ ਅਤੇ ਸਿੱਖ ਪ੍ਰੋਫ਼ੈਸਰਾਂ ਨਾਲ ਮਿਲ ਕੇ ਖਾਲਸਾ ਕਾਲਜ ਯੂਨਿਟ ਨੂੰ ਦੁਬਾਰਾ ਕਾਇਮ ਕੀਤਾ ਗਿਆ। ਫ਼ੈਡਰੇਸ਼ਨ ਦੇ ਸਪੋਕਸਮੈਨ 'ਸ਼ਮਸ਼ੀਰਿ-ਦਸਤ' ਮੈਗਜੀਨ ਦਾ ਫਾਊਂਡਰ ਐਡੀਟਰ ਦੀਆਂ ਜ਼ਿੰਮੇਵਾਰੀ ਵੀ ਇਨ੍ਹਾਂ ਸਤਰਾਂ ਦੇ ਲਿਖਾਰੀ ਨੇ ਨਿਭਾਈ ਅਤੇ ਕਈ ਵਰ੍ਹੇ ਜੇਲ੍ਹ ਯਾਤਰਾ ਕਰਨੀ ਪਈ।

ਰਿਆਸਤ ਵਿੱਚ ਫ਼ੈਡਰੇਸ਼ਨ ਨੇ ਅਨੇਕਾਂ ਕੈਂਪ, ਕਨਵੇਨਸ਼ਨਾਂ, ਜਲੂਸ, ਸਮਾਗਮ ਆਦਿ ਕਰਾ ਕੇ ਨੌਜਵਾਨਾਂ ਵਿੱਚ ਸਿੱਖੀ ਪ੍ਰਚਾਰ ਕੀਤਾ। ਫ਼ੈਡਰੇਸ਼ਨ ਦੇ ਝੰਡੇ ਹੇਠ ਇਕ ਸੌ ਦੇ ਕਰੀਬ ਸਿੰਘਾਂ ਨੂੰ ਕਾਲੇ ਕਾਨੂੰਨਾਂ ਹੇਠ ਨਜ਼ਰਬੰਦ ਕੀਤਾ ਗਿਆ ਅਤੇ ਕਈਆਂ ਨੂੰ ਸ਼ਹੀਦ ਕੀਤਾ ਗਿਆ। ਭਾਈ ਅਵਿਨਾਸ਼ ਸਿੰਘ ਗਾਡੀਗੜ੍ਹ, ਭਾਈ ਸਰਬਜੀਤ ਸਿੰਘ ਦਿਐਲੀ ਨੂੰ ਸ਼ਹੀਦ ਕੀਤਾ ਗਿਆ ਅਤੇ ਭਾਈ ਅਮਰਜੀਤ ਸਿੰਘ ਚਾਚਾ ਤਸ਼ੱਦਦ ਕਾਰਨ, ਕੈਂਸਰ ਵਰਗੀ ਬਿਮਾਰੀ ਦਾ ਸ਼ਿਕਾਰ ਬਣੇ। ਰਿਆਸਤ ਵਿੱਚ ਫ਼ੈਡਰੇਸ਼ਨ ਦੇ ਸਰਗਰਮ ਕਾਰਕੁਨਾਂ ਵਿੱਚੋਂ ਸ: ਅਵਤਾਰ ਸਿੰਘ ਖਾਲਸਾ, ਸ: ਸਰਬਜੀਤ ਸਿੰਘ, ਸ: ਜਸਬੀਰ ਸਿੰਘ ਸਰਨਾ, ਸ: ਹਰਚਰਨ ਸਿੰਘ ਪੁਣਛ, ਸ: ਨਰਿੰਦਰ ਸਿੰਘ ਬੱਬਾ, ਸ: ਚਰਨਜੀਤ ਸਿੰਘ ਭੋਲਾ, ਸ: ਮਿਠਬੈਨ ਸਿੰਘ, ਸ: ਪ੍ਰਿਥੀਪਾਲ ਸਿੰਘ, ਸ: ਮਹਿੰਦਰ ਸਿੰਘ

ਸੂਫ਼ੀ, ਸ੍ਰ: ਜਗਜੀਤ ਸਿੰਘ ਪੁਣਛ, ਸ੍ਰ: ਨਰਿੰਦਰ ਸਿੰਘ ਜੰਮੂ, ਸ੍ਰ: ਮਨਜੀਤ ਸਿੰਘ ਪਿਆਸਾ, ਸ੍ਰ: ਗੁਰਦੀਪ ਸਿੰਘ ਨਵਾਂ ਸ਼ਹਿਰ, ਡਾ. ਪਰਮਜੀਤ ਸਿੰਘ ਬੇਲੀ ਚਾਗਨਾ, ਸ੍ਰ: ਬਲਬੀਰ ਸਿੰਘ, ਸ੍ਰ: ਮੋਹਨ ਸਿੰਘ ਸ਼ਾਤ ਆਦਿ ਜ਼ਿਕਰੇ-ਖੈਰ ਹਨ। ਇਨ੍ਹਾਂ ਸਾਰਿਆਂ ਨੂੰ ਪੁਲੀਸ ਵਲੋਂ ਕਾਫ਼ੀ ਤਸ਼ਦੱਦ ਝੱਲਣਾ ਪਿਆ। ਫ਼ੇਡਰੇਸ਼ਨ ਨੇ ਨੈਸ਼ਨਲ ਪੱਧਰ ਤੇ ਜੋ ਕੈਂਪ ਲਾਏ, ਉਹ ਆਪਣੀ ਮਿਸਾਲ ਆਪ ਸਨ ਜਿਵੇਂ ਡੇਰਾ ਨੰਗਾਲੀ ਸਾਹਿਬ ਪੁਣਛ, ਸ਼ਾਹ ਜੀ ਮਰਗ (ਪੁਲਵਾਮਾ), ਡੇਰਾ ਬਾਬਾ ਬੰਦਾ ਸਿੰਘ ਬਹਾਦਰ (ਰਿਆਸੀ), ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ, ਭਟਪੁਰਾ ਆਦਿ।

ਫ਼ੈਡਰੇਸ਼ਨ ਦੇ ਝੰਡੇ ਹੇਠ ਹੀ ਭਾਰਤੀ ਜਹਾਜ਼ ਅਗਵਾ ਕਰ ਕੇ ਲਾਹੌਰ ਲੈ ਜਾਇਆ ਗਿਆ। ਉਹ ਸਿਰਲੇਖੱ ਯੋਧੇ ਸਨ: ਭਾਈ ਗੁਰਦੀਪ ਸਿੰਘ ਪ੍ਰਦੇਸੀ (ਗੁਜਰਾ), ਭਾਈ ਕਰਨ ਸਿੰਘ ਮਾਸਟਰ (ਜੰਮੂ), ਭਾਈ ਰਵਿੰਦਰ ਸਿੰਘ ਪਿੰਕਾਂ (ਨਾਨਕ ਨਗਰ), ਭਾਈ ਹਰਮਿੰਦਰ ਸਿੰਘ ਲਵਲੀ (ਗਾਂਧੀ ਨਗਰ), ਸ੍ਰ: ਦਲੀਪ ਸਿੰਘ। ਇਨ੍ਹਾਂ ਸਾਰਿਆਂ ਨੇ ਲਾਹੌਰ ਦੀ ਕੋਟਲਖਪੱਤ ਜੇਲ੍ਹ ਵਿੱਚ ਸਜਾਵਾਂ ਭੁਗਤੀਆਂ ਅਤੇ ਕੈਦ ਕਟੀ। ਪਾਕਿਸਤਾਨ ਵਿੱਚੋਂ ਨਿਕਲ ਜਾਣ ਦਾ ਆਦੇਸ਼ ਦਿੱਤਾ ਸੀ। ਬਹੁਤੇ ਹੁਣ ਬਦੇਸ਼ਾਂ ਵੱਲ ਨਿਕੱਲ ਗਏ ਹਨ। ਰਿਆਸਤ ਵਿੱਚ ਸਿੱਖ ਲੜਕੇ ਤੇ ਲੜਕੀਆਂ ਜੋ ਆਪਣੇ ਵਿਰਸੇ, ਵਿਚਾਰਧਾਰਾ ਪ੍ਰਤੀ ਸੁਚੇਤ ਹੋਏ, ਉਹ ਇਸੇ ਜਥੇਬੰਦੀ ਦੇ ਕੈਂਪਾਂ ਰਾਹੀਂ ਹੋਇਆ। ਜੰਮੂ ਵਿੱਚ ਤਾਂ ਕਈ ਕੇਵਲ ਸਿੱਖ ਬੀਬੀਆਂ ਦੇ ਕੈਂਪ ਵੀ ਆਯੋਜਿਤ ਕੀਤੇ ਗਏ ਸਨ। 1984 ਤੋਂ ਬਾਅਦ ਵੀ ਕਈ ਕਾਰਕੁਨ ਇਸ ਜਥੇਬੰਦੀ ਵਿੱਚ ਸਰਗਰਮ ਰਹੇ। (15)

## ਆਸ਼ਾ ਗੁਪਤਾ, ਡਾ

ਆਸ਼ਾ ਗੁਪਤਾ ਦਾ ਜਨਮ 1 ਅਕਤੂਬਰ 1946 ਨੂੰ ਸਤਿਆ ਦੇਵ ਅਤੇ ਕੌਸ਼ੱਲਿਆ ਰਾਣੀ ਦੇ ਘਰ ਕਲਾਨੌਰ (ਗੁਰਦਾਸਪੁਰ) ਵਿੱਚ ਹੋਇਆ। ਇਨ੍ਹਾਂ ਦਾ ਵਿਆਹ ਡਾ. ਬਲਦੇਵ ਰਾਜ ਗੁਪਤਾ ਨਾਲ ਹੋਇਆ। ਐਮ.ਏ. (ਪੰਜਾਬੀ), ਐਮ.ਫ਼ਿਲ, ਪੀ.ਐਚ.ਡੀ ਕਰਕੇ ਅਧਿਆਨ ਦਾ ਕਾਰਜ ਕੀਤਾ। ਪੰਜਾਬੀ ਵਿੱਚ 'ਬਾਬਾ ਫ਼ਰੀਦ ਅਤੇ ਬੁੱਲੇ ਸ਼ਾਹ (1996), ਮਾਤਾ ਦੀਆਂ ਭੇਟਾਂ ਆਦਿ ਪੁਸਤਕਾਂ ਛੱਪ ਚੁੱਕੀਆਂ ਹਨ।

## ਅਨੁਵਾਦ

ਅਨੁਵਾਦ ਦਾ ਕੋਸ਼ਗਤ ਅਰਥ ਉਲਥਾਉਣਾ ਜਾਂ ਬਦਲਣਾ ਹੈ। ਕਿਸੇ ਭਾਸ਼ਾ ਨੂੰ ਦੂਜੀ ਭਾਸ਼ਾ ਵਿੱਚ ਬਦਲਣ ਨੂੰ 'ਅਨੁਵਾਦ' ਆਖਦੇ ਹਨ। ਉਰਦੂ ਵਾਲੇ ਇਸ ਨੂੰ 'ਤਰਜਮਾ' ਆਖਦੇ ਹਨ। ਪੰਜਾਬੀ ਤੋਂ ਹਿੰਦੀ ਵਾਲੇ ਅਨੁਵਾਦ ਕਰਨ ਵਾਲੇ ਨੂੰ 'ਅਨੁਵਾਦਕ' ਅਤੇ ਉਰਦੂ ਵਾਲੇ 'ਮੁਤਰਜਿਮ' ਆਖਦੇ ਹਨ। ਜੇਕਰ ਕਿਸੇ ਭਾਸ਼ਾ ਨੂੰ ਹੋਰ ਲਿਪੀ ਵਿੱਚ ਲਿਖਿਆ ਜਾਵੇ ਤਾਂ ਉਸ ਨੂੰ ਲਿਪੀ ਅੰਤਰਣ (Transliteration) ਆਖਿਆ ਜਾਂਦਾ ਹੈ। ਅਨੁਵਾਦ ਦੇ ਵੀ ਕਈ ਨਿਯਮ ਹੁੰਦੇ ਹਨ ਜਿਨ੍ਹਾਂ ਦੀ ਪਾਲਣਾ ਅਨੁਵਾਦਕ ਨੂੰ ਕਰਨੀ ਪੈਂਦੀ ਹੈ। ਕਈ ਵਾਰ ਸ਼ਾਬਦਿਕ ਅਨੁਵਾਦ ਅਰਥ ਦਾ ਅਨੁਰਥ ਕਰ ਦਿੰਦਾ ਹੈ। ਜਿਹੜਾ ਅਨੁਵਾਦ ਸਹੀ ਭਾਵਾਂ ਅਤੇ ਅਰਥਗਤ ਸੁੰਦਰਤਾ ਵਿਅਕਤ ਕਰ ਸਕੇ, ਉਹੀ ਹੀ ਸਹੀ ਅਨੁਵਾਦ ਆਖਿਆ ਜਾਂਦਾ ਹੈ। ਭਾਵੇਂ ਅਨੁਵਾਦ ਮੂਲ ਰਚਨਾ ਦਾ ਗੌਰਵ ਪ੍ਰਾਪਤ ਤਾਂ

ਨਹੀਂ ਕਰ ਸਕਦਾ ਪਰ ਫ਼ਿਰ ਵੀ 'ਕਾਰਬਨ ਕਾਪੀ' ਦੀ ਸਥਿਤੀ ਵਿੱਚ ਰਹਿੰਦਾ ਹੈ। ਪੰਜਾਬੀ ਵਿੱਚ ਬੇਅੰਤ ਸਾਹਿਤ ਬੇਦਸ਼ੀ ਭਾਸ਼ਾਵਾਂ ਤੋਂ ਅਨੁਵਾਦ ਹੋ ਕੇ ਅਇਆ ਹੈ। ਇਸੇ ਤਰ੍ਹਾਂ ਭਾਰਤੀ ਭਾਸ਼ਾਵਾਂ ਦਾ ਸਾਹਿਤ ਵੀ ਪ੍ਰਕਾਸ਼ਿਤ ਹੋ ਕੇ ਕਾਫ਼ੀ ਗਿਣਤੀ ਵਿੱਚ ਆਇਆ ਹੈ। ਅਨੁਵਾਦ ਬਾਰੇ ਵਿਦਵਾਨਾਂ ਦੇ ਵੱਖ ਵੱਖ ਵਿਚਾਰ ਵੀ ਦ੍ਰਿਸ਼ਟੀਗੋਚਰ ਹੋਏ ਸਨ। ਅੰਗਰੇਜੀ, ਫਰਾਂਸੀਸੀ, ਰੂਸੀ, ਹਿੰਦੀ, ਬੰਗਲਾ ਆਦਿ ਸਾਹਿਤ ਵੀ ਅਨੁਵਾਦ ਹੋ ਕੇ ਪੰਜਾਬੀ ਵਿੱਚ ਆਇਆ ਹੈ। (3, 30)

## ਇਸਲਾਮ

ਮੁਸਲਮਾਨਾਂ ਦੇ ਧਰਮ ਨੂੰ 'ਇਸਲਾਮ' ਕਿਹਾ ਜਾਂਦਾ ਹੈ। ਅਰਬ ਦੇਸ਼ ਵਿੱਚ ਇਸ ਧਰਮ ਦਾ ਜਨਮ ਹੋਇਆ। ਮੁਸਲਮਾਨਾਂ ਦੇ ਦੋ ਪਵਿੱਤਰ ਸ਼ਹਿਰ ਮੱਕਾ ਤੇ ਮਦੀਨਾ ਹਨ। ਮੱਕੇ ਵਿੱਚ ਹੀ ਹਜ਼ਰਤ ਮਹੁੰਮਦ (571-632) ਸਾਹਿਬ ਦਾ ਜਨਮ ਹੋਇਆ, ਜਿਨ੍ਹਾਂ ਖ਼ੁੱਦਾ ਦੀ ਪ੍ਰੇਰਨਾ ਨਾਲ ਇਸਲਾਮ ਧਰਮ ਦਾ ਪ੍ਰਚਾਰ ਤੇ ਪਾਸਾਰ ਕੀਤਾ। 'ਇਸਲਾਮ' ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅੱਖਰੀ ਅਰਥ ਹਨ 'ਆਗਿਆ ਦਾ ਪਾਲਣ ਕਰਨਾਂ ਜਾਂ ਫ਼ਰਮਾਂ ਬਰਦਾਰ' ਹੋਣਾ

ਇਸਲਾਮ ਧਰਮ ਨੂੰ ਜਾਣਨ ਦੇ ਚਾਰ ਵੱਡੇ ਸੋਮੇਂ ਮੰਨੇ ਗਏ ਹਨ ਜਿਵੇਂ ਕੁਰਾਨ ਸ਼ਰੀਫ਼, ਹਦੀਸ, ਇਸਲਾਮੀ ਕਾਨੂੰਨ ਅਤੇ ਕਿਆਸ। ਇਸਲਾਮ ਦੇ ਮੁੱਢਲ ਤੱਤ ਹਨ ਕਲਮਾ, ਸ਼ਹਾਦਤ, ਨਮਾਜ਼, ਰੋਜ਼ਾ, ਜ਼ਕਾਤ, ਹੱਜ, ਹਸ਼ਰ (ਕਿਆਮਤ), ਜਿਹਾਦ। (3, 30, 44)

## ਇਸਲਾਮੀ ਫ਼ਿਰਕੇ

ਇਸਲਾਮ ਇੱਕ ਰੱਬ ਨੂੰ ਮੰਨਣ ਵਾਲਾ ਧਰਮ ਹੈ ਜੋ ਵਿਸ਼ੇਸ਼ ਨੇਮਾਂ ਤੇ ਅਸੂਲਾਂ ਵਿੱਚ ਬੱਝਾ ਹੋਇਆ ਹੈ। ਫ਼ਿਰ ਵੀ ਦੋ ਮੁੱਖ ਸੰਪ੍ਰਦਾਵਾਂ ਵਿੱਚ ਵੰਡਿਆ ਗਿਆ ਹੈ। ਸ਼ੀਆ ਤੇ ਸੁੰਨੀ। ਇਨ੍ਹਾਂ ਦੋ ਸੰਪ੍ਰਦਾਵਾਂ ਤੋਂ ਛੁੱਟ ਕਈ ਹੋਰ ਫ਼ਿਰਕੇ ਵੀ ਹਨ ਜਿਵੇਂ ਮੁਅਤਜ਼ਿਲਾ, ਖਾਰਿਜ, ਮੁਰਜ਼ੀਆ, ਨਿੱਜਾਰੀਆ, ਜ਼ਬਰੀਆ, ਮੁਸ਼ੱਬੀਹ, ਅਸਅਰੀਆ, ਵਹਾਬੀਆ, ਦਰੂਜ਼ੀ, ਬਾਬੀ ਤੇ ਬਹਾਈ, ਇਸਮਾਈਲੀ, ਰਾਫ਼ਿਜੀ, ਕਾਦੀਆਨੀ (ਅਹਿਮਦੀਆ), ਅਤੇ ਸੂਫ਼ੀ। (30)

## ਇਸਤਰੀ ਸਤਿਸੰਗ ਸਭਾ (ਪੁਣਛ)

ਅਕਾਲੀ ਕੌਰ ਸਿੰਘ ਨਿਹੰਗ ਜੀ ਨੇ 1923-24 ਈ ਵਿੱਚ ਇਸਤਰੀਆਂ ਦੇ ਸੁਧਾਰ ਲਈ ਇਹ ਸਭਾ ਪੁਣਛ ਵਿੱਚ ਕਾਇਮ ਕੀਤੀ। ਸੱਭਾ ਦੀ ਪ੍ਰਧਾਨ ਮਾਈ ਰੁਕੋ ਅਤੇ ਸਕੱਤਰ ਮਾਈ ਭਾਈਆਂ ਨੂੰ ਨਾਮਜ਼ਦ ਕੀਤਾ ਗਿਆ। ਇਨ੍ਹਾਂ ਤੋਂ ਬਾਅਦ ਮਾਈ ਬਿਸ਼ਨ ਕੌਰ, ਬੀਬੀ ਕਰਮ ਕੌਰ ਸੇਵਾ ਨਿਭਾਉਂਦੇ ਰਹੇ। ਹਫ਼ਤਾਵਾਰੀ ਦੀਵਾਨ ਆਯੋਜਿਤ ਕਰ ਕੇ ਗੁਰਬਾਣੀ ਦੇ ਪ੍ਰਚਾਰ ਦੁਆਰਾ ਵਹਿਮਾਂ ਅਤੇ ਪਾਖੰਡਾਂ ਨੂੰ ਦੂਰ ਕਰਕੇ ਬੀਬੀਆਂ ਦੇ ਸੁਧਾਰ ਲਈ ਅਹਿਮ ਰੋਲ ਅਦਾ ਕੀਤਾ। ਗੁਰਦੁਆਰੇ ਦੀ ਉਸਾਰੀ ਸਮੇਂ ਵੀ ਸੱਭਾ ਦੀਆਂ ਬੀਬੀਆਂ ਨੇ ਵੱਧ ਚੜ੍ਹ ਕੇ ਹਿਸਾ ਲਿਆ।

## ਇਕਬਾਲ ਅਜ਼ੀਮ, ਚੌਧਰੀ

ਇਕਬਾਲ ਅਜ਼ੀਮ ਦਾ ਅਸਲੀ ਨਾਂ ਮੀਆਂ ਮੁਹੰਮਦ ਇਕਬਾਲ ਹੈ, ਜਿਸ ਦਾ ਜਨਮ

ਬਾਬਾ ਨਗਰੀ, ਵਾਂਗਤ (ਕਸ਼ਮੀਰ) ਵਿੱਚ 1940 ਈ ਨੂੰ ਮੀਆਂ ਮਹੁੰਮਦ ਅਕਬਰ ਦੇ ਘਰ ਹੋਇਆ। ਇਕਬਾਲ, ਬਾਬਾ ਜੀ ਲਾਰਵੀ ਦਾ ਦੋਹਤਾ ਹੈ। ਮੁਢੱਲੀ ਵਿਦਿਆ ਬਾਬਾ ਨਗਰੀ ਲੈ ਕੇ ਲਾਰਵੀ ਦਰਬਾਰ ਦੀ ਸੰਗਤ ਖ਼ੂਬ ਮਾਣੀ। ਇਨ੍ਹਾਂ ਨੂੰ ਨਜ਼ਾਮਦੀਨ ਲਾਰਵੀ, ਸਾਂਈ ਕਾਦਰ ਬਖ਼ਸ ਆਦਿ ਪੰਜਾਬੀ ਦੇ ਪ੍ਰਸਿੱਧ ਕਵੀਆਂ ਦੀ ਸੰਗਤ ਨਸੀਬ ਹੋਈ। 1969 ਈ ਤੋਂ ਰੇਡੀਓ ਕਸ਼ਮੀਰ ਸ੍ਰੀਨਗਰ ਤੋਂ ਕੁੱਝ ਵਰ੍ਹੇ ਗੌਜਰੀ ਪ੍ਰੋਗਰਾਮ ਚਲਾਉਂਦੇ ਰਹੇ। ਕੁਝ ਵਰੇ 'ਗੌਜਰ ਦੇਸ' ਜੰਮੂ ਵੀ ਚਲਾਇਆ। 1978 ਈ ਵਿੱਚ ਜੰਮੂ ਕਸ਼ਮੀਰ ਕਲਚੱਰਲ ਅਕੈਡਮੀ ਵਿੱਚ 'ਗੌਜਰੀ ਸੈਕਸ਼ੇਨ' ਦੀ ਖ਼ਿਦਮਤ ਕਰ ਕੇ ਸੇਵਾ ਮੁਕਤ ਹੋਏ। ਇਕਬਾਲ ਨੇ ਪੰਜਾਬੀ ਤੋਂ ਛੁੱਟ ਉਰਦੂ ਅਤੇ ਗੌਜਰੀ ਵਿੱਚ ਵੀ ਕਵਿਤਾ ਲਿਖੀ ਹੈ। ਪੰਜਾਬੀ ਵਿੱਚ ਸ਼ਾਹਮੁਖੀ ਅਖਰਾਂ ਵਿੱਚ 'ਕੁਲੀ ਨੀਂ ਫ਼ਕੀਰ ਦੀ ਵਿਚੋਂ' ਪੁਸਤਕ ਪਿੱਛੇ ਜਿਹੇ ਹੀ ਪ੍ਰਕਾਸ਼ਿਤ ਹੋਈ ਹੈ। (37)

## ਇਛੂਪਾਲ ਸਿੰਘ

ਸ੍ਰ: ਇਛੂਪਾਲ ਸਿੰਘ ਦਾ ਜਨਮ 15 ਜਨਵਰੀ 1951 ਨੂੰ ਮਾਤਾ ਕੁਸ਼ੱਲਿਆ ਕੌਰ ਅਤੇ ਪਿਤਾ ਸ੍ਰ: ਹਰਬੰਸ ਸਿੰਘ ਦੇ ਘਰ ਰਾਮਬਾਗ (ਮੰਦਰ) ਸ੍ਰੀਨਗਰ ਵਿੱਚ ਹੋਇਆ। ਵਿਦਿਆ ਐਮ.ਏ (ਪੰਜਾਬੀ, ਉਰਦੂ) ਅਤੇ ਐਲ.ਐਲ.ਬੀ ਤੱਕ ਹਾਸਿਲ ਕੀਤੀ। ਜੰਮੂ ਕਸ਼ਮੀਰ ਅਕੈਡਮੀ ਦੇ ਵਿੱਚ ਖੋਜ ਸਹਾਇਕ (ਪੰਜਾਬੀ) ਲੱਗੇ ਹੋਏ ਸਨ। ਕੁਝ ਦੇਰ 'ਪੰਜਾਬੀ ਸ਼ੀਰਾਜਾ' ਵੀ ਸੰਪਾਦਨ ਕੀਤਾ। ਕੁਝ ਵਰ੍ਹੇ ਪਹਿਲਾਂ ਸੇਵਾ ਮੁਕਤ ਹੋਏ ਹਨ। ਪੰਜਾਬੀ ਸਾਹਿਤ ਦੀ ਝੋਲੀ ਵਿੱਚ ਜੋ ਕਿਤਾਬਾਂ ਪਾਈਆਂ ਹਨ ਉਨ੍ਹਾਂ ਵਿੱਚ ਤਣਾਵਾਂ (1980), ਪੰਜ ਮਰਲੇ ਜ਼ਮੀਨ (1987), ਦਾਇਰੇ ਵਿਚਕਾਰਲਾ ਦਾਇਰਾ (1990), ਸੱਚ ਕਿੱਥੇ ਸੀ (1990), ਪਰ ਫ਼ੇਰ ਕੀ (1992), ਆਪਣੇ ਹਿੱਸੇ ਦਾ ਸੱਚ (1999), ਆਪਣੀ ਆਪਣੀ ਜੂਹ (2000), ਇੱਕ ਨਸ਼ਤਰ ਹੋਰ (2001) ਅਥਰੇ ਘੋੜੇ ਵਾਂਗ (2006), ਕਾਵਿ ਪ੍ਰਤਾਂ (2006), ਆਬਾਸ਼ਾਰ (2002), ਸਾਏ ਅਸਾਏ ਆਦਿ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਕਈ ਸਾਹਿਤ ਸਭਾਵਾਂ ਨਾਲ ਜੁੜੇ ਹੋਏ ਹਨ।

## ਇੰਦਰ ਸਿੰਘ ਕਵੰਲ, ਡਾ

ਡਾਂ ਇੰਦਰ ਸਿੰਘ ਦਾ ਜਨਮ ਸ੍ਰ: ਪ੍ਰੀਤਮ ਸਿੰਘ ਦੇ ਘਰ ਹੋਇਆ। 1964 ਈ ਵਿੱਚ ਸ੍ਰੀਨਗਰ ਮੈਡੀਕਲ ਕਾਲਜ ਤੋਂ ਐਮ.ਬੀ.ਬੀ.ਐਸ ਦੀ ਡਿਗਰੀ ਪ੍ਰਾਪਤ ਕਰ ਕੇ ਰਿਆਸਤ ਦੇ ਵੱਖ ਵੱਖ ਹਸਪਤਾਲਾਂ ਵਿੱਚ ਕੰਮ ਕਰਦੇ ਰਹੇ ਅਤੇ ਫ਼ਿਰ ਜੂਨ 1967 ਵਿੱਚ ਆਰ.ਐਸ.ਪੁਰਾ ਵਿੱਚ ਮੈਡੀਕਲ ਅਫ਼ਸਰ ਲੱਗੇ ਰਹੇ। 1956 ਤੋਂ 1959 ਤੱਕ ਪੁਣਛ ਪੰਜਾਬੀ ਸਾਹਿਤ ਸਭਾ ਦੇ ਜਨਰਲ ਸਕੱਤਰ ਦੀ ਸੇਵਾ ਬਾ-ਖ਼ੂਬੀ ਨਿਭਾਈ। 1968 ਈ ਵਿੱਚ ਪੰਜਾਬੀ ਸਾਹਿਤ ਸਭਾ, ਆਰ.ਐਸ.ਪੁਰਾ ਦੇ ਪ੍ਰਧਾਨ ਰਹੇ। ਕਵਿਤਾ, ਕਹਾਣੀ ਆਦਿ ਲਿੱਖਦੇ ਹਨ, ਪਰ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਬਣ ਸਕੇ।

## ਇੰਦਰ ਸਿੰਘ ਮੁੰਢੋਲਵੀ

ਸ੍ਰ: ਇੰਦਰ ਸਿੰਘ ਮੁੰਢੋਲਵੀ ਦਾ ਜਨਮ 1891 ਈ ਵਿੱਚ ਸ੍ਰ: ਹਰੀ ਸਿੰਘ ਦੇ ਘਰ ਪਿੰਡ ਮੁੰਢੋਲ (ਪੁਣਛ) ਵਿੱਚ ਹੋਇਆ। ਮੁੱਢਲੀਆਂ ਪੰਜ ਜਮਾਤਾਂ ਪਾਸ ਕਰਕੇ ਉਸ ਨੇ

ਹਿਕਮਤ ਸ਼ੁਰੂ ਕੀਤੀ ਅਤੇ ਬਾਅਦ ਵਿੱਚ ਪੰਜਾਬੀ ਕਵਿਤਾ ਲਿੱਖਣੀ ਸ਼ੁਰੂ ਕੀਤੀ। ਉਸ ਦੀ ਕਵਿਤਾ ਆਪਣੇ ਸਮੇਂ ਦਾ ਸਮਾਜਿਕ, ਧਾਰਮਿਕ, ਪਰਿਵਾਰਿਕ ਅਤੇ ਇਤਿਹਾਸਕ ਬਿੰਬ ਪੇਸ਼ ਕਰਦੀ ਹੈ। ਇਸ ਕਵੀ ਦੀ ਕਵਿਤਾ ਨੂੰ ਪ੍ਰੀਤਮ ਸਿੰਘ ਗਿਆਨੀ ਨੇ 'ਕਾਵਿ ਸਾਗਰ ਦਾ ਇੱਕ ਮੋਤੀ' ਅਤੇ 'ਕਵੀ ਇੰਦਰ ਸਿੰਘ ਮੁੰਢੋਲਵੀ-ਜੀਵਨ ਤੇ ਰਚਨਾ' ਹੇਠ ਸੰਪਾਦਨ ਕਰ ਕੇ ਪ੍ਰਕਾਸ਼ਿਤ ਕੀਤਾ ਹੈ। ਕਵੀ ਦਾ ਦੇਹਾਂਤ 1943 ਵਿੱਚ ਹੋਇਆ ਸੀ।

## ਇੰਦਰ ਸਿੰਘ ਰਾਗੀ

ਸ੍ਰ: ਇੰਦਰ ਸਿੰਘ ਰਾਗੀ ਦਾ ਜਨਮ ਸ੍ਰ: ਜਵਾਹਿਰ ਸਿੰਘ ਦੇ ਘਰ 1907 ਈ ਪੁਣਛ ਵਿੱਚ ਹੋਇਆ। 1908 ਈ ਵਿੱਚ ਸ੍ਰ: ਜਵਾਹਿਰ ਸਿੰਘ ਗੁਰਪੁਰੀ ਸਿੱਧਾਰ ਗਏ। ਸ੍ਰ: ਇੰਦਰ ਸਿੰਘ ਨੇ ਮੁੱਢਲੀ ਵਿਦਿਆ ਹਾਈ ਸਕੂਲ ਪੁਣਛ ਤੋਂ ਮੈਟ੍ਰਕ ਪਾਸ ਕਰੇ ਕੇ 25 ਰੁਪਏ ਵਜ਼ੀਫੇ ਤੇ ਸਰ ਅਮਰ ਸਿੰਘ ਟੈਕਨੀਕਲ ਕਾਲਜ, ਕਸ਼ਮੀਰ ਵਿੱਚ ਉਵਰਸੀਅਰ ਦੀ ਪੜ੍ਹਾਈ ਕੀਤੀ ਅਤੇ ਅਵਲ ਆਏ। ਕਸ਼ਮੀਰ ਵਿੱਚ ਰਾਗ ਵਿਦਿਆ ਵੀ ਪੰਡਤ ਬਿਸ਼ਨੂੰ ਦਰੰਬਰ ਕੋਲੋਂ ਹਾਸਲ ਕੀਤੀ।

ਆਪ ਦਾ ਮਨੋਹਰ ਕੀਰਤਨ ਬੜਾ ਪ੍ਰਸਿੱਧ ਸੀ। ਰਾਜ-ਦਰਬਾਰ ਵਿੱਚ ਵੀ ਵਿਸ਼ੇਸ਼ ਸਦਾ ਦਿੱਤਾ ਜਾਂਦਾ ਸੀ। ਗੁਰਦੁਆਰੇ ਵਿੱਚ ਰੋਜ਼ਾਨਾ ਕੀਰਤਨ ਕਰਦੇ ਸਨ। 1935-36 ਈ ਵਿੱਚ ਪਬਲੱਕ ਵਰਕਸ ਵਿੱਚ ਉਵਰਸੀਅਰ ਲੱਗੇ ਸਨ। ਸ੍ਰ: ਇੰਦਰ ਸਿੰਘ ਕਈ ਸਭਾ/ਸੁਸਾਇਟਾਂ ਨਾਲ ਵੀ ਸੰਬੰਧਤ ਸਨ, ਜਿਵੇਂ ਖਾਲਸਾ ਯੰਗਮੈਨ ਐਸੋਸੇਸ਼ਨ ਦੇ ਜਨਰਲ ਸਕੱਤਰ, ਤਿਉਹਾਰਕ ਸੁਸਾਇਟੀ ਦੇ ਡਾਇਰੈਕਟਰ ਆਦਿ। ਗੁਰਦੁਆਰਾ ਸਿੰਘ ਸਭਾ, ਪੁਣਛ ਦੀ ਉਸਾਰੀ ਵਿੱਚ ਯੋਗਦਾਨ ਪਾਇਆ। 1931 ਈ ਦੀ ਸ਼ੋਰਸ਼ ਸਮੇਂ ਥਮੀਆਲੇ ਦੀ ਸੜਕ ਬਣਾਈ, ਜਿਸ ਕਾਰਨ ਸਰਕਾਰ ਨੇ ਸੰਨਦ ਬਖਸ਼ੀ। ਆਪ ਬੜੇ ਉਤਸ਼ਾਹੀ ਮਰਜੀਵੜੇ ਸਨ। (ਦੇਖੋ: ਬੰਸਾਵਲੀ-20) (24)

## ਇੰਦਰ ਮੋਹਨ ਸਿੰਘ ਈਸ਼ਰ, ਡਾ

ਡਾ. ਈਸ਼ਰ ਦੇ ਵੱਡੇ-ਵੱਡਰੇ ਪਿੰਡ ਮੰਢੋਲ (ਪੁਣਛ) ਦੇ ਸਨ। ਆਪ ਨੇ ਉੱਚ ਵਿਦਿਆ ਪ੍ਰਾਪਤ ਕਰਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਫ਼ਾਰਮਾਸਿਊਟੀਕਲ ਸਾਇੰਸਜ਼ ਵਿਭਾਗ ਦੇ ਮੁੱਖੀ ਵਜੋਂ ਕਈ ਵਰ੍ਹੇ ਤੱਕ ਸੇਵਾ ਨਿਭਾਈ। ਜੰਮੂ ਯੂਨਵਰਸਿਟੀ ਤੋਂ ਐਮ.ਐਸ.ਸੀ ਕਮਿਸਟ੍ਰੀ ਵਿੱਚ ਪਹਿਲਾ ਸਥਾਨ ਪ੍ਰਾਪਤ ਕੀਤਾ। ਭਾਰਤ ਸਰਕਾਰ ਤੋਂ ਰਾਸ਼ਟਰੀ ਵਜ਼ੀਫਾ ਪ੍ਰਾਪਤ ਕਰਕੇ ਦਿੱਲੀ ਆਈ.ਆਈ.ਟੀ ਤੋਂ ਪੀ.ਐਚ.ਡੀ ਦੀ ਡਿਗਰੀ ਪੂਰੀ ਕੀਤੀ। ਉਨ੍ਹਾਂ ਨੇ ਕਈ ਖੋਜ ਪੱਤਰ ਅਤੇ ਪੁਸਤਕਾਂ ਵੀ ਪ੍ਰਕਾਸ਼ਿਤ ਕੀਤੀਆਂ। ਅੰਮ੍ਰਿਤਸਰ ਦੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਕਾਰਜਕਾਲ ਦੌਰਾਨ ਅਨੇਕਾਂ ਵਿਦਿਆਰਥੀਆਂ ਦੇ ਐਮ.ਫ਼ਿਲ ਅਤੇ ਪੀ.ਐਚ.ਡੀ ਦੇ ਖੋਜ ਕਾਰਜਾਂ ਦੀ ਨਿਗਰਾਨੀ ਕੀਤੀ। ਡਾ. ਈਸ਼ਰ ਦੀ ਚੋਣ ਨਿਰੋਲ ਮੈਰਿਟ ਦੇ ਆਧਾਰ ਹੋਈ ਹੈ, ਇੰਝ ਉਹ ਜੰਮੂ ਯੂਨੀਵਰਸਿਟੀ ਦੇ ਪਹਿਲੇ ਸਿੱਖ ਵਾਈਸ ਚਾਂਸਲਰ ਬਣੇ ਹਨ।

## ਇਲਹਾਮ

ਅਰਬੀ ਦੇ ਸ਼ਬਦ 'ਅਲਹਮ' ਧਾਤੂ ਤੋਂ ਆਇਆ ਹੈ। ਜਿਸ ਦਾ ਅਰਥ ਹਨ-ਦਿਲ ਵਿੱਚ ਪਾਣਾ। ਰੱਬ ਵੱਲੋਂ ਮਨੁੱਖੀ ਮਨ ਵਿੱਚ ਆਈ ਗਲ ਨੂੰ ਹੀ 'ਇਲਹਾਮ' ਕਹਿੰਦੇ ਹਨ। ਸਿੱਖ ਧਰਮ ਵਿੱਚ ਇਸ ਨੂੰ 'ਧੁਰ ਕੀ ਬਾਣੀ' ਆਖਿਆ ਜਾਂਦਾ ਹੈ। ਜੇਕਰ ਇਹੋ ਗਲ ਕਿਸੇ ਫ਼ਰਿਸ਼ਤੇ ਰਾਹੀਂ ਰੱਬ ਵੱਲੋਂ ਪਹੁੰਚਾਈ ਜਾਏ ਤਾਂ 'ਵਹੀ' ਅਖਵਾਉਂਦੀ ਹੈ। ਇਲਹਾਮ ਕੇਵਲ ਵਲੀਆਂ ਅਤੇ ਰੱਬ ਨੂੰ ਪੁਜੇ ਬੰਦਿਆਂ ਨੂੰ ਹੀ ਹੁੰਦਾ ਹੈ, ਆਮ ਲੋਕਾਂ ਨੂੰ ਨਹੀਂ।

## ਈਸਾਈ ਧਰਮ

ਇਹ ਧਰਮ ਇਕ ਹੀ ਰੱਬ ਨੂੰ ਮੰਨਣ ਵਾਲਾ ਹੈ। ਇਸ ਮੱਤ ਦੇ ਤਕਰੀਬਨ 260 ਫ਼ਿਰਕੇ ਹਨ। ਇਸ ਧਰਮ ਵਿੱਚ ਨੈਤਿਕਤਾ ਅਤੇ ਤਵਾਰੀਖ ਉੱਪਰ ਜ਼ੋਰ ਦਿੱਤਾ ਜਾਂਦਾ ਹੈ। ਸੰਸਾਰ ਵਿਆਪਕ ਧਰਮ ਹੈ। ਯਿਸ਼ੂ ਹੀ ਇਸਾਈ ਮੱਤ ਹੈ ਅਤੇ ਇਸਾਈ ਮੱਤ ਹੀ ਯਿਸ਼ੂ ਮੰਨਿਆ ਜਾਂਦਾ ਹੈ। ਇਸ ਧਰਮ ਅਨੁਸਾਰ ਰੱਬ ਦੇ ਤਿੰਨ ਪੱਖ ਹਨ-ਪਿਤਾ (ਰੱਬ), ਪੁੱਤਰ (ਹਜ਼ਰਤ ਈਸਾ) ਤੇ ਪਵਿੱਤਰ ਆਤਮਾ (ਹਜ਼ਰਤ ਈਸਾ ਦੀ ਮੌਤ ਪਿੱਛੋ) ਈਸਾਈ ਮੱਤ ਦਾ ਪ੍ਰਚਾਰ ਕਰਨ ਵਾਲੇ ਲੋਕਾਂ ਨੂੰ 'ਮਿਸ਼ਨਰੀ' ਕਿਹਾ ਜਾਂਦਾ ਹੈ। ਧਰਮ ਪ੍ਰਚਾਰ ਇਸ ਮੱਤ ਵਿੱਚ ਵਿਸ਼ੇਸ਼ ਮਹੱਤਤਾ ਰੱਖਦਾ ਹੈ।

## ਈਦ

'ਈਦ' ਸ਼ਬਦ ਅਰਬੀ ਦੇ 'ਔਦ' ਧਾਤੂ ਤੋਂ ਆਇਆ ਹੈ। ਇਹ ਮੁਸਲਮਾਨੀ ਤਿਉਹਾਰ ਹੈ। ਹਰ ਵਰ੍ਹੇ ਵਾਰ ਵਾਰ ਆਉਣ ਕਾਰਨ ਇਸ ਨੂੰ 'ਈਦ' ਆਖਿਆ ਜਾਂਦਾ ਹੈ। ਇੰਝ ਪੂਰੇ ਸੰਸਾਰ ਵਿੱਚ ਕੇਵਲ ਦੋ ਪ੍ਰਮੁੱਖ 'ਤਿਉਹਾਰ' ਮੁਸਲਮਾਨ ਮਨਾਉਂਦੇ ਹਨ-ਈਦ-ਉਲ-ਫ਼ਿਤਰ ਅਤੇ ਈਦ-ਉਲ-ਅਜ਼ਹਾ। ਇਹ ਦੋਵੇਂ ਤਿਉਹਾਰਾਂ ਦੀ ਸ਼ੁਰੂਆਤ ਹਿਜਰੀ ਸੰਨ ਦੇ ਦੂਜੇ ਵਰ੍ਹੇ (623 ਈਸਵੀ) ਹੋਈ ਸੀ।

## ਈਸ਼ਰ ਖਾਨਦਾਨ

ਪ੍ਰਾਸੁਰ ਰਿਸ਼ੀ ਦੀ ਸੰਤਾਨ 'ਈਸ਼ਰ ਖਾਨਦਾਨ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਖਾਨਦਾਨ ਦਾ ਵਡੇਰਾ ਮਥੁਰਾ ਤੋਂ 'ਧੰਸਦੇਹ ਈਸ਼ਰਾਂ' (ਪੋਠੋਹਾਰ) ਵਿੱਚ ਆ ਕੇ ਵਸਿਆ ਸੀ, ਜੋ ਮਗਰੋਂ ਸਮੇਕੋਟ (ਪਲੰਗੀ, ਪੁਣਛ) ਵਿੱਚ ਆ ਕੇ ਆਬਾਦ ਹੋ ਗਏ। ਇਨ੍ਹਾਂ ਛੋਟੇ ਗਾਲੇ ਤੋਂ ਆ ਕੇ ਪਿੜਕੋਟ ਨਿਵਾਸ ਕੀਤਾ। ਧਰਮੂ ਬੜਾ ਪ੍ਰਸਿੱਧ ਪੁਰਸ਼ ਸੀ। ਇਸੇ ਖਾਨਦਾਨ ਵਿੱਚੋਂ ਮਹਿਤਾ ਕੜਕਾ ਰਾਮ ਬੜਾ ਪ੍ਰਸਿੱਧ ਸੂਰਬੀਰ ਬਹਾਦਰ ਪੁਰਸ਼ ਹੋਇਆ ਹੈ। ਇਸ ਖਾਨਦਾਨ ਦਾ 'ਸਾਹਲ' ਨਾਮ ਦਾ ਬੰਦਾ ਯਾਰਵੀਂ ਸਦੀ ਵਿੱਚ ਮਥੁਰਾ ਤੋਂ ਪੋਠੋਹਾਰ ਅਤੇ ਮਗਰੋਂ ਪੁਣਛ ਆ ਕੇ ਵਸਿਆ। 'ਈਸ਼ਰ' ਜ਼ਾਤ ਦੇ ਲੋਕੀ ਪਹਾੜਾ, ਪੋਠੋਹਾਰ ਆਦਿ ਥਾਵਾਂ ਤੇ ਵੱਸੇ ਹੋਏ ਸਨ। (24)

## ਈਸ਼ਰ ਸਿੰਘ, ਸਸਾਲ

ਸ੍ਰ: ਈਸ਼ਰ ਸਿੰਘ ਦਾ ਜਨਮ ਸ੍ਰ: ਅਰਜਨ ਸਿੰਘ ਨੇਕ ਸਤਸੰਗੀ ਗੁਰਮੁੱਖ ਦੇ ਘਰ ਹੋਇਆ। ਭਰ ਜਵਾਨੀ ਵਿੱਚ ਟੈਲੀਗ੍ਰਾਫ਼ ਵਿਭਾਗ ਵਿੱਚ ਭਰਤੀ ਹੋ ਕੇ, ਆਪਣੀ

ਦਿਆਨਤਦਾਰੀ ਤੇ ਤੀਖਣ ਬੁੱਧੀ ਕਾਰਨ ਸਬ-ਇੰਨਸਪੈਕਟਰ ਦੇ ਅਹੁਦੇ ਤੱਕ ਪੁੱਜੇ। ਜੰਗ ਯੂਰਪ ਸਮੇਂ ਆਪ ਦੀ ਡਿਊਟੀ ਅਰਬ, ਇਰਾਕ ਆਦਿ ਥਾਵਾਂ ਤੇ ਰਹੀ। ਸਰਕਾਰ ਵਲੋਂ ਕਈ ਸੰਨਦਾਂ ਅਤੇ ਤਗਮੇਂ ਪ੍ਰਾਪਤ ਕੀਤੇ। ਪਿਨਸ਼ਨਰ ਹੋ ਕੇ ਘਰ ਆਏ। ਇਨ੍ਹਾਂ ਦੇ ਵੱਡੇ ਭਾਈ ਸ: ਬਚਨ ਸਿੰਘ ਸਰਕਾਰੀ ਫ਼ੌਜ ਵਿੱਚ ਭਰਤੀ ਹੋ ਕੇ ਯੂਰਪ ਦੀ ਜੰਗ ਵਿੱਚ ਸ਼ਹੀਦ ਹੋ ਗਏ ਸਨ। ਇਨ੍ਹਾਂ ਦੇ ਇੱਕ ਹੋਰ ਵੱਡੇ ਭਾਈ ਸ: ਹਾੜਾ ਸਿੰਘ 11-ਰਸਾਲੇ ਵਿੱਚ ਭਰਤੀ ਹੋ ਕੇ, ਅਨੇਕ ਲੜਾਈਆਂ ਲੜੀਆਂ ਅਤੇ ਤਗਮੇਂ/ਇਨਾਮ ਸਰਕਾਰ ਕੋਲੋਂ ਪ੍ਰਾਪਤ ਕੀਤੇ। ਇਹ ਸਾਰੇ ਭਰਾਤਾਂ ਧਾਰਮਿਕ ਕੰਮਾਂ ਵਿੱਚ ਵੀ ਪੇਸ਼ ਰਹੇ। ਸ: ਈਸ਼ਰ ਸਿੰਘ ਵੀ ਬੜੇ ਗੁਰਮੁੱਖ ਸਜਣ ਸਨ। (24)

## ਈਸ਼ਰ ਸਿੰਘ, ਸੂਦਨ

ਸ: ਈਸ਼ਰ ਸਿੰਘ ਦੇ ਬਜ਼ੁਰਗ ਮੁਸਲਮਾਨੀ ਰਾਜ ਦੇ ਸਮੇਂ ਗੜ੍ਹ ਮਖਿਆਲ ਤੋਂ ਪੁਣਛ ਵਿੱਚ 'ਗੰਗੀਲਧਾਰ' ਪਿੰਡ ਵਿੱਚ ਆ ਕੇ ਆਬਾਦ ਹੋਏ। ਗੰਗਾ ਰਾਮ ਇਨ੍ਹਾਂ ਦੇ ਬਜ਼ੁਰਗ ਸਨ, ਜਿਸ ਕਾਰਨ ਉਸੇ ਥਾਂ ਦਾ ਨਾਂ 'ਗੰਗੀਲਧਾਰ' ਪ੍ਰਸਿੱਧ ਹੋ ਗਿਆ। ਇਸੇ ਪਿੰਡ ਵਿੱਚ ਸ: ਸੁੰਦਰ ਸਿੰਘ ਦੇ ਘਰ ਈਸ਼ਰ ਸਿੰਘ ਦਾ ਜਨਮ ਹੋਇਆ। ਮੁਢੱਲੀ ਵਿਦਿਆ ਪਿੰਡੋਂ ਹਾਸਲ ਕਰ ਕੇ, ਰੇਲਵੇ ਵਿੱਚ ਮੁਲਾਜ਼ਮ ਭਰਤੀ ਹੋ ਗਏ। ਗੁਰੂ ਘਰ ਪ੍ਰਤੀ ਬੜੀ ਸ਼ਰਧਾ ਰੱਖਦੇ ਸਨ। ਇਨ੍ਹਾਂ ਦੇ ਦਾਦਾ ਸ: ਭਾਗ ਸਿੰਘ ਨੇ ਆਪਣੇ ਖਰਚੇ ਤੇ ਪਿੰਡ ਦਾ ਗੁਰਦੁਆਰਾ ਤਾਮੀਰ ਕੀਤਾ ਅਤੇ ਪੈਦਲ ਅੰਮ੍ਰਿਤਸਰ ਜਾ ਕੇ 'ਗੁਰੂ ਗ੍ਰੰਥ ਸਾਹਿਬ' ਸਿਰ ਤੇ ਚੁੱਕ ਲਿਆਉਂਦੇ ਸਨ। ਬਹੁਤ ਸਾਰੇ ਬਚਿਆਂ ਨੂੰ ਗੁਰਮੁੱਖੀ ਦੀ ਤਾਲੀਮ ਦੇਣ ਵਿੱਚ ਫ਼ਖ਼ਰ ਮਹਿਸੂਸ ਕਰਦੇ ਸਨ। (ਦੇਖੋ: ਬੰਵਾਸਲੀ-21) (24)

## ਈਸ਼ਰ ਸਿੰਘ, ਜ਼ੈਲਦਾਰ

ਸ: ਈਸ਼ਰ ਸਿੰਘ ਦਾ ਜਨਮ ਸ: ਧਰਮ ਸਿੰਘ ਬਾਲੀ ਰਈਸ ਬਾਰਾਮੂਲਾ ਦੇ ਘਰ 1844 ਈ ਨੂੰ ਹੋਇਆ। ਸ: ਈਸ਼ਰ ਸਿੰਘ ਨੇ ਸ: ਗਜਿੰਦਰ ਸਿੰਘ ਨੂੰ ਆਪਣਾ ਮੁਤਬੰਨਾ ਨਿਯੁਕਤ ਕਰ ਦਿੱਤਾ ਸੀ। ਇਨ੍ਹਾਂ ਦਾ ਸੁਭਾ ਸਾਫ਼-ਸਪੱਸ਼ਟ ਸੀ ਅਤੇ ਹਰ ਬੰਦੇ ਨੂੰ ਮੂੰਹ ਤੇ ਸੱਚ ਆਖ ਛਡੱਦੇ ਸਨ। ਗੁਰੂ ਘਰ ਪ੍ਰਤੀ ਅਥਾਹ ਸ਼ਰਧਾ ਰੱਖਦੇ ਅਤੇ ਦੇਗ ਦੇ ਧਨੀ ਆਪਣੇ ਪਿਤਾ ਵਾਂਗ ਪ੍ਰਸਿੱਧ ਸਨ। ਭਾਈ ਧਰਮ ਸਿੰਘ ਗੁਰਮੁੱਖੀ ਅਤੇ ਸੰਸਕ੍ਰਿਤ ਚੰਗੀ ਤਰ੍ਹਾਂ ਜਾਣਦੇ ਸਨ ਅਤੇ ਰਾਜ-ਦਰਬਾਰ ਵਿੱਚ ਵੀ ਚੰਗਾ ਸਤਿਕਾਰ ਸੀ। ਆਪਣੀ ਦਿਆਨਤਦਾਰੀ ਅਤੇ ਇਲਮ ਸਦਕੇ ਜ਼ੈਲਦਾਰੀ ਪ੍ਰਾਪਤ ਕੀਤੀ। ਸ: ਈਸ਼ਰ ਸਿੰਘ 1909 ਈ ਵਿੱਚ ਗੁਰਪੁਰੀ ਸਿੱਧਾਰ ਗਏ ਸਨ। (ਦੇਖੋ: ਬੰਸਾਵਲੀ-22) (24)

## ਈਸ਼ਰ ਸਿੰਘ, ਦੱਤ

ਸ: ਈਸ਼ਰ ਸਿੰਘ ਦਾ ਜਨਮ ਸ: ਮੂਲ ਸਿੰਘ ਦੇ ਘਰ 1893 ਈ ਵਿੱਚ ਗੜ੍ਹੀ ਵਿੱਚ ਹੋਇਆ। ਜਵਾਨੀ ਵਿੱਚ ਪੈਰ ਰਖਦਿਆਂ ਹੀ ਪੀ-ਡਬਲਿਊ-ਡੀ ਵਿੱਚ ਠੇਕੇਦਾਰੀ ਦਾ ਕੰਮ ਸ਼ੁਰੂ ਕੀਤਾ। ਗੁਰਦੁਆਰਾ ਸੁਧਾਰ ਲਹਿਰ ਸਮੇਂ ਪੰਥਕ ਕੰਮਾਂ ਵਿੱਚ ਮੁਹਰੀ ਰਹੇ। ਅਕਾਲੀ ਕੌਰ ਸਿੰਘ ਨਿਹੰਗ ਹੁਰਾਂ ਜਦੋਂ ਗੁਰੂ ਨਾਨਕ ਆਸ਼ਰਮ ਚਕੱਾਰ ਦੀ ਆਲੀਸ਼ਾਨ

ਇਮਾਰਤ ਦਾ ਕੰਮ ਸ਼ੁਰੂ ਕੀਤਾ ਤਾਂ ਆਪ ਨੇ ਵੱਧ ਚੜ੍ਹ ਕੇ ਸੇਵਾ ਕੀਤੀ। ਅਕਾਲੀ ਜੀ ਨੇ ਇਨ੍ਹਾਂ ਨੂੰ ਮੁਖਤਾਰ ਨਿੱਯਕਤ ਕੀਤਾ। ਆਪ ਗੁਰਦੁਆਰਾ ਛੇਵੀਂ ਪਾਤਸ਼ਾਹੀ ਨਲੂਛੀ ਦੇ ਮੈਂਬਰ ਵੀ ਰਹੇ। 1931 ਈ ਦੀ ਸ਼ੋਰਸ਼ ਸਮੇਂ ਸਰਕਾਰ ਦੀ ਸਹਾਇਤਾ ਕਰਕੇ ਰਾਜ ਦਰਬਾਰ ਤੇ ਲੋਕਾਂ ਵਿੱਚ ਸਤਿਕਾਰ ਯੋਗ ਥਾਂ ਬਣਾ ਲਈ। ਆਪ ਨਾਮ ਸਿਮਰਨ ਵਾਲੇ ਵਿਅਕਤੱਵ ਦੇ ਮਾਲਕ ਸਨ। (ਦੇਖੋ: ਬੰਸਾਵਲੀ-23) (24)

## ਈਸ਼ਰਾ ਸਿੰਘ, ਚੌਧਰੀ

ਸ੍ਰ: ਈਸ਼ਰਾ ਸਿੰਘ ਦਾ ਜਨਮ ਛਤਵਾਲ, ਪੁਣਛ ਵਿੱਚ ਸ੍ਰ: ਸਰਦਾਰ ਸਿੰਘ ਦੇ ਘਰ 1869 ਈ ਵਿੱਚ ਹੋਇਆ। ਆਪ ਦੇ ਬਜ਼ੁਰਗ ਪ੍ਰਸਿੱਧ ਗੁਰਸਿੱਖ 'ਬਾਵਾ ਬਨਵਾਲੀ' ਗੁਰੂ ਅਰਜਨ ਸਾਹਿਬ ਦੇ ਗ੍ਰਹਿਸਤੀ ਸਿੱਖ ਸਨ, ਜੋ ਕੁਠਿਆਲਾ (ਗੁਜਰਾਤ) ਵਿੱਚ ਵਸਦੇ ਸਨ। ਭਾਈ ਬੈਨੋ ਮਾਂਗਟ ਵਾਲਿਆਂ ਦੇ ਗੂਹੜੇ ਮਿੱਤਰ ਸਨ। ਸੂਬਾ ਮੱਲ ਦੇ ਦੋਵੇਂ ਪੁੱਤਰ ਕਿਸ਼ਨ ਸਿੰਘ ਤੇ ਅਮੀਰ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਜਮਾਂਦਾਰ ਸਨ ਅਤੇ ਘੋੜ ਚੜ੍ਹਿਆਂ ਵਿੱਚ ਰਹੇ। ਸ੍ਰ: ਕਿਸ਼ਨ ਸਿੰਘ ਫ਼ਿਰੋਜ਼ਪੁਰ ਦੀ ਲੜਾਈ ਵਿੱਚ ਸ਼ਹੀਦ ਹੋ ਗਏ ਸਨ। ਅਮੀਰ ਸਿੰਘ ਮਹੈਂਡਰ ਧਰਮਸਾਲ (ਪੁਣਛ) ਵਿੱਚ ਆ ਕੇ ਠੇਕੇਦਾਰੀ ਸ਼ੁਰੂ ਕੀਤੀ 1856 ਈ ਵਿੱਚ। ਆਪ ਨੇ ਕਾਫ਼ੀ ਜ਼ਮੀਨਾਂ ਅਤੇ ਮਕਾਨ/ਦੁਕਾਨਾਂ ਤਾਮੀਰ ਕੀਤੀਆਂ। ਧਾਰਮਿਕ ਕੰਮਾਂ ਵਿੱਚ ਪੇਸ਼ ਸਨ ਅਤੇ ਸਤਿਕਾਰੇ ਜਾਂਦੇ ਸਨ। (ਦੇਖੋ: ਬੰਸਾਵਲੀ-24) (24)

## ਈਸ਼ਰ ਸਿੰਘ ਬਖਸ਼, ਗਿ

ਗਿ: ਈਸ਼ਰ ਸਿੰਘ ਬਖਸ਼ ਦਾ ਜਨਮ ਪਿੰਡ ਖਾਦਨਿਆਰ ਬਾਰਾਮੂਲਾ ਵਿਖੇ 25 ਅਕਤੂਬਰ 1917 ਨੂੰ ਸ੍ਰ: ਰੰਗੀਲ ਸਿੰਘ ਕਾਲਾ ਅਤੇ ਮਾਤਾ ਧਰਮ ਕੌਰ ਦੇ ਘਰ ਹੋਇਆ। ਮੁੱਢਲੀ ਵਿਦਿਆ ਮਿਡਲ ਪਾਸ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਬੋਰਡਿੰਗ, ਬਾਰਾਮੂਲਾ ਵਿੱਚ ਰਹਿ ਕੇ ਕੀਰਤਨ ਦਾ ਅਭਿਆਸ ਕੀਤਾ। ਸ੍ਰ: ਦੀਵਾਨ ਸਿੰਘ ਅਤੇ ਸ੍ਰ: ਹਰਬੰਸ ਸਿੰਘ ਅਟਾਰੀ ਦੀ ਸ਼ਾਗਿਰਦੀ ਵਿੱਚ ਵਾਜਾ ਸਿਖਿਆ। 1936 ਵਿੱਚ ਗਿਆਨੀ ਪਾਸ ਕੀਤੀ ਅਤੇ ਮੁਜ਼ਫ਼ਰਾਬਾਦ, ਅੰਮ੍ਰਿਤਸਰ ਵਿੱਚ ਰਾਗ ਵਿਦਿਆ ਸਿੱਖ ਕੇ, ਕਸ਼ਮੀਰ ਆ ਕੇ ਸਰਕਾਰੀ ਨੌਕਰੀ ਪੰਜਾਬੀ ਟੀਚਰ ਲੱਗ ਗਏ। ਕਈ ਵਰ੍ਹੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ ਵਿੱਚ ਹਜ਼ੂਰੀ ਰਾਗੀ ਦੀ ਸੇਵਾ ਬਾ-ਖ਼ੂਬੀ ਨਿਭਾਈ। ਇਕ ਮਨਮੋਹਣੀ ਆਵਾਜ਼ ਹੋਣ ਤੋਂ ਇਲਾਵਾ ਆਪ ਜੀ ਇੱਕ ਚੰਗੇ ਲੇਖਕ ਅਤ ਕੀਰਤਨੀਏ ਸਨ। ਆਪ ਕਈ ਵਰ੍ਹੇ ਆਪਣੇ ਸਪੁੱਤਰ ਕੌਲ ਅਮਰੀਕਾ ਚਲੇ ਗਏ ਸਨ। ਉਥੇ ਇੱਕ ਸੜਕ ਹਾਦਸੇ ਵਿੱਚ ਗੰਭੀਰ ਜ਼ਖਮੀ ਹੋ ਕੇ ਅਕਾਲ ਚਲਾਣਾ ਕਰ ਗਏ ਸਨ। ਉਨ੍ਹਾਂ ਦੀ ਮਿਰਤਕ ਦੇਹ ਕਸ਼ਮੀਰ ਲੈ ਆਂਦੀ ਜਿਥੇ ਸਸਕਾਰ ਕੀਤਾ ਗਿਆ। ਉਨ੍ਹਾਂ ਦੀਆਂ ਲਿਖਿਆ ਪੰਜਾਬੀ ਕਿਤਾਬਾਂ/ਕਿਤਾਬਚੇ ਇਸ ਪ੍ਰਕਾਰ ਹਨ:- ਕਸ਼ਮੀਰ ਵਿੱਚ ਹੋਏ ਖ਼ੂਨੀ ਘਲੂਘਾਰੇ ਦੀ ਸਦ (1948), ਜਗ ਚਾਨਣ ਹੋਆ ਦਰਸ਼ਨ, ਬਹੁ ਪਰਉਪਕਾਰੀ ਦਰਸ਼ਨ, ਹਰਿਆਵਲੀ ਧਰਤੀ ਦੇ ਦਰਸ਼ਨ, ਜੀਵਨ ਠਾਕੁਰ ਭਾਈ ਰੋਚਾ ਸਿੰਘ ਦਰਸ਼ਨ, ਜ਼ਿਲਾ ਬਾਰਾਮੂਲਾ ਦੇ ਗੁਰਦੁਆਰਿਆਂ ਦਾ ਮੁਕੰਮਲ ਇਤਿਹਾਸ (1983), ਕਾਵਿ ਪਟਾਰੀ (ਮਾਰਚ 1994), ਚਾਰ ਯਾਰ,ਖਾਦਨਿਆਰ ਤੋਂ ਵਾਸ਼ਿੰਗਟਨ ਆਦਿ। (15)

## ਸਨਾਸਰ

ਇਹ ਸੈਲਾਨੀ ਕੇਂਦਰ ਸਮੁੰਦਰੀ ਤੱਟ ਤੋਂ 2079 ਮੀਟਰ ਅਤੇ ਪਤਨੀ ਟਾਪ ਤੋਂ 19 ਕਿਲੋਮੀਟਰ ਦੂਰ ਸਥਿੱਤ ਹੈ। ਰਿਆਸਤੀ ਸੈਰ-ਸਪਾਟਾ ਵਿਭਾਗ ਵਲੋਂ ਪੈਰਾ ਗਲਾਈਡਿੰਗ ਦੇ ਕੋਰਸ ਵੀ ਕਰਾਏ ਜਾਂਦੇ ਹਨ, ਜਿਥੇ ਸੈਲਾਨੀ ਅਨੰਦਤਿ ਹੋ ਜਾਂਦੇ ਹਨ। ਇਸ ਦੇ ਆਸ ਪਾਸ ਦੀਆਂ ਵਾਦੀਆਂ ਅਤੇ ਚੋਟੀਆਂ ਮਨਮੋਹਕ ਨਜ਼ਾਰਾ ਪੇਸ਼ ਕਰਦੀਆਂ ਹਨ। ਇਥੇ ਗਾਫ਼-ਕੋਰਸ ਦਾ ਅਨੰਦ ਵੀ ਲਿਆ ਜਾ ਸਕਦਾ ਹੈ।

## ਸਪਤ ਸਿਂਧੂ

ਤਵਾਰੀਖੀ ਨੁਕਤੇ-ਨਿਗਾਹ ਤੋਂ ਗੰਗਾ, ਜਮਨਾ, ਸਤਲੁਜ, ਬਿਆਸ, ਰਾਵੀ, ਚਿਨਾਬ ਅਤੇ ਜਿਹਲਮ ਨਾਲ ਘਿਰੇ ਹੋਏ ਪ੍ਰਦੇਸ਼ ਨੂੰ ਸਪਤਸਿੰਧੂ ਕਹਿੰਦੇ ਹਨ। ਪੁਰਾਣਕ ਮੱਤ ਅਨੁਸਾਰ ਸਾਰੀ ਧਰਤੀ ਸੱਤ ਸਾਗਰਾਂ (ਸਿੰਧੂਆਂ) ਨਾਲ ਘਿਰੀ ਹੋਈ ਹੈ। ਇਹ ਸਿੰਧੂ ਹਨਃ ਲੂਣ, ਇਖ, ਦੁੱਧ, ਖੀਰ, ਮਧੁ, ਮਦਿਰਾ ਅਤੇ ਘਿਉ।

## ਸਪਨ ਮਾਲਾ

ਸ੍ਰੀਮਤੀ ਸਪਨਮਾਲਾ ਦਾ ਜਨਮ 1 ਅਪ੍ਰੈਲ 1932 ਈ ਨੂੰ ਹੋਇਆ। ਮੁਢੱਲੀ ਸਕੂਲੀ ਵਿਦਿਆ ਪ੍ਰਾਪਤ ਕਰਕੇ ਪੰਜਾਬੀ ਵਿੱਚ ਕਵਿਤਾਵਾਂ ਲਿਖਣੀਆਂ ਸ਼ੁਰੂ ਕੀਤੀਆਂ। ਪੰਜਾਬੀ ਦੇ ਕਈ ਕਾਵਿ-ਸੰਗ੍ਰਹਿ ਪ੍ਰਕਾਸ਼ਿਤ ਕੀਤੇਃ ਬਾਤਾਂ ਪਾਉਂਦੀ ਰਾਤ (1960), ਸਪਨਿਆਂ ਦੀ ਮਾਲਾ (1961), ਤਾਰਿਆਂ ਭਰੇ ਹੁੰਗਰੇ (1965), ਅੰਬਰ ਚੁਪ ਰਹੇ (1967)। ਇਸ ਨੂੰ ਜੰਮੂ ਕਸ਼ਮੀਰ ਅਕੈਡਮੀ ਦਾ ਐਵਾਰਡ ਵੀ ਮਿਲਿਆ ਸੀ। ਕਾਫ਼ੀ ਵਰ੍ਹੇ ਪਹਿਲਾਂ ਇਸ ਕਵਿਤਰੀ ਦਾ ਦੇਹਾਂਤ ਹੋਇਆ।

## ਸਮਦ ਗੁੰਫ਼ਾ

ਇਹ ਗੁੰਫ਼ਾ ਸੰਸਕਾਰ (ਲਿਦਾਖ) ਵਿੱਚ ਬਣਿਆ ਹੈ ਜਿਸ ਦੀ ਬੁਨਿਆਦ ਰਿਨਚੰਨ ਨੇ ਰੱਖੀ ਸੀ। ਰੰਗਬਰੰਗੇ ਮਕਾਨ ਤੇ ਮੰਦਰ ਗੁੰਫ਼ਾ ਨਾਲ ਉਸਾਰੇ ਗਏ ਹਨ। ਇਸ ਗੁੰਫ਼ਾਂ ਵਿੱਚ ਰਤਨ ਸੰਭੂ ਤੇ ਅਕਸ਼ੂ ਦੇ ਮੁਜਸਮੇਂ ਸਥਾਪਿਤ ਕੀਤੇ ਗਏ ਹਨ। ਇਸ ਦੀਆਂ ਅੰਦਰੂਨੀ ਦੀਵਾਰਾਂ ਤੇ ਬੋਧੀ ਸਭਿਅਤਾ ਦੇ ਚਿੱਤਰ ਉਲੀਕੇ ਗਏ ਹਨ।

## ਸਫ਼ਰਨਾਮਾ

ਇਹ ਸਾਹਿਤ ਦੀ ਅਜਿਹੀ ਵਿਧਾ ਹੈ ਜਿਸ ਵਿੱਚ ਸਫ਼ਰ ਦਾ ਵਿਵਰਣ ਰੂਪਮਾਨ ਹੋਵੇ। ਇਸ ਨੂੰ 'ਯਾਤ੍ਰਾ-ਸਾਹਿਤ' ਦਾ ਨਾਂ ਵੀ ਦਿੱਤਾ ਜਾਂਦਾ ਹੈ। ਸਾਰੀਆਂ ਭਾਸ਼ਾਵਾਂ ਵਿੱਚ ਇਸ ਵਿਧਾ ਦਾ ਜ਼ਿਕਰ ਆਉਂਦਾ ਹੈ। ਪੰਜਾਬੀ ਵਿੱਚ ਇਸ ਵਿਧਾ ਦੀ ਸ਼ੁਰੂਆਤ 1930 ਈ ਵਿੱਚ ਲਾਲ ਸਿੰਘ ਕਮਲਾ ਅਕਾਲੀ ਦੀ ਲਿਖੀ ਪੁਸਤਕ 'ਮੇਰਾ ਵਲੈਤੀ ਸਫ਼ਰਨਾਮਾ' ਨਾਲ ਹੋਈ। ਬਾਅਦ ਵਿੱਚ ਪੰਜਾਬੀ ਸਾਹਿਤਕਾਰਾਂ ਨੇ ਵੀ 'ਸਫ਼ਰਨਾਮੇ ਲਿਖ ਕੇ ਪੰਜਾਬੀ ਵਾਰਤਕ ਵਿੱਚ ਆਪਣੀ ਵਿਸ਼ੇਸ਼ ਭੂਮਿਕਾ ਨਿਭਾਈ।

## ਸਮਾਲੋਚਨਾ

ਇਹ ਦੋ ਸ਼ਬਦਾਂ ਦਾ ਸੁਮੇਲ ਹੈ: ਸਮ+ਲੋਚਨਾ। ਇਸ ਦੇ ਅਰਥ ਹਨ ਸਮਿਅਕ ਰੂਪ ਨਾਲ ਵੇਖਣਾ। ਜੇ ਕਰ ਕੋਈ ਵਿਦਵਾਨ ਜਾਂ ਲੇਖਕ ਅੱਡ ਅੱਡ ਤੱਤਾਂ ਨੂੰ ਪਰਖ ਦੀ ਕਸੌਟੀ ਤੇ ਰੱਖ ਕੇ ਨਿਰਣਾ ਕਰਦਾ ਹੈ ਤਾਂ ਉਹ 'ਸਮਾਲੋਚਨਾ' ਹੈ। ਇਸ ਦਾ ਦੂਜਾਂ ਨਾਂ 'ਆਲੋਚਨਾ' ਵੀ ਹੈ।

## ਸਈਅਦ ਬਾਗ ਹੁਸਨ ਸ਼ਾਹ ਬੁਖਾਰੀ

ਇਸ ਪੰਜਾਬੀ ਕਵੀ ਦਾ ਜਨਮ ਅੰਦਾਜ਼ਨ 1906-1911 ਈ ਦੇ ਦਰਮਿਆਨ ਬਣਦਾ ਹੈ। ਦੇਹਾਂਤ ਵਰ੍ਹਾ 1971 ਈ ਹੈ। ਇਹ ਸੂਫ਼ੀ ਕਵੀ ਸਮ੍ਹੋਟ (ਪੁਣਛ) ਵਿੱਚ ਪੈਦਾ ਹੋਇਆ ਸੀ। ਇਹ ਨਕਸ਼ਬੰਦੀ ਫਿਰਕੇ ਨਾਲ ਸਬੰਧਤ ਸਨ। ਇਹ ਕਮਾਲ ਦੀ ਕਵਿਤਾ ਲਿੱਖਦੇ ਸਨ ਅਤੇ ਸਹਿਜ ਸੁਭਾਅ ਤੇ ਆਮ ਬੋਲਚਾਲ ਵਾਲੀ ਬੋਲੀ ਵਰਤਦੇ ਸਨ। (12)

## ਸਮੀਖਿਆ

ਕਿਸੇ ਰਚਨਾਂ ਦੀ ਚੰਗੀ ਤਰ੍ਹਾਂ ਪੜਤਾਲ ਕਰਨੀ ਜਾਂ ਵੇਖਣੀ ਨੂੰ 'ਸਮੀਖਿਆ' ਆਖਿਆ ਜਾਂਦਾ ਹੈ। ਇਹ ਸ਼ਬਦ ਸੰਸਕ੍ਰਿਤ ਦੇ ਸ਼ਬਦ 'ਸਮੀਕਸ਼ਾ' ਤੋਂ ਆਇਆ ਹੈ। ਕਿਸੇ ਵੀ ਰਚਨਾਂ ਦੀ ਵੱਖ ਵੱਖ ਤੱਤਾਂ ਅਤੇ ਵਿਭਿੰਨ ਪੱਖਾਂ ਨੂੰ ਪਰਖਣਾਂ ਹੀ ਸਾਹਿਤਕ ਸਮੀਖਿਆ ਆਖਦੇ ਹਨ। ਸਾਹਿਤ ਵਿੱਚ ਇਸ ਦੀ ਵਰਤੋਂ ਆਮ ਹੁੰਦੀ ਹੈ।

## ਸਰਦਾਰ ਸਿੰਘ, ਰੀਹਣ

ਸ੍ਰ: ਸਰਦਾਰ ਸਿੰਘ ਦਾ ਜਨਮ ਸ੍ਰ: ਬਹਾਦਰ ਸਿੰਘ ਦੇ ਘਰ ਹੋਇਆ। ਇਨ੍ਹਾਂ ਦੇ ਬਜ਼ੁਰਗ ਪਿੰਡ 'ਚੰਦੂਸਾ' (ਬਾਰਾਮੂਲਾ ਕਸ਼ਮੀਰ) ਵੱਸੇ ਸਨ। ਸ੍ਰ: ਪ੍ਰੇਮ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ 'ਫ਼ਤਹਿ ਪਲਟਨ' ਵਿੱਚ ਮੁਲਾਜ਼ਮ ਸਨ ਅਤੇ ਬਹਾਦਰੀ ਨਾਲ ਵਿੱਚਰਦੇ ਰਹੇ। ਇਸ ਵਫ਼ਾਦਾਰੀ ਕਾਰਨ ਸ਼ੇਰੇ-ਪੰਜਾਬ ਕੋਲੋਂ ਪੂਰਾ ਪਿੰਡ 'ਚੰਦੂਸਾ' ਜਾਗੀਰ ਪ੍ਰਾਪਤ ਕੀਤੀ ਸੀ। ਸ੍ਰ: ਬਹਾਦਰ ਸਿੰਘ ਵੀ ਫ਼ੌਜ ਵਿੱਚ ਭਰਤੀ ਹੋ ਕੇ ਨੌਕਰੀ 'ਘੋੜੀ ਦੇ ਕਿਲ੍ਹੇ' (ਮੁਜ਼ਫ਼ਰਾਬਾਦ) ਵਿੱਚ ਲੱਗੀ ਸੀ। 1844 ਈ ਦੀ ਲੜ੍ਹਾਈ ਵਿੱਚ ਜ਼ਖਮੀ ਹੋ ਕੇ ਘਰ ਆ ਗਏ ਸਨ। ਸ੍ਰ: ਬਹਾਦਰ ਸਿੰਘ ਨੂੰ ਸੰਤ ਹਕੀਕਤ ਸਿੰਘ ਨੇ ਕਸ਼ਮੀਰ ਤੋਂ ਲਿਆ ਕੇ ਤ੍ਰੋਟੀ ਪਿੰਡ ਵਸਾਇਆ ਅਤੇ ਉਨ੍ਹਾਂ ਦੀ ਸੰਤਾਨ ਇਥੇ ਹੀ ਨਿਵਾਸ ਕਰਦੀ ਹੈ। ਸ੍ਰ: ਸਰਦਾਰ ਸਿੰਘ ਬੜ੍ਹੇ ਪ੍ਰਸਿੱਧ ਗੁਰਸਿੱਖ ਸਨ ਅਤੇ ਆਪਣੀ ਲਿਆਕਤ ਕਾਰਨ ਪਿੰਡ ਦੀ ਨੰਬਰਦਾਰੀ ਪ੍ਰਾਪਤ ਕੀਤੀ। (ਦੇਖੋ: ਬੰਸਾਵਲੀ-25) (24)

## ਸਰਦੂਲ ਸਿੰਘ

ਸ੍ਰ: ਸਰਦੂਲ ਸਿੰਘ (ਰਿਆਸੀ) ਡੇਰਾ ਬਾਬਾ ਬੰਦਾ ਸਿੰਘ ਬਹਾਦਰ ਦਾ ਗਦੀਨਸ਼ੀਨ ਸੀ। ਇਨ੍ਹਾਂ ਨੇ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਤੋਂ ਵਿਦਿਆ ਪ੍ਰਾਪਤ ਕੀਤੀ ਅਤੇ ਸਿੱਖ ਧਰਮ ਤੇ ਇਤਿਹਾਸ ਵਿੱਚ ਨਿਪੁੰਨ ਹੋ ਕੇ ਪ੍ਰਚਾਰ ਕੀਤਾ। ਸਿੱਖ ਰਵਾਇਤਾਂ ਮੁਤਾਬਕ ਰਹੁਰੀਤਾਂ ਆਦਿ ਚਲਾਉਂਦੇ ਸਨ। ਡੇਰੇ ਵਿੱਚ ਸੇਵਰ ਸ਼ਾਮ ਪਾਠ ਅਤੇ ਕੀਰਤਨ ਹੁੰਦਾ ਹੈ।

1947 ਈ ਵਿੱਚ ਉਜੜ ਕੇ ਆਏ ਸ਼ਰਨਾਰਥੀਆਂ ਦੇ ਮੁੜ ਵਸੇਬੇ ਲਈ ਚੰਗੀ ਸਹਾਇਤਾ ਕੀਤੀ। ਆਪ 6 ਅਪ੍ਰੈਲ 1948 ਈ ਨੂੰ ਮੁੰਬਈ ਵਿੱਚ ਪਿਆਨਾ ਕਰ ਗਏ ਸਨ।

## ਸਰਨ ਸਿੰਘ

ਸ੍ਰ: ਸਰਨ ਸਿੰਘ ਦਾ ਜਨਮ 27 ਅਕਤੂਬਰ 1936 ਨੂੰ ਸ੍ਰ: ਰੰਗੀਲ ਸਿੰਘ ਅਤੇ ਮਾਤਾ ਸੁੰਦਰ ਕੌਰ ਦੇ ਘਰ ਪਿੰਡ ਕਾਨਾਹਾਮਾ (ਬਾਰਾਮੂਲਾ) ਵਿੱਚ ਹੋਇਆ। ਮੁਢੱਲੀ ਵਿਦਿਆ ਦੇਹਰਾਦੂਨ ਤੋਂ ਪ੍ਰਾਪਤ ਕਰਕੇ ਫ਼ਾਰੈਸਟ ਆਫ਼ੀਸਰ ਲੱਗੇ ਰਹੇ। ਬਾਅਦ ਵਿੱਚ ਕਨਜ਼ਰਵੇਟਰ ਫ਼ਾਰੈਸਟ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ। ਕੁਝ ਵਰ੍ਹੇ ਪਬਲਿੱਕ ਸਰਵਸ ਕਮਿਸ਼ਨ ਦੇ ਮੈਂਬਰ ਵੀ ਰਹੇ। ਪੰਜਾਬੀ ਵਿੱਚ ਜੋ ਪੁਸਤਕਾਂ ਛੱਪੀਆਂ ਹਨ ਉਨ੍ਹਾਂ ਵਿੱਚ ਜ਼ਿਕਰੇ-ਯੋਗ ਹਨ: 'ਪ੍ਰਛਾਵਿਆਂ ਦਾ ਜੰਗਲ' (1964), ਪਾਪ ਦੀ ਜੰਝ (1969), ਨੰਗੀ ਧੁੱਪ ਕੱਜੀ ਕੱਜੀ (1981), ਭੁਲੇਖੇ ਤੇ ਹੋਰ ਕਹਾਣੀਆਂ (1966), ਨੰਗੀ ਧੁੱਪ ਦੇ ਵੈਰੀ (1975), ਪੰਜ ਪੀਰ (1982) ਆਦਿ। ਜੰਮੂ ਕਸ਼ਮੀਰ ਅਕੈਡਮੀ ਵਲੋਂ 'ਪ੍ਰਛਾਵਿਆਂ ਦਾ ਜੰਗਲ' ਅਤੇ 'ਪਾਪ ਦੀ ਜੰਝ', 'ਨੰਗੀ ਧੁੱਪ ਦੇ ਵੈਰੀ', 'ਤਾਵੀ ਦਾ ਟੱਬਰ' ਤੇ ਇਨਾਮ ਮਿਲ ਚੁੱਕੇ ਹਨ।

## ਸਰਫਰਾਜ਼ ਹੁਸੈਨ ਖਾਨ ਤੈਸੀਨ

ਇਸ ਪੰਜਾਬੀ ਕਵੀ ਦਾ ਜਨਮ 2 ਜਨਵਰੀ 1908 ਈ ਮੰਗਨਾੜ, ਪੁਣਛ ਵਿੱਚ ਹੋਇਆ। ਇਨ੍ਹਾਂ ਦਾ ਉਪ-ਨਾਮ ਤੈਸੀਨ ਜ਼ਾਫ਼ਰੀ ਸੀ। ਵਿਦਿਆ ਮੈਟਰਿਕ ਅਤੇ ਅਦੀਬ ਫ਼ਾਜ਼ਲ ਬਣੇ। 1947 ਈ ਤੱਕ ਪੁਣਛ ਵਿੱਚ ਅਧਿਆਪਕ ਸਨ, ਬਾਅਦ ਵਿੱਚ ਪਾਕਿਸਤਾਨ ਚਲ੍ਹੇ ਗਏ। ਰਾਵਲਪਿੰਡੀ ਰੇਡੀਉ ਸਟੇਸ਼ਨ ਤੇ ਮੁਲਾਜ਼ਮ ਸਨ ਅਤੇ ਰਾਵਲਪਿੰਡੀ ਤੋਂ ਹਫ਼ਤਾਵਾਰੀ ਅਖ਼ਬਾਰ 'ਕਸ਼ਮੀਰ' ਕੱਢਦੇ ਰਹੇ। ਉਰਦੂ ਅਤੇ ਪੰਜਾਬੀ ਵਿੱਚ ਲਿੱਖਦੇ ਸਨ ਪਰ ਪੰਜਾਬੀ ਵਿੱਚ ਕਸੀਦੇ ਰੱਚੇ ਹਨ। ਇਨ੍ਹਾਂ ਦਾ ਹੱਥ-ਲਿੱਖਤ ਕਲਾਮ ਕਿਸੇ ਸਜਣ ਕੋਲ ਪੁਣਛ ਪਿਆ ਹੈ। ਇਨ੍ਹਾਂ ਦਾ ਦੇਹਾਂਤ 26 ਜੂਨ 1955 ਈ ਨੂੰ ਲਾਹੌਰ ਵਿੱਚ ਹੋਇਆ।

## ਸਰਬਤ ਖਾਲਸਾ

ਤਵਾਰੀਖੀ ਹਵਾਲਿਆਂ ਅਨੁਸਾਰ ਅੰਮ੍ਰਿਤਧਾਰੀ ਸਿੰਘਾਂ ਦਾ ਉਹ ਸਮੂਹ ਜਿਹੜਾ ਵੈਸਾਖੀ ਅਤੇ ਦੀਵਾਲੀ ਦੇ ਦਿਨ ਜਾਂ ਕਿਸੇ ਹੋਰ ਨੀਅਤ ਦਿਨ ਅਕਾਲ ਤਖ਼ਤ ਜਾਂ ਲੋੜ ਸਮੇਂ ਕਿਸੇ ਹੋਰ ਸਥਾਨ ਤੇ ਇਕੱਠਾ ਹੁੰਦਾ ਸੀ, 'ਸਰਬੱਤ ਖਾਲਸਾ' ਅਖਵਾਉਂਦਾ ਸੀ। ਮਿਸਲਾਂ ਦੇ ਸਮੇਂ ਇਸ ਦਾ ਆਰੰਭ ਹੋਇਆ ਸੀ ਜੋ ਅਜੇ ਤੱਕ ਕਾਇਮ ਹੈ। ਫ਼ਾਰਸੀ ਦਾ ਸ਼ਬਦ 'ਖਾਲਸਾ' ਹੈ ਜਿਸ ਦੇ ਅਰਥ ਹੈ ਉਹ ਜ਼ਮੀਨ ਜਾਂ ਮੁਲਕ ਜੋ ਬਾਦਸ਼ਾਹ ਦੇ ਅਧੀਨ ਹੋਵੇ ਅਤੇ ਜਿਸ ਉੱਤੇ ਉਸ ਦੇ ਨਿੱਜੀ ਕਾਰਿਦੇ ਕੰਮ ਕਰਨ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਜਿਹੇ ਵਿਅਕਤੀਆਂ ਦਾ ਸਮੂਹ ਤਿਆਰ-ਬਰ-ਤਿਆਰ ਕੀਤਾ ਸੀ ਜਿਹੜੇ ਖ਼ੁੱਦ ਨੂੰ ਸੱਚੇ ਪਾਤਸ਼ਾਹ (ਵਾਹਿਗੁਰੂ) ਦੇ ਹੁਕਮ ਅਧੀਨ ਰੱਖਣ। 'ਸਰਬਤ ਖਾਲਸਾ' ਤੋਂ ਭਾਵ ਸਮੁੱਚਾ ਖਾਲਸਾ ਸਮੂਹ ਹੈ। ਇਹ ਇਕੱਠ 'ਗੁਰੂ ਗ੍ਰੰਥ ਸਾਹਿਬ' ਅਤੇ ਪੰਜ ਪਿਆਰਿਆਂ ਜਾਂ ਸਿੰਘ

ਸਾਹਿਬਾਨ ਦੀ ਹਾਜ਼ਰੀ ਵਿੱਚ ਹੁੰਦਾ ਹੈ। ਇਸ ਵਿੱਚ ਪਾਸ ਕੀਤੇ ਗੁਰਮਤਿਆਂ ਨੂੰ ਸਾਰਾ ਸਿੱਖ ਜਗਤ ਪ੍ਰਵਾਨ ਕਰਦਾ ਹੈ।

## ਸਰਵਨ ਸਿੰਘ ਸ਼ਕਤੀਮਾਨ

ਸ੍ਰ: ਸਰਵਨ ਸਿੰਘ ਦਾ ਜਨਮ ਸ੍ਰ: ਸੁਲੱਖਣ ਸਿੰਘ ਅਤੇ ਮਾਤਾ ਕਲਿਆਣ ਕੌਰ ਦੇ ਘਰ ਪਿੰਡ ਕੋਟਲੀ (ਮੁਜ਼ਫਰਾਬਾਦ) ਵਿੱਚ ਹੋਇਆ। ਸ੍ਰ: ਸਰਵਨ ਸਿੰਘ ਭਾਰਤੀ ਫੌਜ ਵਿੱਚ ਲਾਰੀ (ਸ਼ਕਤੀਮਾਨ) ਚਲਾਉਂਦੇ ਸਨ, ਜਿਸ ਕਾਰਨ ਇਨ੍ਹਾਂ ਦੇ ਨਾਮ ਨਾਲ ਸ਼ਬਦ ਸ਼ਕਤੀਮਾਨ ਜੁੜ ਗਿਆ! ਪੰਜਾਬੀ ਪੁਸਤਕ 'ਕਸ਼ਮੀਰ ਤੇ ਸਿੱਖ' (1995) ਛੱਪ ਚੁੱਕੀ ਹੈ।

ਸ੍ਰ: ਸੁਲੱਖਣ ਸਿੰਘ ਦਾ ਜਨਮ 1902 ਈ ਪਿੰਡ ਕੋਟਲੀ ਦਾ ਹੈ। ਇਹ ਵੀ 32-ਪੰਜਾਬੀ ਪਲਟਣ ਵਿੱਚ ਭਰਤੀ ਹੋ ਕੇ ਫ਼ੌਜ ਦੀ ਸੇਵਾ ਵਿੱਚ ਮੈਸੋਪਟੋਮੀਆ ਅਤੇ ਬਸਰਾ-ਬਗਦਾਦ ਦੇ ਜੰਗ ਵਿੱਚ ਸ਼ਾਮਲ ਰਹੇ। ਬਾਅਦ ਵਿੱਚ ਘਰ ਆਕੇ ਖੇਤੀਬਾੜੀ ਸ਼ੁਰੂ ਕੀਤੀ। 'ਜੈਤੋ ਦੇ ਮੋਰਚੇ' ਵਿੱਚ ਗ੍ਰਿਫ਼ਤਾਰੀ ਦਿੱਤੀ ਅਤੇ ਰਾਵਲਪਿੰਡ ਤੇ ਮੁਲਤਾਨ ਦੀਆਂ ਜੇਲ੍ਹਾਂ ਵਿੱਚ ਰਹੇ। 1947 ਦੇ ਸ਼ਰਨਾਰਥੀਆਂ ਲਈ ਵੀ ਦੌੜ ਭੱਜ ਕਰਦੇ ਰਹੇ। ਤਾਮਰ ਪੱਤਰ ਅਤੇ ਸਵਤੰਤਰਤਾ ਸੰਗ੍ਰਾਮੀ ਦੀ ਪੈਨਸ਼ਨ ਵੀ ਮਿਲਦੀ ਰਹੀ। ਪਟਿਆਲਾ ਵਿੱਚ 12 ਅਗਸਤ 1981 ਨੂੰ ਅਕਾਲ ਚਲਾਣਾ ਕਰ ਗਏ। ਸ੍ਰ: ਸਰਵਨ ਸਿੰਘ ਅਜਕਲ੍ਹ ਪਟਿਆਲਾ ਨਿਵਾਸ ਰੱਖਦੇ ਹਨ।

## ਸਰਵਰ ਹੱਸਨ ਤਾਰਕ

ਸਰਵਰ ਹੱਸਨ ਦਾ ਜਨਮ ਰਾਜੌਰੀ (ਕਸ਼ਮੀਰ) ਦੇ ਪਿੰਡ ਡੋਡਕੋਟ ਵਿੱਚ ਮੌਲਾਨਾ ਮਹਿਰਦੀਨ ਕਾਮਰ ਅਵਾਨਾਂ ਦੇ ਘਰ 1942 ਈ ਨੂੰ ਹੋਇਆ। ਮੁਢੱਲੀ ਵਿਦਿਆ ਹਾਸ਼ਲ ਕਰਕੇ ਵਿਦਿਆ ਵਿਭਾਗ ਵਿੱਚ 'ਅਧਿਆਪਕ' ਸਰਕਾਰੀ ਲੱਗ ਗਏ। 1965 ਈ ਦੇ ਸ਼ੋਰ ਸ਼ਰਾਬੇ ਵਿੱਚ ਜਲਾਵਤਨ ਹੋ ਕੇ ਐਬਟਾਬਾਦ (ਪਾਕਿਸਤਾਨ) ਚਲਾ ਗਿਆ। 1980 ਵਿੱਚ ਦੁਬਾਰਾ ਆਪਣੇ ਵਤਨ ਰਾਜੌਰੀ ਆ ਗਿਆ। ਪੰਜਾਬੀ ਵਿੱਚ ਢੇਰ ਸਾਰੀ ਕਵਿਤਾ ਲਿਖੀ, ਜਿਹੜੀ ਪੁਸਤਕ ਰੂਪ ਵਿੱਚ ਨਾਂ ਆ ਸਕੀ। ਅਖ਼ਬਾਰਾਂ ਅਤੇ ਰਸਾਲਿਆਂ ਦੀ ਜ਼ੀਨਤ ਬਣਦੀ ਰਹੀ। ਇਸ ਕਵੀ ਦਾ ਦੇਹਾਂਤ 25 ਅਗਸਤ 2000 ਈ ਨੂੰ ਰਾਜੌਰੀ ਵਿੱਖੇ ਹੋਇਆ। (37)

## ਸਵਰਨ ਕੋਟ

ਇਹ ਜੰਮੂ ਤੋਂ 221 ਕਿਲੋਮੀਟਰ ਦੂਰ ਪੀਰਪੰਚਾਲ ਪਹਾੜਾਂ ਦੇ ਦਾਮਨ ਵਿੱਚ ਪ੍ਰਸਿੱਧ ਸੈਰ-ਗਾਹ ਮੰਨੀ ਜਾਂਦੀ ਹੈ। ਇਸ ਛੋਟੀ ਵਾਦੀ ਵਿੱਚ 43 ਪਿੰਡ ਹਨ। ਤਵਾਰੀਖ ਵਿੱਚ ਇਸ ਨੂੰ'ਸਾਵਾਰਨਿਕ' ਆਖਿਆ ਜਾਂਦਾ ਸੀ। ਯਾਰਵੀਂ ਸਦੀ ਵਿੱਚ ਪ੍ਰਿਥਵੀਪਾਲ ਅਤੇ ਰਾਜਗਿਰੀ ਦੋ ਕਿਲ੍ਹੇ ਬੜੇ ਮਸ਼ਹੂਰ ਸਨ। ਮੁਕਾਮੀ ਬੋਲੀ ਵਿੱਚ ਕਿਲ੍ਹਿਆਂ ਨੂੰ 'ਕੋਟ' ਆਖਦੇ ਹਨ, ਜਿਸ ਕਾਰਨ 'ਸਵਰਨ ਕੋਟ' ਨਾਂ ਪ੍ਰਸਿੱਧ ਹੋ ਗਿਆ। ਜਹਾਂਗੀਰ ਵੀ ਕਈ ਵੇਰ ਇਸ ਵਾਦੀ ਵਿੱਚ ਆਇਆ। ਸਿੱਖ ਰਾਜ ਸਮੇਂ ਵੀ ਕਈ ਯੂਰਪੀਨ ਯਾਤਰੂ ਅਤੇ ਲੇਖਕ ਇਸ

ਵਾਦੀ ਵਿੱਚ ਆਏ। ਮਹਾਰਾਜਾ ਰਣਜੀਤ ਸਿੰਘ ਨੇ ਵੀ ਕਸ਼ਮੀਰ ਤੇ ਚੜ੍ਹਾਈ ਸਵਰਨਕੋਟ ਤੋਂ ਹੁੰਦੇ ਹੋਏ ਕੀਤੀ ਸੀ। ਇਸ ਵਾਦੀ ਵਿੱਚ ਅਨੇਕਾਂ ਅਸਥਾਨ, ਦਰਗਾਵਾਂ ਅਤੇ ਮੰਦਰ ਵੀ ਮੌਜੂਦ ਹਨ। ਇਸੇ ਵਾਦੀ ਵਿੱਚ ਬਫ਼ਲਿਆਸ, ਪੋਸ਼ਆਨਾ, ਬਹਿਰਾਮ ਗਲਾ, ਡੇਰਾ ਕੀ ਗਲੀ, ਚੰਤੀਮੜ੍ਹ, ਗਿਰਗਿਨ, ਪੰਜਤਾਰੀ, ਰੱਤਾ ਛੱਬਾ, ਡੋਗਰਾਂ ਅਤੇ ਪੀਰ ਪਾਸ ਸੈਰਗਾਹਾਂ ਆਉਂਦੀਆਂ ਹਨ।

### ਸਵੈ-ਜੀਵਨੀ

ਆਤਮ-ਕਥਾ ਜਾਂ ਸਵੈ-ਜੀਵਨੀ ਵਿੱਚ ਲੇਖਕ ਆਪਣੀ ਜ਼ਿੰਦਗੀ ਦੀਆਂ ਘਟਨਾਵਾਂ ਨੂੰ ਅੰਕਿਤ ਕਰਦਾ ਹੈ। ਇਸ ਨੂੰ ਅੰਗਰੇਜ਼ੀ ਵਿੱਚ 'ਆਟੋ-ਬਾਇਗ੍ਰਾਫ਼ੀ' ਵੀ ਆਖਦੇ ਹਨ। ਸਵੈ-ਜੀਵਨੀ ਵਿੱਚ ਲੇਖਕ ਆਪਣੀ ਜ਼ਿੰਦਗੀ ਦੇ ਵਿਸ਼ਾਲ ਚਿੱਤਰਪਟ ਵਿੱਚ ਆਪਣੀ ਆਪ ਨੂੰ ਘੋਖਦਾ ਹੈ ਅਤੇ ਆਪਣੇ ਅੰਦਰਲੇ ਨੂੰ ਸਾਫ਼-ਸੁਥਰੇ ਅੰਦਾਜ਼ ਵਿੱਚ ਪ੍ਰਕਾਸ਼ਮਾਨ ਕਰਦਾ ਹੈ। ਸਵੈ-ਜੀਵਨੀ ਵਿੱਚ ਕਹਾਣੀ ਪੱਤਰ, ਉਪਨਿਆਸ ਅਤੇ ਨਿਬੰਧ ਸ਼ੈਲੀ ਅਪਣਾਈ ਜਾ ਸਕਦੀ ਹੈ। ਵਿਦਵਾਨਾਂ ਨੇ ਸਵੈ-ਜੀਵਨੀ ਲਿਖਣੇ ਦੇ ਦੋ ਮੁੱਖ ਉਦੇਸ਼ ਦਸੇ ਹਨ, ਪਹਿਲਾ ਆਤਮ-ਨਿਰਮਾਣ ਅਤੇ ਦੂਜਾ ਆਤਮ-ਪਰੀਖਿਆ। ਪੰਜਾਬੀ ਵਿੱਚ ਕੁੱਝ ਚੋਣਵਿਆਂ ਸਵੈ-ਜੀਵਨੀਆਂ ਪ੍ਰਕਾਸ਼ਿਤ ਹੋਈਆਂ ਹਨ, ਜਿਨ੍ਹਾਂ ਵਿੱਚ ਸਾਹਿਤਕ, ਸਮਾਜਕ, ਰਾਜਨੀਤਕ ਅਤੇ ਲੇਖਕ ਦੇ ਨਿੱਜੀ ਜੀਵਨ ਬਾਰੇ ਜਾਣਕਾਰੀ ਮਿਲਦੀਆਂ ਹਨ। (3)

### ਸਲਾਲ ਕਿਲ੍ਹਾ

ਰਿਆਸੀ ਤੋਂ 28 ਕਿਲੋਮੀਟਰ ਦੂਰ, ਜਿਥੇ ਬਿਜਲੀ ਘਰ ਹੈ, ਉਥੇ ਛੋਟਾ ਜਿਹਾ ਪਿੰਡ ਹੈ ਜਿਸ ਦੇ ਲਾਗੇ ਮਹਾਰਾਜਾ ਗੁਲਾਬ ਸਿੰਘ (1846-57ਈ) ਨੇ ਇੱਕ ਕਿਲ੍ਹਾ ਬਣਾਇਆ। ਇਸ ਕਿਲ੍ਹੇ ਵਿੱਚ ਇੱਕ ਮੰਦਰ ਬਣਿਆ ਹੈ। ਜਿਸ ਵਿੱਚ ਪੁਰਾਣੀਆਂ ਮੂਰਤੀਆਂ ਅਤੇ ਚਿੱਤਰਕਾਰੀ ਪ੍ਰਤੱਖ ਨਜ਼ਰੀ ਪੈਂਦੀ ਹੈ।

### ਸਲੀਮ ਕਾਸ਼ਰ

ਸਲੀਮ ਕਾਸ਼ਰ ਦਾ ਜਨਮ ਮੁਹਦੀਨ ਅਤੇ ਮਹਿਤਾਬ ਬੇਗਮ ਦੇ ਘਰ 8 ਅਕਤੂਬਰ 1932 ਨੂੰ ਅਨੰਤਨਾਗ (ਕਸ਼ਮੀਰ) ਵਿੱਚ ਹੋਇਆ। ਇਹ ਕਈ ਵਰ੍ਹੇ ਪਾਕਿਸਤਾਨ ਨੈਸ਼ਨਲ ਬੈਂਕ ਵਿੱਚ ਹੈੱਡ ਕੈਸ਼ਰ ਰਿਹਾ। ਨੈਸ਼ਨਲ ਬੈਂਕ ਆਫ਼, ਪਾਕਿਸਤਾਨ, ਲਾਹੌਰ ਤੋਂ ਸੇਵਾ ਮੁਕਤ ਹੋਏ ਹਨ। ਇਨ੍ਹਾਂ ਦੀਆਂ ਛੱਪੀਆਂ ਪੰਜਾਬੀ ਪੁਸਤਕਾਂ ਹਨ: ਤੱਤੀਆਂ ਛਾਵਾਂ (1963), ਸੁਰਘੀ ਦਾ ਤਾਰਾ (1978), ਹਵਾ ਦੀ ਸੂਲੀ (1982) ਕਈ ਵਰ੍ਹੇ ਅੰਜੁਮਨਿ-ਪੰਜਾਬੀ ਅਦਬ ਲਾਹੌਰ ਅਤੇ ਪੰਜਾਬੀ ਦਰਬਾਰ, ਲਾਹੌਰ ਆਦਿ ਸੰਸਥਾਵਾਂ ਦੇ ਪ੍ਰਧਾਨ ਦੀ ਸੇਵਾ ਬਾ-ਖੂਬੀ ਨਿਭਾਈ। ਇਨ੍ਹਾਂ ਕਿਤਾਬਾਂ ਅਤੇ ਵਖੋ ਵੱਖਰੀਆਂ ਸੰਸਥਾਵਾਂ ਵੱਲੋਂ ਇਨਾਮ ਵੀ ਪ੍ਰਾਪਤ ਕੀਤੇ ਹਨ। (21, 49)

### ਸੰਤ

'ਸੰਤ' ਸ਼ਬਦ ਦੇ ਕੋਸ਼ਗਤ ਅਰਥ ਹਨ ਪੰਡਿਤ, ਉਤਮ, ਸ੍ਰੇਸ਼ਨ, ਵਿਦਵਾਨ ਆਦਿ। 'ਸ਼ਾਂਤ' ਸੰਸਕ੍ਰਿਤ ਦੇ ਸ਼ਬਦ ਤੋਂ ਆਇਆ ਸ਼ਬਦ ਹੈ ਜਿਸ ਦੇ ਅਰਥ ਹਨ ਆਤਮਾ ਸ਼ਾਤ,

ਸਾਹਿਬਾਨ ਦੀ ਹਾਜ਼ਰੀ ਵਿੱਚ ਹੁੰਦਾ ਹੈ। ਇਸ ਵਿੱਚ ਪਾਸ ਕੀਤੇ ਗੁਰਮਤਿਆਂ ਨੂੰ ਸਾਰਾ ਸਿੱਖ ਜਗਤ ਪ੍ਰਵਾਨ ਕਰਦਾ ਹੈ।

## ਸਰਵਨ ਸਿੰਘ ਸ਼ਕਤੀਮਾਨ

ਸ: ਸਰਵਨ ਸਿੰਘ ਦਾ ਜਨਮ ਸ: ਸੁਲੱਖਣ ਸਿੰਘ ਅਤੇ ਮਾਤਾ ਕਲਿਆਣ ਕੌਰ ਦੇ ਘਰ ਪਿੰਡ ਕੋਟਲੀ (ਮੁਜ਼ਫਰਾਬਾਦ) ਵਿੱਚ ਹੋਇਆ। ਸ: ਸਰਵਨ ਸਿੰਘ ਭਾਰਤੀ ਫੌਜ ਵਿੱਚ ਲਾਰੀ (ਸ਼ਕਤੀਮਾਨ) ਚਲਾਉਂਦੇ ਸਨ, ਜਿਸ ਕਾਰਨ ਇਨ੍ਹਾਂ ਦੇ ਨਾਮ ਨਾਲ ਸ਼ਬਦ ਸ਼ਕਤੀਮਾਨ ਜੁੜ ਗਿਆ। ਪੰਜਾਬੀ ਪੁਸਤਕ 'ਕਸ਼ਮੀਰ ਤੇ ਸਿੱਖ' (1995) ਛੱਪ ਚੁੱਕੀ ਹੈ।

ਸ: ਸੁਲੱਖਣ ਸਿੰਘ ਦਾ ਜਨਮ 1902 ਈ ਪਿੰਡ ਕੋਟਲੀ ਦਾ ਹੈ। ਇਹ ਵੀ 32-ਪੰਜਾਬੀ ਪਲਟਣ ਵਿੱਚ ਭਰਤੀ ਹੋ ਕੇ ਫ਼ੌਜ ਦੀ ਸੇਵਾ ਵਿੱਚ ਮੈਸੋਪਟੋਮੀਆ ਅਤੇ ਬਸਰਾ-ਬਗਦਾਦ ਦੇ ਜੰਗ ਵਿੱਚ ਸ਼ਾਮਲ ਰਹੇ। ਬਾਅਦ ਵਿੱਚ ਘਰ ਆਕੇ ਖੇਤੀਬਾੜੀ ਸ਼ੁਰੂ ਕੀਤੀ। 'ਜੈਤੋਂ ਦੇ ਮੋਰਚੇ' ਵਿੱਚ ਗ੍ਰਿਫ਼ਤਾਰੀ ਦਿੱਤੀ ਅਤੇ ਰਾਵਲਪਿੰਡ ਤੇ ਮੁਲਤਾਨ ਦੀਆਂ ਜੇਲ੍ਹਾਂ ਵਿੱਚ ਰਹੇ। 1947 ਦੇ ਸ਼ਰਨਾਰਥੀਆਂ ਲਈ ਵੀ ਦੌੜ ਭੱਜ ਕਰਦੇ ਰਹੇ। ਤਾਮਰ ਪੱਤਰ ਅਤੇ ਸਵਤੰਤਰਤਾ ਸੰਗ੍ਰਾਮੀ ਦੀ ਪੈਨਸ਼ਨ ਵੀ ਮਿਲਦੀ ਰਹੀ। ਪਟਿਆਲਾ ਵਿੱਚ 12 ਅਗਸਤ 1981 ਨੂੰ ਅਕਾਲ ਚਲਾਣਾ ਕਰ ਗਏ। ਸ: ਸਰਵਨ ਸਿੰਘ ਅਜਕਲ੍ਹ ਪਟਿਆਲਾ ਨਿਵਾਸ ਰੱਖਦੇ ਹਨ।

## ਸਰਵਰ ਹੱਸਨ ਤਾਰਕ

ਸਰਵਰ ਹੱਸਨ ਦਾ ਜਨਮ ਰਾਜੌਰੀ (ਕਸ਼ਮੀਰ) ਦੇ ਪਿੰਡ ਡੰਡਕੋਟ ਵਿੱਚ ਮੌਲਾਨਾ ਮਹਿਰਦੀਨ ਕਾਮਰ ਅਵਾਨਾਂ ਦੇ ਘਰ 1942 ਈ ਨੂੰ ਹੋਇਆ। ਮੁਢੱਲੀ ਵਿਦਿਆ ਹਾਸ਼ਲ ਕਰਕੇ ਵਿਦਿਆ ਵਿਭਾਗ ਵਿੱਚ 'ਅਧਿਆਪਕ' ਸਰਕਾਰੀ ਲੱਗ ਗਏ। 1965 ਈ ਦੇ ਸ਼ੋਰ ਸ਼ਰਾਬੇ ਵਿੱਚ ਜਲਾਵਤਨ ਹੋ ਕੇ ਐਬਟਾਬਾਦ (ਪਾਕਿਸਤਾਨ) ਚਲਾ ਗਿਆ। 1980 ਵਿੱਚ ਦੁਬਾਰਾ ਆਪਣੇ ਵਤਨ ਰਾਜੌਰੀ ਆ ਗਿਆ। ਪੰਜਾਬੀ ਵਿੱਚ ਢੇਰ ਸਾਰੀ ਕਵਿਤਾ ਲਿਖੀ, ਜਿਹੜੀ ਪੁਸਤਕ ਰੂਪ ਵਿੱਚ ਨਾਂ ਆ ਸਕੀ। ਅਖ਼ਬਾਰਾਂ ਅਤੇ ਰਸਾਲਿਆਂ ਦੀ ਜ਼ੀਨਤ ਬਣਦੀ ਰਹੀ। ਇਸ ਕਵੀ ਦਾ ਦੇਹਾਂਤ 25 ਅਗਸਤ 2000 ਈ ਨੂੰ ਰਾਜੌਰੀ ਵਿੱਖੇ ਹੋਇਆ। (37)

## ਸਵਰਨ ਕੋਟ

ਇਹ ਜੰਮੂ ਤੋਂ 221 ਕਿਲੋਮੀਟਰ ਦੂਰ ਪੀਰਪੰਚਾਲ ਪਹਾੜਾਂ ਦੇ ਦਾਮਨ ਵਿੱਚ ਪ੍ਰਸਿੱਧ ਸੈਰ-ਗਾਹ ਮੰਨੀ ਜਾਂਦੀ ਹੈ। ਇਸ ਛੋਟੀ ਵਾਦੀ ਵਿੱਚ 43 ਪਿੰਡ ਹਨ। ਤਵਾਰੀਖ ਵਿੱਚ ਇਸ ਨੂੰ'ਸਾਵਾਰਨਿਕ' ਆਖਿਆ ਜਾਂਦਾ ਸੀ। ਯਾਰਵੀਂ ਸਦੀ ਵਿੱਚ ਪ੍ਰਿਥਵੀਪਾਲ ਅਤੇ ਰਾਜਗਿਰੀ ਦੋ ਕਿਲ੍ਹੇ ਬੜੇ ਮਸ਼ਹੂਰ ਸਨ। ਮੁਕਾਮੀ ਬੋਲੀ ਵਿੱਚ ਕਿਲ੍ਹਿਆਂ ਨੂੰ 'ਕੋਟ' ਆਖਦੇ ਹਨ, ਜਿਸ ਕਾਰਨ 'ਸਵਰਨ ਕੋਟ' ਨਾਂ ਪ੍ਰਸਿੱਧ ਹੋ ਗਿਆ। ਜਹਾਂਗੀਰ ਵੀ ਕਈ ਵੇਰ ਇਸ ਵਾਦੀ ਵਿੱਚ ਆਇਆ। ਸਿੱਖ ਰਾਜ ਸਮੇਂ ਵੀ ਕਈ ਯੂਰਪੀਨ ਯਾਤਰੂ ਅਤੇ ਲੇਖਕ ਇਸ

ਵਾਦੀ ਵਿੱਚ ਆਏ। ਮਹਾਰਾਜਾ ਰਣਜੀਤ ਸਿੰਘ ਨੇ ਵੀ ਕਸ਼ਮੀਰ ਤੇ ਚੜਾਈ ਸਵਰਨਕੋਟ ਤੋਂ ਹੁੰਦੇ ਹੋਏ ਕੀਤੀ ਸੀ। ਇਸ ਵਾਦੀ ਵਿੱਚ ਅਨੇਕਾਂ ਅਸਥਾਨ, ਦਰਗਾਵਾਂ ਅਤੇ ਮੰਦਰ ਵੀ ਮੌਜੂਦ ਹਨ। ਇਸੇ ਵਾਦੀ ਵਿੱਚ ਬਫ਼ਲਿਆਸ, ਪੋਸ਼ਆਨਾ, ਬਹਿਰਾਮ ਗਲਾ, ਡੇਰਾ ਕੀ ਗਲੀ, ਚੰਤੀਮੜ੍ਹ, ਗਿਰਗਿਨ, ਪੰਜਤਾਰੀ, ਰੱਤਾ ਛੱਬਾ, ਡੋਂਗਰਾਂ ਅਤੇ ਪੀਰ ਪਾਸ ਸੈਰਗਾਹਾਂ ਆਉਂਦੀਆਂ ਹਨ।

## ਸਵੈ-ਜੀਵਨੀ

ਆਤਮ-ਕਥਾ ਜਾਂ ਸਵੈ-ਜੀਵਨੀ ਵਿੱਚ ਲੇਖਕ ਆਪਣੀ ਜ਼ਿੰਦਗੀ ਦੀਆਂ ਘਟਨਾਵਾਂ ਨੂੰ ਅੰਕਿਤ ਕਰਦਾ ਹੈ। ਇਸ ਨੂੰ ਅੰਗਰੇਜ਼ੀ ਵਿੱਚ 'ਆਟੋ-ਬਾਇਗ੍ਰਾਫ਼ੀ' ਵੀ ਆਖਦੇ ਹਨ। ਸਵੈ-ਜੀਵਨੀ ਵਿੱਚ ਲੇਖਕ ਆਪਣੀ ਜ਼ਿੰਦਗੀ ਦੇ ਵਿਸ਼ਾਲ ਚਿੱਤਰਪਟ ਵਿੱਚ ਆਪਣੀ ਆਪ ਨੂੰ ਘੋਖਦਾ ਹੈ ਅਤੇ ਆਪਣੇ ਅੰਦਰਲੇ ਨੂੰ ਸਾਫ਼-ਸੁਥਰੇ ਅੰਦਾਜ਼ ਵਿੱਚ ਪ੍ਰਕਾਸ਼ਮਾਨ ਕਰਦਾ ਹੈ। ਸਵੈ-ਜੀਵਨੀ ਵਿੱਚ ਕਹਾਣੀ ਪੱਤਰ, ਉਪਨਿਆਸ ਅਤੇ ਨਿਬੰਧ ਸ਼ੈਲੀ ਅਪਣਾਈ ਜਾ ਸਕਦੀ ਹੈ। ਵਿਦਵਾਨਾਂ ਨੇ ਸਵੈ-ਜੀਵਨੀ ਲਿਖਣੇ ਦੇ ਦੋ ਮੁੱਖ ਉਦੇਸ਼ ਦਸੇ ਹਨ, ਪਹਿਲਾ ਆਤਮ-ਨਿਰਮਾਣ ਅਤੇ ਦੂਜਾ ਆਤਮ-ਪਰੀਖਿਆ। ਪੰਜਾਬੀ ਵਿੱਚ ਕੁੱਝ ਚੋਣਵਿਆਂ ਸਵੈ-ਜੀਵਨੀਆਂ ਪ੍ਰਕਾਸ਼ਿਤ ਹੋਈਆਂ ਹਨ, ਜਿਨ੍ਹਾਂ ਵਿੱਚ ਸਾਹਿਤਕ, ਸਮਾਜਕ, ਰਾਜਨੀਤਕ ਅਤੇ ਲੇਖਕ ਦੇ ਨਿੱਜੀ ਜੀਵਨ ਬਾਰੇ ਜਾਣਕਾਰੀ ਮਿਲਦੀਆਂ ਹਨ। (3)

## ਸਲਾਲ ਕਿਲ੍ਹਾ

ਰਿਆਸੀ ਤੋਂ 28 ਕਿਲੋਮੀਟਰ ਦੂਰ, ਜਿਥੇ ਬਿਜਲੀ ਘਰ ਹੈ, ਉਥੇ ਛੋਟਾ ਜਿਹਾ ਪਿੰਡ ਹੈ ਜਿਸ ਦੇ ਲਾਗੇ ਮਹਾਰਾਜਾ ਗੁਲਾਬ ਸਿੰਘ (1846-57ਈ) ਨੇ ਇੱਕ ਕਿਲ੍ਹਾ ਬਣਾਇਆ। ਇਸ ਕਿਲ੍ਹੇ ਵਿੱਚ ਇੱਕ ਮੰਦਰ ਬਣਿਆ ਹੈ। ਜਿਸ ਵਿੱਚ ਪੁਰਾਣੀਆਂ ਮੂਰਤੀਆਂ ਅਤੇ ਚਿੱਤਰਕਾਰੀ ਪ੍ਰਤੱਖ ਨਜ਼ਰੀ ਪੈਂਦੀ ਹੈ।

## ਸਲੀਮ ਕਾਸ਼ਰ

ਸਲੀਮ ਕਾਸ਼ਰ ਦਾ ਜਨਮ ਮੁਹਦੀਨ ਅਤੇ ਮਹਿਤਾਬ ਬੇਗਮ ਦੇ ਘਰ 8 ਅਕਤੂਬਰ 1932 ਨੂੰ ਅਨੰਤਨਾਗ (ਕਸ਼ਮੀਰ) ਵਿੱਚ ਹੋਇਆ। ਇਹ ਕਈ ਵਰ੍ਹੇ ਪਾਕਿਸਤਾਨ ਨੈਸ਼ਨਲ ਬੈਂਕ ਵਿੱਚ ਹੈੱਡ ਕੈਸ਼ਰ ਰਿਹਾ। ਨੈਸ਼ਨਲ ਬੈਂਕ ਆਫ਼, ਪਾਕਿਸਤਾਨ, ਲਾਹੌਰ ਤੋਂ ਸੇਵਾ ਮੁਕਤ ਹੋਏ ਹਨ। ਇਨ੍ਹਾਂ ਦੀਆਂ ਛੱਪੀਆਂ ਪੰਜਾਬੀ ਪੁਸਤਕਾਂ ਹਨ: ਤੱਤੀਆਂ ਛਾਵਾਂ (1963), ਸੁਰਘੀ ਦਾ ਤਾਰਾ (1978), ਹਵਾ ਦੀ ਸੂਲੀ (1982) ਕਈ ਵਰ੍ਹੇ ਅੰਜੁਮਨਿ-ਪੰਜਾਬੀ ਅਦਬ ਲਾਹੌਰ ਅਤੇ ਪੰਜਾਬੀ ਦਰਬਾਰ, ਲਾਹੌਰ ਆਦਿ ਸੰਸਥਾਵਾਂ ਦੇ ਪ੍ਰਧਾਨ ਦੀ ਸੇਵਾ ਬਾ-ਖੂਬੀ ਨਿਭਾਈ। ਇਨ੍ਹਾਂ ਕਿਤਾਬਾਂ ਅਤੇ ਵਖੋ ਵੱਖਰੀਆਂ ਸੰਸਥਾਵਾਂ ਵੱਲੋਂ ਇਨਾਮ ਵੀ ਪ੍ਰਾਪਤ ਕੀਤੇ ਹਨ। (21, 49)

## ਸੰਤ

'ਸੰਤ' ਸ਼ਬਦ ਦੇ ਕੋਸ਼ਗਤ ਅਰਥ ਹਨ ਪੰਡਿਤ, ਉਤਮ, ਸ੍ਰੇਸ਼ਨ, ਵਿਦਵਾਨ ਆਦਿ। 'ਸਾਂਤ' ਸੰਸਕ੍ਰਿਤ ਦੇ ਸ਼ਬਦ ਤੋਂ ਆਇਆ ਸ਼ਬਦ ਹੈ ਜਿਸ ਦੇ ਅਰਥ ਹਨ ਆਤਮਾ ਸ਼ਾਤ,

ਮਨ ਅਤੇ ਇੰਦਰੀਆਂ ਨੂੰ ਕਾਬੂ ਰਖਿਆ ਹੋਵੇ। ਗੁਰੂ ਗ੍ਰੰਥ ਸਾਹਿਬ ਵਿੱਚ 'ਸੰਤ' ਸ਼ਬਦ ਦਾ ਵਿੱਸਥਾਰ ਨਾਲ ਜ਼ਿਕਰ ਆਇਆ ਹੈ। 'ਸੰਤ' ਅਸਲ ਵਿੱਚ ਉਹ ਗੁਰਸਿੱਖ ਹੈ ਜੋ ਵੈਰ ਵਿਰੋਧ ਤੋਂ ਰਹਿਤ, ਅਕੁਕਰਮੀ, ਰਾਤ ਦਿਨ ਵਾਹਿਗੁਰੂ ਦੇ ਕੀਰਤਨ ਵਿੱਚ ਜੁੜੇ ਰਹਿੰਦੇ ਹਨ। ਵਾਹਿਗੁਰੂ ਦੇ ਭਾਣੇ ਵਿੱਚ ਨਿੱਤ ਪ੍ਰਸੰਨ ਰਹਿਣਾ, ਦੁਖ ਸੁਖ ਨੂੰ ਸਮ ਕਰ ਜਾਨਣਾ, ਆਪਣੇ ਆਪ ਨੂੰ ਨਾਚੀਜ਼ ਸਮਝਣਾ, ਅੰਦਰੋਂ ਬਾਹਰੋਂ ਇਕੋ ਹੋਣਾ, ਸੰਤ ਦੇ ਕੁੱਝ ਵਿਸ਼ੇਸ਼ ਲਛਣ ਹਨ। (3)

## ਸੰਤ ਸਿੰਘ, ਗਿਆਨੀ (ਉਪਲਨਾ)

ਗਿਆਨੀ ਸੰਤ ਸਿੰਘ ਦਾ ਜਨਮ ਸੁ: ਨਰੈਣ ਸਿੰਘ ਅਤੇ ਮਾਤਾ ਲਛਮਣ ਕੌਰ ਦੇ ਘਰ 1904 ਈ ਵਿੱਚ ਉਪਲਨਾ (ਬਾਰਾਮੂਲਾ) ਕਸ਼ਮੀਰ ਵਿੱਚ ਹੋਇਆ। ਮੁਢੱਲੀ ਵਿਦਿਆ ਪ੍ਰਾਪਤ ਕਰਕੇ ਆਜ਼ਾਦੀ ਦੀ ਜਦੋਜਹਿਦ ਵਿੱਚ ਸ਼ਾਮਲ ਹੋ ਗਏ। ਆਪ ਪੁਰਾਣੇ ਆਜ਼ਾਦੀ ਘੁਲਾਟੀਏ ਕਰਕੇ ਜਾਣੇ ਜਾਂਦੇ ਸਨ ਅਤੇ 1947 ਤੋਂ ਪਹਿਲਾਂ ਮੁਲਤਾਨ, ਲਾਹੌਰ ਆਦਿ ਜੇਲਾਂ ਵਿੱਚ ਰਹੇ। ਸਾਬਕਾ ਰਾਸ਼ਟਰਪਤੀ ਕ੍ਰਿਸ਼ਨ ਕਾਂਤ ਦੇ ਸਹਿਯੋਗੀ ਵੀ ਰਹੇ। ਤਕਰੀਬਨ 7-8 ਵਾਰ ਵਿਧਾਨ ਸਭਾ ਅਤੇ ਲੋਕ ਸਭਾ ਚੋਣਾਂ ਲਈ ਆਜ਼ਾਦ ਉਮੀਦਵਾਰ ਵਲੋਂ ਆਪਣੇ ਆਪ ਨੂੰ ਅਜ਼ਮਾ ਚੁੱਕੇ ਸਨ। ਆਪ ਦੀ ਪ੍ਰਬਲ ਇੱਛਾ ਐਮ.ਐਲ.ਏ, ਐਮ.ਪੀ. ਜਾਂ ਮੰਤਰੀ ਬਣਨ ਦੀ ਸੀ ਤਾਂ ਜੋ ਆਪਣੇ ਸੂਬੇ, ਹਲਕੇ ਨੂੰ ਆਪਣਾ ਸੰਦੇਸ਼ ਪਹੁੰਚਾਉਣ ਲਈ ਅਤੇ ਲੋਕ ਸੇਵਾ ਲਈ ਵਚਨਬੱਧ ਸਨ। ਕਾਫ਼ੀ ਸਮੇਂ ਤੋਂ ਆਪਣੇ ਬੁਢਾਪੇ ਦਾ ਸੰਤਾਪ ਹੰਢਾਉਂਦੇ ਹੋਏ 2010 ਈ ਨੂੰ ਪਿੰਡ ਉਪਲਨਾ ਵਿੱਚ ਗੁਰਪੁਰੀ ਸਿਧਾਰ ਗਏ।

## ਸੰਤ ਸਿੰਘ ਤੇਗ

ਸ਼ੇਰੇ-ਪਹਾੜ ਸੁ: ਸੰਤ ਸਿੰਘ ਤੇਗ ਦਾ ਜਨਮ 13 ਅਪ੍ਰੈਲ 1909 ਨੂੰ ਪਿੰਡ ਹੱਟੀਆਂ ਦੁਪੱਟਾ, ਮੁਜ਼ਫ਼ਰਾਬਾਦ ਵਿੱਚ ਸੁ: ਨਿਹਾਲ ਸਿੰਘ ਦੇ ਘਰ ਹੋਇਆ। ਸੁ: ਤੇਗ ਨੇ ਦਸਵੀਂ ਪਾਸ ਕਰਕੇ ਕਾਫ਼ੀ ਜ਼ਬਾਨਾਂ ਤੇ ਆਬੂਰ ਹਾਸ਼ਲ ਕੀਤਾ। ਤੇਗ ਸਾਹਿਬ ਨੇ ਜਲ੍ਹਿਆਂ ਵਾਲੇ ਬਾਗ ਦਾ ਖ਼ੂਨੀ ਸਾਕਾ ਅੱਖਾਂ ਸਾਹਮਣੇ ਵੇਖਿਆ ਸੀ। ਤੇਗ ਸਾਹਿਬ ਕੁਰਬਾਨੀ, ਦੇਸ਼ ਭਗਤੀ, ਪੂਰਨ ਨਿਧੜਕ ਮਰਦਾਨਗੀ ਦਾ ਅਜਿਹਾ ਸਮੂਹ ਹੈ ਜਿਸ ਨੂੰ ਰਿਆਸਤ ਤੋਂ ਬਾਹਰ ਵੀ ਬੜਾ ਸਨਮਾਨ ਮਿਲਿਆ ਹੈ। ਉਨ੍ਹਾਂ ਨੇ ਮੁਸਲਮਾਨਾਂ ਤੋਂ ਮਿਲਵਰਤਣ ਹਾਸ਼ਿਲ ਕੀਤਾ, ਹਿਦੂਆਂ ਤੋਂ ਹਾਰਦਿਕਤਾ ਅਤੇ ਰਿਆਸਤੀ ਸਿੱਖਾਂ ਲਈ ਮਸੀਹਾ ਬਣ ਕੇ ਵਿੱਚਰੇ। ਖਾਸਕਰ 1947 ਦੇ ਘੱਲੂਘਾਰੇ ਸਮੇਂ ਰਿਆਸਤੀ ਸਿੱਖ ਸਰਦਾਰ ਤੇਗ ਦੀਆਂ ਕੁਰਬਾਨੀਆਂ ਨੂੰ ਨਹੀਂ ਕਦੀ ਭੁੱਲ ਸਕਦੇ। ਉਹ ਨਿਡਰ ਅਤੇ ਕੁਰਬਾਨੀ ਰੁਚੀ ਕਾਰਨ ਥੋੜ੍ਹੇ ਸਮੇਂ ਵਿੱਚ ਹੀ ਜੰਮੂ ਕਸ਼ਮੀਰ ਦੀ ਤਵਾਰੀਖ਼ ਵਿੱਚ ਮਕਬੂਲ ਹੋਏ। ਤਕਰੀਬਨ 20 ਵਰ੍ਹੇ ਤੋਂ ਵਧੀਕ ਜੇਲ੍ਹ ਯਾਤਰਾ ਕੀਤੀ। ਖਦੱਰ ਦਾ ਲਿਬਾਸ ਪਹਿਨਕੇ ਦਸਤਾਰਾ ਬੰਦਾ ਸਿੰਘ ਬਹਾਦਰ ਵਾਂਗ ਸਜਾਉਂਦੇ ਸਨ। ਤੇਗ ਸਾਹਿਬ 1933 ਵਿੱਚ ਕਿਸਾਨ ਕਮੇਟੀ ਮੁਜ਼ਫ਼ਰਾਬਾਦ ਦੇ ਪ੍ਰਧਾਨ ਰਹੇ। 1934 ਵਿੱਚ ਗੁਰਦੁਆਰਾ ਛੇਵੀਂ ਪਾਤਸ਼ਾਹੀ ਨਲੂਛੀ ਦਾ ਪ੍ਰਧਾਨ ਦੀ ਸੇਵਾ ਬਾ-ਖ਼ੂਬੀ ਨਿਭਾਈ। 1938-1950 ਤੱਕ ਨੈਸ਼ਨਲ ਕਾਨਫਰੰਸ ਦੀ ਜਨਰਲ ਕੌਂਸਲ ਦੇ ਮੈਂਬਰ

ਰਹੇ। 1947 ਤੋਂ ਪਹਿਲਾਂ ਸ਼੍ਰੋਮਣੀ ਖਾਲਸਾ ਦਰਬਾਰ ਜੰਮੂ ਕਸ਼ਮੀਰ ਦੇ ਆਰਗਨਾਈਜ਼ਰ ਅਤੇ 1950-57 ਤੱਕ ਰਿਆਸਤੀ ਅਕਾਲੀ ਦਲ ਦੇ ਪ੍ਰਧਾਨ ਰਹੇ। 'ਪੰਜਾਬੀ ਸੂਬਾ ਮੋਰਚਾ' ਵਿੱਚ ਹੋਰ ਸਿੰਘਾਂ ਸਮੇਤ ਗ੍ਰਿਫ਼ਤਾਰੀ ਦਿੱਤੀ। ਸ੍ਰ: ਤੇਗ ਮਾਸਟਰ ਤਾਰਾ ਸਿੰਘ ਅਤੇ ਹੋਰ ਅਕਾਲੀ ਨੇਤਾਵਾਂ ਨਾਲ ਬੜੀ ਨੇੜਤਾ ਰੱਖਦੇ ਸਨ। ਰਿਆਸਤੀ ਅਕਾਲੀ ਦਲ ਵਲੋਂ ਭਾਰੀ ਅਤੇ ਬੇ-ਮਿਸਾਲ ਅਕਾਲੀ ਕਾਨਫਰੰਸਾਂ ਕੀਤੀਆਂ। ਸ਼ੇਖ ਮੁਹੰਮਦ ਅਬਦੁੱਲਾ ਦੇ ਕਰੀਬੀ ਸਾਥੀਆਂ ਵਿਚੋਂ ਆਪ ਵੀ ਇੱਕ ਸਨ। ਬਾਅਦ ਵਿੱਚ ਨੈਸ਼ਨਲ ਕਾਨਫਰੰਸ ਤੋਂ ਅਸਤੀਫ਼ਾ ਦੇ ਦਿੱਤਾ। ਜੰਮੂ ਕਸ਼ਮੀਰ ਵਿੱਚ ਸ੍ਰੋ: ਅਕਾਲੀ ਦਲ (ਮਾਨ) ਦੇ ਸੰਚਾਲਕ ਵੀ ਰਹੇ। ਆਪ ਨੇ ਪਾਕਿਸਤਾਨ, ਅਫ਼ਗਾਨਿਸਤਾਨ, ਤਰਕਿਸਤਾਨ, ਇਰਾਨ ਆਦਿ ਦੇ ਦੌਰੇ ਵੀ ਕੀਤੇ। ਆਪ ਜੀ ਦਾ ਦੇਹਾਂਤ ਜੰਮੂ ਵਿੱਚ ਹੋਇਆ। (15, 47)

## ਸੰਤ ਸਿੰਘ, ਪੁਣਛ

ਸ੍ਰ: ਸੰਤ ਸਿੰਘ ਦਾ ਜਨਮ 1885 ਈ ਵਿੱਚ ਸ੍ਰ: ਭੰਮਾ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਸ੍ਰ: ਭੰਮਾ ਸਿੰਘ ਦੇ ਘਰ ਦੋ ਸਪੁੱਤਰ ਸੰਤ ਸਿੰਘ ਅਤੇ ਸਾਧੂ ਸਿੰਘ ਹੋਏ। ਸ੍ਰ: ਸੰਤ ਸਿੰਘ ਜਵਾਨੀ ਵਿੱਚ ਹੀ ਪੰਥਕ ਕੰਮਾਂ ਵਿੱਚ ਵੱਧ ਜੜ੍ਹ ਕੇ ਹਿਸਾ ਲੈਂਦੇ ਰਹੇ। ਕਈ ਵਰ੍ਹੇ ਸ੍ਰੀ ਗੁਰੂ ਸਿੰਘ ਸਭਾ, ਪੁਣਛ ਦੇ ਮੀਤ ਪ੍ਰਧਾਨ ਰਹਿ ਕੇ ਸੇਵਾ ਕਰਦੇ ਰਹੇ। ਗੁਰਪੁਰਬਾਂ ਅਤੇ ਪੰਥਕ ਜੋੜ ਮੇਲਿਆਂ ਵਿੱਚ ਵੱਧ ਚੜ੍ਹ ਕੇ ਹਿਸਾ ਲੈਂਦੇ ਰਹੇ। ਸ੍ਰ: ਸੰਤ ਸਿੰਘ 1929 ਈ ਵਿੱਚ ਅਕਾਲ ਚਲਾਣਾ ਕਰ ਗਏ ਸਨ। (24)

## ਸੰਤ ਸਿੰਘ, ਮੁਨਸ਼ੀ

ਮੁਨਸ਼ੀ ਸੰਤ ਸਿੰਘ 'ਲੌਂ' ਦਾ ਜਨਮ ਸ੍ਰ: ਹਰੀ ਸਿੰਘ ਦੇ ਘਰ 1867 ਈ ਨੂੰ ਦੇਵੀ ਅੰਗਣ, ਸ੍ਰੀਨਗਰ (ਕਸ਼ਮੀਰ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਵਿਸ਼ਵ ਰਾਏ ਬਿਜਵਾੜੇ ਕਸਬੇ ਦੇ ਹੁਕਮਰਾਨ ਰਾਜੇ ਸਨ। ਸਮੇਂ ਦੀ ਉਥੱਲ ਪੁਥੱਲ ਕਾਰਨ ਵਿਸ਼ਵਰਾਏ ਦੇ ਪੁੱਤਰ ਕਸ਼ਮੀਰ ਆ ਵਸੇ ਸਨ। ਜਦੋਂ ਸ੍ਰ: ਹਰੀ ਸਿੰਘ ਨਲੂਆ 1820 ਈ ਨੂੰ ਕਸ਼ਮੀਰ ਦੇ ਗਵਰਨਰ ਬਣੇ ਤਾਂ ਦੌਰਾ ਕਰਦੇ ਗੁਰਦੁਆਰਾ ਦੇਵੀ ਅੰਗਣ, ਹੱਕ ਬਾਜ਼ਾਰ (ਚਾਹੇ ਗੁਰੂ ਹਰਿ ਰਾਇ ਸਾਹਿਬ) ਪੁੱਜੇ ਤਾਂ ਇਨ੍ਹਾਂ ਅਰਦਾਸਾ ਸੋਧ ਕੇ 360 ਰੁਪਏ ਦੀ ਜਾਗੀਰ ਲਿਖੀ, ਜਿਸ ਤੇ 24 ਅਸੂ 1878 ਬਿਕਰਮੀ ਲਿਖਿਆ। ਇਸ ਦੇ ਮੁੰਤਜ਼ਿਮ 'ਮੁਹੀਆਲ' ਵੰਸ ਸ੍ਰ: ਹਰੀ ਸਿੰਘ ਹੋਣਗੇ। ਭਾਈ ਮਾਧੋ ਸੋਢੀ ਅਤੇ ਭਾਈ ਰਾਮ ਗੜ੍ਹੀਆਂ ਵੀ ਇਸੇ ਥਾਂ ਨਿਵਾਸ ਰੱਖਦੇ ਸਨ। ਮੁਨਸ਼ੀ ਸੰਤ ਸਿੰਘ ਫ਼ਾਰਸੀ, ਗੁਰਮੁੱਖੀ, ਹਿੰਦੀ, ਉਰਦੂ ਚੰਗੀ ਤਰ੍ਹਾਂ ਜਾਣਦੇ ਸਨ। (ਦੇਖੋ: ਬੰਸਾਵਲੀ-26) (24)

## ਸੰਤ ਸਿੰਘ ਭਟਪੁਰੀ, ਗਿ

ਗਿ: ਸੰਤ ਸਿੰਘ ਭਟਪੁਰੀ ਦਾ ਜਨਮ 1916 ਨੂੰ ਭਾਈ ਸਰਦਾਰ ਸਿੰਘ ਨੰਬਰਦਾਰ ਅਤੇ ਮਾਤਾ ਗੋਪੀ ਕੌਰ ਦੀ ਕੁਖੋਂ ਭਟਪੁਰਾ (ਬਾਰਾਮੂਲਾ) ਵਿੱਚ ਹੋਇਆ। ਭਾਈ ਸਰਦਾਰ ਸਿੰਘ 1947 ਤੋਂ ਪਹਿਲਾਂ ਬੜੇ ਮੰਨੇ ਹੋਏ ਅਖੰਡਪਾਠੀ ਸਿੰਘ ਸਨ ਅਤੇ ਕਸ਼ਮੀਰ ਵਿੱਚ ਸੂਝਵਾਨ, ਰਹਿਣੀ-ਬਹਿਣੀ ਵਾਲੇ ਸਿੰਘਾਂ ਵਿਚੋਂ ਗਿਣੇ ਜਾਂਦੇ ਸਨ।

ਗਿਆਨੀ ਜੀ ਨੇ ਮੁਢੱਲੀ ਵਿਦਿਆ ਆਪਣੇ ਬਜ਼ੁਰਗਾਂ ਤੋਂ ਪ੍ਰਾਪਤ ਕਰਕੇ ਅੰਮ੍ਰਿਤਸਰ ਚਲੇ ਗਏ ਜਿੱਥੇ ਗਤਕਾ ਕਲਾਸ ਵਿੱਚ ਭਰਤੀ ਹੋ ਗਏ। ਪਹਿਲਾਂ ਆਪ ਨੇ ਤਬਲਾ ਆਪਣੇ ਪਿਤਾ ਕੋਲੋਂ ਸਿਖਿਆ ਅਤੇ ਬਾਅਦ ਵਿੱਚ ਕੀਰਤਨ (ਵਾਜਾ) ਬਿਨਾਂ ਕਿਸੇ ਉਸਤਾਦ ਦੇ ਆਪ ਸਿਖਿਆ। ਦਰਬਾਰ ਸਾਹਿਬ, ਅੰਮ੍ਰਿਤਸਰ ਸੇਵਾਦਾਰ ਰਹਿ ਕੇ ਕਈ ਵਰ੍ਹੇ ਬਾਅਦ ਆਪਣੇ ਪਿੰਡ ਭਟਪੁਰਾ ਆ ਗਏ। ਕਾਫ਼ੀ ਸਮਾਂ ਕੀਰਤਨ ਤੇ ਪ੍ਰਚਾਰ ਗਿ: ਈਸ਼ਰ ਸਿਘ ਬਖ਼ਸ਼ ਨਾਲ ਰਹਿ ਕੇ ਸਾਂਬਾ, ਸੁਝਵਾਂ, ਟਾਂਡਾ, ਨਵਾਂ ਸ਼ਹਿਰ, ਬਡਗਾਮ, ਤਰਾਲ, ਟੀਡਵਾਲ, ਕੁਪਵਾੜਾ, ਯੋਲ ਕੈਂਪ, ਪੁਣਛ ਮੁਜ਼ਫ਼ਰਾਬਾਦ, ਮਾਨ ਸੇਹਰਾ, ਐਬਟਾਬਾਦ, ਬਾਲਾ ਕੋਟ, ਪੰਜਾ ਸਾਹਿਬ, ਪਠਾਨਕੋਟ, ਕਥੂਨੰਗਲ ਆਦਿ ਥਾਵਾਂ ਤੇ ਲੋਕਾਂ ਨੂੰ ਗੁਰਬਾਣੀ ਅਤੇ ਸਿੱਖ ਇਤਿਹਾਸ ਰਾਹੀਂ ਸਿੱਖੀ ਵਿੱਚ ਪ੍ਰਪੱਕ ਕੀਤਾ। ਕਈ ਵਰ੍ਹੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ ਵਿੱਚ ਹਜ਼ੂਰੀ ਰਾਗੀ ਦੀ ਸੇਵਾ ਨਿਭਾਈ। ਸਿੱਖ ਫ਼ੌਜੀਆਂ ਦੀ ਅਹਿਮ ਮੰਗ ਤੇ ਆਪਣੇ ਛੋਟੇ ਭਾਈ ਸ: ਇਛਪਾਲ ਸਿਘ ਨਾਲ ਰਾਮਪੁਰ, ਪਰਮਪੀਲਾਂ, ਟੀਡਵਾਲ ਆਦਿ ਥਾਵਾਂ ਤੇ ਜਾ ਕੇ ਸਿੱਖ ਫ਼ੌਜੀਆਂ ਨੂੰ ਬੀਰ-ਰਸੀ ਵਾਰਾਂ ਰਾਹੀਂ ਨਿਹਾਲ ਕਰਦੇ ਰਹੇ। ਗਿਆਨੀ ਜੀ ਦਾ 'ਪੂਰਾ ਜੀਵਨ ਗੁਰਬਾਣੀ ਨੁਮਾ ਸੀ। ਆਪ ਜੀ ਇੱਕ ਸੁੰਦਰ ਅਤੇ ਸੁਦ੍ਰਿੜ ਸ਼ਖਸੀਅਤ ਦੇ ਮਾਲਕ ਸਨ। ਦਸ ਸਾਲ ਰਿਆਸਤੀ ਅਕਾਲੀ ਦਲ ਕਮਰਾਜ਼ ਦੇ ਜਥੇਦਾਰ ਰਹੇ। ਕਈ ਸਾਲ ਇਸੇ ਜਥੇਬਦੀ ਦੇ ਸਕੱਤਰ ਦੀ ਸੇਵਾ ਵੀ ਨਿਭਾਈ। ਪੰਜਾਬੀ ਸੂਬਾ ਮੋਰਚਿਆਂ ਵਿੱਚ ਅਹਿਮ ਭੂਮਿਕਾ ਨਿਭਾਈ ਅਤੇ ਆਪ 6 ਮਹੀਨੇ ਹਿਸਾਰ ਜੇਲ੍ਹ ਵਿੱਚ ਕੈਦ ਕੱਟੀ। ਆਪ ਜੰਮੂ ਕਸ਼ਮੀਰ ਦੇ ਪਹਿਲੇ ਅਤੇ ਆਖ਼ਰੀ ਕੀਰਤਨੀਏ ਸਨ ਜੋ ਬੀਰ-ਰਸੀ ਵਾਰਾਂ ਨੂੰ ਅਨੋਖੀ ਆਵਾਜ਼ ਵਿੱਚ ਗਾਇਨ ਕਰਦੇ ਸਨ। 1960 ਦੇ ਕਰੀਬ ਗੁਰਦੁਆਰਾ ਟੂ ਐਫ.ਉ.ਡੀ ਸ੍ਰੀਨਗਰ ਵਿੱਚ ਗ੍ਰੰਥੀ ਨਿਯੁਕਤ ਹੋਏ। ਤਕਰੀਬਨ 33 ਸਾਲ ਤੱਕ ਫ਼ੌਜ ਵਿੱਚ ਗੁਰਬਾਣੀ ਅਤੇ ਸਿੱਖੀ ਦਾ ਪ੍ਰਚਾਰ ਕੀਤਾ। ਗਿਆਨੀ ਜੀ 20 ਅਪ੍ਰੈਲ 1993 ਨੂੰ ਅਕਾਲ ਚਲਾਣਾ ਕਰ ਗਏ ਸਨ। (ਦੇਖੋ ਬੰਸਵਾਲੀ-27)

## ਸੰਤ ਰੇਣੂ

ਸੰਤ ਰੇਣੂ ਇੱਕ ਉਦਾਸੀ ਮਹਾਤਮਾ ਅਤੇ ਵੱਡਾ ਅਧਿਆਤਮਿਕ ਕਵੀ ਸੀ। ਸੰਤ ਰੇਣੂ ਦਾ ਜਨਮ ਪੰਡਤ ਹਰੀ ਵਲਭ ਤੇ ਮਾਤਾ ਸਵਿਤ੍ਰੀ ਦੇਵੀ ਦੇ ਘਰ 1735 ਈ ਵਿੱਚ ਭੇਛਲ ਵੰਤੀਪੁਰ ਸ੍ਰੀਨਗਰ (ਕਸ਼ਮੀਰ) ਵਿੱਚ ਹੋਇਆ। ਪੰਜਾਬੀ ਵਿੱਚ ਜੋ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ, ਉਨ੍ਹਾਂ ਵਿੱਚ ਸ੍ਰੀ ਗੁਰੂ ਨਾਨਕ ਦਿਗ ਵਿਜਯ, ਮਨਪ੍ਰਬੋਧ, ਗੁਰੂ ਨਾਨਕ ਬੋਧ, ਉਦਾਸੀਨ ਬੋਧ, ਮਾਝਾਂ ਤੇ ਕਾਫ਼ੀਆਂ ਦੇ ਸੰਗ੍ਰਹਿ ਸ਼ਾਮਲ ਹਨ। ਉਨ੍ਹਾਂ ਦਾ ਦੇਹਾਂਤ 1872 ਈ ਨੂੰ ਮਲੇਰਕੋਟਲਾ (ਪੰਜਾਬ) ਦੇ ਪਿੰਡ ਭੂਦਨ ਵਿੱਚ ਹੋਇਆ। ਡੇਰਾ ਭੂਦਨ ਦੇ ਚੌਥੇ ਗੱਦੀ ਨਸ਼ੀਨ ਬਾਬਾ ਮੁਕਤਾਰਾਮ ਨੇ 'ਸ੍ਰੀ ਸੰਤਰੇਣੂ ਆਸ਼ਰਮ' ਪਟੀ ਹੱਥ ਲਿਖਤ ਗ੍ਰੰਥਾਂ ਅਤੇ ਪੁਰਾਣੇ ਖਤਾਂ ਦੇ ਆਧਾਰ ਇੱਕ ਪੁਸਤਕ 'ਸ੍ਰੀ ਸੰਤਰੇਣੂ ਗ੍ਰੰਥਾਵਲੀ' ਪ੍ਰਕਾਸ਼ਿਤ ਕੀਤੀ ਹੈ। ਇਨ੍ਹਾਂ ਦੀਆਂ ਹੋਰ ਰਚਨਾਵਾਂ ਦੀ ਜੋ ਨਿਸ਼ਾਨਦਹੀ ਹੋਈ ਹੈ, ਉਸ ਵਿੱਚ ਗੁਰ ਮਹਿਮਾ, ਅਨਭੈ ਅੰਮ੍ਰਿਤਤ, ਕਾਇਆ ਆਤਮ, ਰਖਤੈ, ਦੋਹਰੇ ਸਾਧ ਗੀਤ ਕੇ, ਝੂਲਣੇ, ਰਾਜਨੀਤੀ, ਦੋਹਰੇ

ਸਿਧਾਂਤ ਕੋ, ਗੁਰਸਿੱਖ ਸੰਬਾਦ (ਵਾਰਤਕ), ਪੰਚ ਪਰਮੇਸ਼ਰ ਸਤੋਤ੍ਰ ਆਦਿ। 'ਸ੍ਰੀ ਮਤਿ ਨਾਨਕ ਬਿਜੈ ਗ੍ਰੰਥ' ਸਭ ਤੋਂ ਵੱਡਾ ਗ੍ਰੰਥ ਹੈ। ਸੰਤਰੇਣੂ ਦੀ ਰਚਨਾ ਕਾਲ ਦਾ ਸਮਾਂ 1779-1839 ਈ ਦਾ ਵਿਚਕਾਰਲਾ ਸਮਾਂ ਮੰਨਿਆ ਜਾਂਦਾ ਹੈ। (2, 5, 12)

## ਸੰਤੂ ਸਿੰਘ ਰੈਂਸ

ਸ: ਸੰਤੂ ਸਿੰਘ ਰੈਂਸ ਦਾ ਜਨਮ ਸ: ਦਿਆ ਸਿੰਘ ਦੇ ਘਰ ਪਾਲਪੁਰਾ (ਕੁਲਗਾਮ) ਵਿੱਚ ਹੋਇਆ। ਸ: ਸੰਤੂ ਸਿੰਘ ਸਮੇਤ ਚਾਰੇ ਭਰਾਤਾ ਅਜ਼ੀਮ ਖਾਨ ਸੂਬਾ ਕਸ਼ਮੀਰ ਦੇ ਮੁਲਾਜ਼ਮ ਸਨ। ਉਸ ਸਮੇਂ ਕਸ਼ਮੀਰ ਕਾਬਲ ਅਧੀਨ ਸੀ। ਕਾਬਲ ਦਾ ਰਾਜ ਹੋਣ ਕਾਰਨ, ਹਿੰਦੂ ਤੇ ਸਿੱਖਾਂ ਤੇ ਬੜਾ ਜ਼ੁਲਮ ਕੀਤਾ ਜਾਂਦਾ ਸੀ। ਪੰਡਤ ਬੀਰਬਲ ਧਰ, ਉਸ ਸਮੇਂ ਸੂਬੇ ਦਾ ਦਰਬਾਰੀ ਮੁਸਾਹਬ ਸੀ। ਸੰਤੂ ਸਿੰਘ ਉਸ ਸਮੇਂ ਬੀਰਬਲ ਨੂੰ ਜਾ ਕੇ ਮਿਲਿਆ ਅਤੇ ਸਾਰੇ ਜ਼ੁਲਮਾਂ ਦਾ ਵੇਰਵਾ ਦਸਿਆ। ਬੀਰਬਲ ਨੇ ਜਦੋਂ ਸਾਰੀ ਕਹਾਣੀ ਸੂਬੇ ਨੂੰ ਦਸੀ ਤਾਂ ਉਹ ਲੋਹਾ-ਲਾਖਾ ਹੋ ਗਿਆ ਅਤੇ ਗੁਪੱਤੀ ਹੁਕਮ ਕੀਤਾ, ਕੀ ਬੀਰਬਲ ਅਤੇ ਚੋਣਵੇਂ ਸਿੱਖਾਂ ਨੂੰ ਗ੍ਰਿਫ਼ਤਾਰ ਕਰਕੇ ਪੇਸ਼ ਕੀਤਾ ਜਾਵੇ। ਇਹ ਹੁਕਮ ਭਾਵੇਂ ਗੁਪੱਤ ਸੀ ਪਰ ਕਿਸੇ ਤਰ੍ਹਾਂ ਬੀਰਬਲ ਧਰ, ਉਸ ਦੇ ਪੁੱਤਰ ਜਨਕਾਕ ਅਤੇ ਸੰਤੂ ਸਿੰਘ ਨੂੰ ਖ਼ਬਰ ਮਿਲ ਗਈ। ਉਹ ਰਾਤੋ-ਰਾਤ ਭੇਸ ਵਟਾ ਕੇ ਲਾਹੌਰ ਵੱਲ ਤੁਰ ਪਏ। ਲਾਹੌਰ ਜਾ ਕੇ ਮਹਾਰਾਜਾ ਰਣਜੀਤ ਸਿੰਘ ਨੂੰ ਸਾਰੇ ਜ਼ੁਲਮਾਂ ਦੀ ਕਹਾਣੀ ਸੁਣਾਈ। ਸੰਤੂ ਸਿੰਘ ਰੈਂਸ. ਉਸ ਸਮੇਂ ਸ਼ੇਰੇ ਪੰਜਾਬ ਦੀ ਫ਼ੌਜ ਵਿੱਚ ਭਰਤੀ ਹੋ ਗਏ। ਮਹਾਰਾਜਾ ਰਣਜੀਤ ਸਿੰਘ ਨੇ 1819 ਈ ਵਿੱਚ ਕਸ਼ਮੀਰ ਫ਼ਤਹਿ ਕਰਨ ਲਈ ਅਕਾਲੀ ਫੂਲਾ ਸਿੰਘ, ਜਨਰਲ ਦੀਵਾਨ ਚੰਦ ਤੇ ਸਾਹਿਬਜਾਦਾ ਖੜਕ ਸਿੰਘ ਦੀ ਕਮਾਨ ਹੇਠ ਫ਼ੌਜ ਰੁਵਾਨਾ ਕੀਤੀ। ਅਖ਼ੀਰ ਸ਼ਹੀਦਗੰਜ, ਸ੍ਰੀਨਗਰ ਦੇ ਮੁਕਾਮ ਤੇ ਭਾਰੀ ਜੰਗ ਹੋਈ, ਜਿਸ ਵਿੱਚ ਸੈਂਕੜੇ ਮੁਸਲਮਾਨ ਸਿਪਾਹੀ ਅਤੇ ਚਾਰ ਸੌ ਦੇ ਕਰੀਬ ਸਿੱਖ ਸ਼ਹੀਦ ਹੋਏ। 22 ਹਾੜ 1976 ਬਿ ਨੂੰ ਸ਼ੇਰਗੜ੍ਹੀ ਕਿਲ੍ਹੇ ਤੇ ਸਿੱਖ ਫ਼ੌਜਾਂ ਦਾ ਕਬਜ਼ਾ ਹੋ ਗਿਆ। ਬੀਰਬਲ ਧਰ ਨੂੰ ਜਗੀਰਾਂ ਮਿਲੀਆਂ ਅਤੇ ਪੰਡਤ ਬਲਕਾਕ ਨੂੰ ਵਜ਼ੀਰੇ-ਵਜ਼ਾਰਤ ਬਣਾਇਆ ਗਿਆ। ਸੰਤੂ ਸਿੰਘ ਰੈਂਸ ਤਰੱਕੀ ਕਰਦੇ ਹੋਏ ਫ਼ੌਜ ਦੇ ਜਰਨੈਲ ਨਿਯੁਕਤ ਹੋਏ। ਇਨ੍ਹਾਂ ਨੂੰ ਛੇ ਪਿੰਡ ਜਾਗੀਰ ਮਿਲੀ। ਗਿਲਗਤਿ ਦੇ ਕਿਲ੍ਹੇ ਨੂੰ ਜਦੋਂ ਰਾਜਾ ਗੌਰਮਾਨ ਭੁੱਟੋ ਨੇ ਹਜ਼ਾਰਾਂ ਮੁਖਲੀਏ ਇਕੱਠੇ ਕਰ ਕੇ ਕਿਲ੍ਹੇ ਤੇ ਧਾਵਾ ਬੋਲਿਆ ਤਾਂ ਖਾਲਸਾ ਫ਼ੌਜੀ ਕਿਲ੍ਹੇ ਤੋਂ ਬਾਹਰ ਆ ਕੇ ਜਾਨ ਤੋੜਵੀਂ ਲੜਾਈ ਲੜਦੇ ਰਹੇ। ਹਜ਼ਾਰਾਂ ਦੀ ਸੈਨਾਂ ਨਾਲ ਕੀ ਮੁਕਾਬਲਾ ਹੁੰਦਾਂ। ਇੱਕ ਹਫ਼ਤੇ ਤੱਕ ਖੂਬ ਲੜਾਈ ਹੋਈ। ਕਈ ਮਾਰੇ ਗਏ, ਕਈ ਪਕੜੇ ਗਏ। ਸੰਤੂ ਸਿੰਘ ਵੀ ਪਕੜਿਆ ਗਿਆ ਅਤੇ ਪੱਥਰਾਂ ਵਿੱਚ ਚੁਣ ਕੇ ਜ਼ਾਲਮਾਂ ਨੇ ਸ਼ਹੀਦ ਕਰ ਦਿੱਤਾ। ਇਹ ਖ਼ਬਰ ਜਦੋਂ ਮਹਾਰਾਜੇ ਦੀ ਫ਼ੌਜ ਵਿੱਚ ਪੁੱਜੀ ਤਾਂ ਉਸ ਸਮੇਂ ਤੱਕ ਸ: ਸੰਤੂ ਸਿੰਘ ਸ਼ਹੀਦ ਹੋ ਚੁੱਕਾ ਸੀ। ਮਹਾਰਾਜਾ ਰਣਬੀਰ ਸਿੰਘ ਨੇ ਬੜਾ ਅਫ਼ਸੋਸ ਕੀਤਾ ਅਤੇ ਪਿੰਡ ਖੁਸੀਪੁਰੇ (ਕਮਰਾਜ) ਪੁੱਜ ਕੇ ਸ: ਲਾਇਕ ਸਿੰਘ ਨੂੰ ਸਰਦਾਰ ਦੀ ਪ੍ਰਚਾਉਣੀ ਕੀਤੀ ਅਤੇ ਇੱਕ ਦਸਤਾਰ ਤੇ ਫ਼ਰਦ ਭੇਟ ਕੀਤੇ। ਸ: ਸੰਤੂ ਸਿੰਘ ਨੇ ਸਤ ਵਿਆਹ ਕੀਤੇ ਸਨ। ਮਹਾਰਾਜਾ, ਲਾਇਕ ਸਿੰਘ ਨੂੰ ਸੰਤੂ ਸਿਘ ਦੀ ਨਿਸ਼ਾਨੀ ਸਮਝ ਕੇ ਬੜਾ ਸਤਿਕਾਰ ਕਰਦਾ ਸੀ। ਉਸ ਨੂੰ ਆਪਣਾ ਮੁਸਾਹਬ ਰਖਿਆ ਅਤੇ ਮੀਰ ਚੌਧਰੀ ਦਾ

ਖਿਤਾਬ ਦਿੱਤਾ ਅਤੇ ਕਮਰਾਜ ਦੀ ਜੈਲਦਾਰੀ ਲਿਖ ਦਿੱਤੀ। (ਦੇਖੋ: ਬੰਸਾਵਲੀ-28)(24)

## ਸੰਤ ਸਿੰਘ, ਵੈਦ

ਸ: ਸੰਤ ਸਿੰਘ ਵੈਦ ਦਾ ਜਨਮ ਚੌਧਰੀ ਧਰਮ ਚੰਦ ਵੈਦ ਦੇ ਘਰ 1892 ਈ ਪੁਣਛ ਵਿੱਚ ਹੋਇਆ। ਆਪ ਵੱਖ ਵੱਖ ਵਿਭਾਗਾਂ ਵਿੱਚ ਕੰਮ ਕਰਕੇ ਅਖ਼ੀਰ ਜੇਲ੍ਹਰ ਲੱਗੇ ਰਹੇ। ਸ੍ਰੀ ਗੁਰੂ ਸਿੰਘ ਸਭਾ, ਪੁਣਛ ਦੀ ਪਹਿਲੀ ਚੋਣ ਵਿੱਚ ਆਪ ਨੂੰ ਸਕੱਤਰ ਚੁਣਿਆ ਗਿਆ, ਜੋ ਸੇਵਾ 15 ਸਾਲ ਤੱਕ ਨਿਭਾਈ। ਆਪ ਰਾਗ ਵਿਦਿਆ ਵਿੱਚ ਵੀ ਪ੍ਰਬੀਨ ਸਨ ਅਤੇ ਗੁਰਦੁਆਰੇ ਅੰਮ੍ਰਿਤ ਵੇਲੇ ਸੁਰੀਲਾ ਕੀਰਤਨ ਕਰਦੇ ਸਨ। ਕਾਫ਼ੀ ਵਰ੍ਹੇ ਗੁਰਮੁੱਖੀ ਕੰਨਿਆ ਪਾਠਸ਼ਾਲਾਂ ਦੇ ਸਕਤੱਰ ਰਹੇ। 1932 ਈ ਵਿੱਚ ਗੁਰੂ ਨਾਨਕ ਆਸ਼ਰਮ ਚਕਾਰ ਦੇ ਸਕੱਤਰ ਦੀ ਸੇਵਾ ਵੀ ਕੀਤੀ। ਧਾਰਮਿਕ ਅਤੇ ਪੰਥਕ ਕੰਮਾਂ ਵਿੱਚ ਭਾਰੀ ਦਿਲਚਸਪੀ ਲੈਂਦੇ ਸਨ। ਨੰਗਾਲੀ ਸਾਹਿਬ ਵਾਲੇ ਸੰਤ ਮੰਗਲ ਸਿੰਘ ਨੇ 1933 ਈ ਵਿੱਚ ਸਨਦ ਅਵਲ ਦਿੱਤੀ। ਆਪ ਦੇ ਨਾਨਾ ਪ੍ਰਵਾਰ 'ਨਿਹੰਗ' ਕਰਕੇ ਪ੍ਰਸਿਧ ਸਨ। ਉਨ੍ਹਾਂ ਵਿਚੋਂ ਕਰਮ ਸਿੰਘ ਨਿਹੰਗ ਸੱਜ ਕੇ ਅਕਾਲੀ ਫੂਲਾ ਸਿੰਘ ਨਾਲ ਰਹਿੰਦੇ ਸਨ। (24)

## ਸ੍ਰੀ ਗੁਰੂ ਸਿੰਘ ਸਭਾ, ਪੁਣਛ

ਗੁਰਮਤਿ ਅਤੇ ਸਿੱਖੀ ਪ੍ਰਚਾਰ ਨੂੰ ਮੁੱਖ ਰੱਖ ਕੇ 1890 ਈ ਨੂੰ 'ਸ੍ਰੀ ਗੁਰੂ ਸਿੰਘ ਸਭਾ, ਪੁਣਛ' ਵਿੱਚ ਕਾਇਮ ਹੋਈ। ਇਸੇ ਸਮੇਂ ਦੌਰਾਨ ਹੀ ਖਾਲਸਾ ਦੀਵਾਨ, ਲਾਹੌਰ ਅਤੇ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਹੋਂਦ ਵਿੱਚ ਆਈਆਂ ਸਨ। ਇਸ ਸਭਾ ਦੇ ਮੁੱਢਲੇ ਸੰਚਾਲਕਾਂ ਵਿੱਚ ਸ: ਕਰਤਾਰ ਸਿੰਘ ਗਵਰਨਰ, ਸ: ਹੀਰਾ ਸਿੰਘ, ਸ: ਅਟੱਲ ਸਿੰਘ, ਸ: ਸਾਧੂ ਸਿੰਘ ਅਤੇ ਸ: ਗੁਰਦਿੱਤ ਸਿੰਘ ਸਨ। 1912 ਈ ਵਿੱਚ ਇਹ ਸਭਾ ਦੁਬਾਰਾ ਸਰਗਰਮੀ ਨਾਲ ਸ਼ੁਰੂ ਹੋਈ, ਜਿਸ ਦੇ ਸੰਚਾਲਕਾਂ ਵਿੱਚ ਸ: ਧਿਆਨ ਸਿੰਘ, ਸ: ਕਿਸ਼ਨ ਸਿੰਘ, ਸ: ਸੰਤ ਸਿੰਘ, ਸ: ਸੰਤ ਸਿੰਘ (ਸਪੁੱਤਰ ਭੰਮਾ ਸਿੰਘ), ਸ: ਭਗਵਾਨ ਸਿੰਘ ਆਦਿ ਜ਼ਿਕਰੇਯੋਗ ਹਨ। 1922 ਈ ਨੂੰ ਸਭਾ ਨੇ ਗੁਰਦੁਆਰੇ ਦੀ ਇਮਾਰਤ ਨੂੰ ਤਾਮੀਰ ਕਰਨ ਦਾ ਮਤਾ ਪਾਸ ਕੀਤਾ। ਗੁਰਦੁਆਰੇ ਵਾਸਤੇ ਲਾਲਾ ਮਨੀਰਾਮ ਨੇ ਥਾਂ ਅਰਦਾਸ ਕਰਵਾਈ। ਗੁਰਦੁਆਰੇ ਦਾ ਨਕਸ਼ਾ ਬਾਬੂ ਹਰੀ ਚੰਦ ਦੱਤਾ ਓਵਰਸੀਅਰ ਨੇ ਤਿਆਰ ਕੀਤਾ। 1923 ਈ ਨੂੰ ਗੁਰਦੁਆਰੇ ਦਾ ਨੀਂਹ ਪੱਥਰ ਸ: ਧਿਆਨ ਸਿੰਘ ਨੇ ਰਖਿਆ। ਤਿੰਨ ਸਾਲ ਮਗਰੋਂ ਗੁਰਦੁਆਰੇ ਦੀ ਇਮਾਰਤ ਤਿਆਰ ਹੋਈ। ਗੁਰਦੁਆਰੇ ਦੀ ਸੇਵਾ ਵਿੱਚ ਤਸੀਲਬਾਗ, ਸੁਧਨੀਤੀ, ਮਹਿੰਡਰ, ਹਵੇਲੀ ਆਦਿ ਦੀਆਂ ਸਿੱਖ, ਹਿੰਦੂ, ਮੁਸਲਮਾਨਾਂ ਨੇ ਖ਼ੂਬ ਸੇਵਾ ਕੀਤੀ। ਉਦਘਾਟਨ ਸਮੇਂ ਸੈਂਕੜੇਂ ਲੋਕਾਂ ਤੋਂ ਇਲਾਵਾ ਯੂਰਪੀਨ ਅੰਗਰੇਜ ਅਫ਼ਸਰ ਤੇ ਉਨ੍ਹਾਂ ਦੇ ਪ੍ਰਵਾਰ ਵੀ ਸ਼ਾਮਲ ਹੋਏ। ਰਾਜਾ ਸੁਖਦੇਵ ਸਿੰਘ ਨੇ ਗੁਰਦੁਆਰੇ ਦੇ ਨਾਮ 'ਚਾਲੀ ਕਨਾਲ' ਜ਼ਮੀਨ ਅਰਦਾਸ ਕਰਾਈ। (24, 15)

## ਸ੍ਰੀਨਗਰ ਸਾਕਾ (1984)

ਇਹ ਸ਼ਹੀਦੀ ਸਾਕਾ 7 ਜੂਨ 1984 ਨੂੰ ਸ੍ਰੀਨਗਰ ਵਿੱਚ ਹੋਇਆ ਜਦੋਂ ਹਜ਼ਾਰਾਂ ਸਿੱਖ ਤੇ ਮੁਸਲਮਾਨ ਅੰਮ੍ਰਿਤਸਰ ਵਿੱਚ ਹੋਏ ਨੀਲਾ ਤਾਰਾ ਘਟਨਾ ਦੇ ਖ਼ਿਲਾਫ਼ ਰੋਸ ਮਾਰਚ

ਕਰ ਰਹੇ ਸਨ। ਇਹੋ ਜਿਹੇ ਰੋਸਮਾਰਚ ਜੰਮੂ, ਪੁਣਛ ਆਦਿ ਵਿੱਚ ਵੀ ਹੋਏ। ਸਿਖ ਸਟੂਡੈਂਟਸ ਫ਼ੈਡਰੇਸ਼ਨ ਦੇ ਵਰਕਰਾਂ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕੀਤਾ ਗਿਆ। ਇਸ ਮਾਰਚ ਨੂੰ ਰੋਕਣ ਲਈ ਸਰਕਾਰ ਅਤੇ ਨਕਲੀ ਨਿਰੰਕਾਰੀਆਂ ਨੇ ਮਿਲ ਕੇ ਸਿੱਖ-ਮੁਸਲਮਾਨਾਂ ਦੇ ਖ਼ੂਨ ਨਾਲ ਹੋਲੀ ਖੇਡੀ ਗਈ। ਇਸ ਸਾਕੇ ਵਿੱਚ ਸ਼ਹੀਦ ਹੋਣ ਵਾਲਿਆਂ ਦੇ ਨਾਂ ਸਨ ਸ੍ਰ: ਕਰਨ ਸਿੰਘ, ਸਤਪਾਲ ਸਿੰਘ, ਜੰਗ ਬਹਾਦਰ ਸਿੰਘ, ਮਨਜੀਤ ਸਿੰਘ, ਅਬਦੁਲ ਮਜੀਦ, ਮਨਜੀਤ ਸਿੰਘ ਦੀਦਾਰਪੁਰਾ, ਭੁਪਿੰਦਰ ਸਿੰਘ, ਮੁਹੰਮਦ ਯਾਸੀਨ, ਗੁਲਾਮ ਨੱਬੀ ਡਾਰ ਆਦਿ। ਇਨ੍ਹਾਂ ਤੋਂ ਇਲਾਵਾ ਸ੍ਰ: ਦੀਵਾਨ ਸਿੰਘ ਕੁਪਵਾੜਾ ਦੀਆਂ ਦੋਵੇਂ ਲਤਾਂ ਬੇਕਾਰ ਹੋ ਗਈਆਂ ਅਤੇ ਸ੍ਰ: ਇਛਪਾਲ ਸਿੰਘ ਚੱਕਗੁਜਰੀ ਦੀਆਂ ਦੋਵੇਂ ਅੱਖਾਂ ਦੀ ਰੋਸ਼ਨੀ ਚਲੀ ਗਈ। ਸੈਂਕੜੇਂ ਹੀ ਸਿੱਖ, ਮੁਸਲਮਾਨ ਵੀ ਜ਼ਖਮੀ ਹੋਏ।

## ਸੰਤ ਦਾਸ ਛਿੱਬਰ

ਇਸ ਕਵੀ ਦੇ ਜਨਮ/ਮਰਨ ਦੀਆਂ ਤਾਰੀਖਾਂ ਦਾ ਵੇਰਵਾ ਨਹੀਂ ਮਿਲਦਾ। ਦੇਵੀ ਆਂਗਣ, ਸ੍ਰੀਨਗਰ ਵਿੱਚ ਰਹਿ ਕੇ ਉਸ ਨੇ ਆਪਣਾ ਕਾਵਿ-ਗ੍ਰੰਥ 'ਜਨਮ ਸਾਖੀ ਨਾਨਕ ਪਾਤਸ਼ਾਹ ਦੀ' 1777 ਈ ਵਿੱਚ ਸੰਪੂਰਨ ਕੀਤੀ। ਇਨ੍ਹਾਂ ਤੋਂ ਇਲਾਵਾ ਜੋ ਕਵੀ ਦੀਆਂ ਹੋਰ ਰਚਨਾਵਾਂ ਬਾਰੇ ਦੱਸਿਆ ਜਾਂਦਾ ਹੈ, ਉਹ ਹਨ ਅੰਮ੍ਰਿਤ ਸਰੋਵਰ ਉਸਤਤਿ ਅਤੇ ਮਾਝਾਂ। ਜਾਪਦਾ ਹੈ ਕਿ ਸੰਤ ਦਾਸ ਛਿੱਬਰ ਅਤੇ ਕੇਸਰ ਸਿੰਘ ਛਿੱਬਰ ਇਕੋ ਪ੍ਰਵਾਰ ਨਾਲ ਸੰਬੰਧ ਰੱਖਦੇ ਸਨ। (12)

## ਸ੍ਰੀ ਪ੍ਰਤਾਪ ਸਿੰਘ ਅਜਾਇਬ ਘਰ

ਇਹ ਅਜਾਇਬ ਘਰ ਜਿਹਲਮ ਦਰਿਆ ਦੇ ਖੱਬੇ ਕੱਢੇ ਲਾਲ ਮੰਡੀ, ਸ੍ਰੀਨਗਰ ਵਿੱਚ 1898 ਈ ਵਿੱਚ ਹੋਂਦ ਵਿੱਚ ਆਇਆ ਸੀ। ਮਹਾਰਾਜਾ ਪ੍ਰਤਾਪ ਸਿੰਘ ਨੂੰ ਇੱਕ ਮੈਮੋਰੰਡਮ ਭਰਾ ਰਾਜਾ ਅਮਰ ਸਿੰਘ ਅਤੇ ਕੈਪਟਨ ਗਾਡਮੈਗੀ (ਯੂਰਪੀਨ ਸਕਾਲਰ) ਨੇ ਪੇਸ਼ ਕੀਤਾ, ਜਿਸ ਕਾਰਨ ਇਹ ਅਜਾਇਬਘਰ ਹੋਂਦ ਵਿੱਚ ਆਇਆ। ਇਸ ਵਿੱਚ ਜੰਮੂ, ਕਸ਼ਮੀਰ, ਬਲਿਸਤਾਨ ਅਤੇ ਗਿਲਗਿਤ ਦੀਆਂ ਸ਼ਾਲਾਂ, ਹਥਿਆਰ ਆਦਿ ਰੱਖੇ ਗਏ ਸਨ। ਇਸ ਦੀ ਦੇਖ ਰੇਖ ਵਿੱਚ ਸਰ ਜਾਨ ਮਾਰਸ਼ਲ ਅਤੇ ਬਲੀਰਜੀ ਨੇ ਯੋਗਦਾਨ ਪਾਇਆ। ਇਸ ਅਜਾਇਬ ਘਰ ਨੂੰ 1913 ਈ ਵਿੱਚ ਦੁਬਾਰਾ ਰਾਇ ਬਹਾਦਰ ਦਿਆ ਰਾਮ ਸਾਹਨੀ ਨੇ ਸੁਰਜੀਤ ਕੀਤਾ ਅਤੇ ਕਲ੍ਹਾ ਵਸਤੂਆਂ ਨੂੰ ਪਰਿਆਸਪੁਰਾ, ਅਵੈਤੀਪੁਰਾ ਅਤੇ ਪੰਦਰਨਥਿਨ ਤੋਂ ਲਿਆ ਕੇ ਇਸ ਅਜਾਇਬਘਰ ਵਿੱਚ ਵਾਧਾ ਕੀਤਾ। ਬਹੁਤ ਸਾਰੇ ਲੋਕਾਂ ਕੋਲੋਂ ਇਹ ਕਲ੍ਹਾ ਵਸਤੂਆਂ, ਖਰੀਦੀਆਂ ਵੀ ਗਈਆਂ। 1947-48 ਈ ਵਿੱਚ ਡੋਗਰਾਂ ਰਾਜ ਸਮੇਂ ਹੋਰ ਥਾਂ ਤਬਦੀਲ ਕੀਤੀਆਂ ਗਈਆਂ। 1990 ਈ ਦੇ ਨਾ ਖੁਸ਼ਗਵਾਰ ਹਾਲਾਤਾਂ ਵਿੱਚ ਹੋਰ ਕੀਮਤੀ ਤਵਾਰੀਖੀ ਵਸਤੂਆਂ ਅਲੋਪ ਹੋ ਗਈਆਂ। ਹੁਣ ਸਰਕਾਰ ਨੇ ਬਹੁਤ ਹੀ ਖ਼ੂਬਸੂਰਤ ਅਜਾਇਬ ਘਰ ਉਸੇ ਥਾਂ ਲਾਗੇ ਉਸਾਰ ਦਿੱਤਾ ਹੈ, ਜੋ ਮਨਮੋਹਕ ਨਜ਼ਾਰਾ ਪੇਸ਼ ਕਰਦਾ ਹੈ।

## ਸਾਂਈ ਕਾਦਰ ਬਖਸ਼

ਸਾਂਈ ਕਾਦਰ ਬਖਸ਼ ਦਾ ਜਨਮ 1900 ਈ ਦਾ ਅਨੁਮਾਨਿਆ ਗਿਆ ਹੈ। ਇਹ ਪੁਣਛ ਦੇ ਇਲਾਕੇ ਦਾ ਰਹਿਣ ਵਾਲਾ ਸੀ। ਇਹ ਪੰਜਾਬੀ ਦਾ ਚੰਗਾ ਕਵੀ ਸੀ ਅਤੇ ਇਨ੍ਹਾਂ ਦਾ ਕਲਾਮ ਲੋਕਾਂ ਨੂੰ ਮੂੰਹ ਜ਼ੁਬਾਨੀ ਯਾਦ ਹੈ। ਉਨ੍ਹਾਂ ਦੀ ਕਵਿਤਾ ਵਿੱਚ ਇਸ਼ਕ ਹਕੀਕੀ ਅਤੇ ਇਸ਼ਕ ਮਿਜਾਜ਼ੀ ਦਾ ਰੰਗ ਸਾਫ਼ ਨਜ਼ਰੀ ਪੈਂਦਾ ਹੈ। ਉਨ੍ਹਾਂ ਨੇ ਢੇਰ ਸਾਰੀਆਂ ਸੀ-ਹਰਫੀਆਂ ਵੀ ਲਿੱਖੀਆ। ਆਪ ਨੇ ਇੱਕ 'ਕਿੱਸਾ ਸਾਂਈ' ਵੀ ਰਚਿਆ ਮੰਨਿਆ ਜਾਂਦਾ ਹੈ। ਇਨ੍ਹਾਂ ਦਾ ਦੇਹਾਂਤ 1947 ਈ ਵਿੱਚ ਮੰਨਿਆ ਜਾਂਦਾ ਹੈ। ਕਈ ਸੋਮਿਆਂ ਅਨੁਸਾਰ ਇਨ੍ਹਾਂ ਦਾ ਜਨਮ 1855 ਈ ਅਤੇ ਦੇਹਾਂਤ 1938 ਈ ਵੀ ਦੱਸਿਆ ਗਿਆ। (12)

## ਸਾਸਨ ਖ਼ਾਨਦਾਨ

ਸਾਸਨ ਖ਼ਾਨਦਾਨ ਦਾ ਪਿਛੋਕੜ ਈਰਾਨ (ਪੁਰਾਣੇ ਨਾਂ ਆਰੀਆਨਾਂ ਫ਼ਾਰਸ ਜਾਂ ਪਰਸ਼ੀਆ) ਦੇਸ਼ ਨਾਲ ਜੁੜਦਾ ਹੈ। ਜਿਸ ਥਾਂ ਤੇ ਈਰਾਨ ਦੀ ਪੁਰਾਤਨ ਸਭਿਅਤਾ ਨੇ ਜਨਮ ਲਿਆ, ਉਹ ਤਵਾਰੀਖ਼ ਵਿੱਚ 'ਏਲਾਮ' ਆਖਿਆ ਗਿਆ। ਪੁਰੋਹਤਾਂ ਦੇ ਹੱਥਾਂ ਵਿੱਚ 'ਏਲਾਮ' ਦਾ ਰਾਜ ਹੋਣ ਕਾਰਨ, ਲੋਕੀ ਦੇਵੀ ਦੇਵਤਿਆਂ ਦੀ ਪੂਜਾ ਵਿੱਚ ਵਿਸ਼ਵਾਸ਼ ਰੱਖਦੇ ਸਨ। ਇਸੇ 'ਏਲਾਮ' ਦੀ ਪੁਰਾਣੀ ਈਰਾਨੀ ਸਭਿਅਤਾ ਉੱਤੇ ਅਚਾਨਕ ਉੱਤਰ ਵਲੋਂ ਲੋਹੇ ਦੇ ਹਥਿਆਰਬੰਦ ਆਰੀਆਂ ਨਸਲ ਦੇ ਘੋੜਸਵਾਰਾਂ ਜੰਗਜੂਆਂ ਨੇ ਇਨ੍ਹਾਂ ਤੇ ਹਮਲਾ ਕਰਕੇ 'ਏਲਾਮ' ਨੂੰ ਜਿੱਤ ਲਿਆ। ਸਮੇਂ ਦੇ ਗੁਜ਼ਰਨ ਨਾਲ ਪੁਰਾਣੇ ਈਰਾਨੀਆਂ ਅਤੇ ਨਵੇਂ ਹਮਲਾਵਾਰਾਂ ਦੀਆਂ ਨਸਲਾਂ ਆਪਸ ਵਿੱਚ ਇਕ ਦੂਜੇ ਨਾਲ ਰਲ ਕੇ ਇੱਕਮਿਕ ਹੋ ਗਈਆਂ। ਤੀਜੀ ਸਦੀ ਦੇ ਮੁੱਢ ਵਿੱਚ ਈਰਾਨ ਵਿੱਚ ਪਾਰਥੀ ਤਾਕਤ ਖ਼ਤਮ ਹੋ ਗਈ ਅਤੇ ਉਸ ਦੀ ਥਾਂ ਸਾਸਨੀਆਂ ਦੀ ਹਕੂਮਤ ਸ਼ੁਰੂ ਹੋਈ।

ਸਾਸਨੀ ਖ਼ਾਨਦਾਨ ਦਾ ਮੋਢੀ 'ਸਾਸਾਨ ਪਰਸੀ', ਪੋਲਿਸ ਵਿੱਚ ਇੱਕ ਮੰਦਰ ਦਾ ਪੁਜਾਰੀ ਸੀ। ਸਾਸਾਨ ਦੀ ਪਤਨੀ ਰਾਮ ਬਹਿਸ਼ਤ ਬਜ਼ਰੰਗੀ ਦੇ ਬਾਦਸ਼ਾਹ ਦੀ ਲੜਕੀ ਸੀ। ਉਨ੍ਹਾਂ ਦਾ ਬੇਟਾ ਬਾਬਕ ਇੱਕ ਛੋਟਾ ਜਿਹਾ ਹਾਕਮ ਸੀ। ਬਾਬਕ ਦਾ ਪੁੱਤਰ ਆਰਦਸ਼ੀਰ 226 ਈ ਵਿੱਚ ਸਾਰੇ ਈਰਾਨ ਦਾ ਬਾਦਸ਼ਾਹ ਬਣ ਗਿਆ। ਇਸ ਦਾ ਰਾਜ 224-241 ਈ ਤੱਕ ਰਿਹਾ। ਆਰਦਸ਼ੀਰ ਮਗਰੋਂ ਇਸ ਦਾ ਬੇਟਾ ਸ਼ਾਪਰੂ ਪਹਿਲਾਂ (240-271 ਈ) ਤੱਕ ਤਖ਼ਤ ਤੇ ਬੈਠਾ। ਸਾਸਾਨੀਆਂ ਦੇ ਰਾਜ ਸਮੇਂ ਕਲਾ, ਸਾਹਿਤ, ਮਹਿਮਾ ਤੇ ਕੀਰਤੀ ਦੂਰ ਦੂਰ ਤੱਕ ਫ਼ੈਲੀ। ਇਹ ਖ਼ਾਨਦਾਨ ਨੌਸ਼ੀਰਵਾਂ ਆਦਿਲ ਦੇ ਸਮੇਂ ਪੂਰੇ ਜੋਬਨ ਤੇ ਸੀ, ਜਿਸ ਨੇ 531-579 ਈ ਤੱਕ ਰਾਜ ਕੀਤਾ। ਸਾਸਾਨੀ ਖਾਨਦਾਨ ਦੇ 28 ਬਾਦਸ਼ਾਹਾਂ ਅਤੇ ਦੋ ਬੇਗਮਾਂ ਨੇ 226 ਈ ਤੋਂ ਲੈ ਕੇ 651 ਈ ਤੱਕ ਈਰਾਨ ਤੇ ਰਾਜ ਕੀਤਾ। ਇਨ੍ਹਾਂ ਭਿਆਨਕ-ਲੜਾਈਆਂ ਸਮੇਂ ਹਜ਼ਾਰਾਂ ਜ਼ਰਤੁਸ਼ਤੀਆਂ ਨੇ ਭਾਰਤ ਦੇ ਪਛੱਮੀ ਇਲਾਕਿਆਂ ਵਿੱਚ ਆ ਕੇ ਪਨਾਹ ਲਈ। 16 ਜੂਨ 632 ਈ ਨੂੰ ਯਜ਼ਦ ਗਿਰਦ ਤੀਜਾ ਤਖ਼ਤ ਤੇ ਬੈਠਿਆ। ਦੂਜੇ ਪਾਸੇ ਅਰਬ ਇਸਲਾਮ ਦੇ ਝੰਡੇ ਹੇਠ ਆਗਿਆ ਸੀ। ਹਜ਼ਰਤ ਮੁੰਹਮਦ ਸਾਹਿਬ ਦੀ ਮੌਤ ਪਿਛੋਂ ਅਰਬਾਂ ਤੇ ਈਰਾਨੀਆਂ ਵਿਚਕਾਰ ਲੜਾਈਆਂ ਹੋਈਆ। ਰਾਜਨੀਤਕ ਤੌਰ ਤੇ ਸੂਸਾ, ਸਾਸੂਨ ਸ਼ਹਿਰ ਦਾ ਹਿਸਾ ਸੀ। ਅਜੋਕੇ ਸਮੇਂ ਇਸ ਦੀ ਹਦਬੰਦੀ ਅਜੋਕੀ

ਵਾਦੀ ਕੁਸਤਾਨ ਹੈ। ਸੂਸਾ, ਸਾਸਾਨੀ ਖਾਨਦਾਨ ਦੀ ਅਕਸਰ ਪਨਾਹਗਾਹ ਰਹੀ ਹੈ। ਸਾਸੂਨ ਨੂੰ ਬਾਦਸ਼ਾਹੀ ਸ਼ਹਿਰ ਅਤੇ ਕਿਲ੍ਹਾ ਦਾ ਦਰਜਾ ਹਾਸ਼ਲ ਸੀ। 'ਪਹਿਲਵੀ' ਵਰਣਮਾਲਾ, ਜੋ ਸਾਸਾਨੀ ਬਾਦਸ਼ਾਹਾਂ ਦੇ ਸਮੇਂ ਲੇਖਬੱਧ ਕੀਤੀ ਗਈ ਸੀ, ਜੋ 'ਸਾਸਾਨੀ ਸਾਮਰਾਜ' ਦੀ ਰਾਜ ਭਾਸ਼ਾ ਸੀ ਜਿਸ ਵਿੱਚ ਬਹੁਤ ਸਾਰੇ ਧਾਰਮਿਕ ਅਤੇ ਦੂਜੇ ਗ੍ਰੰਥ ਮਿਲਦੇ ਹਨ। ਮੱਧ-ਕਾਲ ਦੀ ਫ਼ਾਰਸੀ ਵੀ ਇਸੇ ਸਮੂਹ ਦੀ ਹੈ ਜਿਸ ਵਿੱਚ ਸਾਸਾਨੀ ਬਾਦਸ਼ਾਹਾਂ ਦੇ ਅਭਿਲੇਖ ਮਿਲਦੇ ਹਨ।

ਇਸੇ ਖਾਨਦਾਨ ਦੇ ਲੋਕੀ, ਅਫਗਾਨਿਸਤਾਨ, ਅਯੁਧਿਆ ਆ ਕੇ ਵੱਸੇ, ਜੋ ਬਾਅਦ ਵਿੱਚ ਨਰਲ, ਪੋਠੋਹਾਰ ਆ ਕੇ ਵੱਸ ਗਏ। ਇਸ ਖਾਨਦਾਨ ਦੇ ਵੱਡੇ ਦਾ ਨਾਂ ਭ੍ਰਿਗੂ ਰਿਸ਼ੀ ਬ੍ਰਾਹਮਣ ਸੀ। ਇਨ੍ਹਾਂ ਵਿੱਚੋਂ ਸੂਰਜ ਰਾਮ ਦਾ ਬੇਟਾ ਭੋਜਦੇਵ ਨਰਲ ਤੋਂ ਪਲੰਗੀ (ਪੁਣਛ) ਆ ਕੇ ਕਈ ਵਰ੍ਹੇ ਤੱਪ ਕਰਦਾ ਰਿਹਾ। ਉਸੇ ਤੱਪਵਾਲੇ ਸਥਾਨ ਨੂੰ 'ਕੁਲਦੇਓ' ਕਰਕੇ ਪੂਜਿਆ ਜਾਂਦਾ ਸੀ। ਜਿਥੇ ਭੋਜਦੇਵ ਨੇ ਨਿਵਾਸ ਰਖਿਆ, ਉਹ 'ਭੋਜਥਾਨੇ' ਕਹਿ ਕੇ ਪ੍ਰਸਿੱਧ ਹੋਇਆ ਜੋ ਸਮੇਂ ਦੀ ਰਫ਼ਤਾਰ ਨਾਲ 'ਭਾਨਤੀਨ' ਕਰਕੇ ਪ੍ਰਸਿੱਧ ਹੋਇਆ। ਭੋਜਦੇਵ ਦੀ ਵੰਸ਼ ਵਿਚੋਂ ਮਹਿਤਾ ਦੇਵਾ ਬੜਾ ਕਰਨੀਵਾਲਾ ਪੁਰਸ਼ ਹੋਇਆ। ਇਸ ਦੇ ਚਾਰ ਪੁੱਤਰ ਸਨ: ਮਹਿਤਾ ਖ਼ੈਰ ਸਿੰਘ, ਮਿਠਾ ਰਾਮ, ਕੇਸਰ ਤੇ ਸੂਬਾ। ਇਨ੍ਹਾਂ ਦੀ ਵੰਸ਼ ਭਾਨਤੀਨ, ਫ਼ਗਵਾਟੀ ਆਦਿ ਥਾਵਾਂ ਤੇ ਵੱਸਦੀ ਹੈ। ਮਿਠੇ ਰਾਮ ਦੇ ਦੋ ਪੁੱਤਰ ਮਹਿਤਾ ਗਰੀਬ ਸਿੰਘ ਤੇ ਦਿਲ ਬਾਗ ਰਾਇ ਸਨ। ਮਹਿਤਾ ਗਰੀਬ ਸਿੰਘ ਦੇ ਘਰ ਤਿੰਨ ਬੇਟੇ ਹੋਏ: ਮਹਿਤਾ ਦੇਸਾ ਸਿੰਘ, ਸੁਘੜ ਸਿੰਘ ਤੇ ਬੁੱਧ ਸਿੰਘ। ਦਿਲਬਾਗ ਰਾਇ ਦੇ ਤਿੰਨ ਪੁੱਤਰ ਸਨ ਧਿਆਨ ਸਿੰਘ, ਬਹਾਦਰ ਸਿੰਘ, ਤੇ ਮੋਤਾ ਰਾਮ। (24)

## ਸਾਧੂ ਸਿੰਘ ਪੰਛੀ

ਸ੍ਰ: ਸਾਧੂ ਸਿੰਘ ਪੰਛੀ ਦੀ ਜ਼ਾਤ ਈਸ਼ਰ ਸੀ ਅਤੇ ਇਨ੍ਹਾਂ ਦੇ ਪਿਤਾ ਦਾ ਨਾਂ ਸ੍ਰ: ਗੁਰਦਿਤ ਸਿੰਘ ਸੀ। ਜਨਮ ਅਸਥਾਨ ਮੁਜਫਰਾਬਾਦ (ਕਸ਼ਮੀਰ) ਦਾ ਸੀ। ਇਹ ਪੰਜਾਬੀ ਵਿੱਚ ਕਵਿਤਾ ਲਿਖਦੇ ਸਨ। ਧਾਰਮਿਕ ਵਿਦਿਆ ਵਿੱਚ ਪ੍ਰਬੀਨ ਅਤੇ ਪ੍ਰਚਾਰਕ, ਕਥਾ ਵਾਚਕ ਅਤੇ ਚੰਗੇ ਵਕਤਾ ਕਰ ਕੇ ਮੰਨੇ ਜਾਂਦੇ ਸਨ। ਕਈ ਵਰ੍ਹੇ ਜਵਾਨੀ ਵਿੱਚ ਖਾਲਸਾ ਭੁਝੰਗੀ ਸੱਭਾ, ਸ਼ੇਖੂਪਰਾ ਦੇ ਸਕੱਤਰ ਦੀ ਸੇਵਾ ਵੀ ਨਿਭਾਈ। ਇਨ੍ਹਾਂ ਦਾ ਵਿਆਹ ਸ੍ਰ: ਹੁਸ਼ਨਾਕ ਸਿੰਘ ਮੁਜ਼ਫ਼ਰਾਬਾਦ ਵਾਲੇ ਦੀ ਸੱਪੁੱਤਰੀ ਪ੍ਰਕਾਸ਼ ਕੌਰ ਨਾਲ ਹੋਇਆ। ਇਨ੍ਹਾਂ ਦੇ ਘਰ ਅਵਲਾਦ ਨਹੀਂ ਹੋਈ। ਬੀਬੀ ਪ੍ਰਕਾਸ਼ ਕੌਰ ਬੜੀ ਤੀਖਣ ਬੁੱਧੀ ਵਾਲੀ ਗੁਰਮਤਿ ਦੀ ਧਾਰਨੀ ਬੀਬੀ ਸੀ। ਰਾਗ ਵਿਦਿਆ ਪ੍ਰਾਪਤ ਕਰਕੇ ਚੰਗਾ ਕੀਰਤਨ ਕਰ ਲੈਂਦੀ ਸੀ। ਸ੍ਰ: ਸਾਧੂ ਸਿੰਘ ਕਾਫ਼ੀ ਵਰ੍ਹੇ ਪੰਜਾਬ ਵਿੱਚ ਗ੍ਰੰਥੀ ਰਹੇ। ਗੁਰੂ ਨਾਨਕ ਵਾੜਾ ਦੇ ਗੁਰਦੁਆਰੇ (ਨੇੜੇ ਖਾਲਸਾ ਕਾਲਜ, ਅੰਮ੍ਰਿਤਸਰ) ਵਿੱਚ 1980-81 ਵਿੱਚ ਮੈਂ ਇਨ੍ਹਾਂ ਨੂੰ ਆਪ ਮਿਲਿਆ ਸਾਂ। ਇਨ੍ਹਾਂ ਦੇ ਦਾਦੇ ਪੰਡਤ ਪ੍ਰਤਾਪ ਸਿੰਘ ਪ੍ਰਸਿੱਧ ਵਿਦਵਾਨ ਅਤੇ ਲਿਖਾਰੀ ਸਨ। ਸ੍ਰੀ ਨਗਰ (ਕਸ਼ਮੀਰ) ਰਹਿਣ ਸਮੇਂ ਕਸ਼ਮੀਰੀ ਪੰਡਤਾਂ ਨੂੰ ਖੁਸ਼ਖਤ ਲਿਖਣ ਦਾ ਢੰਗ ਦਸ ਕੇ ਕਈ 'ਗੁਰੂ ਗ੍ਰੰਥ ਸਾਹਿਬ' ਦੀਆਂ ਬੀੜਾਂ/ਧਾਰਮਿਕ ਪੁਸਤਕਾਂ ਦੀ ਲਿਖਾਈ ਕੀਤੀ ਸੀ। (ਦੇਖੋ: ਬੰਸਾਵਲੀ-29) (24)

## ਸਾਧੂ ਸਿੰਘ, ਬਜਾਜ

ਸ੍ਰ: ਸਾਧੂ ਸਿੰਘ ਬਜਾਜ ਦਾ ਜਨਮ ਸ੍ਰ: ਸੰਤ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਇਨ੍ਹਾਂ ਦਾ ਖ਼ਾਨਦਾਨੀ ਪਿਛੋਕੜ ਅਰੌੜ ਬੰਸ ਨਾਲ ਜਾ ਜੁੜਦਾ ਹੈ। ਬਜ਼ੁਰਗ ਬਾਲਾਬਾਗ (ਕਾਬਲ) ਵਿੱਚ ਨਿਵਾਸ ਰੱਖਦੇ ਸਨ। ਸ੍ਰ: ਸਾਧੂ ਸਿੰਘ ਨੇ ਪੁਣਛ ਵਿੱਚ ਆਪਣਾ ਕਾਰੋਬਾਰ ਸ਼ੁਰੂ ਕੀਤਾ। ਇਹ ਨਾਮ-ਸਿਮਰਨ ਵਾਲੇ ਗੁਰਸਿੱਖ ਸਨ ਅਤੇ ਸ੍ਰੀ ਗੁਰੂ ਸਿੰਘ ਸਭਾ, ਪੁਣਛ ਦੇ ਮੋਢੀਆਂ ਵਿੱਚੋਂ ਸਨ। ਗੁਰਦੁਆਰੇ ਸਵੇਰ-ਸ਼ਾਮ ਨਿਤਨੇਮ ਕਰਦੇ ਸਨ ਅਤੇ ਗੁਰਮਰਯਾਦਾ ਵਿੱਚ ਪ੍ਰਪੱਕ ਸਨ। (ਦੇਖੋ: ਬੰਸਾਵਲੀ-30) (24)

## ਸਾਧੂ ਸਿੰਘ ਬਾਲੀ

ਸ੍ਰ: ਸਾਧੂ ਸਿੰਘ ਬ ਾਲੀ ਦਾ ਜਨਮ ਪਿੰਡ ਚਰਾਲੀ ਘੁੰਡੀ (ਬਾਰਾਮੂਲਾ) ਵਿੱਚ ਸ੍ਰ: ਈਸ਼ਰ ਸਿੰਘ ਦੇ ਘਰ ਹੋਇਆ। ਮੁੱਢਲੀ ਵਿਦਿਆ ਸਕੂਲੋਂ ਲੈ ਕੇ ਫਿਰ ਧਾਰਮਿਕ ਵਿਦਿਆ ਵੱਲ ਬਹੁਤਾ ਝੁੱਕਾ ਹੋਇਆ। ਗੁਰਬਾਣੀ ਅਤੇ ਗੁਰੂ ਇਤਿਹਾਸ ਦੇ ਚੰਗੇ ਜਾਣੂ ਸਨ। ਖਾਲਸਾ ਦੀਵਾਨ ਵਿਚੋਂ 1923 ਈ ਨੂੰ 'ਖੰਡੇ ਦੀ ਪਾਹੁਲ' ਲੈ ਕੇ ਪੰਥਕ ਸਫ਼ਾਂ ਵਿੱਚ ਸ਼ਾਮਲ ਹੋ ਗਏ ਅਤੇ ਕਈ ਵਰ੍ਹੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਦੀ ਸੇਵਾ ਨਿਭਾਈ। 1934 ਈ ਵਿੱਚ ਸੋਪੁਰ ਮੋਰਚੇ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ। ਸਿੱਖ ਜਥੇਬੰਦੀ ਨੂੰ ਕੇਂਦਰ ਕਰ ਕੇ ਅਜਿਹਾ ਵਲਵੱਲੇ ਦਾਰ ਲਕੱਚਰ ਦਿੱਤਾ, ਜਿਸ ਤੇ ਸਰਕਾਰ ਨੇ ਛੇ ਮਹੀਨੇ ਲਈ ਜਲਾਵਤਨ ਕਰ ਦਿੱਤਾ। ਇਨ੍ਹਾਂ ਦਾ ਜਲਾਵਤਨੀ ਦਾ ਸਮਾਂ 13 ਮਾਘ 1993 ਤੋਂ ਲੈ ਕੇ 19 ਸਾਵਣ 1993 ਬਿਕਰਮੀ ਸੀ। ਜਦੋਂ ਆਪਣੇ ਵਤਨ ਵਾਪਸ ਆਏ ਤਾਂ ਗੁਰਮਤਿ ਦੇ ਪ੍ਰਚਾਰ ਆਸ ਪਾਸ ਪਿੰਡਾਂ ਵਿੱਚ ਸ਼ੁਰੂ ਕੀਤਾ ਅਤੇ ਕਈ ਕੁਰਹਿੱਤਾਂ ਦੂਰ ਕੀਤੀਆਂ। (ਦੇਖੋ: ਬੰਸਾਵਲੀ-31) (24, 15)

## ਸਾਬਰ ਅਫ਼ਾਕੀ, ਡਾ

ਡਾ. ਸਾਬਰ ਅਫ਼ਾਕੀ ਦਾ ਜਨਮ ਮੌਲਾਨਾ ਅਲੀ ਮਹੁੰਮਦ ਫ਼ਾਮੜਾ ਦੇ ਘਰ 1933 ਈ ਵਿੱਚ ਪਿੰਡ ਗੋਹਾੜੀ, ਮੁਜ਼ਫ਼ਰਾਬਾਦ (ਕਸ਼ਮੀਰ) ਵਿੱਚ ਹੋਇਆ। ਇਸ ਦਾ ਅਸਲੀ ਨਾਂ ਚੌਧਰੀ ਅਹਿਮਦ ਦੀਨ ਫ਼ਾਮੜਾ ਹੈ। ਮੁਢੱਲੀ ਵਿਦਿਆ ਫ਼ਾਰਸੀ, ਅਰਬੀ ਲੈ ਕੇ 1952 ਈ ਵਿੱਚ ਤਾਲੀਮ ਵਿਭਾਗ ਵਿੱਚ ਅਰਬੀ ਦਾ ਉਸਤਾਦ ਲੱਗ ਗਿਆ। ਨੌਕਰੀ ਦੇ ਦੌਰਾਨ ਹੀ ਐਫ.ਏ (1952), ਬੀ.ਏ (1960), ਐਮ.ਏ (ਉਰਦੂ, ਫ਼ਾਰਸੀ), 1965 ਈ ਤੱਕ ਪੂਰੀ ਕਰ ਲਈ। 1967 ਈ ਵਿੱਚ ਮੁਜ਼ਫ਼ਰਾਬਾਦ ਵਿੱਚ ਕਾਲਜ ਲੈਕਚਰਾਰ ਲੱਗ ਗਏ। ਫ਼ਾਰਸੀ ਵਿੱਚ ਪੀ.ਐਚ.ਡੀ ਕਰਨ ਲਈ ਇਰਾਨ ਚਲੇ ਗਏ, ਜਿਥੇ 'ਰਾਜਤਰੰਗਨੀ ਦੇ ਫ਼ਾਰਸੀ ਅਨੁਵਾਦ ਤੇ 1972 ਈ ਵਿੱਚ ਪੀ.ਐਚ.ਡੀ ਹਾਸ਼ਿਲ ਕੀਤੀ। ਮੁਜ਼ਫ਼ਰਾਬਾਦ ਕਾਲਜ ਵਿੱਚ ਐਸੋਸ਼ੇਟ ਪ੍ਰੋਫੈਸਰ ਰਹਿ ਕੇ ਖ਼ਿਦਮਤ ਕਰਦੇ ਰਹੇ। ਉਨ੍ਹਾਂ ਨੇ ਢੇਰ ਸਾਰੀ ਪੰਜਾਬੀ ਕਵਿਤਾਵਾਂ ਵੀ ਲਿਖੀਆਂ। ਅਥਰੂ (1966), ਹਾੜਾ (1967), ਫੁੱਲਖੇਲੀ (1976) 'ਗੋਜਰੀ ਅਦਬ' ਪੰਜਾਬੀ ਭਾਸ਼ਾ ਵਿੱਚ ਪ੍ਰਕਾਸ਼ਿਤ ਕੀਤੀ। ਉਸ ਨੇ ਪੰਜਾਬੀ, ਉਰਦੂ, ਫ਼ਾਰਸੀ ਤੇ ਗੋਜਰੀ ਵਿੱਚ ਤਕਰੀਬਨ ਦੋ ਦਰਜਨ ਤੋਂ ਵਧੀਕ ਕਿਤਾਬਾਂ/ ਕਿਤਾਬੱਚੇ ਛਾਪੇ

ਹਨ। ਪੰਜਾਬੀ ਦੀਆਂ ਕਵਿਤਾਵਾਂ 'ਲਹਿਰਾਂ' ਲਾਹੌਰ ਵਿੱਚ ਆਮ ਛਪੱਦੀਆਂ ਰਹਿੰਦੀਆਂ ਹਨ। (37)

## ਸਾਂਬਾ ਦੇ ਕਿਲ੍ਹੇ

ਸਾਂਬਾ ਜੰਮੂ ਤੋਂ 40 ਕਿਲੋਮੀਟਰ ਦੂਰ ਹੈ। ਕਈ ਸੋਮਿਆਂ ਅਨੁਸਾਰ ਇਹ ਕਿਲ੍ਹੇ 13-14ਵੀਂ ਸਦੀ ਵਿੱਚ ਬਣੇ ਸਨ। ਇਥੋਂ ਦਾ ਕਿਲ੍ਹਾ ਪੁਰਾਤਨ ਸਮਾਰਕ ਤਹਿਤ Ancient Monuments Preservation Act 1920 ਵਿੱਚ ਸ਼ਾਮਲ ਹੈ। ਹੁਣ ਸਰਕਾਰ ਵੀ ਇਸ ਨੂੰ ਸਾਂਭਣ ਦਾ ਯਤਨ ਕਰ ਰਹੀ ਹੈ। 'ਸਾਂਬਾ' ਦਾ ਨਾਂ ਸੰਭ ਅਤੇ ਰਾਜਾ ਮਾਲਦੇਵ ਦੇ ਨਾਂ ਤੇ ਪਿਆ। 1802-12 ਈ. ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਜਸਰੋਟਾ ਫ਼ਤਿਹ ਕਰਕੇ ਸਾਂਬਾ ਨੂੰ ਆਪਣੇ ਰਾਜ ਵਿੱਚ ਮਿਲਾ ਲਿਆ। ਇਸ 'ਤੇ ਰਾਜਾ ਸੁਚੇਤ ਸਿੰਘ (ਡੋਗਰਾ ਸ. ਗੁਲਾਬ ਸਿੰਘ ਦਾ ਭਰਾ) ਨੂੰ ਰਾਜਾ ਥਾਪ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ 1822 ਈ. ਵਿੱਚ ਕਿਲ੍ਹੇ ਦੀਆਂ ਪੁਰਾਣੀਆਂ ਨੀਹਾਂ 'ਤੇ ਨਵਾਂ ਕਿਲ੍ਹਾ ਬਣਾਇਆ। ਰਾਜਾ ਸੁਚੇਤ ਸਿੰਘ ਨੇ ਵੀ ਕੁਝ ਕੰਮ 1830 ਈ. ਵਿੱਚ ਕੀਤਾ।

ਇਹ ਕਿਲ੍ਹਾ ਸਭ ਤੋਂ ਪਹਿਲਾਂ ਮੰਡੀ ਦੇ ਨਾਗਾ ਰਾਜਾ ਗੌਰ ਸੈਨ (1679-1684) ਨੇ ਬਣਵਾਇਆ। ਸਾਂਬਾ ਕਿਲ੍ਹੇ ਵਿੱਚ ਛੋਟੇ-ਛੋਟੇ ਤਿੰਨ ਕਿਲ੍ਹੇ ਹਨ। ਜਿਨ੍ਹਾਂ ਨੂੰ ਮੋਹਰਗੜ੍ਹ, ਧੀਰਗੜ੍ਹ ਅਤੇ ਬਿਥਨੇੜਗੜ੍ਹ ਆਖਿਆ ਜਾਂਦਾ ਹੈ। ਇਹ ਤਿੰਨ ਕਿਲ੍ਹਿਆਂ ਦਾ ਸਾਂਝਾ ਅਹਾਤਾ ਹੈ। ਇਹ ਕਿਲ੍ਹਾ ਪਿੰਡ ਚਿਲਾ ਡੰਗ ਲੰਘ ਕੇ ਆਉਂਦਾ ਹੈ। ਪ੍ਰਮੁੱਖ ਸੜਕ ਤੋਂ ਸੱਤ ਕਿਲੋਮੀਟਰ ਦੂਰ ਮਾਨਸਰ ਝੀਲ ਵਾਲੇ ਪਾਸੇ ਪੈਂਦਾ ਹੈ। ਇਹ ਤਿੰਨੇ ਕਿਲ੍ਹੇ ਇਕਾਂਤ ਪਠਾਰ 'ਤੇ ਸਥਿਤ ਹਨ। ਜਿਨ੍ਹਾਂ ਦੇ ਆਸ-ਪਾਸ ਖੇਤ ਹਨ। ਇਸ ਕਿਲ੍ਹੇ ਦੇ ਅਹਾਤੇ ਵਿੱਚ ਚੌਥਾ ਕਿਲ੍ਹਾ ਮਲਕੋਟ ਹੈ, ਜੋ ਹੁਣ ਢਹਿ-ਢੇਰੀ ਹੋ ਚੁੱਕਿਆ ਹੈ। ਕੁਝ ਵਰ੍ਹੇ ਪਹਿਲਾਂ ਇਸ ਕਿਲ੍ਹੇ ਵਿੱਚ ਸਰਕਾਰੀ ਸਕੂਲ ਵੀ ਸ ੀ ਜਿੱਥੇ ਕਦੇ ਪ੍ਰਸਿੱਧ ਹਸਤੀਆਂ ਗੁਲਜ਼ਾਰੀ ਲਾਲ ਨੰਦਾ, ਐਸ.ਐਲ.ਸਹਿਗਲ ਆਦਿ ਪੜ੍ਹੇ ਸਨ। ਲਾਵਾਰਸੀ ਦੀ ਹਾਲਤ ਵਿੱਚ ਮੌਜੂਦ ਇਹ ਕਿਲ੍ਹਾ ਗ਼ੈਰ-ਇਖਲਾਕੀ ਅਨਸਰਾਂ ਦਾ ਅੱਡਾ ਬਣਿਆ ਹੈ। ਮੋਹਰਗੜ੍ਹ ਕਿਲ੍ਹੇ ਦੇ ਵੱਡੇ ਦਰਵਾਜ਼ੇ ਸਮੇਂ ਦੇ ਹਮਲਿਆਂ ਤੋਂ ਬਚੇ ਹੋਏ ਹਨ। ਲਾਲ ਸੁਰਖ ਪੱਥਰਾਂ ਆਦਿ ਨਾਲ ਘਿਰੇ ਇਨ੍ਹਾਂ ਕਿਲ੍ਹਿਆਂ ਦਾ ਘੇਰਾ ਦੋ ਕਿਲੋਮੀਟਰ ਅਤੇ ਆਸ-ਪਾਸ ਦੋ-ਚਾਰ ਮੀਟਰ ਦੀਵਾਰ ਹੈ। ਇਸ ਕਿਲ੍ਹੇ ਵਿੱਚ ਅੱਜ-ਕੱਲ੍ਹ 120 ਪਰਿਵਾਰ ਰਹਿੰਦੇ ਹਨ।

ਇਸ ਕਿਲ੍ਹੇ ਦੇ ਮੁੱਖ ਦੁਆਰ ਦੀ ਭਵਨ ਨਿਰਮਾਣ ਕਲਾ ਹਿੰਦੂ-ਇਸਲਾਮੀ ਦੌਰ ਦੀ ਮੰਨੀ ਜਾਂਦੀ ਹੈ, ਜੋ ਸੁਰ ਕਬੀਲੇ ਨਾਲ ਵਾਬਸਤਾ ਸਨ। ਕਿਲ੍ਹੇ ਅੰਦਰ ਜਾਂਦਿਆਂ 200 ਮੀਟਰ ਦੂਰ ਪਾਣੀ ਦਾ ਭੰਡਾਰ ਕਿਲ੍ਹੇ ਵਿੱਚ ਰਹਿ ਰਹੇ ਪਰਿਵਾਰਾਂ ਲਈ ਅਹਿਮ ਸੋਮਾ ਹੈ।

ਰਿਆਸੀ ਦੇ ਕਿਲ੍ਹੇ: ਜੰਮੂ ਤੋਂ ਰਿਆਸੀ 64 ਕਿਲੋਮੀਟਰ ਅਤੇ ਕੱਟੜਾ ਤੋਂ 27 ਕਿਲੋਮੀਟਰ ਦੂਰ ਹੈ। ਇਸ ਵਿੱਚ ਪ੍ਰਮੁੱਖ ਤੌਰ 'ਤੇ ਤਿੰਨੇ ਕਿਲ੍ਹੇ ਆਉਂਦੇ ਹਨ: ਭੀਮਗੜ੍ਹ ਕਿਲ੍ਹਾ, ਜ਼ੋਰਾਵਰ ਸਿੰਘ ਹਵੇਲੀ ਅਤੇ ਸਲਾਲ ਕਿਲ੍ਹਾ।

1. ਭੀਮਗੜ੍ਹ ਕਿਲ੍ਹਾ: ਇਸ ਕਿਲ੍ਹੇ ਨੂੰ ਆਮ ਤੌਰ ਤੇ ਰਿਆਸੀ ਕਿਲ੍ਹਾ ਵੀ ਆਖਿਆ

ਜਾਂਦਾ ਹੈ। ਇਹ ਕਿਲ੍ਹਾ ਪਹਿਲਾਂ ਸਿਰਫ਼ ਮਿੱਟੀ ਦਾ ਸੀ ਪਰ ਬਾਅਦ ਵਿੱਚ ਪੱਥਰਾਂ ਆਦਿ ਨਾਲ ਨਵ-ਨਿਰਮਾਣ ਕੀਤਾ ਗਿਆ ਹੈ। ਆਮ ਵਿਚਾਰ ਹੈ ਕਿ ਭੀਮਗੜ੍ਹ ਰਿਆਸਤ ਅੱਠਵੀਂ ਸਦੀ ਵਿੱਚ ਰਾਜਾ ਭੀਮ ਦੇਵ ਨੇ ਸਥਾਪਤ ਕੀਤੀ ਸੀ। ਇਹ 1822 ਈ. ਤੱਕ ਖੁਦਮੁਖ਼ਤਾਰ ਰਿਆਸਤ ਰਹੀ ਹੈ। ਇਹ ਕਿਲ੍ਹਾ ਤਕਰੀਬਨ 150 ਮੀਟਰ ਉੱਚੀ ਪਹਾੜੀ 'ਤੇ ਸਥਿਤ ਹੈ। ਸ਼ਾਹੀ ਖਾਨਦਾਨ ਸਮੇਂ-ਸਮੇਂ ਭੀੜ ਵਿੱਚ ਇਸ ਕਿਲ੍ਹੇ ਵਿੱਚ ਸ਼ਰਨ ਲੈਂਦੇ ਰਹੇ ਸਨ। ਇਹ ਕਿਲ੍ਹਾ 1989 ਈ. ਤੋਂ ਜੰਮੂ-ਕਸ਼ਮੀਰ ਦੇ ਪੁਰਾਤਤਵ ਵਿਭਾਗ ਦੀ ਦੇਖ-ਰੇਖ ਵਿੱਚ ਹੈ। ਸਮੇਂ ਦੀ ਗਰਦਿਸ਼ ਕਾਰਨ ਕਈ ਵਾਰ ਇਸ ਕਿਲ੍ਹੇ ਨੂੰ ਭਾਰੀ ਨੁਕਸਾਨ ਹੋਇਆ। ਅੱਜਕਲ੍ਹ ਇਹ ਰਿਆਸੀ ਸ਼ਹਿਰ ਦੀ ਸ਼ਾਨ ਮੰਨਿਆ ਜਾਂਦਾ ਹੈ। ਭੀਮਗੜ੍ਹ ਕਿਲ੍ਹੇ ਵਿੱਚ ਕਈ ਮਹੀਨੇ ਕੰਵਰ ਨੌਨਿਹਾਲ ਰਹੇ ਸਨ।

2. ਜ਼ੋਰਾਵਰ ਸਿੰਘ ਹਵੇਲੀ ਰਿਆਸੀ: ਚਨਾਬ ਦੇ ਕੰਢੇ ਸਥਿਤ ਹੈ। ਇਸ ਦਾ ਪੁਰਾਤਨ ਨਾਂ ਰਸਿਆਲ ਸੀ। ਅੱਠਵੀਂ ਸਦੀ ਵਿੱਚ ਇਸ ਨੂੰ ਭੀਮਗੜ੍ਹ ਰਿਆਸਤ ਆਖਿਆ ਜਾਂਦਾ ਹੈ। 1810 ਈ. ਵਿੱਚ ਸ੍ਰੀ ਦੀਵਾਨ ਸਿੰਘ ਸਮੇਂ ਜੰਮੂ ਵਿੱਚ ਹਫ਼ੜਾਦਫ਼ੜੀ ਦਾ ਮਾਹੌਲ ਸੀ। ਮਹਾਰਾਜਾ ਰਣਜੀਤ ਸਿੰਘ ਨੇ ਉਸ ਸਮੇਂ ਡੋਗਰਾ ਗੁਲਾਬ ਸਿੰਘ ਨੂੰ ਬਗ਼ਾਵਤ ਦਬਾਉਣ ਲਈ ਭੇਜਿਆ ਅਤੇ ਆਪਣੇ ਜਰਨੈਲ ਜ਼ੋਰਾਵਰ ਸਿੰਘ ਨੂੰ ਇਸ ਖਿੱਤੇ ਦਾ ਪ੍ਰਬੰਧ ਦਿੱਤਾ। ਜ਼ੋਰਾਵਰ ਸਿੰਘ ਕਿਲ੍ਹੇਨੁਮਾ ਹਵੇਲੀ ਵਿੱਚ ਰਹਿੰਦਾ ਸੀ। ਇਸ ਹਵੇਲੀ ਦੀ ਹਾਲਤ ਵੀ ਤਸੱਲੀਬਖਸ਼ ਨਹੀਂ ਹੈ। ਇਸ ਤੋਂ ਥੋੜ੍ਹੀ ਦੂਰੀ 'ਤੇ ਪੁਰਾਣਾ ਸਲਾਲ ਕਿਲ੍ਹਾ ਵੀ ਮੌਜੂਦ ਹੈ।

## ਸਾਰੰਗ

ਗੁਰੂ ਗ੍ਰੰਥ ਸਾਹਿਬ ਵਿੱਚ 26 ਵੇਂ ਥਾਂ ਤੇ ਇਹ ਪੁਰਾਤਨ ਪ੍ਰਸਿੱਧ ਰਾਗ ਬੜਾ ਲੋਕਪ੍ਰਿਯ ਹੈ। ਲੋਕ ਗੀਤਾਂ ਵਿੱਚ ਵੀ ਇਸ ਰਾਗ ਦੀ ਛਾਪ ਨਜ਼ਰੀ ਪੈਂਦੀ ਹੈ। ਇਸ ਦੇ ਗਾਇਨ ਦਾ ਸਮਾਂ ਦੁਪਹਿਰ ਦਾ ਤੀਜਾ ਪਹਿਰ ਹੈ। ਇਸ ਰਾਗ ਦੇ ਕੁੱਲ 159 ਚਉਪਦੇ ਹਨ। 'ਸਾਰੰਗ ਕੀ ਵਾਰ' ਗੁਰੂ ਰਾਮਦਾਸ ਵਲੋਂ ਉਚਾਰਨ ਕੀਤੀ ਹੈ, ਜਿਸ ਦੀਆਂ 36 ਪਾਉੜੀਆਂ ਹਨ। ਇਸ ਦੀ ਭਾਸ਼ਾ ਪੰਜਾਬੀ ਹੈ। ਪਉੜੀਆਂ ਨਾਲ ਸਲੋਕਾਂ ਦੀ ਗਿਣਤੀ 74 ਹੈ। (16)

## ਸਿੱਖ

ਸਿੱਖ ਧਰਮ ਦੇ ਮੰਨਣਵਾਲੇ ਵਿਅਕਤੀਆਂ ਨੂੰ ਸਿੱਖ ਆਖਿਆ ਜਾਂਦਾ ਹੈ। 'ਖੰਡੇ ਦੀ ਪਹੁਲ' ਛਕੱਣ ਉਪਰੰਤ ਉਹ 'ਸਿੰਘ' ਅਖਵਾਏ ਜਾਂਦੇ ਹਨ। ਸੰਸਕ੍ਰਿਤ ਦੇ ਸ਼ਬਦ 'ਸਿਸ਼੍ਯ' ਦਾ ਤਦਭਵ ਰੂਪ ਹੈ ਜਿਸ ਦੇ ਅਰਥ ਹਨ 'ਸਿਖਿਆ ਲੈਣ ਵਾਲਾ'। ਸਿੱਖ ਸ਼ਬਦ ਹਰ ਕੇਸਾਧਾਰੀ ਲਈ ਉਚਿੱਤ ਹੈ ਜੋ ਗੁਰਮਤਿ ਮਰਯਾਦਾ ਅਨੁਸਾਰ ਆਪਣੇ ਜੀਵਨ ਬਤੀਤ ਕਰਦਾ ਹੋਵੇ। ਇਕ ਆਦਰਸ਼ ਸਿੱਖ ਬਾਰੇ ਗੁਰੂ ਗ੍ਰੰਥ ਸਾਹਿਬ ਦੇ ਅੰਕ 444, 1424 ਅਤੇ ਭਾਈ ਗੁਰਦਾਸ ਦੀਆਂ ਵਾਰਾਂ 12,16,32,39 ਵਿੱਚ ਵਿਸੱਥਾਰ ਨਾਲ ਜ਼ਿਕਰ ਆਇਆ ਹੈ। ਇਸ ਤੋਂ ਇਲਾਵਾ ਸਿੱਖ ਤਵਾਰੀਖੀ ਗ੍ਰੰਥਾਂ ਅਤੇ ਰਹਿਤਨਾਮਿਆਂ ਵਿੱਚ ਸਿੱਖਾਂ ਦੀਆਂ ਖ਼ੂਬੀਆਂ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ ਗਿਆ ਹੈ।

## ਸਿੱਖ ਹਾਈਜੈਕਰ

ਸਿੱਖ ਜਦੋਂਜਿਹਦ ਨੂੰ ਅੰਤਰ ਰਾਸ਼ਟਰੀ ਪੈਰਾਡਾਇਮ ਤੇ ਲਿਆਉਣ ਲਈ ਸਿੱਖ ਹਾਈਜੈਕਰਾਂ ਦਾ ਵੱਡਾ ਰੋਲ ਰਿਹਾ ਹੈ। ਕੌਮੀ ਆਵਾਜ਼ ਨੂੰ ਸੰਸਾਰ ਦੇ ਨਕਸ਼ੇ ਤੇ ਲਿਆਉਣਾ ਬਹੁਤ ਮਹੱਤਵਪੂਰਨ ਸੀ। ਕੁੱਲ ਪੰਜ ਹਾਈਜੈਕਿੰਗ ਹੋਇਆਂ ਜੋ 29 ਸੰਤਬਰ 1981, 4 ਅਗਸਤ 1982, 20 ਅਗਸਤ 1982, 15 ਜੁਲਾਈ 1984 ਅਤੇ 24 ਅਗਸਤ 1984 ਵਰਨਣਯੋਗ ਹਨ। ਇਨ੍ਹਾਂ ਹਾਈਜੈਕਿੰਗਾਂ ਵਿੱਚ ਜੰਮੂ ਕਸ਼ਮੀਰ ਦੇ ਸਿੰਘ ਵੀ ਪੇਸ਼ ਸਨ। ਉਨ੍ਹਾਂ ਸਿੰਘਾਂ ਦੇ ਨਾਂ ਹਨ: ਮਾਸਟਰ ਕਰਨ ਸਿੰਘ (ਜੰਮੂ), ਭਾਈ ਹਰਵਿੰਦਰ ਸਿੰਘ ਖਾਲਸਾ (ਜੰਮੂ), ਭਾਈ ਰਵਿੰਦਰ ਸਿੰਘ ਜੰਮੂ, ਭਾਈ ਗੁਰਦੀਪ ਸਿੰਘ ਪ੍ਰਦੇਸੀ (ਜੰਮੂ) ਆਦਿ।

## ਸਿੱਖਾਂ ਦੀ ਉਤਪੱਤੀ

ਰਿਆਸਤ ਵਿੱਚ ਸਿੱਖਾਂ ਦੀ ਉਤੱਪਤੀ ਦਾ ਮੁੱਢ ਗੁਰੂ ਸਾਹਿਬਾਨ ਦੇ ਸਫ਼ਰਾਂ ਨਾਲ ਹੀ ਬੱਝ ਗਿਆ ਸੀ। ਅਸਲ ਵਿੱਚ ਰਿਆਸਤ ਵਿੱਚ ਸਿੱਖਾਂ ਦੀ ਉਤੱਪਤੀ ਦੇ ਤਿੰਨ ਵੱਡੇ ਮੁੱਖ ਸੋਮੇਂ ਸਨ:

**ਪਹਿਲਾ ਸੌਮਾਂ:-** ਸਿੱਖ ਗੁਰੂ ਸਾਹਿਬਾਨ ਅਤੇ ਉਨ੍ਹਾਂ ਵੱਲੋਂ ਭੇਜੇ ਵਿਸ਼ੇਸ਼ ਸਿੱਖਾਂ ਦੇ ਸਫ਼ਰਾਂ ਅਤੇ ਪ੍ਰਚਾਰ ਨਾਲ ਉਤੱਪਤੀ ਹੋਈ।

**ਦੂਜਾ ਸੌਮਾਂ:-** ਅਫ਼ਗਾਨ ਗਵਰਨਰ ਸ਼ਹਿਜਧਾਰੀ ਸਿੱਖ ਰਾਜਾ ਸੁਖਜੀਵਨ ਮੱਲ ਦਾ ਹੈ ਜਦੋਂ ਸੈਕੜੇਂ ਸਿੱਖ ਫ਼ੌਜੀ ਪੋਠੋਹਾਰ ਆਦਿ ਥਾਵਾਂ ਤੋਂ ਭਰਤੀ ਹੋ ਕੇ ਵਾਦੀ ਵਿੱਚ ਲਿਆਦੇਂ। ਸੁਖਜੀਵਨ ਦੀ ਮੌਤ ਬਾਅਦ, ਉਹ ਸਾਰੇ ਫ਼ੌਜੀ ਇਥੇ ਹੀ ਵੱਸ ਗਏ।

**ਤੀਜਾ ਸੌਮਾਂ:-** ਖਾਲਸਾ ਰਾਜ ਸਮੇਂ (ਮਹਾਰਾਜਾ ਰਣਜੀਤ ਸਿੰਘ ਕਾਲ) ਪੰਜਾਬ ਆਦਿ ਥਾਵਾਂ ਤੋਂ ਸਿੰਘ ਆ ਕੇ ਇਥੇ ਵੱਸੇ ਅਤੇ ਅਨੇਕਾਂ ਬ੍ਰਾਹਮਣ ਤੇ ਹਿੰਦੂ ਸਿੱਖ ਧਰਮ ਵਿੱਚ ਸ਼ਾਮਲ ਹੋ ਗਏ। ਮਹਾਰਾਜਾ ਗੁਲਾਬ ਸਿੰਘ ਡੋਗਰੇ ਨੇ ਬਹਾਦਰ ਸਿੱਖ ਜਾਣ ਕੇ ਕਈ ਸਿੱਖਾਂ ਨੂੰ ਵੀ ਆਣ ਕੇ ਰਿਆਸਤ ਵਿੱਚ ਵਸਾਇਆ। (32, 15)

## ਸਿੱਖ ਸਹਾਇਕ ਸਭਾ, ਕਸ਼ਮੀਰ

ਇਹ ਸੱਭਾ 1922-23 ਈ ਨੂੰ ਬਾਰਾਮੂਲਾ (ਕਸ਼ਮੀਰ) ਵਿਖੇ ਹੋਂਦ ਵਿੱਚ ਆਈ। ਭਾਈ ਮਾਨ ਸਿੰਘ ਬਾਲੀ ਅਤੇ ਭਾਈ ਘਨਈਆ ਸਿੰਘ (ਕਾਂਜਲੀ ਬਾਗ) ਵਾਲਿਆਂ ਕਾਫ਼ੀ ਜ਼ਮੀਨ ਸਿੱਖਾਂ ਦੇ ਇਲਮੀ ਖੇਤਰ ਵਾਸਤੇ ਅਰਦਾਸ ਕਰਾਈ। ਇਹ ਸਭਾ ਬਾਅਦ ਵਿੱਚ ਡੋਗਰਾ ਮਹਾਰਾਜਾ ਪ੍ਰਤਾਪ ਸਿੰਘ ਦੇ ਸਮੇਂ ਰਜਿਸਟਰ ਹੋਈ। ਅਜੌਕੇ 'ਗੁਰੂ ਨਾਨਕ ਭਵਨ, ਬਾਰਾਮੂਲਾ' ਵਾਲੀ ਥਾਂ ਤੇ ਹੀ ਗੁਰੂ ਹਰਿਗੋਬਿੰਦ ਸਾਹਿਬ ਬੋਰਡਿੰਗ ਹਾਊਸ ਤਿਆਰ ਕੀਤਾ ਗਿਆ ਸੀ, ਜਿਸ ਦੀ ਨਿਗਰਾਨੀ ਪੰਥਕ ਹੀਰੇ ਸ: ਹਰਬੰਸ ਸਿੰਘ ਅਟਾਰੀ ਨੇ ਕੀਤੀ। ਸ: ਗੁਰਮੁੱਖ ਸਿੰਘ ਇੰਜੀਨੀਅਰ ਅਤੇ ਡਾ. ਚਰਨ ਸਿੰਘ ਨੇ ਇਸ ਦੀ ਨਿਰਮਾਣ ਕਲ੍ਹਾ ਵੱਲ ਖਾਸ ਧਿਆਨ ਦਿੱਤਾ। ਮੰਨੇ-ਪ੍ਰਮੰਨੇ ਕਾਰੋਬਾਰੀ ਵਿਅਕਤੀ ਸ: ਸੰਤ ਸਿੰਘ ਸਰਨਾ ਨੇ ਬੋਰਡਿੰਗ ਲਈ ਉਗਰਾਈ ਕਰਕੇ ਦਿੱਤੀ। ਮਾਸਟਰ ਮਤਵਾਲ ਸਿੰਘ ਨੂੰ ਪਹਿਲਾ ਸੁਪਰੰਟੈਨਡੈਂਟ ਬਣਾਇਆ ਗਿਆ। ਬਹੁਤ ਸਾਰੇ ਸਿੱਖ ਨੌਜਵਾਨ, ਜੋ ਬਾਅਦ ਵਿੱਚ ਜ਼ਿੰਦਗੀ ਦੀਆਂ ਟੀਸੀਆਂ ਅਤੇ ਉੱਚ ਅਹੁਦਿਆਂ ਤੇ ਪੁੱਜੇ, ਇਸੇ ਬੋਰਡਿੰਗ ਹਾਊਸ ਦੀ ਪੈਦਾਵਾਰ ਹਨ।

## ਸਿੱਖ ਸੰਦੇਸ਼

ਇਹ ਮਾਸਕ ਪੱਤਰ ਸ਼੍ਰੋਮਣੀ ਡੇਰਾ ਨੰਗਲੀ ਸਾਹਿਬ ਵਲੋਂ ਅਕਤੂਬਰ 1967 ਵਿੱਚ ਇੱਕ ਵਿਸ਼ੇਸ਼ ਸਮਾਗਮ ਵਿੱਚ ਸ਼ੁਰੂ ਕੀਤਾ ਗਿਆ ਸੀ, ਜਿਸ ਵਿੱਚ ਤਿਆਗੀ ਬੁੱਧ ਸਿੰਘ, ਗਿ: ਪ੍ਰਤਾਪ ਸਿੰਘ (ਸਾਬਕਾ ਜਥੇਦਾਰ ਸ੍ਰੀ: ਅਕਾਲ ਤਖ਼ਤ ਸਾਹਿਬ) ਆਦਿ ਬੁੱਧੀਜੀਵੀ ਹਾਜ਼ਰ ਸਨ। 'ਸਿੱਖ ਸੰਦੇਸ਼' ਰਿਆਸਤੀ ਪੱਤਰਕਾਰੀ ਦਾ ਥੰਮ ਆਖਿਆ ਜਾਂਦਾ ਹੈ। ਇਸ ਦੇ ਸੰਪਾਦਕਾਂ ਵਿੱਚ ਗਿ: ਤਾਰਾ ਸਿੰਘ ਸ਼ਾਤ, ਸ੍ਰ: ਪ੍ਰਮਾਤਮਾ ਸਿੰਘ ਇਨਕਲਾਬੀ, ਸ੍ਰ: ਬਚਨ ਸਿੰਘ ਪ੍ਰਦੇਸ਼ੀ ਅਤੇ ਅਜਕਲ੍ਹ ਪ੍ਰੋ: ਹਰਦੇਵ ਸਿੰਘ ਸੇਵਾ ਨਿੱਭਾ ਰਹੇ ਹਨ। ਇਹ ਮੈਗਜ਼ੀਨ ਲੱਗਭਗ 45 ਸਾਲਾਂ ਤੋਂ ਨਿਰੰਤਰ ਚਲ੍ਹ ਰਿਹਾ ਹੈ।

## ਸਿੱਖਾਂ ਦਾ ਕਾਰ-ਵਿਹਾਰ

ਸਿੱਖਾਂ ਦੀ ਪੁਸ਼ਤਨੀ ਕਾਰ-ਵਿਹਾਰ ਖੇਤੀਬਾੜੀ ਸੀ। ਰਾਤ ਦਿਨ ਖ਼ੂਨ-ਪਸੀਨਾ ਇੱਕ ਕਰਕੇ ਉਨ੍ਹਾਂ ਬੰਜਰ ਅਤੇ ਜੰਗਲੀ ਜ਼ਮੀਨਾਂ ਨੂੰ ਆਬਾਦ ਕਰਕੇ ਖੇਤੀ ਯੋਗ ਬਣਾਇਆ। ਸਿੱਖ ਸ਼ੁਰੂ ਤੋਂ ਹੀ ਮਿਹਨਤੀ ਅਤੇ ਜੜ੍ਹਾਕਸ਼ ਲੋਕ ਸਨ। ਸਿੱਖਾਂ ਨੂੰ ਆਪਣੀ ਜ਼ਮੀਰ ਦੇ ਉਲੱਟ ਮਜ਼ਦੂਰੀ ਅਤੇ ਕਈ ਘਟੀਆਂ ਨੌਕਰੀਆਂ ਕਰਨ ਲਈ ਮਜ਼ਬੂਰ ਹੋਣਾ ਪਿਆ। ਇਹੋ ਇੱਕ ਵੱਡਾ ਕਾਰਨ ਸੀ, ਕਿ ਉਹ ਸਮੁੱਚੇ ਸਮਾਜ ਵਿੱਚ ਪਛੜ ਕੇ ਰਹਿ ਗਏ। ਅਫ਼ਗਾਨ ਦੌਰ ਵਿੱਚ ਆਪਣੀ ਕਾਬਲੀਅਤ ਕਾਰਨ ਸਿੱਖ ਚੰਗੀਆਂ ਉੱਚ ਪਦੱਵੀਆਂ ਤੇ ਵੀ ਸ਼ੁਸ਼ੋਭਿਤ ਸਨ। ਕਰੀਮਦਾਦ ਖਾਨ ਅਫ਼ਗਾਨ ਦੇ ਸਮੇਂ ਫ਼ੌਜ ਦਾ ਚੀਫ਼ ਕਮਾਂਡਰ ਸ੍ਰ: ਦੀਵਾਨ ਸਿੰਘ ਸੀ। ਨੂਰਦੀਨ ਬਾਮਜ਼ੀ ਦੀ ਕੌਂਸਲ ਵਿੱਚ ਸ੍ਰ: ਗੁਰਮੁੱਖ ਸਿੰਘ ਮੀਤ-ਰਾਜ ਪ੍ਰਬੰਧਕ ਦੀ ਸੇਵਾ ਨਿਭਾ ਰਿਹਾ ਸੀ। ਇਹ 1766 ਈ ਦਾ ਸਮਾਂ ਸੀ।

ਖੇਤੀਬਾੜੀ ਤੋਂ ਇਲਾਵਾ ਬਹੁਤ ਸਾਰੇ ਸਿੱਖ ਫ਼ੌਜ ਵਿੱਚ ਨੌਕਰੀ ਕਰਦੇ ਸਨ। ਸੁਖਜੀਵਨ ਮੱਲ ਦੇ ਸਮੇਂ ਤਾਂ ਬਹੁਤੇ ਸਿੱਖ ਤਰਾਲ, ਨੌਗਾਮ, ਕਰੂਣ ਅਤੇ ਹਮਲ ਪਰਗਾਨਿਆਂ ਵਿੱਚ ਵੱਸੇ ਗਏ ਸਨ। ਰਿਆਸਤ ਦੇ ਸਿੱਖ ਬੜੇ ਬਹਾਰਦ ਅਤੇ ਬੀਰ ਯੋਧੇ ਸਨ। ਜਦੋਂ ਮਹਾਰਾਜਾ ਰਣਜੀਤ ਸਿੰਘ ਦੀਆਂ ਖਾਲਸਾ ਫ਼ੌਜਾਂ ਨੇ ਕਸ਼ੀਮਰ ਫ਼ਤਹਿ ਕਰਕੇ ਬਾਅਦ ਵਿੱਚ ਮਟਨ ਸਾਹਿਬ (ਅਨੰਤਨਾਗ) ਪੁਜੀਆਂ ਤਾਂ 2,000 ਸਿੱਖ ਕਿਸਾਨਾਂ/ਬੀਬੀਆਂ ਅਤੇ ਬਚਿੱਆਂ ਨੇ ਉਨ੍ਹਾਂ ਨੂੰ ਖੁਸ਼ਆਮਦੀਦ ਆਖੀ। ਸਿੱਖ ਰਾਜ ਸਮੇਂ ਤਾਂ 'ਕਸ਼ਮੀਰੀ ਸਿੱਖਾਂ' ਦੀ ਵੱਖਰੀ ਪਲਟਨ ਤਿਆਰ ਕੀਤੀ ਗਈ ਸੀ, ਜੋ ਬਿੱਖੜੇ ਅਤੇ ਜੰਗਲੀ ਰਸਤਿਆਂ ਦੇ ਬੜੇ ਭੇਤੀ ਸਨ। ਘੌੜੀ ਦੇ ਕਿਲ੍ਹੇ ਸ੍ਰੀਨਗਰ, ਅਸਕਰਦੂ, ਗਿੱਲਗਿਤ, ਸੌਪੁਰ, ਪਲੰਗੀ, ਗੁਰਾਹ ਪੁਣਛ ਕਿਲ੍ਹਿਆਂ ਵਿੱਚ ਸੈਕੜੇਂ ਸਿੱਖ ਫ਼ੌਜੀ ਆਖ਼ਰੀ ਸੁਵਾਸਾਂ ਤੱਕ ਲੜਦੇ ਹੋਏ ਸ਼ਹੀਦ ਹੋਏ। 1947 ਈ ਦੇ ਘਲੂਘਾਰੇ ਬਾਅਦ ਸਿੱਖਾਂ ਦਾ ਬੇਅੰਤ ਮਾਲੀ ਤੇ ਜਾਨੀ ਨੁਕਸਾਨ ਹੋਇਆ। ਉਸ ਤੋਂ ਬਾਅਦ ਅਕਾਲਪੁਰਖ ਦੀ ਕ੍ਰਿਪਾ ਨਾਲ ਆਪਣੇ ਆਪ ਨੂੰ ਕੇਂਦਰਿਤ ਕਰਕੇ, ਰਾਤ ਦਿਨ ਮਿਹਨਤ ਕੀਤੀ, ਜਿਸ ਦੇ ਫਲਸਰੂਪ ਅਜ ਸੈਕੜੇਂ ਸਿੱਖ ਡਾਕਟਰ, ਇੰਜੀਨੀਅਰ, ਖੇਤੀਬਾੜੀ ਅਫ਼ਸਰ ਫ਼ੌਜੀ ਅਫ਼ਸਰ, ਟਰਾਂਸਪੋਟਰ, ਜੱਜ, ਮਨਸਿਟਰ, ਵਕੀਲ, ਨੇਤਾ, ਡਿਪਟੀ ਕਮੀਸ਼ਨਰ ਆਦਿ ਰਿਆਸਤ ਤੋਂ ਬਾਹਰ ਵੀ ਨਿਮਾਣਾ ਖੱਟ ਰਹੇ ਹਨ। (32, 15)

## ਸਿੱਖਾਂ ਦੀ ਪ੍ਰਤੀ ਨਿਧਤਾ

ਸਿੱਖਾਂ ਦੀ ਪ੍ਰਤੀਨਿਧਤਾ (1956 ਤੋਂ ਬਾਅਦ) ਵੱਡੇ ਵੱਡੇ ਮਹਿਕਮਿਆਂ, ਗਜ਼ਟਿਡ ਤੇ ਨਾਨ-ਗਜ਼ਟਿਡ ਅਫ਼ਸਰ ਇਸ ਪ੍ਰਕਾਰ ਸਨ:

| ਅਹੁਦਾ | ਕੁਲ ਗਿਣਤੀ | ਸਿੱਖ |
|---|---|---|
| ਮਨਿਸਟਰ | 05 | |
| ਡਿਪਟੀ ਮਨਿਸਟਰ | 04 | |
| ਸੈਕ੍ਰੇਟਰੀ | 16 | |
| ਅੰਡਰ ਸੈਕ੍ਰੇਟਰੀ | 19 | 01 |
| ਮੁੱਖੀ ਵਿਭਾਗ | 18 | |
| ਡਿਪਟੀ ਕਮਿਸ਼ਨਰ | 09 | |
| ਸੁਪ੍ਰੰਟਨਡਿੰਟ ਪੁਲੀਸ | | 11 |
| ਇੰਸਪੈਕਟਰ ਜਨਰਲ ਪੁਲੀਸ | 05 | |
| ਹਾਈ ਕੋਰਟ ਦੇ ਜੱਜ | | 03 |
| ਜ਼ਿਲ੍ਹਾ ਜੱਜ | 05 | |
| ਪ੍ਰਿੰਸੀਪਲ ਕਾਲਜ | 12 | |
| ਅਸਿਸਟੈਂਟ ਇਸੰਪੈਕਟਰ ਸਕੂਲ | 31 | |
| ਚੀਫ਼ ਸਕੈਟ੍ਰੀ | 01 | |

| (ਅ) ਕੁਲ ਗਜ਼ਟਿਡ ਅਫ਼ਸਰ ਸਿੱਖ | | ਨਾਨ-ਗਜ਼ਟਿਡ ਅਫ਼ਸਰ ਸਿੱਖ |
|---|---|---|
| ਮੁਸਲਮਾਨ | - 4.2 ਫ਼ੀਸਦੀ | 44.5 ਫ਼ੀਸਦੀ |
| ਕਸ਼ਮੀਰੀ ਪੰਡਤ | - 27.5 ਫ਼ੀਸਦੀ | 18.25 ਫ਼ੀਸਦੀ |
| ਜੰਮੂ ਦੇ ਹਿਦੂ | - 27.00 ਫ਼ੀਸਦੀ | 29.25 ਫ਼ੀਸਦੀ |
| ਸਿਖ | -03.2 ਫ਼ੀਸਦੀ | 04.25 ਫ਼ੀਸਦੀ |

| (ੲ) ਕਲਾਸ | ਕੁਲ ਗਿਣਤੀ | ਸਿੱਖ | ਸਿੱਖਾਂ ਦੀ ਫ਼ੀਸਦੀ |
|---|---|---|---|
| (1) ਏ-ਕਲਾਸ ਮਹਿਕਮੇਂ ਦੇ ਸਭ ਤੋਂ ਵੱਡੇ ਅਫ਼ਸਰ | 46 | | |
| (2) ਏ-ਕਲਾਸ ਹੋਰ ਅਫ਼ਸਰ | 146 | 05 | 3.4 |
| (3) ਕਲਾਸ ਦੋ ਅਫ਼ਸਰ | 315 | 15 | 4.7 |
| (4) ਕਲਾਸ ਤਿੰਨ ਤੇ ਚਾਰ ਅਫ਼ਸਰ | 2633 | 96 | 3.5 |
| (5) ਆਈ.ਏ.ਐਸ/ਆਈ.ਪੀ.ਐਸ ਅਫ਼ਸਰ | 43 | 01 | |
| (6) ਗਜ਼ਟਿਡ ਅਫ਼ਸਰ | 2822 | 99 | 3.2 |
| (7) ਕੇ.ਏ.ਐਸ ਅਫ਼ਸਰ | 246 | 13 | |
| (8) ਜੋਡੀਸ਼ਲ ਅਫ਼ਸਰ | 64 | 03 | (15, 32) |

## ਸਿੱਖ ਖਾੜਕੂ ਲਹਿਰ ਦੇ ਸ਼ਹੀਦ

ਪੰਜਾਬ ਵਿੱਚ ਚਲ੍ਹੀ ਸਿੱਖ ਖਾੜਕੂ ਲਹਿਰ ਵਿੱਚ ਜੰਮੂ ਕਸ਼ਮੀਰ ਦੇ ਸਿੱਖ ਜਾਂਬਾਜ਼ਾਂ ਨੇ ਕੌਮੀ ਘਰ ਉਸਾਰਨ ਲਈ ਵੱਡਮੁਲੀਆਂ ਕੁਰਬਾਨੀਆਂ ਦਿੱਤੀਆਂ ਹਨ। ਇਸ ਕੌਮੀ ਸੰਘਰਸ਼ ਵਿੱਚ ਸ਼ਹੀਦੀਆਂ ਪ੍ਰਾਪਤ ਕਰਕੇ ਵੱਡ ਮੁਲਾ ਯੋਗਦਾਨ ਪਾਇਆ ਹੈ। ਇਨ੍ਹਾਂ ਸੂਰਬੀਰਾਂ ਦੀ ਸੂਚੀ ਲੰਮੀ ਹੈ ਪਰ ਕੁੱਝ ਪ੍ਰਮੁੱਖ ਸ਼ਹੀਦਾਂ ਦੇ ਨਾਂ ਹੀ ਹੇਠਾਂ ਦੇ ਰਹੇ ਹਾਂ। ਭਾਈ ਅਵਤਾਰ ਸਿਘ ਖਾਲਸਾ (1954-1991), ਭਾਈ ਗੁਰਦੀਪ ਸਿਘ ਨੇਪਾਲੀ (1957-1994), ਭਾਈ ਅਮਰਪਾਲ ਸਿਘ ਮਾਸਟਰ ( ?-1994), ਭਾਈ ਭੁਪਿੰਦਰ ਸਿਘ ਘੁੱਗੀ (1969-1993), ਭਾਈ ਜਸਵੀਰ ਸਿਘ ਡਾਕਟਰ (1969-1994), ਭਾਈ ਮਹਿੰਦਰ ਸਿਘ ਫੰਦੀ (1969-1992), ਭਾਈ ਅਵਿਨਾਸ਼ ਸਿਘ ਬਿੱਟੂ (1973-1989),ਭਾਈ ਗੁਰਮੇਲ ਸਿਘ (1973-1993), ਭਾਈ ਮਹਿੰਦਰ ਸਿੰਘ ਖਾਲਸਾ (1971-2001), ਭਾਈ ਰਣਜੀਤ ਸਿਘ ਬੱਬਲੀ ( ?-1993), ਭਾਈ ਗੁਰਬਚਨ ਸਿਘ ਡੀ.ਸੀ ( ?-1993), ਭਾਈ ਚਰਨਜੀਤ ਸਿਘ ਅਜ਼ਾਦ ( ?-1998), ਭਾਈ ਰਾਜਿੰਦਰ ਸਿਘ, ਭਾਈ ਸਰਬਜੀਤ ਸਿਘ ਸਾਥੀ, ਭਾਈ ਇੰਦਰਜੀਤ ਸਿਘ, ਭਾਈ ਚਰਨਜੀਤ ਸਿੰਘ, ਭਾਈ ਪ੍ਰੀਤਮ ਸਿਘ ਬਿੱਟੂ, ਭਾਈ ਕੁਲਬੀਰ ਸਿਘ ਫ਼ੌਜੀ (1985- ?), ਭਾਈ ਹਰਪਾਲ ਸਿਘ ਜਬੱਲਪੁਰੀਆ (1974-1994), ਭਾਈ ਅੰਮ੍ਰਿਤਪਾਲ ਸਿਘ ਰੋਮੀ (1971-2000), ਭਾਈ ਜਗਜੀਤ ਸਿਘ ਬੱਬਰ (1959-1991), ਭਾਈ ਮਨਜੀਤ ਸਿਘ (1969-1991), ਭਾਈ ਦਰਸ਼ਨ ਸਿਘ ਸਿੰਘੀ (1969-1992), ਭਾਈ ਮਹਿੰਦਰ ਸਿੰਘ ਪੱਪੀ ( ?-1996), ਭਾਈ ਸਤਿਨਾਮ ਸਿੰਘ ਵਕੀਲ ( ?-1994), ਭਾਈ ਜਸਵੰਤ ਸਿੰਘ ( ?-1984), ਭਾਈ ਰਣਜੀਤ ਸਿਘ ( ?-2001), ਭਾਈ ਅਜੀਤ ਸਿਘ ਨੇਪਾਲੀ (1970- ?), ਭਾਈ ਗੁਰਚਰਨ ਸਿਘ (1972- ?), ਭਾਈ ਪਰਵਿਦੰਰ ਸਿਘ, ਭਾਈ ਪਰਵਿੰਦਰ ਸਿੰਘ ਹੈਪੀ (1970- ?), ਭਾਈ ਇੰਦਰਜੀਤ ਸਿਘ (1967-1984), ਭਾਈ ਸੁਰਜੀਤ ਸਿਘ ਮਿਟਾ (1977-1997), ਭਾਈ ਗੁਰਮੇਜ਼ ਸਿਘ ਗੋਜਾ ( ?-1989), ਭਾਈ ਹਰਭਜਨ ਸਿਘ, ਭਾਈ ਧਰਮਵੀਰ ਸਿਘ ਕੰਮੋਕੇ ਐਡਵੋਕੇਟ (1960-1992) ਆਦਿ। (27)

## ਸਿੱਖ ਜਨਗਣਨਾ (1762-1947 ਈ)

ਸਿੱਖ ਜਨਗਣਨਾ ਦੇ ਅੰਕੜੇ ਜੋ ਵੱਖ ਵੱਖ ਸੰਮਿਆਂ ਤੋਂ ਲਏ ਗਏ ਹਨ, ਉਹ ਇਝ ਹਨ:

| ਨੰਬਰ | ਵਰ੍ਹਾ | ਸਿੱਖ ਆਬਾਦੀ |
|---|---|---|
| 1 | 1762ਈ | 4,000 |
| 2. | 1835ਈ | 5,000 |
| 3. | 1891ਈ | 11,399 |
| 4. | 1895ਈ | 38,465 |
| 5. | 1901 ਈ | 25,828 |
| 6. | 1911ਈ | 31,553 |

| | | |
|---|---|---|
| 7. | 1921 ਈ | 39,507 |
| 8. | 1931 ਈ | 50,662 |
| 9. | 1941 ਈ | 65,835 |

1947 ਈ ਵਿੱਚ ਸਿੱਖਾਂ ਦੀ ਆਬਾਦੀ ਤਕਰੀਬਨ 75,000 ਦੇ ਕਰੀਬ ਬਣਦੀ ਸੀ।

| | | |
|---|---|---|
| 1. ਪੁਣਛ | - 18,087 | |
| 2. ਕਸ਼ਮੀਰ (ਵਾਦੀ) | - 17,202 | |
| 3. ਮੁਜ਼ਫ਼ਰਾਬਾਦ | - 15,422 | |
| 4. ਮੀਰਪੁਰ | - 13,891 | |
| 5. ਜੰਮੂ | - 10,351 | |
| | **ਕੁੱਲ ਆਬਾਦੀ** | **= 74,953** |

1971 ਈ ਵਿੱਚ ਸਿੱਖਾਂ ਦੀ ਜ਼ਿਲੇਵਾਰ ਆਬਾਦੀ ਇਸ ਪ੍ਰਕਾਰ ਸੀ:

| ਜ਼ਿਲੇਵਾਰ | ਸਮੁੱਚੀ ਆਬਾਦੀ | ਸਮੁੱਚੀ ਆਬਾਦੀ 'ਚ ਫ਼ੀਸਦੀ |
|---|---|---|
| ਅਨੰਤਨਾਗ | 3,914 | 0.76 |
| ਪੁਲਵਾਮਾ | 4,996 | 1.59 |
| ਸ੍ਰੀਨਗਰ | 6,469 | 1.15 |
| ਬਡਗਾਮ | 4,139 | 1.54 |
| ਬਾਰਾਮੂਲਾ | 8,278 | 1.62 |
| ਕੁਪਵਾੜਾ | 1,454 | 0.56 |
| ਕਰਗਿਲ | 143 | 0.27 |
| ਲਹਿ (ਲਿਦਾਖ) | 218 | 0.42 |
| ਡੋਡਾ | 1,487 | 0.44 |
| ਊਧਮ ਪੁਰ | 4,194 | 1.22 |
| ਕਠੂਆ | 5,328 | 1.92 |
| ਜੰਮੂ | 55,011 | 7.60 |
| ਰਾਜੌਰੀ | 4,144 | 1.90 |
| ਪੁਣਛ | 6,018 | 3.52 |

1981 ਦੀ ਰਿਆਸਤੀ ਸਿੱਖ ਆਬਾਦੀ ਇਸ ਪ੍ਰਕਾਰ ਸੀ:

| ਜਨ ਗਣਨਾ | ਸਮੁੱਚੀ ਆਬਾਦੀ | ਫ਼ੀਸਦੀ ਵਾਧਾ | ਫ਼ੀਸਦੀ ਹਿਸਾਬ ਨਾਲ ਆਬਾਦੀ ਵਧੀ 1971-81) |
|---|---|---|---|
| ਅਨੰਤਨਾਗ | 3,863 | 0.59 | -1.30 |
| ਪੁਲਵਾਮਾ | 6,568 | 1.62 | + 31.47 |
| ਸ੍ਰੀਨਗਰ | 6,334 | 0.89 | -2.09 |

| | | | |
|---|---|---|---|
| ਬਡਗਾਮ | 5,158 | 1.40 | +24.62 |
| ਬਾਰਾਮੂਲਾ | 9,806 | 1.46 | +18.46 |
| ਕੁਪਵਾੜਾ | 1,448 | 0.44 | -0.41 |
| ਕਰਗਿਲ | 150 | 0.23 | -4.90 |
| ਲਹਿ (ਲਿਦਾਖ) | 184 | 0.27 | -15.60 |
| ਡੋਡਾ | 847 | 0.20 | -43.04 |
| ਊਧਮਪੁਰ | 5,741 | 1.27 | +36.89 |
| ਕਠੂਆ | 6,082 | 1.65 | +14.15 |
| ਜੰਮੂ | 72,034 | 7.64 | +30.74 |
| ਰਾਜੌਰੀ | 7,326 | 2.42 | +76.79 |
| ਪੁਣਛ | 8,134 | 3.63 | +35.16 |

1971 ਅਤੇ 1981 ਦੀ ਰਿਆਸਤ ਵਿੱਚ ਸਿੱਖ ਜਨਗਣਨਾ ਦਾ ਜੋੜ-ਫਲ ਇਉਂ ਸੀ:

| ਵਰ੍ਹਾ | ਸਿੱਖ ਆਬਾਦੀ | ਸਮੁੱਚੀ ਆਬਾਦੀ 'ਚ ਫ਼ੀਸਦੀ | ਫ਼ੀਸਦੀ ਵਾਧਾ (1971-81) |
|---|---|---|---|
| 1971 | 1,05,873 | 2.29 | +26.26 |
| 1981 | 1,33,675 | 2.23 | |

1911 ਤੋਂ ਲੈ ਕੇ 1971 ਤੱਕ ਸਿੱਖ ਧਰਮ ਦੇ ਲੋਕਾਂ ਦੀ ਸਮੁੱਚੀ ਆਬਾਦੀ ਇਸ ਪ੍ਰਕਾਰ ਰਿਕਾਰਡ 'ਚ ਮਿਲਦੀ ਹੈ।

## ਭਾਰਤ ਦੀ ਜਨਗਣਨਾ 1971

ਸਿੱਖ ਧਰਮ ਦੇ 1,000 ਦੇ ਪੈਰੋਕਾਰਾਂ ਦਾ ਤਨਾਸਬ ਕੁੱਲ ਆਬਾਦੀ ਪਿਛੋਂ 1911-1971 (ਜ਼ਿਲੇਵਾਰ):

| | 1971 | 1961 | 1931 | 1911 |
|---|---|---|---|---|
| ਰਿਆਸਤ ਜੰਮੂ ਕਸ਼ਮੀਰ | 23 | 18 | 09 | 07 |
| ਅਨੰਤਨਾਗ | 11 | 09 | 06 | 05 |
| ਸ੍ਰੀਨਗਰ | 13 | 10 | 06 | 06 |
| ਬਾਰਾਮੂਲਾ | 13 | 07 | 13 | 11 |
| ਲਿਦਾਖ | 03 | 01 | ਘ | ਘ |
| ਡੋਡਾ | 05 | 02 | 01 | ਘ |
| ਊਧਮਪੁਰ | 12 | 09 | 01 | 01 |
| ਜੰਮੂ | 76 | 63 | 19 | 09 |
| ਕਠੂਆ | 19 | 12 | 03 | 01 |
| ਰਾਜੌਰੀ | 19 | 25 | 11 | 15 |
| ਪੁਣਛ | 35 | 26 | 11 | 15 ਘ= ਘੱਟ |

ਸਿੱਖਾਂ ਦੇ ਸ਼ਹਿਰਾਂ ਅਤੇ ਪਿੰਡਾਂ ਦੀ ਆਬਾਦੀ ਦੇ ਵੱਖ ਵੱਖ ਅੰਕੜੇ ਇਸ ਪ੍ਰਕਾਰ ਹਨ। ਇਹ ਗਿਣਤੀ 1971-81 ਤੱਕ ਹੈ।

| ਸਿੱਖ | ਮਰਦ | ਔਰਤਾਂ | ਔਰਤਾਂ ਦਾ ਅਨੁਪਾਤ | ਘਰਬਾਰ 1000 ਮਰਦਾਂ ਪਿੱਛੇ |
|---|---|---|---|---|
| 1,33,675 | 70,652 | 6 3,023 | 892 | 22,507 |

| ਸਿੱਖਾਂ ਦੀ ਪੇਂਡੂ ਆਬਾਦੀ | ਪੇਂਡੂ ਆਬਾਦੀ ਦੀ ਫ਼ੀਸਦੀ | ਸਿੱਖਾਂ ਦੀ ਸ਼ਹਿਰੀ ਆਬਾਦੀ | ਸ਼ਹਿਰੀ ਆਬਾਦੀ ਦੀ ਫ਼ੀਸਦੀ |
|---|---|---|---|
| 89,245 | 1.89 | 44,430 | 3.52 |

1981 ਦੀ ਸਿੱਖ ਜਨ-ਗਣਨਾ ਦੂਜੀਆਂ ਕੌਮਾਂ ਦੇ ਤਨਾਸਬ ਨਾਲ ਫ਼ੀ ਸੈਕੜੇਂ ਦੇ ਹਿਸਾਬ ਨਾਲ ਇਸ ਪ੍ਰਕਾਰ ਹੈ:

| ਜ਼ਿਲ੍ਹਾ | ਮੁਸਲਮਾਨ ਆਬਾਦੀ | ਹਿਦੂ ਆਬਾਦੀ | ਸਿੱਖ ਆਬਾਦੀ |
|---|---|---|---|
| ਅਨੰਤਨਾਗ | 95.64 ਪ੍ਰਤੀਸ਼ਤ | 3.77 ਪ੍ਰਤੀਸ਼ਤ | 0.59 ਪ੍ਰਤੀਸ਼ਤ |
| ਬਡਗਾਮ | 95.94 | 2.63 | 1.40 |
| ਬਾਰਾਮੂਲਾ | 96.50 | 2.02 | 1.46 |
| ਜੰਮੂ | 4.27 | 87.37 | 7.64 |
| ਕਠੂਆ | 6.96 | 91.16 | 1.65 |
| ਕੁਪਵਾੜਾ | 97.53 | 2.02 | 0.44 |
| ਪੁਣਛ | 89.06 | 7.29 | 3.63 |
| ਪੁਲਵਾਮਾ | 95.88 | 2.5 | 1.62 |
| ਰਾਜੌਰੀ | 58.28 | 39.24 | 2.42 |
| ਸ੍ਰੀਨਗਰ | 90.65 | 8.39 | 0.89 |
| ਊਧਮਪੁਰ | 26.23 | 72.20 | 1.27 |

**ਸਿੱਖ ਜਨ ਗਣਨਾ-1981 (ਗੈਰ ਸਰਕਾਰੀ)**

ਇਹ ਗੈਰ-ਸਰਕਾਰੀ ਜਨਗਣਨਾ ਸਿੱਖਾਂ ਵੱਲੋਂ ਸ੍ਰ: ਪ੍ਰੀਤਮ ਸਿਘ (ਉਪਲਨਾ) ਨੇ ਘਰ ਘਰ ਜਾ ਕੇ ਕੀਤੀ ਸੀ:

| ਜ਼ਿਲ੍ਹਾ/ਤਹਿਸੀਲ | ਕੁੱਲ ਪਿੰਡ | ਕੁੱਲ ਆਬਾਦੀ |
|---|---|---|
| ਬਾਰਾਮੂਲਾ | 45 | 16,777 |
| ਕੁਪਵਾੜਾ | 08 | 2,000 |
| ਬਡਗਾਮ | 27 | 7,000 |
| ਸ੍ਰੀਨਗਰ (ਮੁਹੱਲੇ) | 32 | 5,000 |
| ਪੁਲਵਾਮਾ | 29 | 10,000 |
| ਅਨੰਤਨਾਗ | 20 | 4,900 |

| | | |
|---|---|---|
| ਲਹਿ (ਲਿਦਾਖ) | | 09 |
| ਕਰਗਿਲ | | 24 |
| ਪੁਣਛ | 28 | 10,000 |
| ਰਾਜੌਰੀ | 66 | 12,000 |
| ਜੰਮੂ | 157 | 43,000 |
| ਅਖੱਨੂਰ | 20 | 4,050 |
| ਸਾਂਬਾ | 82 | 16,000 |
| ਕਠੂਆ | 45 | 7,500 |
| ਹੀਰਾ ਨਗਰ | 36 | 5,000 |
| ਬਿਲਾਵਰ | 05 | 80 |
| ਬਿਸੌਹਲੀ | 03 | 33 |
| ਊਧਮ ਪੁਰ | 29 | 3,000 |
| ਰਾਮਨਗਰ | | 02 |
| ਚਨੈਨੀਂ | 04 | 500 |
| ਰਿਆਸੀ | 30 | 3,050 |
| ਮੋਹੜ | 06 | 300 |
| ਡੋਡਾ | 32 | 2500 |
| | ਕੁੱਲ ਆਬਾਦੀ | = 1,77,725 |

ਇਸ ਤੋਂ ਛੁੱਟ ਜੰਮੂ ਕਸ਼ਮੀਰ ਵਿੱਚ ਸਿਖ ਵਿਧਵਾਵਾਂ, ਅਪਾਹਜ਼ ਯਤੀਮ (ਅਨਾਥਾਂ) ਅਤੇ ਬੇਰੋਜ਼ਗਾਰ ਡਿਗਰੀ ਪ੍ਰਾਪਤ ਕਰਨ ਵਾਲਿਆਂ ਦੀ ਗਿਣਤੀ 1981 ਤੱਕ ਇਸ ਪ੍ਰਕਾਰ ਸੀ:

| | |
|---|---|
| ਸਿੱਖ ਵਿਧਵਾਵਾਂ | = 4048 |
| ਅਪਾਹਜ | = 1949 |
| ਯਤੀਮ/ਅਨਾਥ | = 1942 |
| ਬੇਰੋਜ਼ਗਾਰ ਕੁੜੀਆਂ/ਮੁੰਡੇ | = 4500 |

ਜੰਮੂ ਕਸ਼ਮੀਰ ਦੀ ਸਿੱਖ ਆਬਾਦੀ

| ਵਰ੍ਹਾ | ਸਿੱਖ ਆਬਾਦੀ | ਸਮੁੱਚੀ ਆਬਾਦੀ 'ਚ ਫ਼ੀਸਦੀ |
|---|---|---|
| 2008 | 3,50,000 | 5.38 ਪ੍ਰਤੀਸ਼ਤ |
| 2011 | 3,60,000 | - (15,32,40) |

## ਸਿੱਖ ਜਥੇਬੰਦੀਆਂ

ਜੰਮੂ ਕਸ਼ਮੀਰ ਵਿੱਚ ਕਈ ਦਰਜਨ ਸਿੱਖ ਜਥੇਬੰਦੀਆਂ ਕੰਮ ਕਰ ਰਹੀਆਂ ਹਨ। ਇਹ ਜਥੇਬੰਦੀਆਂ ਪੁਣਛ, ਕਸ਼ਮੀਰ ਅਤੇ ਜੰਮੂ ਵਿੱਚ ਹਨ। ਬਹੁਤੀਆਂ ਜਥੇਬੰਦੀਆਂ ਬਾਰੇ ਵੱਖਰੇ

ਵੱਖਰੇ ਇੰਦਰਾਜ਼ ਦਿੱਤੇ ਜਾ ਚੁੱਕੇ ਹਨ। ਬਾਕੀ ਜਥੇਬੰਦੀਆਂ ਦਾ ਵੇਰਵਾ ਇੰਝ ਹੈ:- ਗੁਰਮਤਿ ਪ੍ਰਚਾਰ ਕੇਂਦਰ, ਸ਼ਹੀਦ ਬਾਬਾ ਦੀਪ ਸਿੰਘ ਆਰਗੇਨਾਇਜ਼ੇਸ਼ਨ, ਬਾਬਾ ਬੁੱਢਾ ਦਲ ਗਤਕਾ ਜਥੇਬੰਦੀ, ਸਿੱਖ ਨੌਜਵਾਨ ਸਭਾ, ਇਸਤਰੀ ਅਕਾਲੀ ਸਤਿਸੰਗ, ਭਾਈ ਘਨਈਆ ਨਿਸ਼ਕਾਮ ਸੇਵਾ ਸੁਸਾਇਟੀ (ਪੁਣਛ), ਇਸਤਰੀ ਅਕਾਲੀ ਦਲ, ਕਸ਼ਮੀਰ ਸਿੱਖ ਸੰਗਤ, ਇੰਟਰਨੈਸ਼ਨਲ ਕੀਰਤਨ ਕੌਂਸਲ, ਸਿੱਖ ਇੰਟਲੈਕਚਵਲ ਸੋਸਾਇਟੀ, ਗੁਰਮਤਿ ਚੇਤਨਾ ਮਾਰਚ, ਗਾਡੀਗੜ, ਸੁਕ੍ਰੀਤ ਜਥੇਬੰਦੀ, ਸਿੱਖ ਯੂਨਾਇਟਿਡ ਕੌਂਸਲ, ਸਿੱਖ ਨੌਜਵਾਨ ਸਭਾਵਾਂ ਗਾਡੀਗੜ, ਗੋਲ ਗੁਜਰਾਲ, ਸਿੰਬਲ ਕੈਂਪ, ਨਾਨਕ ਨਗਰ, ਊਧਮਪੁਰ, ਦਸ਼ਮੇਸ਼ ਯੂਥ ਆਰਗਨਇਜੇਸ਼ਨ, ਜੰਮੂ, ਬਾਬਾ ਬੰਦਾ ਸਿੰਘ ਬਹਾਦਰ ਯੂਥ ਆਰਗਨਾਜ਼ਿਸ਼ੇਨ ਰਾਜੌਰੀ, ਕੌਰ ਇੰਟਰਨੈਸ਼ਨਲ ਜੰਮੂ, ਤੱਤ ਗੁਰਮਤਿ ਪ੍ਰਵਾਰ ਗਾਡੀਗੜ ਆਦਿ।

## ਸਿੱਖ ਮਿਸ਼ਨਰੀ ਕਾਲਜ

ਇਹ ਕਾਲਜ 1972-73 ਈ ਵਿੱਚ ਕਸ਼ਮੀਰ ਵਿੱਚ ਸਥਾਪਤ ਹੋਇਆ। ਇਹ ਨਿਰੋਲ ਧਾਰਮਿਕ ਜਥੇਬੰਦੀ ਹੈ ਜੋ ਸਿਆਸਤ ਤੋਂ ਦੂਰ ਰਹੀ ਹੈ। ਪਹਿਲਾਂ ਇਹ ਸਰਕਲ ਦਿੱਲੀ ਬ੍ਰਾਂਚ ਹੇਠ ਸੀ ਪਰ ਬਾਅਦ ਵਿੱਚ ਸਿੱਧਾ ਲੁਧਿਆਣਾ ਮੁੱਖ ਦਫ਼ਤਰ ਹੇਠ ਆ ਗਿਆ। ਜੰਮੂ ਕਸ਼ਮੀਰ ਵਿੱਚ ਇਸ ਦੇ ਮੁੱਖ ਸੰਚਾਲਕਾਂ ਅਤੇ ਸਰਗਰਮ ਵਰਕਰਾਂ ਵਿੱਚ ਸ: ਕਵੀਰਾਜ ਸਿੰਘ, ਸ: ਰਛਪਾਲ ਸਿੰਘ, ਸ: ਜਗਜੀਤ ਸਿੰਘ, ਸ: ਇੰਦਰਬੀਰ ਸਿੰਘ, ਸ: ਨਰਿੰਦਰ ਸਿੰਘ, ਸ: ਮਨਮੋਹਨ ਸਿੰਘ ਪੁਣਛ, ਸ: ਨਵਤੇਜ ਸਿੰਘ, ਸ: ਦੇਵਿੰਦਰ ਸਿੰਘ, ਸ: ਮਨਜੀਤ ਸਿੰਘ, ਸ: ਸੁਜਾਨ ਸਿੰਘ, ਸ: ਰਾਜਿੰਦਰ ਸਿੰਘ, ਸ: ਆਇਆ ਸਿੰਘ, ਸ: ਮੰਗਤ ਸਿੰਘ ਜੁਗਨੂੰ, ਪ੍ਰੋ: ਸੁੰਦਰ ਸਿੰਘ, ਸ: ਜੈਪਾਲ ਸਿੰਘ, ਸ: ਕ੍ਰਿਪਾਲ ਸਿੰਘ, ਸ: ਹਰਿੰਦਰਪਾਲ ਸਿੰਘ, ਸ: ਜੋਗਿੰਦਰ ਸਿੰਘ, ਸ: ਪ੍ਰੀਤਮ ਸਿੰਘ ਆਦਿ। ਇਸ ਜਥੇਬੰਦੀ ਨੇ ਬੱਚਿਆਂ ਵਿੱਚ ਗੁਰਬਾਣੀ ਅਤੇ ਪੰਜਾਬੀ ਪੜ੍ਹਾਉਣ ਦੀ ਜੋਤ ਜਗਾਈ ਹੈ। ਇਸ ਜਥੇਬੰਦੀ ਵਲੋਂ ਅਨੇਕਾਂ ਗੁਰਮਤਿ ਕੈਂਪ ਰਿਆਸਤ ਵਿੱਚ ਲੱਗਦੇ ਰਹਿੰਦੇ ਹਨ ਜਿਨ੍ਹਾਂ ਵਿੱਚ ਸਿੱਖ ਧਰਮ ਅਤੇ ਇਤਿਹਾਸ ਬਾਰੇ ਤਸਲੀਬਖਸ਼ ਜਾਣਕਾਰੀ ਅਤੇ ਅਮਲੀ ਜੀਵਨ ਦੀ ਪਾਣ ਚਾੜ੍ਹੀ ਜਾਂਦੀ ਹੈ।

## ਸਿਠਣੀ

ਸਿਠਣੀ ਦੇ ਸ਼ਬਦੀ ਅਰਥ ਹਨ ਭੰਡੀ, ਨਿੰਦਾ, ਵਿਅੰਗ ਕਹੇ ਵਾਕ। ਪੁਰਾਣੇ ਸਮੇਂ ਲੋਕ ਕਵੀ-(ਭੱਟ/ਭੰਡ) ਆਪਣੇ ਸਰਪ੍ਰਸਤਾਂ ਕੋਲੋਂ ਜਦੋਂ ਪੂਰਾ ਮੁਆਵਜਾ ਜਾਂ ਅੰਨ ਦਾਣਾ ਨਾ ਮਿਲਦਾ ਤਾਂ ਉਹ ਨਾਰਾਜ਼ ਹੋ ਕੇ ਉਨ੍ਹਾਂ ਨੂੰ ਬਦਨਾਮ ਕਰਨ ਲਈ 'ਸਿਠਾਂ' ਜੋੜਦੇ ਸਨ। ਇਸ ਵਿੱਚ ਨਿੱਕੀਆਂ ਨਿੱਕੀਆਂ ਕਮਜ਼ੋਰੀਆਂ ਨੂੰ ਵਧਾ ਕੇ ਪੇਸ਼ ਕੀਤਾ ਜਾਂਦਾ ਸੀ। ਫ਼ਾਰਸੀ ਅਤੇ ਉਰਦੂ ਵਾਲੇ ਇਸ ਨੂੰ 'ਹਜਵ' ਕਹਿੰਦੇ ਹਨ। ਕਈ ਵੇਰਾਂ ਇਸਤਰੀਆਂ ਜੋ ਗੀਤ ਵਿਆਹਾਂ ਸਮੇਂ ਲਾੜੇ ਤੇ ਜਾਂਞੀਆਂ ਨਾਲ ਮਖੌਲ ਕਰਨ ਲਈ ਗਾਂਦੀਆਂ ਹਨ, ਉਨ੍ਹਾਂ ਨੂੰ ਵੀ 'ਸਿਠਣੀਆਂ' ਕਿਹਾ ਜਾਂਦਾ ਹੈ। ਇਨ੍ਹਾਂ ਦਾ ਮਨਸ਼ਾ ਕੇਵਲ ਹਾਸਾ ਮਖੌਲ ਹੈ, ਹੋਰ ਕੁੱਝ ਨਹੀਂ। (33)

## ਸਿਧ-ਗੋਸ਼ਿਟ

ਸਿਧਾਂ ਨਾਲ ਹੋਈ ਗੁਰੂ ਨਾਨਕ ਸਾਹਿਬ ਦੀ ਗੁਫ਼ਤਗੂ ਨੂੰ 'ਸਿਧ ਗੋਸ਼ਿਟ' ਆਖਿਆ ਜਾਂਦਾ ਹੈ। ਸਿਧਾਂਤਿਕ ਵਿਚਾਰਾਂ ਵਾਲੀ ਇਸ ਪ੍ਰਮੁੱਖ ਬਾਣੀ ਦੇ 73 ਪਦੇ ਹਨ। ਇਸ ਬਾਣੀ ਵਿੱਚ ਪ੍ਰਸ਼ਨ-ਉੱਤਰ ਆਏ ਹਨ ਜੋ ਗੁਰੂ ਗ੍ਰੰਥ ਸਾਹਿਬ ਦੇ ਅੰਕ 938-946 ਤੱਕ ਅੰਕਿਤ ਹਨ। 'ਗੋਸਟਿ' ਇੱਕ ਪ੍ਰਾਚੀਨ ਸਾਹਿਤ ਦਾ ਰੂਪ ਵੀ ਹੈ। ਇਸ ਦੀ ਸਾਧ-ਭਾਸ਼ਾ ਵਿਸ਼ੈ-ਵਿਚਾਰ ਅਨੁਸਾਰ ਹੈ। ਇਸ ਬਾਣੀ ਦੇ ਰਚਨਾ-ਕਾਲ ਅਤੇ ਰਚਨਾ ਸਥਾਨ ਬਾਰੇ ਵਿਦਵਾਨ ਇਕਮੱਤ ਨਹੀਂ। ਕਈ 'ਗੋਰਖ ਹਟੜੀ' ਅਤੇ ਕਈ 'ਅਚਲ ਵਟਾਲੇ' ਦੇ ਰਚਨਾ ਸਥਾਨ ਵੱਲ ਸੰਕੇਤ ਕਰਦੇ ਹਨ।

## ਸਿੱਧ ਨਾਥ, ਬਾਬਾ

ਬਾਬਾ ਸਿੱਧ ਨਾਥ ਦਾ ਜਨਮ 1 ਮਈ 1728 ਈ ਪਿੰਡ ਝਲਾਸ, ਹਵੇਲੀ (ਪੁਣਛ) ਵਿੱਚ ਹੋਇਆ। ਇਹ ਬੀਰਮ ਸ਼ਾਹੀ ਸੰਤਾਂ ਦੀ ਗਦੀ ਦੇ ਚੌਥੇ ਗੱਦੀਦਾਰ ਸਨ। ਆਪ ਜੀ ਅਧਿਆਤਮਕ ਕਵਿਤਾ ਲਿਖਦੇ ਸਨ। ਇਹ ਕਵਿਤਾ ਉਦਾਸੀ ਸੰਪ੍ਰਦਾਇ, ਹਿੰਦੂ ਮਿਥਿਹਾਸ, ਭਗਤ ਕਵੀਆਂ ਅਤੇ ਗੁਰਮਤਿ ਵਿਚਾਰਧਾਰਾ ਦਾ ਮਿਸ਼ਣ ਆਖੀ ਜਾ ਸਕਦੀ ਹੈ। ਇਨ੍ਹਾਂ ਦਾ ਦੇਹਾਂਤ 1798 ਈ ਨੂੰ ਹੋਇਆ। (12)

## ਸਿਧ

ਸਿਧ ਦਰਿਆ ਦਾ ਮੂਲ ਤਿਬੱਤ ਹੈ। ਸਾਲਨਾ ਪਾਣੀ ਦੇ ਵਿਹਾ ਕਾਰਨ ਸੰਸਾਰ ਵਿੱਚ 21 ਵੇਂ ਨੰਬਰ ਤੇ ਆਉਂਦਾ ਹੈ। ਜ਼ੋਜ਼ੀਲਾ ਪਾਸ ਤੋਂ ਦੱਖਣ-ਪੱਛਮ ਵੱਲ ਮੁੜ ਕੇ, ਦੂਜੀ ਨਦੀ ਦਛਨਪਾਰੋ ਨਾਲ ਮਿਲ ਕੇ ਦੱਖਣ ਪਾਸੇ ਮੌੜਾ ਕੱਟ ਕੇ ਸਿਧ ਵਾਦੀ ਨੂੰ ਪਾਰ ਕਰਕੇ ਦਰਿਆ ਜਿਹਲਮ ਨਾਲ ਸ਼ਾਦੀਪੁਰਾ ਦੇ ਮੁਕਾਮ ਤੇ ਮਿਲਦਾ ਹੈ। ਇਸ ਦੇ ਕਈ ਨਾਂ ਪ੍ਰਚਲਿੱਤ ਇਤਿਹਾਸ ਵਿੱਚ ਰਹੇ ਹਨ ਜਿਵੇਂ ਇੰਡਸ, ਸਿੰਧ, ਸਿੰਧੂ, ਅਬੈਸਨ, ਹਿੰਦੂ, ਸਿੰਗੀਚੂ, ਯਿੰਦੂਹੀ, ਹਿੰਦੂਕ ਆਦਿ। ਇਸ ਦੀ ਲੰਬਾਈ 3,180 ਕਿਲੋਮੀਟਰ ਹੈ ਅਤੇ ਪਾਕਿਸਤਾਨ ਦਾ ਲੰਮਾ ਦਰਿਆ ਮੰਨਿਆ ਜਾਂਦਾ ਹੈ। ਰਿਗਵੈਦ ਵਿੱਚ 'ਸਪਤਸਿੰਧੂ' (ਸੱਤ ਦਰਿਆਵਾਂ) ਦਾ ਜਿਕਰ ਬਾ-ਖ਼ੂਬੀ ਆਇਆ ਹੈ।

## ਸਿਰੀ ਰਾਗ

'ਸਿਰੀਰਾਗ' ਪ੍ਰਮੁੱਖ ਅਤੇ ਪੁਰਾਤਨ ਪ੍ਰਸਿੱਧ ਰਾਗ ਹੋਣ ਕਾਰਨ, ਗੁਰੂ ਗ੍ਰੰਥ ਸਾਹਿਬ ਦੀ ਰਾਗਬੱਧ ਬਾਣੀ ਵਿੱਚ ਪਹਿਲਾ ਸਥਾਨ ਪ੍ਰਾਪਤ ਹੈ। ਇਸ ਦੇ ਗਾਇਨ ਦਾ ਸਮਾਂ ਸ਼ਾਮ ਦਾ ਹੈ। ਹੁਨਾਲ-ਸਿਆਲ ਵਿੱਚ ਵੀ ਇਸ ਦਾ ਗਾਇਨ ਕੀਤਾ ਜਾਂਦਾ ਹੈ। ਪ੍ਰਕ੍ਰਿਤੀ ਗੰਭੀਰ ਅਤੇ ਸੁਤੰਤਰ ਸਰੂਪ ਵਾਲੇ ਇਸ ਰਾਗ ਦੀ ਬਾਣੀ ਅਧੀਨ 100 ਚਉਪਦੇ, 9 ਅਸ਼ਟਪਦੀਆਂ, 4 ਪਹਿਰੇ, 3 ਛੰਦ, ਇਕ ਵਣਜਾਰਾ, ਇੱਕ ਵਾਰ ਅੰਕਿਤ ਹੈ। ਅਖ਼ੀਰ ਤੇ ਪੰਜ ਸ਼ਬਦ ਭਗਤਾਂ ਦੇ ਹਨ। ਇਸ ਰਾਗ ਬਾਰੇ ਪੰਨਾ 83 ਤੇ ਅੰਕਿਤ ਹੈ:

'ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ'॥

ਗੁਰੂ ਰਾਮਦਾਸ ਵਲੋਂ ਉਚਾਰਨ ਕੀਤੀ 'ਸਿਰੀ ਰਾਗ ਕੀ ਵਾਰ' ਦੀ 21 ਪਉੜੀਆਂ

ਹਨ ਅਤੇ ਸਲੋਕਾਂ ਦੀ ਗਿਣਤੀ 43 ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਕ 83–91 ਤੱਕ ਅੰਕਿਤ ਹੈ। (16, 44)

## ਸ਼ਿਵਨਾਥ ਸਿੰਘ ਚਮਕ

ਸ੍ਰ: ਸ਼ਿਵਨਾਥ ਸਿੰਘ ਚਮਕ ਦਾ ਜਨਮ 1927 ਨੂੰ ਕਸ਼ਮੀਰ ਵਿੱਚ ਹੋਇਆ। ਉਹ ਇੱਕ ਜਜ਼ਬਾਤੀ ਸਟੇਜ਼ੀ ਕਵੀ ਸੀ। ਸ੍ਰੀਨਗਰ ਦੀ ਸਾਹਿਤ ਸੱਭਾ ਨਾਲ 1954 ਤੋਂ ਜੁੜਿਆ ਸੀ। ਉਸ ਨੇ ਪੰਜਾਬੀ ਵਿੱਚੋਂ ਕਈ ਕਵਿਤਾਵਾਂ ਲਿਖੀਆਂ ਪਰ ਸਾਹਿਬੇ-ਕਿਤਾਬ ਨਾ ਬਣ ਸਕਿਆ। ਇਸ ਕਵੀ ਦਾ ਦੇਹਾਂਤ 1968 ਵਿੱਚ ਹੋਇਆ।

## ਸਤਿਵੰਤ ਸਿੰਘ, ਪ੍ਰੋ

ਪ੍ਰੋ: ਸਤਿਵੰਤ ਸਿੰਘ ਦਾ ਜਨਮ ਸ੍ਰ: ਸੁਮੇਰ ਸਿੰਘ ਅਤੇ ਮਾਤਾ ਹਰਬੰਸ ਕੌਰ ਦੇ ਘਰ ਘੁੰਡੀ ਪਾਂਜ਼ਲਾ (ਰਫ਼ੀਆਬਾਦ) ਵਿੱਚ 15 ਜਨਵਰੀ 1961 ਨੂੰ ਹੋਇਆ। ਵਿਦਿਆ ਐਮ.ਏ, ਐਮ.ਫ਼ਿਲ, ਪੀ.ਐਚ.ਡੀ (ਪੰਜਾਬੀ) ਕਰਕੇ 1999 ਤੋਂ ਲੜਕਿਆਂ ਦੇ ਡਿਗਰੀ ਕਾਲਜ, ਬਾਰਾਮੂਲਾ ਵਿੱਚ ਲੱਗੇ ਹਨ। ਪੰਜਾਬੀ ਦੀ ਇੱਕ ਕਿਤਾਬਚੀ 'ਸਰਨ ਸਿੰਘ ਦੀਆਂ ਕਹਾਣੀਆਂ ਦਾ ਵਿਸ਼ਾ ਪੱਖ' (1993) ਵਿੱਚ ਛੱਪ ਚੁੱਕੀ ਹੈ।

## ਸਤਿ ਸ੍ਰੀ ਅਕਾਲ

ਸਿੱਖ ਧਰਮ ਦਾ ਹਰਮਨ ਪਿਆਰਾ 'ਜੈਕਾਰਾ' ਹੈ ਜੋ 'ਜਿੱਤ ਦੀ ਧੁਨੀ' ਕਰਕੇ ਜਾਣਿਆ ਜਾਂਦਾ ਹੈ। ਇਸ ਦਾ ਸੰਪੂਰਣ ਰੂਪ 'ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ' ਹੈ, ਜੋ ਸਿੱਖਾਂ ਦੇ ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਪ੍ਰੱਚਲਿਤ ਕੀਤਾ ਗਿਆ, ਜੋ ਯੁੱਧਾਂ ਸਮੇਂ ਵਰਤੋਂ ਕਰਨ ਦਾ ਆਦੇਸ਼ ਦਿੱਤਾ ਗਿਆ। ਬਾਅਦ ਵਿੱਚ ਸਿੱਖਾਂ ਦੇ ਅਨੇਕਾਂ ਯੁਧਾਂ, ਸੰਘਰਸ਼ਾਂ ਮੋਰਚਿਆਂ ਆਦਿ ਵਿੱਚ ਇਸ ਜੈਕਾਰੇ ਦੀ ਵਰਤੋਂ ਹੁੰਦੀ ਆਈ ਹੈ। ਜਦੋਂ ਵੀ ਇੱਕ ਸਿੰਘ ਦੂਜੇ ਨੂੰ ਮਿਲੇ ਤਾਂ ਪੂਰੀ 'ਫ਼ਤਹਿ' ਬਲਾਉਣੀ ਚਾਹਿਦੀ ਹੈ – "ਵਾਹਿਗੁਰੂ ਜੀ ਦਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥ ਰਹਿਤਨਾਮਿਆਂ ਵਿੱਚ ਵੀ 'ਫ਼ਤਹਿ' ਦਾ ਜ਼ਿਕਰ ਆਇਆ ਹੈ। (31)

## ਸਤਿਨਾਮ ਸਿੰਘ, ਉਬਰਾਏ

ਸ੍ਰ: ਸਤਿਨਾਮ ਸਿੰਘ ਦਾ ਜਨਮ ਸ੍ਰ: ਪ੍ਰਤਾਪ ਸਿੰਘ ਦੇ ਘਰ ਸ੍ਰੀਨਗਰ (ਕਸ਼ਮੀਰ) ਵਿੱਚ 16 ਮਈ 1943 ਈ ਨੂੰ ਹੋਇਆ। ਉਹ ਛੇ ਭਰਾਵਾਂ ਵਿਚੋਂ ਸਭ ਤੋਂ ਛੋਟੇ ਸਨ। ਮੁਢੱਲੀ ਵਿਦਿਆ ਸ੍ਰੀਨਗਰ ਤੋਂ ਪ੍ਰਾਪਤ ਕਰ ਕੇ ਐਸ.ਪੀ ਕਾਲਜ, ਸ੍ਰੀਨਗਰ ਤੋਂ ਗ੍ਰੈਜਵੇਸ਼ਨ ਅਤੇ ਕਸ਼ਮੀਰ ਯੂਨਵਰਸਿਟੀ ਤੋਂ ਐਮ.ਏ ਕੀਤੀ। 1977 ਈ ਵਿੱਚ ਜੰਮੂ ਕਸ਼ਮੀਰ ਵਿੱਚ ਡਿਪਟੀ ਐਸ.ਪੀ (ਪੁਲੀਸ) ਨਿਯੁਕਤ ਹੋਏ ਅਤੇ 2003 ਈ ਵਿੱਚ ਆਈ.ਜੀ.ਪੀ ਦੇ ਅਹੁੱਦੇ ਤੋਂ ਸੇਵਾ ਮੁਕਤ ਹੋਏ। ਉਹ ਹਾਕੀ ਦੇ ਚੰਗੇ ਖਿਡਾਰੀ ਵੀ ਸਨ, ਅਤੇ ਕਈ ਨੈਸ਼ਨਲ ਮੈਚ ਵੀ ਖੇਡੇ। ਉਹ ਪਹਿਲੇ ਕਸ਼ਮੀਰੀ ਸਿੱਖ ਸਨ, ਜਿਨ੍ਹਾਂ ਪੁਲੀਸ ਦੀ ਉੱਚ ਪਦਵੀ ਤੱਕ ਰਹੇ।

## ਸਦਿਆਲ ਖਾਨਦਾਨ

ਇਹ ਖਾਨਦਾਨ ਸੂਦਨ ਜ਼ਾਤ ਤੇ ਸਾਡਲ ਰਿਸ਼ੀ ਦੀ ਸੰਤਾਨ ਕਹੇ ਜਾਂਦੇ ਹਨ। ਇਨ੍ਹਾਂ ਦੇ ਬਜ਼ੁਰਗ ਬਾਬਾ ਮੇਲਾ ਮਥਰਾਂ ਤੋਂ ਕਟਾਸ ਰਾਜ (ਜਿਹਲਮ) ਆਏ ਅਤੇ ਗੜ੍ਹ ਮਖਿਆਲੇ ਵਿੱਚ ਸੂਦਨ ਰਾਜੇ ਨੇ ਕਾਫ਼ੀ ਸਮਾਂ ਰਾਜ ਕੀਤਾ। ਇਸੇ ਇਨਸਾਫ਼ ਪਸੰਦ ਰਾਜੇ ਦੇ ਨਾਂ ਤੇ ਹੀ 'ਸੂਦਨ' ਜਾਤ ਪ੍ਰਸਿੱਧ ਹੋਈ।

ਇਸੇ ਖਾਨਦਾਨ ਵਿੱਚ ਬਾਬਾ ਮੱਲ (ਲਾਸਰਾਟੀ, ਪੁਣਛ) ਆ ਕੇ 'ਬ੍ਰਹਮਪੁਰੇ' ਵਿੱਚ ਨਿਵਾਸ ਕੀਤਾ। ਇਥੋਂ ਇਸ ਦੀ ਵੰਸ਼ ਦੂਰ ਦੂਰ ਤੱਕ ਫ਼ੈਲੀ। ਇਨ੍ਹਾਂ ਵਿਚੋਂ ਹੀ 'ਸਦਾ ਰਾਇ' ਇੱਕ ਪ੍ਰਤਾਪੀ ਪੁਰਸ਼ ਹੋਇਆ ਜੋ ਬੜਾ ਅਮੀਰ ਸੀ ਅਤੇ ਇਸ ਦੀਆਂ ਮਝੱਾਂ ਤੇ ਬੈਲਾਂ ਆਦਿ ਪਸ਼ੂਆਂ ਨੂੰ ਚਾਂਦੀ ਦੇ ਹੰਸਤੇ ਹਵੇਲਾਂ ਪਈਆਂ ਰਹਿੰਦੀਆਂ ਸਨ। 'ਚਿੜੀ ਕੋਟ' ਪਿੰਡ ਵਿੱਚ ਨਿਵਾਸ ਰੱਖਦਾ ਸੀ, ਜਿੱਥੇ ਮੁਸਲਮਾਨਾਂ ਦੀ ਵੰਸ਼ ਜਿਆਦਾ ਸੀ। ਇਸ ਦੇ ਘਰ ਸੱਤ ਪੁੱਤਰ ਹੋਏ ਜੋ ਇੱਕ ਤੋਂ ਇੱਕ ਧਨੁਸ਼ਧਾਰੀ ਬਹਾਦਰ ਮੰਨੇ ਜਾਂਦੇ ਸਨ। ਇਸ ਦੇ ਵੱਡੇ ਪੁੱਤਰ ਦੀ ਮੁਸਲਮਾਨਾਂ ਨਾਲ ਬੜੀ ਲੜਾਈ ਹੋਈ ਜਿਸ ਵਿੱਚ 'ਸਦਾ ਰਾਇ' ਵੈਰੀਆਂ ਨੇ ਮਾਰ ਦਿੱਤਾ। ਆਪਣੇ ਪਿਤਾ ਦਾ ਬਦਲਾ ਲੈਣ ਲਈ ਇਨ੍ਹਾਂ ਸੱਤ ਭਰਾਵਾਂ ਨੇ ਪੂਰੇ ਇਲਾਕੇ ਵਿੱਚ ਤਰਥਲੀ ਮਚਾ ਦਿੱਤੀ। ਵੈਰੀਆਂ ਨੂੰ ਚੁਣ ਚੁਣ ਕੇ ਮੌਤ ਦੇ ਘਾਟ ਉਤਾਰਿਆ ਅਤੇ ਪਿਉ ਦੇ ਅਸਲੀ ਕਾਤਲ 'ਸਰਫ਼ਾ ਗੁਜਰ' ਦਾ ਸਿਰ ਕੱਟ ਕੇ ਆਪਣੀ ਮਾਤਾ 'ਲਖਮੀ' ਦੇ ਪੈਰਾਂ ਵਿੱਚ ਪੇਸ਼ ਕੀਤਾ। ਇਨ੍ਹਾਂ 'ਚਿੜ੍ਹੀ ਕੋਟ' ਤੋਂ 'ਪਿੜਕੋਟ' ਆਪਣਾ ਪੱਕਾ ਨਿਵਾਸ ਰੱਖ ਲਿਆ। (24)

## ਸਲਿਆਲ ਖਾਨਦਾਨ

ਸਲਿਆਲ ਖਾਨਦਾਨ ਪਾਂਧੇ ਕਰਕੇ ਵੀ ਮਸ਼ਹੂਰ ਹੈ। ਇਸ ਖਾਨਦਾਨ ਦਾ ਮੋਢੀ ਪੰਡਤ ਕਾਸ਼ੀ ਰਾਮ ਕਾਬਲ ਤੋਂ ਆ ਕੇ ਕਸ਼ਮੀਰ ਵਸਿਆ ਸੀ। ਅਹਿਮਦ ਸ਼ਾਹ ਅਬਦਾਲੀ ਵਲੋਂ ਜਦੋਂ ਰਾਜਾ ਸੁਖਜੀਵਣ ਮੱਲ ਕਸ਼ਮੀਰ ਦਾ ਸੂਬਾ ਬਣੇ ਕੇ ਆਇਆ ਤਾਂ ਇਸ ਪੰਡਤ ਨੂੰ ਵਿਦਵਾਨ ਜਾਣ ਕੇ ਕਸ਼ਮੀਰ ਨਾਲ ਲੈ ਆਇਆ। ਇਸ ਪੰਡਤ ਨੇ ਪਹਿਲਾਂ 'ਮੀਰਾਂ' ਅਤੇ ਫਿਰ 'ਦੀਵਰ' ਪਿੰਡ ਨਿਵਾਸ ਰਖਿਆ। ਇਸੇ ਪੰਡਤ ਕਾਸ਼ੀਰਾਮ ਦਾ ਪੁੱਤਰ 'ਖੰਡੇ ਦੀ ਪਾਹੁਲ' ਲੈ ਕੇ ਸ੍: ਕਰਮ ਸਿੰਘ ਅਖਵਾਇਆ। ਸ੍: ਕਰਮ ਸਿੰਘ ਦਾ ਪੁੱਤਰ ਸ੍: ਖੀਵਾ ਸਿੰਘ ਸੂਬਾ ਕਸ਼ਮੀਰ ਦਾ ਮੁਸਾਹਬ ਸੀ। ਕਸ਼ਮੀਰ ਵਿੱਚ ਇਸ ਦਾ ਬੜਾ ਤੇਜ ਪ੍ਰਤਾਪ ਸੀ। ਇਸ ਨੂੰ ਤਿੰਨ ਪਿੰਡ ਮੀਰ, ਹਰਦਮੀਰ ਤੇ ਵਾਂਤੀਪੁਰਾ ਜਾਗੀਰ ਮਿਲੀ ਹੋਈ ਸੀ। (24)

## ਸੁਖਮਨੀ

ਗੁਰੂ ਗ੍ਰੰਥ ਸਾਹਿਬ ਦੇ ਅੰਕ 262-296 ਤੱਕ ਅੰਕਿਤ ਗੁਰੂ ਅਰਜਨ ਸਾਹਿਬ ਦੀ ਵੱਡ ਆਕਾਰੀ ਰਚਨਾ, ਜਿਸ ਵਿੱਚ 24 ਅਸ਼ਟਪਦੀਆਂ ਅਤੇ 24 ਸਲੋਕ ਦਰਜ ਹਨ। ਵਿਦਵਾਨਾਂ ਨੇ 'ਸੁਖਮਨੀ' ਦੇ ਵੱਖ ਵੱਖ ਅਰਥ ਦਿੱਤੇ ਹਨ ਜਿਵੇਂ ਮਨ ਨੂੰ ਸੁਖ ਦੇਣ ਵਾਲੀ, ਮਨ ਨੂੰ ਸੁਖਦੇਣ ਹਾਰ, ਮਨ ਦਾ ਸੁਖ, ਸੁਖਾਂ ਦੀ ਮਣੀ ਆਦਿ। 'ਸੁਖਮਨੀ' ਸੁਖ ਤੇ ਸ਼ਾਤੀ ਦਾ ਮਾਹੋਲ ਸਿਰਜਦੀ ਰਚਨਾ ਹੈ। ਇਸ ਬਾਣੀ ਵਿੱਚ ਪ੍ਰਭੂ ਦਾ ਗੁਣਗਾਨ, ਕਰਮਕਾਡਾਂ ਦਾ ਖੰਡਨ, ਬ੍ਰਹਮ ਦੀ ਸਰਬ ਵਿਆਪਕਤਾ ਦਰਸਾਈ ਗਈ ਹੈ। ਕਾਵਿ-

ਸ਼ਾਸਤਰ ਅਤੇ ਬੋਲੀ ਦੇ ਨੁਕੱਤੇ ਤੋਂ ਇਹ ਬਾਣੀ ਸਰਲ ਤੇ ਸੁਖੇਨ ਹੈ।

ਸਿੱਖ ਇਤਿਹਾਸ ਅਨੁਸਾਰ ਇਸ ਬਾਣੀ ਦੀ ਰਚਨਾ ਗੁਰੂ ਅਰਜਨ ਸਾਹਿਬ ਨੇ 'ਰਾਮਸਰ' ਦੇ ਕੰਢੇ ਹੋਈ ਦੱਸੀ ਜਾਂਦੀ ਹੈ। ਇਸ ਦਾ ਰਚਨਾ ਵਰ੍ਹਾ ਗੁਰੂ ਸਾਹਿਬ ਦੀ ਪ੍ਰੋੜ-ਅਵਸਥਾ ਭਾਵ 1601 ਈ ਤੋਂ ਪਹਿਲਾਂ ਮੰਨੀ ਜਾਣੀ ਸੰਭਾਵਿਕ ਹੈ। (16, 31)

## ਸੁਖਾ ਸਿੰਘ ਰੈਂਸ

ਸ੍ਰ: ਸੁਖਾ ਸਿੰਘ ਰੈਂਸ ਦਾ ਜਨਮ ਸ੍ਰ: ਹਰੀ ਸਿੰਘ ਦੇ ਘਰ ਖਾਸੀਪੁਰਾ (ਕਸ਼ਮੀਰ) ਵਿੱਚ 1880 ਈ ਨੂੰ ਹੋਇਆ। ਇਹ ਬਹਾਦਰ ਸਿੰਘ ਰੈਂਸ ਦੇ ਖਾਨਦਾਨ ਵਿਚੋਂ ਸੀ। ਬਹਾਦਰ ਸਿੰਘ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਸਿੱਖ ਫ਼ੌਜ ਦੇ ਜਮਾਦਾਰ ਸਨ। ਇਨ੍ਹਾਂ ਦੇ ਨਾਮ ਅਤੇ ਹੋਰ ਅਨੇਕਾਂ ਮੁੱਖੀ ਸਰਦਾਰਾਂ ਨੂੰ ਪੰਜਤਾਲੀ ਹਜ਼ਾਰ ਦੀ ਜਾਗੀਰ ਮਿਲੀ ਸੀ। ਸ੍ਰ: ਬਹਾਦਰ ਸਿੰਘ ਬੜੇ ਸੂਰਬੀਰ ਤੇ ਹਿੰਮਤੀ ਸਰਦਾਰ ਸਨ, ਜੋ ਅਨੇਕਾਂ ਲੜਾਈਆਂ ਵਿੱਚ ਜਾਨਤੋੜ ਕੇ ਲੜੇ। ਮਹਾਰਾਜਾ ਰਣਜੀਤ ਸਿੰਘ ਇਸ ਨੂੰ 'ਬਹਾਦਰ ਸ਼ੇਰ' ਕਰਕੇ ਬਲਾਉਂਦੇ ਸਨ। ਸ੍ਰ: ਸੁਖਾ ਸਿੰਘ ਨੇ ਇਕ ਸੇਠ ਨਾਲ ਨੌਕਰੀ ਕਰਕੇ ਦੂਰ ਦੂਰ ਤੱਕ ਸੈਰ ਕੀਤੀ। ਇਹ ਬਾਅਦ ਵਿੱਚ ਟ੍ਰੇਨਿੰਗ ਮਾਸਟਰ ਰਹੇ ਅਤੇ ਯੂਰਪ ਦੇ ਜੰਗ ਵਿੱਚ ਵੀ ਹਿੱਸਾ ਲਿਆ। ਸੱਤ ਸੋ ਰੁਪਏ ਇਨਾਮ ਲੈ ਕੇ ਘਰ ਆਏ। ਜਵਾਨੀ ਸਮੇਂ ਕਿਸੇ ਉਦਾਸੀ ਸਾਧੂ ਮਗਰ ਲੱਗ ਕੇ ਜਟਾਧਾਰੀ ਬਣ ਗਏ ਸਨ ਪਰ ਫਿਰ ਸਿੱਖੀ ਧਰਮ ਵਿਚ ਆ ਗਏ। ਬਾਅਦ ਵਿੱਚ ਇੱਕ ਹੋਟਲ ਖੋਲ ਕੇ ਮੈਨੇਜਰ ਦਾ ਕੰਮ ਕਰਦੇ ਰਹੇ। (ਦੇਖੋ: ਬੰਸਾਵਲੀ- 32) (24)

## ਸੁਖਾ ਸਿੰਘ ਮਹਿਤਾ

ਸ੍ਰ: ਸੁਖਾ ਸਿੰਘ ਦਾ ਜਨਮ 1873 ਈ ਵਿੱਚ ਸ੍ਰ: ਮਹਿਤਾਬ ਸਿੰਘ ਗੀਹਣ ਦੇ ਘਰ ਅਤਨਾ (ਕਸ਼ਮੀਰ) ਵਿੱਚ ਹੋਇਆ। ਸ੍ਰ: ਮਹਿਤਾਬ ਸਿੰਘ ਨਜਾਬਤ ਪਲਟਣ ਵਿੱਚ ਇਕ ਸੋ ਆਦਮੀ ਤੇ ਕਮਾਣ ਕਰਦੇ ਸਨ। ਇਨ੍ਹਾਂ ਦੀ ਮਾਤਾ ਮਾਈ ਸਿਮਰੋ ਬੜੀ ਦਲੇਰ ਅਤੇ ਸ਼ੁਭ ਅਚਾਰਾਂ ਵਾਲੀ ਬੀਬੀ ਸੀ ਜੋ ਪੂਰੇ ਇਲਾਕੇ ਵਿੱਚ ਪ੍ਰਸਿੱਧ ਸੀ। ਸ੍ਰ: ਸੁਖਾ ਸਿੰਘ ਤਜਾਰਤ ਵਿੱਚ ਪ੍ਰਬੀਨ ਹੋ ਕੇ ਸ਼ਾਹੂਕਾਰ ਬਣ ਗਏ। ਪਹਿਲਾਂ ਗੁਰਮਰਯਾਦਾਂ ਦੇ ਵਿਰੋਧੀ ਸਨ, ਪਰ ਜਦੋਂ ਵਾਹਿਗੁਰੂ ਦੀ ਕ੍ਰਿਪਾ ਹੋਈ ਤਾਂ ਕਟੱੜ ਗੁਰਮਤਿ ਦੇ ਧਾਰਨੀ ਹੋ ਕੇ ਪੰਥਕ ਕੰਮਾਂ ਵਿੱਚ ਪੇਸ਼-ਪੇਸ਼ ਰਹੇ। ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ੇ ਸ੍ਰੀਨਗਰ ਦੇ ਕਈ ਵਰ੍ਹੇ ਪ੍ਰਧਾਨ ਰਹਿ ਕੇ ਸੇਵਾ ਕਰਦੇ ਰਹੇ। (ਦੇਖੋ: ਬੰਸਾਵਲੀ-33) (24)

## ਸੁਚਜੀ

ਗੁਰੂ ਨਾਨਕ ਸਾਹਿਬ ਵਲੋਂ ਉਚਾਰਨ ਸੂਹੀ ਰਾਗ ਵਿੱਚ ਉੱਤਮ ਇਸਤਰੀ ਸਿਖਯਾ ਦੀ ਬਾਣੀ 'ਸੁਚਜੀ' ਸਿਰਲੇਖ ਹੇਠ ਅੰਕ 763 ਉੱਤੇ ਅੰਕਿਤ ਹੈ। 'ਸੁਚਜੀ' ਦੇ ਸ਼ਬਦੀ ਅਰਥ ਹਨ: ਨੇਕ ਚਲਣ ਵਾਲੀ ਇਸਤਰੀ ਜਾਂ ਚਜ ਆਚਾਰ ਵਾਲੀ ਇਸਤਰੀ। ਇਹ ਪੰਜਾਬੀ ਦਾ ਲੋਕ-ਕਾਵਿ ਰੂਪ ਵੀ ਹੈ। ਇਸ ਛੋਟੇ ਆਕਾਰ ਦੀ ਰਚਨਾ ਵਿੱਚ ਵਾਹਿਗੁਰੂ ਤੇ ਭਰੋਸਾ ਰਖੱਣ ਵਾਲੇ ਹੁਕਮੀ ਬੰਦੇ ਨੂੰ ਇੱਕ ਸੁਲਖਣੀ ਨਾਰ ਦੇ ਰੂਪ ਵਿੱਚ ਉਲੀਕਿਆ ਗਿਆ ਹੈ। ਇਸ ਬਾਣੀ ਦੀਆਂ ਕਾਵਿ ਸਤਰਾਂ ਵਿੱਚ ਰੂਹਾਨੀ ਸੁਭਾਅ ਦਾ ਬਿੰਬ ਉੱਘੜ

ਕੇ ਸਾਹਮਣੇ ਆਇਆ ਹੈ। ਇਸ ਬਾਣੀ ਦੇ ਉਚਾਰਣ ਦਾ ਸੰਕੇਤ, ਕਈ ਵਿਦਵਾਨਾਂ ਨੇ ਸ਼ੇਖ ਬ੍ਰਹਮ ਨਾਲ ਹੋਏ ਵਿਚਾਰ-ਵਿਟਾਂਦਰੇ ਸਮੇਂ ਦਸਿਆ ਹੈ। (16, 31)

## ਸੁਜਾਨ ਸਿੰਘ

ਸ੍ਰ: ਸੁਜਾਨ ਸਿੰਘ ਰਾਵਲਪਿੰਡੀ ਦੇ ਰਹਿਣਵਾਲੇ ਸਨ ਪਰ ਸਾਰੀ ਉਮਰ ਕਸ਼ਮੀਰ ਵਿੱਚ ਗੁਜਾਰੀ। ਉਹ ਸ੍ਰੀਨਗਰ ਸ਼ਹਿਰ ਦੇ ਇੱਕ ਹੋਟਲ ਦੇ ਮਾਲਕ ਸਨ। ਸਿਆਸਤ ਵਿੱਚ ਵੀ ਸਰਗਰਮੀ ਨਾਲ ਹਿੱਸਾ ਲੈਂਦੇ ਸਨ। ਉਹ ਕਾਫ਼ੀ ਵਰ੍ਹੇ ਸ੍ਰੀਨਗਰ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੇ ਸਕੱਤਰ ਦੀ ਸੇਵਾ ਵੀ ਬਾ-ਖੂਬੀ ਨਿਭਾਉਂਦੇ ਸਨ। ਉਨ੍ਹਾਂ ਦੇ ਉੱਦਮ ਨਾਲ ਹੀ ਗੁਰਦੁਆਰਾ ਸਿੰਘ ਸਭਾ, ਅਮੀਰਾਕਦਲ ਵਿੱਚ ਲੰਗਰ ਦੀ ਪ੍ਰਥਾ ਸ਼ੁਰੂ ਕੀਤੀ ਗਈ ਸੀ।

## ਸੁਦਮਹਾਂ ਦੇਵ ਮੰਦਰ

ਇਹ ਸ਼ਿਵ ਮੰਦਰ ਪਤਨੀ ਟਾਪ ਤੋਂ 42 ਕਿਲੋਮੀਟਰ ਅਤੇ ਜੰਮੂ ਤੋਂ 110 ਕਿਲੋਮੀਟਰ ਦੂਰ ਹੈ। ਕਹਿੰਦੇ ਹਨ ਇਥੇ ਮੌਜੂਦ 'ਤ੍ਰਿਸ਼ੂਲ' ਨੂੰ ਸ਼ਿਵ ਦਾ ਆਖ ਕੇ ਪੂਜਾ ਕੀਤੀ ਜਾਂਦੀ ਹੈ। ਹਰ ਵਰ੍ਹੇ ਜੁਲਾਈ-ਅਗਸਤ ਵਿੱਚ ਤਿੰਨ ਦਿਨਾਂ ਮੇਲਾ ਲੱਗਦਾ ਹੈ। ਇਹ ਮੰਦਰ 2800 ਵਰ੍ਹੇ ਪ੍ਰਾਚੀਨ ਦਸਿਆ ਜਾਂਦਾ ਹੈ। ਕਾਲੇ ਸੰਗਮਰਮਰ ਦੇ ਮੰਦਰ ਅੰਦਰ 'ਸ਼ਿਵ-ਲਿੰਗਮ' ਵੀ ਸ਼ਿਵ ਦਾ ਦਸਿਆ ਜਾਂਦਾ ਹੈ। ਤਵਾਰੀਖ ਦੱਸਦੀ ਹੈ ਕਿ ਮਾਈ ਪਾਰਵਤੀ ਇਸ ਚਸ਼ਮੇਂ ਵਿਚੋਂ ਰੋਜ਼ ਇਸ਼ਨਾਨ ਕਰਕੇ ਸ਼ਿਵ ਦੀ ਪੂਜਾ ਕਰਦੀ ਸੀ। ਦੇਵਕ ਨਦੀ ਵਿੱਚ ਸ਼ਰਧਾਲੂ ਇਸ਼ਨਾਨ ਕਰਕੇ ਮੰਦਰ ਵਿੱਚ ਜਾਂਦੇ ਹਨ। ਇਥੋਂ ਹੀ 'ਬਾਲਤਲਾਈ' ਅੱਠ ਕਿਲੋਮੀਟਰ ਦੂਰ ਉੱਚੀ ਪਹਾੜੀ ਤੇ ਦਿੱਸਦੀ ਹੈ।

## ਸੁੰਦਰ ਸਿੰਘ, ਸੂਦਨ

ਸ੍ਰ: ਸੁੰਦਰ ਸਿੰਘ ਦਾ ਜਨਮ ਸ੍ਰ: ਬਾਲ ਸਿੰਘ ਸੂਦਨ ਦੇ ਘਰ 1874 ਈ ਨੂੰ ਖੜ੍ਹੀ ਧਰਮਸਾਲ (ਹਵੇਲੀ) ਵਿੱਚ ਹੋਇਆ। ਸ੍ਰ: ਸੁੰਦਰ ਸਿੰਘ ਬਚਪਨ ਤੋਂ ਹੀ ਬੜੇ ਹੁਸ਼ਿਆਰ ਤੇ ਪਰਉਪਕਾਰੀ ਸਿਫ਼ਤਾਂ ਦੇ ਮਾਲਕ ਸਨ। ਗੁਰਸਿੱਖ ਬੱਚਿਆਂ ਨੂੰ ਗੁਰਮੁਖੀ ਵਿਦਿਆ ਪੜ੍ਹਾਉਂਦੇ ਸਨ। ਆਪ ਚੰਗੇ ਦੀਦਾਰੀ ਗੁਰਸਿੱਖ ਸਨ। ਘਰ ਲਾਗੇ ਗੁਰਦੁਆਰਾ ਤਾਮੀਰ ਕਰਕੇ ਆਏ ਮੁਸਾਫ਼ਰਾਂ ਲਈ ਆਰਾਮ ਦਾਇਕ ਸਹੂਲਤਾਂ ਮੁਹੀਆਂ ਕੀਤੀਆਂ ਸਨ। ਆਪ ਦੇ ਬੇਟੇ ਸ੍ਰ: ਬੂਟਾ ਸਿੰਘ ਸਰਕਾਰੀ ਤੋਪਖਾਨੇ ਵਿੱਚ ਗ੍ਰੰਥੀ ਦੀ ਸੇਵਾ ਨਿਭਾਈ ਅਤੇ ਮਗਰੋਂ ਸ੍ਰੀ ਗੁਰੂ ਸਿੰਘ ਸਭਾ, ਪੁਣਛ ਵਿੱਚ 1926 ਈ ਤੋਂ ਬਾਅਦ ਗ੍ਰੰਥੀ ਰਹੇ। ਕਾਫ਼ੀ ਵਰ੍ਹੇ ਧਾਰਮਿਕ ਵਿਦਿਆ ਬਾਬਾ ਮਿਸ਼ਰਾ ਸਿੰਘ ਦੇ ਡੇਰੇ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ। ਆਪ ਪੱਕੇ ਗੁਰਮਰਯਾਦੀਏ ਅਤੇ ਕਈ ਧਾਰਮਿਕ ਸਭਾ, ਸੰਸਥਾਵਾਂ ਦੇ ਸਕੱਤਰ ਸਨ। (ਦੇਖੋ: ਬੰਸਾਵਲੀ - 34) (24)

## ਸੁੰਦਰ ਸਿੰਘ, ਸੂਦਨ (ਛਾਤ੍ਰਾ)

ਸ੍ਰ: ਸੁੰਦਰ ਸਿੰਘ ਦਾ ਜਨਮ ਮਹਿਤਾ ਕਿਸ਼ਨਾ ਦੇ ਘਰ ਪਿੰਡ ਛਾਤ੍ਰਾ, ਹਵੇਲੀ (ਪੁਣਛ) ਵਿੱਚ ਹੋਇਆ। ਇਨ੍ਹਾਂ ਦੇ ਦਾਦੇ ਦਾ ਨਾਂ ਮਹਿਤਾ ਫ਼ੌਜਾ ਰਾਮ ਸੀ, ਜੋ ਬੜਾ

ਸੂਰਬੀਰ ਬਹਾਦਰ ਸੀ। ਸ੍ਰ: ਸੁੰਦਰ ਸਿੰਘ 1861 ਈ ਵਿੱਚ 54 ਨੰਬਰ ਸਿੱਖ ਪਲਟਨ ਵਿੱਚ ਹਵਾਲਦਾਰ ਦੇ ਅਹੁਦੇ ਤੱਕ ਪੁੱਜੇ ਅਤੇ ਫਿਰ ਪਿਨਸ਼ਨ ਆ ਗਏ। ਸ੍ਰ: ਸੁੰਦਰ ਸਿੰਘ ਬੜੇ ਚੰਗੇ ਸ਼ਿਕਾਰੀ ਮੰਨੇ ਜਾਂਦੇ ਸਨ। ਆਪ ਨੇ 'ਸੂਪਨਾਗ' ਥਾਂ ਤੇ ਇੱਕ ਸਕੂਲ ਖੋਲਿਆ। ਗੁਰਮਤਿ ਦਾ ਪ੍ਰਚਾਰ ਕਰਕੇ ਬਹੁਤੇ ਰਿਸ਼ਤੇਦਾਰਾਂ ਨੂੰ ਸਿੱਖੀ ਕਟੁੰਬ ਵਿੱਚ ਸ਼ਾਮਲ ਕੀਤਾ ਅਤੇ ਕਈ ਪ੍ਰਚਲਿਤ ਕੁਰੀਤੀਆਂ ਨੂੰ ਦੂਰ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ। (ਦੇਖੋ: ਬੰਸਾਵਲੀ-35) (24)

## ਸੁੰਦਰ ਸਿੰਘ ਸੂਦਨ (ਬਾਗ)

ਸ੍ਰ: ਸੁੰਦਰ ਸਿੰਘ ਦਾ ਜਨਮ ਸ੍ਰ: ਮੰਗਲ ਸਿੰਘ ਦੇ ਘਰ ਸੇਰੀਂ-ਕਥੀਂ (ਬਾਗ, ਪੁਣਛ) ਵਿੱਚ ਹੋਇਆ। ਸ੍ਰ: ਮੰਗਲ ਸਿੰਘ ਦੀ ਨੇੜਤਾ ਰਾਜਾ ਮੋਤੀ ਸਿੰਘ ਪੁਣਛ ਨਾਲ ਖ਼ੂਬ ਸੀ, ਜਿਸ ਕਾਰਨ ਕਈ ਭਾਈਚਾਰਕ ਕੰਮ ਸਰਕਾਰ ਕੋਲੋਂ ਕਰਾਏ। ਸ੍ਰ: ਮੰਗਲ ਸਿੰਘ ਦੇ ਘਰ ਦੋ ਸਪੁੱਤਰ ਸ੍ਰ: ਮੋਹਰ ਸਿੰਘ ਅਤੇ ਸ੍ਰ: ਸੁੰਦਰ ਸਿੰਘ ਹੋਏ। ਸ੍ਰ: ਸੁੰਦਰ ਸਿੰਘ ਹੱਥੀ ਜ਼ਿਮੀਦਾਰੀ ਕਰਕੇ ਨੇਕ ਕਮਾਈ ਧਾਰਮਿਕ ਕੰਮਾਂ ਵਿੱਚ ਲਾਉਂਦੇ ਸਨ। ਸ੍ਰੀ ਗੁਰੂ ਸਿੰਘ ਸਭਾ, ਸਿੰਘਪੁਰਾ (ਬਾਗ) ਦੇ ਕਈ ਵਰ੍ਹੇ ਮੈਂਬਰ ਰਹਿ ਕੇ ਸੇਵਾ ਨਿਭਾਈ। ਇਨ੍ਹਾਂ ਦੇ ਪਿਤਾ ਨੂੰ ਰਾਜਾ ਮੋਤੀ ਸਿੰਘ ਦਾ ਹੱਥ-ਲਿਖੱਤ ਪਟਾ ਮਿਲਿਆ ਸੀ। (24)

## ਸੁੰਦਰ ਸਿੰਘ, ਰੀਹਣ

ਸ੍ਰ: ਸੁੰਦਰ ਸਿੰਘ ਰੀਹਣ ਦਾ ਜਨਮ ਭਾਈ ਬੀਰ ਸਿੰਘ ਨੰਬਰਦਾਰ ਦੇ ਘਰ ਐਬਟਾਬਾਦ ਵਿੱਚ ਹੋਇਆ। ਸ੍ਰ: ਬੀਰ ਸਿੰਘ ਕੁਝ ਸਮੇਂ ਲਈ ਪੀ.ਡਬਲਊ.ਡੀ ਮਹਿਕਮੇ ਵਿੱਚ ਨੌਕਰ ਰਹੇ ਅਤੇ ਬਾਅਦ ਵਿੱਚ ਟ੍ਰਾਂਸਪੋਰਟ ਬਣੇ। ਆਪ ਬੜੇ ਨੇਕ ਦਿਲ ਪਰਉਪਕਾਰੀ ਜੀਵ ਸਨ। ਸੋਪੁਰ (ਬਾਰਾਮੂਲਾ) ਦੇ ਮੋਰਚੇ ਵਿੱਚ ਇਸ ਨੇ ਸਿੰਘਾਂ ਦੀ ਬੜੀ ਸੇਵਾ ਕੀਤੀ ਅਤੇ ਰਾਤੋ-ਰਾਤ ਜੰਗਲਾਂ ਵਿੱਚੋਂ ਸਿੰਘਾਂ ਦੇ ਜਥੇ ਲੈ ਕੇ ਆਉਂਦੇ ਸਨ। (ਦੇਖੋ: ਬੰਸਾਵਲ-36) (24)

## ਸੁੰਦਰ ਸਿੰਘ, ਬਿਜਰਾਜ

ਸ੍ਰ: ਸੁੰਦਰ ਸਿੰਘ ਦਾ ਜਨਮ ਸ੍ਰ: ਗਰੀਬ ਸਿੰਘ ਦੇ ਘਰ ਪੱਧਰ, ਚਕਾਰ ਵਿੱਚ ਹੋਇਆ। ਇਨ੍ਹਾਂ ਦਾ ਬਜ਼ੁਰਗ ਖਸਨ ਚੰਦ ਚੁੱਗਤਿਆਂ ਦੇ ਰਾਜ ਸਮੇਂ ਪੁਣਛ ਦੇ ਕੁਝ ਪਿੰਡਾਂ ਦਾ ਹੁਕਮਰਾਨ ਸੀ, ਜਿਸ ਕਾਰਨ ਤਸੀਲ ਬਾਗ ਨੂੰ 'ਖੱਸਾਲ' ਵੀ ਆਖਿਆ ਜਾਂਦਾ ਹੈ। ਖਸਨ ਚੰਦ ਦੇ ਪੋਤਰੇ ਗੋਪੀ ਚੰਦ ਨੇ ਸੰਤ ਰੋਚਾ ਸਿੰਘ ਜੀ ਤੋਂ 'ਖੰਡੇ ਦੀ ਪਾਹੁਲ' ਲੈ ਕੇ ਗੋਪੀ ਸਿੰਘ ਪ੍ਰਸਿੱਧ ਹੋਏ। ਇਹ ਸੂਰਬੀਰ, ਯੋਧੇ ਅਤੇ ਨਾਮ ਸਿਮਰਨ ਵਾਲੇ ਪੁਰਸ਼ ਸਨ। ਭਾਈ ਗੁਲਾਬ ਸਿੰਘ ਇਲਾਕੇ ਵਿੱਚ ਗੁਰਮਰਯਾਦਾ ਦੇ ਮੋਢੀ ਸਨ ਅਤੇ ਲਾਲ ਸਿੰਘ ਦੁਬੜੀ ਨਾਲ ਮਿਲ ਕੇ ਖ਼ੂਬ ਗੁਰਮਤਿ ਪ੍ਰਚਾਰ ਕੀਤਾ। ਇਨ੍ਹਾਂ ਦੇ ਬੇਟੇ ਸੰਤ ਸਿੰਘ ਪਿਸ਼ਾਵਰ ਵਿੱਚ ਗ੍ਰੰਥੀ ਰਹੇ। ਗੁਰਮੁੱਖੀ ਅਤੇ ਸਿੱਖ ਇਤਿਹਾਸ ਦੀ ਚੰਗੀ ਜਾਣਕਾਰੀ ਰੱਖਦੇ ਸਨ। (ਦੇਖੋ: ਬੰਸਾਵਲੀ—37) (24)

## ਸੁਮੇਰ ਸਿੰਘ ਮਸਤਾਨਾ

ਸ੍ਰ: ਸੁਮੇਰ ਸਿੰਘ ਦਾ ਜਨਮ 20 ਮਾਰਚ 1939 ਈ ਨੂੰ ਸ੍ਰ: ਮਈਆ ਸਿੰਘ ਅਤੇ ਮਾਤਾ ਹਰਦੇਵ ਕੌਰ ਦੇ ਘਰ ਦੀਦਾਰਪੁਰਾ (ਕੁਪਵਾੜਾ) ਵਿੱਚ ਹੋਇਆ। ਵਿਦਿਆ ਬੀ.ਏ, ਗਿਆਨੀ ਕਰਕੇ ਡੈਂਟਿਟਰੀ ਵਿੱਚ ਕੋਰਸ ਕੀਤੀ। ਆਪ ਹਾਸਰਸ ਦੇ ਕਵੀ ਵਜੋਂ ਜਾਣੇ ਜਾਂਦੇ ਹਨ। ਪੰਜਾਬੀ ਵਿੱਚ ਅੱਧਾ ਦਰਜਨ ਪੁਸਤਕਾਂ ਛਾਪ ਚੁੱਕੇ ਹਨ: ਮਸਤ ਟੋਕਰਾਂ (1970), ਇਕਵੰਜਾ ਮਣਕੇ (1986), ਸਜਰੇ ਸੁਪਨੇ (1995), ਗੁੱਝੀ ਮੁਸਕਾਨ (1993), ਨਿਰੋਹੀ ਹੋਂਦ (1998), ਹਾਸਿਆਂ ਦੇ ਮੋੜ ਤੇ (2006) ਆਦਿ। ਪਹਿਲੇ ਕਾਵਿ-ਸੰਗ੍ਰਹਿ ਤੇ ਜੰਮੂ ਕਸ਼ਮੀਰ ਅਕੈਡਮੀ ਦਾ 1971 ਈ ਵਿੱਚ ਇਨਾਮ ਪ੍ਰਾਪਤ ਕੀਤਾ। ਰਿਆਸਤੀ ਸਭਾਵਾਂ ਵਲੋਂ ਵੀ ਵਕਤਨ-ਫੁਵਕਤਨ ਸਨਮਾਨੇ ਗਏ ਹਨ।

## ਸਰੂਪ ਸਿੰਘ, ਰਾਗੀ

ਸ੍ਰ: ਸਰੂਪ ਸਿਘ ਦਾ ਜਨਮ ਸ੍ਰ: ਸੁੰਦਰ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਇਨ੍ਹਾ ਦੇ ਦੂਜੇ ਭਰਾਤਾ ਸ੍ਰ: ਸਰਦੂਲ ਸਿੰਘ ਸਨ। ਇਸ ਪ੍ਰਵਾਰ ਵਿੱਚ ਰਾਗ ਵਿਦਿਆ ਕਾਫ਼ੀ ਸਮੇਂ ਤੋਂ ਪ੍ਰਚਲਤ ਸੀ। ਸ੍ਰ: ਸਰੂਪ ਸਿਘ ਬਚਪਨ ਤੋਂ ਹੀ ਪੰਜਾਬ ਚਲ ਗਏ ਜਿਥੋਂ ਰਾਗ ਵਿਦਿਆ ਪ੍ਰਾਪਤ ਕੀਤੀ। 1934-35 ਵਿੱਚ ਪੂਰੇ ਪੁਣਛ 'ਚ ਬੜੇ ਪ੍ਰਸਿੱਧ ਰਾਗੀ ਮੰਨੇ ਜਾਂਦੇ ਸਨ। ਪਹਿਲਾਂ ਪਿਸ਼ਾਵਰ ਦੇ ਗੁਰਦੁਆਰਾ ਭਾਈ ਬੀਬਾ ਸਿੰਘ ਵਿੱਚ ਨੌਕਰੀ ਕੀਤੀ, ਫ਼ਿਰ ਕੁਝ ਸਮੇਂ ਪੁਣਛ ਦੇ ਸੰਤਾਂ ਨਾਲ ਕੀਰਤਨ ਕਰਦੇ ਰਹੇ। ਇਨ੍ਹਾਂ ਦੇ ਕੀਰਤਨ ਦੀ ਲੋਕਾਂ ਵਿੱਚ ਇਨ੍ਹੀ ਖਿਚ ਸੀ, ਕਿ ਡੋਗਰਾ ਰਾਜਾ ਜਗਤਦੇਵ ਸਿੰਘ ਖਾਸ ਮੌਕਿਆਂ ਤੇ ਇਨ੍ਹਾਂ ਨੂੰ ਕੀਰਤਨ ਕਰਨ ਲਈ ਬਲਾਉਂਦੇ ਅਤੇ ਕਾਫ਼ੀ ਨਕਦੀ/ਇਨਾਮ ਦੇ ਕੇ ਸਨਮਾਨਿਤ ਕਰਦੇ ਸਨ। ਸੰਗਤਾਂ ਦੇ ਰੂ ਬ ਰੂ ਰਾਜ ਦਰਬਾਰ ਵਿੱਚ ਵੀ ਬੜਾ ਸਤਿਕਾਰ ਸੀ। ਆਪ ਦੇ ਘਰ ਇਕੋ ਬੇਟਾ ਸ੍ਰ: ਜਸਵੰਤ ਸਿੰਘ ਰਿਸ਼ੀ ਹੋਇਆ ਹੈ, ਜੋ ਰਿਆਸਤੀ ਖੇਡ ਵਿਭਾਗ ਵਿੱਚ ਡਾਇਰੈਕਟਰ ਦੇ ਅਹੁਦੇ ਤੋਂ ਸੇਵਾ ਮੁਕਤ ਹੋ ਕੇ, ਅਮਰੀਕਾ ਵਿੱਚ ਅਜਕਲ੍ਹ ਨਿਵਾਸ ਰੱਖਦੇ ਹਨ। (24, 15)

## ਸੁਰਜਨ ਸਿੰਘ, ਜ਼ਰਗਰ

ਸ੍ਰ: ਸੁਰਜਨ ਸਿੰਘ ਦਾ ਜਨਮ ਸ੍ਰ: ਤਾਰਾ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਇਹ ਅਸਲੋਂ ਬਗੜੀਲ ਰਾਜਪੂਤ ਸਨ ਅਤੇ ਜੇਵਰਾਤ ਦਾ ਕੰਮ ਕਰਨ ਕਰਕੇ 'ਜ਼ਰਗਰ' ਪ੍ਰਸਿੱਧ ਹੋਏ। ਸ੍ਰ: ਸੁਰਜਨ ਸਿੰਘ ਰਾਧਲੇ ਦੇ ਕਾਰਦਾਰ ਸਨ। ਬਹੁਤੇ ਪਿੰਡਾਂ ਦਾ ਇੰਤਜ਼ਾਮ ਇਹੋ ਕਰਦੇ ਸਨ। ਇਹ ਸਰਕਾਰੀ ਮਾਲੀਆ ਵਸੂਲ ਕਰਕੇ ਲਾਹੌਰ ਦਰਬਾਰ ਜਮਾਂ ਕਰਾਉਣ ਜਾਂਦੇ ਸਨ। ਇਨ੍ਹਾਂ ਕੋਲ ਰਾਣੀ ਜ਼ਿੰਦ ਕੌਰ ਦਾ ਇੱਕ ਰਸ਼ਾਦ ਲਿਖਿਆ ਹੋਇਆ ਮੌਜੂਦ ਸੀ, ਜਿਸ ਵਿੱਚ ਲਿਖਿਆ ਹੋਇਆ ਸੀ ਕਿ ਸ੍ਰ:ਸੁਰਜਨ ਸਿੰਘ ਕੋਲੋਂ ਲਾਹੌਰ ਤੋਂ ਪੁਣਛ ਤੱਕ ਜ਼ਗਾਤ ਨਾ ਲਈ ਜਾਵੇ। ਇਸ ਰਸ਼ਾਦ ਤੇ ਮਹਾਰਾਜਾ ਦਲੀਪ ਸਿੰਘ ਦੇ ਨਾਮ ਦੀ ਗੁਰਮੁੱਖੀ ਮੋਹਰ ਲੱਗੀ ਹੋਈ ਸੀ। ਇਸੇ ਤਰ੍ਹਾਂ ਸ੍ਰ: ਫੂਲਾ ਸਿੰਘ ਕੋਲ ਮੋਤੀ ਸਿੰਘ, ਜਵਾਹਿਰ ਸਿੰਘ ਦੇ ਕਈ ਰਸ਼ਾਦ ਮੌਜੂਦ ਸਨ। ਸ੍ਰ: ਸੁਰਜਨ ਸਿੰਘ 1882 ਈ ਵਿੱਚ ਗੁਰਪੁਰੀ ਸਿਧਾਰ ਗਏ ਸਨ। ਸ੍ਰ: ਸੁਰਜਨ ਸਿੰਘ ਦੇ ਛੋਟੇ ਬੇਟੇ ਸ੍ਰ: ਫੂਲਾ ਸਿੰਘ ਨੇ ਠੇਕੇਦਾਰੀ ਕਰਕੇ ਕਾਫ਼ੀ

ਜਾਇਦਾਦ ਬਣਾਈ। ਪੰਥਕ ਅਤੇ ਕੌਮੀ ਕੰਮਾਂ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਰਹੇ। (ਦੇਖੋ ਬੰਸਾਵਲੀ-38) (24)

## ਸੁਰਜੀਤ ਸਿੰਘ ਰਾਠੀ

ਸ: ਸੁਰਜੀਤ ਸਿੰਘ ਰਾਠੀ ਦਾ ਜਨਮ ਸ: ਹੀਰਾ ਸਿੰਘ ਦੇ ਘਰ 13 ਸਤੰਬਰ 1920 ਨੂੰ ਪਿੰਡ ਬਗਲਾ-ਸਿੱਖਾਂ, ਮੁਜ਼ਫ਼ਰਾਬਾਦ ਵਿੱਚ ਹੋਇਆ। ਬੀ.ਏ ਤੱਕ ਵਿਦਿਆ ਹਾਸਲ ਕਰਕੇ 1941 ਵਿੱਚ ਤਾਰ ਵਿਭਾਗ ਵਿੱਚ ਮੁਲਾਜ਼ਮਤ ਕੀਤੀ। ਪੀ ਐਂਡ ਟੀ ਯੂਨਿਨ ਦੇ ਛੇ ਸਾਲ ਚੇਅਰਮੈਨ ਰਹੇ। ਸ਼ਰਨਾਰਥੀ ਨੇਤਾ ਹੋਣ ਕਾਰਨ ਤਿਹਾੜ ਜੇਲ੍ਹ ਵਿੱਚ ਵੀ ਬੰਦ ਰਹੇ। ਸੇਵਾ ਮੁਕਤੀ ਤੋਂ ਬਾਅਦ ਪੰਥਕ, ਸਮਾਜਿਕ, ਖੇਡਾਂ ਅਤੇ ਸਾਹਿਤਕ ਮੁਹਾਜ਼ਾਂ ਤੋਂ ਬੜੇ ਸਰਗਰਮ ਰਹੇ। ਪੰਜਾਬੀ ਅਤੇ ਉਰਦੂ ਦਾ ਪਰਚਾ 'ਸ਼ੀਲਤਾ' ਕਾਫ਼ੀ ਵਰ੍ਹੇ ਕਢੱਦੇ ਰਹੇ। 1990-91 ਵਿੱਚ ਪੰਜਾਬੀ ਪੁੱਸਤਕ "ਜੰਮੂ ਕਸ਼ਮੀਰ ਦੇ ਸੰਘਰਸ਼ੀ ਸੰਤ ਡੰਨਾ" ਪ੍ਰਕਾਸ਼ਿਤ ਕੀਤੀ। (12)

## ਸੁਰਜੀਤ ਕੌਰ ਸਖੀ

ਸੁਰਜੀਤ ਕੌਰ ਦਾ ਜਨਮ ਸ੍ਰ: ਬਲਦੇਵ ਸਿੰਘ ਅਤੇ ਸ਼ਾਤੀ ਦੇਵੀ ਦੇ ਘਰ 29 ਸਤੰਬਰ 1948 ਨੂੰ ਨਾਗਲ ਪੱਟੀ, ਮਛਰੌਲੀ, ਜਗਾਧਰੀ (ਯਮਨਾ ਨਗਰ, ਹਰਿਆਣਾ) ਵਿੱਚ ਹੋਇਆ। ਘਰੇਲੂ ਔਰਤ ਹੋਣ ਦੇ ਨਾਲ ਨਾਲ ਚੰਗੀ ਕਵਿਤਰੀ ਵੀ ਹੈ। ਪੰਜਾਬੀ ਵਿੱਚ ਪੁਸਤਕਾਂ 'ਕਿਰਨਾਂ' (1979), ਅੰਗੂਠੇ ਦਾ ਨਿਸ਼ਾਨ (1985), ਜਵਾਬੀ ਖ਼ਤ (1989) ਆਦਿ ਪ੍ਰਕਾਸ਼ਿਤ ਹੋ ਚੁੱਕੀਆਂ ਹਨ। 1981-82 ਵਿੱਚ ਜੰਮੂ ਕਸ਼ਮੀਰ ਅਕੈਡਮੀ ਵਲੋਂ 'ਕਿਰਨਾਂ' ਉੱਤੇ ਇਨਾਮ ਮਿਲਿਆ ਹੈ, ਕਈ ਵਰ੍ਹੇ ਸਿੰਬਲ ਕੈਂਪ, ਜੰਮੂ ਦੀ 'ਕਾਵਿ-ਕਿਆਰੀ' ਸੰਸਥਾ ਦੀ ਪ੍ਰਧਾਨ ਵੀ ਰਹੀ ਹੈ।

## ਸੁਰਜੀਤ ਮਹਿੰਦਰ ਸਿੰਘ

ਸੁਰਜੀਤ ਮਹਿੰਦਰ ਸਿੰਘ ਦਾ ਜਨਮ ਸ੍ਰ: ਜਗਤ ਸਿੰਘ ਅਤੇ ਮਾਤਾ ਇੰਦਰ ਕੌਰ ਦੇ ਘਰ ਪਿਸ਼ਾਵਰ, ਸੂਬਾ ਸਰਹੱਦ (ਪਾਕਿਸਤਾਨ) ਵਿੱਚ 8 ਅਕਤੂਬਰ 1921 ਈ ਨੂੰ ਹੋਇਆ। ਜੰਮੂ ਵਿਖੇ ਵਾਈਸ ਪ੍ਰਿੰਸੀਪਲ ਸਰਕਾਰੀ ਕਾਲਜ ਫ਼ਾਰ ਵਿਮੈਨ ਤੋਂ ਸੇਵਾ ਮੁਕਤ ਹੋਏ ਹਨ। ਪੰਜਾਬੀ ਵਿੱਚ ਇਕੋ ਪੁਸਤਕ 'ਜੰਮੂ ਕਸ਼ਮੀਰ ਵਿੱਚ ਪੰਜਾਬੀ ਬੋਲੀ ਦਾ ਵਿਕਾਸ ਤੇ ਹੋਰ ਲੇਖ' (1969) ਵਿੱਚ ਪ੍ਰਕਾਸ਼ਿਤ ਹੋਈ ਹੈ।

## ਸੁਰਿੰਦਰ ਕੌਰ ਨੀਰ

ਸੁਰਿੰਦਰ ਦਾ ਜਨਮ 22 ਅਕਤੂਬਰ 1965 ਨੂੰ ਸ੍ਰ: ਹਕੂਮਤ ਸਿੰਘ ਅਤੇ ਮਾਤਾ ਕੁਲਵੰਤ ਕੌਰ ਦੇ ਘਰ ਕੰਗਾਲੂੜਾ (ਤਰਾਲ) ਕਸ਼ਮੀਰ ਵਿੱਚ ਹੋਇਆ। ਇਹ ਬਲਜੀਤ ਸਿੰਘ ਰੈਨਾਂ ਦੀ ਧਰਮਪਤਨੀ ਹੈ। ਸੁਰਿੰਦਰ ਨੇ ਵਿਦਿਆ ਐਮ.ਏ (ਪੁਲੀ.ਸਾਇੰਸ) ਹਾਸ਼ਲ ਕਰਕੇ ਵਿਦਿਆ ਵਿਭਾਗ ਵਿੱਚ ਕੰਮ ਕਰਦੀ ਹੈ। ਇਨ੍ਹਾਂ ਦੀਆਂ ਪੁਸਤਕਾਂ 'ਦਸਤਕ ਦੀ ਉਡੀਕ' (2002), 'ਖੁਲ ਜਾ ਸਿਮ ਸਿਮ (2009), ਸ਼ਿਕਾਰਗਾਹ (2010), ਛੱਪ ਚੁੱਕੀਆਂ ਹਨ।

### ਸੁਰਿੰਦਰ ਸਿੰਘ ਸੀਰਤ, ਪ੍ਰੋ

ਪ੍ਰੋ: ਸੀਰਤ ਦਾ ਜਨਮ ਸ: ਗੁਰਬਖਸ਼ ਸਿੰਘ ਅਤੇ ਮਾਤਾ ਸ਼ਾਤੀ ਕੌਰ ਦੇ ਘਰ ਪਿੰਡ ਸੈਦਪੁਰਾ, ਪੁਲਵਾਮਾ (ਕਸ਼ਮੀਰ) ਵਿੱਚ 19 ਸਤੰਬਰ 1947 ਨੂੰ ਹੋਇਆ। ਐਮ.ਐਸ.ਸੀ ਕਰ ਕੇ ਉਹ ਕਾਫ਼ੀ ਸਮਾਂ ਜੀ.ਜੀ.ਐਮ ਸਾਇੰਸ ਕਾਲਜ, ਜੰਮੂ ਵਿਖੇ ਫਿਜ਼ਿਕਸ ਵਿਭਾਗ ਵਿੱਚ ਪ੍ਰੋਫ਼ੈਸਰ ਰਹੇ ਅਤੇ ਫ਼ਿਰ ਅਮਰੀਕਾ ਜਾ ਕੇ ਨਿਵਾਸ ਰੱਖ ਲਿਆ। ਪੰਜਾਬੀ ਵਿੱਚ ਉਨ੍ਹਾਂ ਦੀਆਂ ਪ੍ਰਕਾਸ਼ਿਤ ਪੁਸਤਕਾਂ ਵਿੱਚੋਂ ਛੱਲਾਂ (1980), ਖ਼ਲਾਅ 'ਚ ਟੰਗੇ ਹਰਫ਼ (1985), ਕਿਰਚਾਂ (1990), ਕਿੱਕਰ ਕੰਡੇ (1992), ਭਰਮ ਭੁਲੱਈਆਂ (1986) ਆਦਿ ਹਨ। ਜੰਮੂ ਕਸ਼ਮੀਰ ਅਕੈਡਮੀ ਵਲੋਂ 'ਛੱਲਾਂ' ਤੇ 1983-84 ਅਤੇ 'ਭਰਮ ਭੁਲਈਆਂ' ਤੇ 1986 ਵਿੱਚ ਇਨਾਮ ਪ੍ਰਾਪਤ ਕੀਤੇ। ਪੰਜਾਬੀ ਲੇਖਕ ਸਭਾ (ਰਜਿ) ਜੰਮੂ ਦੇ ਕਈ ਵਰ੍ਹੇ ਪ੍ਰਧਾਨ ਰਹੇ। ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਨੇ ਵੀ 1982 ਵਿੱਚ ਸਨਮਾਨਿਤ ਕੀਤਾ। 'ਨੀਲਸਰ' ਤਿਮਾਹੀ (1984-88) ਦੇ ਸੰਪਾਦਕ ਦੀ ਸੇਵਾ ਵੀ ਨਿਭਾਈ।

### ਸੁਰਿੰਦਰ ਸਿੰਘ ਸੂਦਨ, ਡਾ.

ਪ੍ਰਸਿੱਧ ਅੱਖਾਂ ਦੇ ਡਾਕਟਰ ਸ੍ਰ: ਸੁਰਿੰਦਰ ਸਿੰਘ ਦਾ ਜਨਮ 2 ਫਰਵਰੀ 1941 ਨੂੰ ਬਾਗ, ਪੁਣਛ ਵਿੱਚ ਹੋਇਆ। ਸ੍ਰੀਨਗਰ ਮੈਡੀਕਲ ਕਾਲਜ ਤੋਂ 1964 ਵਿੱਚ ਐਮ.ਬੀ.ਬੀ.ਐਸ ਕਰਕੇ 1968 ਵਿੱਚ ਐਮ.ਐਸ. ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਤੋਂ ਹਾਸਲ ਕੀਤੀ। ਰਿਆਸਤ ਦੇ ਕਈ ਹਸਪਤਾਲਾਂ ਵਿੱਚ ਸੇਵਾ ਕਰਦੇ ਰਹੇ। 1974 ਵਿੱਚ ਸਰਕਾਰੀ ਮੈਡੀਕਲ ਕਾਲਜ, ਜੰਮੂ ਵਿੱਚ ਸੇਵਾ ਸ਼ੁਰੂ ਕੀਤੀ ਅਤੇ 1999 ਵਿੱਚ ਅੱਖਾਂ ਦੇ ਵਿਸ਼ੇਸਗਾ ਤੋਂ ਸੇਵਾ ਮੁਕਤ ਹੋਏ। ਇਸ ਸਮੇਂ ਉਹ ਪੰਜ ਸਾਲ ਲਈ ਅੱਲ-ਫ਼ਤਹਿ ਯੂਨੀਵਰਸਿਟੀ ਲੀਬੀਆ ਵਿੱਚ ਰਹੇ। ਉਨ੍ਹਾਂ ਨੇ 150 ਅੱਖਾਂ ਦੇ ਕੈਂਪ ਪੇਂਡੋ ਖੇਤਰਾਂ ਵਿੱਚ ਲਗਾਏ। ਉਹ ਪ੍ਰਸਿੱਧ ਮੈਡੀਕਲ ਸੰਸਥਾਵਾਂ ਦੇ ਮੈਂਬਰ ਅਤੇ ਕਈ ਕੌਮੀ ਸੰਸਥਾਵਾਂ ਨਾਲ ਵੀ ਜੁੜ ਰਹੇ।

ਇਨ੍ਹਾਂ ਦਾ ਵਿਆਹ ਡਾ. ਪਰਵੀਨ ਕੌਰ ਸਾਬਕਾ। ਪ੍ਰਿਸੀਪਲ ਗੌ. ਮੈਡੀਕਲ ਕਾਲਜ, ਸ੍ਰੀਨਗਰ ਨਾਲ ਹੋਇਆ। ਡਾ. ਪਰਵੀਨ ਦਾ ਜਨਮ 20 ਜੂਨ 1945 ਵਿੱਚ ਚੌਂਕੀ (ਬਾਗ) ਵਿੱਚ ਹੋਇਆ। 1968 ਵਿੱਚ ਐਮ.ਬੀ.ਬੀ.ਐਸ ਅਤੇ 1974 ਵਿੱਚ ਐਮ.ਡੀ ਤੱਕ ਵਿਦਿਆ ਪ੍ਰਾਪਤ ਕੀਤੀ। ਉਹ ਤਕਰੀਬਨ 29 ਸਾਲ ਮੈਡੀਕਲ ਕਾਲਜ, ਜੰਮੂ ਵਿੱਚ ਪੜ੍ਹਾਉਂਦੇ (1973-2002) ਰਹੇ। 1990 ਵਿੱਚ ਇਸੇ ਕਾਲਜ ਵਿੱਚ ਪ੍ਰੋਫ਼ੈਸਰ ਰਹੇ। 1979-1983 ਤੱਕ ਪੰਜ ਸਾਲ ਕੇਂਦਰੀ ਸਰਕਾਰ ਵਲੋਂ ਡਪੂਟੇਸ਼ਨ ਤੇ ਲੀਬੀਆ ਗਏ। ਅਪ੍ਰੈਲ 2005 ਵਿੱਚ ਸੇਵਾ ਮੁਕਤ ਹੋਏ। ਉਨ੍ਹਾਂ ਦੇ ਪਤੀ ਡਾ. ਸੁਰਿੰਦਰ ਸਿੰਘ ਸੂਦਨ ਅਚਾਰਿਆ ਸ੍ਰੀ ਚੰਦਰ ਕਾਲਜ ਆਫ਼ ਮੈਡੀਕਲ ਸਾਂਇ ਅਤੇ ਹਸਪਤਾਲ, ਸਿੱਧਰਾ ਡਾਇਰੈਕਟਰ ਪ੍ਰਿਸੀਪਲ ਵੀ ਕਾਫ਼ੀ ਵਰ੍ਹੇ ਰਹੇ। (55)

### ਸੁਥਰਾ ਸ਼ਾਹ, ਭਾਈ

ਇਹ ਹਸਮੁੱਖ, ਆਜ਼ਾਦ ਖਿਆਲੀਆਂ ਅਤੇ ਕਾਮਯਾਬ ਵਿਅੰਕਾਰ ਅਤੇ

ਵਾਰਤਕਕਾਰ ਸੀ। ਪੰਜਾਬੀ ਅਤੇ ਸਾਧ ਭਾਖਾ ਦਾ ਉੱਚ ਕੋਟੀ ਦਾ ਕਵੀ ਸੀ। ਇਸ ਦਾ ਜਨਮ ਬਾਰਾਮੂਲਾ (ਕਸ਼ਮੀਰ) ਦੇ ਪਿੰਡ ਬਾਰਮਪੁਰਾ ਵਿੱਚ 1615 ਈ ਪਿਤਾ ਨੰਦਾ ਖੱਤ੍ਰੀ ਦੇ ਘਰ ਹੋਇਆ। ਇਹ ਬਚਪਨ ਤੋਂ ਹੀ ਬੜਾ ਮਖੌਲੀਆ, ਬੇਪ੍ਰਵਾਹ ਤੇ ਟਿੱਚਰ ਬਾਜ਼ ਸੀ। ਗੁਰੂ ਹਰਿਗੋਬਿੰਦ ਸਾਹਿਬ ਜਦੋਂ ਬਾਰਾਮੂਲੇ ਦੇ ਲਾਗੇ ਸਿੰਘਪੁਰਾਂ ਕਲਾਂ ਦੇ ਜੰਗਲ ਵਿੱਚ ਸ਼ਿਕਾਰ ਖੇਡਣ ਗਏ ਤਾਂ ਉਨ੍ਹਾਂ ਦੀ ਨਜ਼ਰ ਇਸ ਬਾਲਕ ਉੱਪਰ ਪਈ। ਇਸ ਨੇ ਸਲੋਕ, ਸ਼ਬਦ, ਝੂਲਣੇ, ਵਾਰਾਂ ਅਤੇ ਵਾਰਤਕ ਵੀ ਲਿਖੀ ਹੈ। ਇਸ ਦਾ ਬਹੁਤ ਸਾਰਾ ਕਲਾਮ ਡਾ. ਮੋਹਨ ਸਿੰਘ ਦੀਵਾਨਾ ਅਤੇ 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ' ਵਿੱਚ ਦਿੱਤਾ ਹੈ। ਇਸ ਦੀਆਂ ਰਚਨਾਵਾਂ ਵਿੱਚ 'ਵਾਰ ਮਾਰੂ ਸੁਥਰੇ ਸ਼ਾਹ ਕੀ' ਪ੍ਰਸਿੱਧ ਹੈ। ਸੁਥਰਾ ਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿਰਾਇ ਸਾਹਿਬ ਦਾ ਸਿੱਖ ਸੀ। ਗੁਰੂ ਹਰਿਰਾਇ ਸਾਹਿਬ ਵੱਲੋਂ ਸੁਥਰੇ ਸ਼ਾਹੀ ਬਖਸ਼ੀਸ਼ ਕੀਤੀ ਜਿਸ ਨੇ ਸਿੱਖੀ ਦਾ ਖ਼ੂਬ ਪ੍ਰਚਾਰ ਕੀਤਾ।

## ਸੂਹੀ

ਇਸ ਰਾਗ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਪੰਦਰਵਾਂ ਸਥਾਨ ਹੈ। ਇਹ ਅਪ੍ਰਚਲਿਤ ਰਾਗ ਦਿਨ ਚੜ੍ਹਨ ਤੇ ਦੁਪਹਿਰ ਤੋਂ ਪਹਿਲਾਂ ਗਾਇਆ ਜਾਂਦਾ ਹੈ। ਇਹ ਇੱਕ ਰਾਗਣੀ ਹੈ, ਜਿਸ ਨੂੰ 'ਸੂਹਾ' ਵੀ ਆਖਦੇ ਹਨ। ਇਸ ਰਾਗ ਵਿੱਚ 92 ਚਉਪਦੇ ਅਤੇ 16 ਅਸ਼ਟਪਦੀਆਂ ਹਨ। 'ਸੂਹੀ ਕੀ ਵਾਰ' ਗੁਰੂ ਅਮਰਦਾਸ ਜੀ ਨੇ ਉਚਾਰਨ ਕੀਤੀ ਹੈ ਜਿਸ ਵਿੱਚ 20 ਪਉੜੀਆਂ ਅਤੇ ਸਲੋਕਾਂ ਦੀ ਗਿਣਤੀ 47 ਹੈ। ਇਹ ਵਾਰ ਗੁਰੂ ਗ੍ਰੰਥ ਸਾਹਿਬ ਦੇ ਅੰਕ 785-792 ਤੱਕ ਅੰਕਿਤ ਹੈ। 'ਵਾਰ' ਦੀ ਭਾਸ਼ਾ ਸੁਖੇਨ ਅਤੇ ਵਿਸ਼ੇ ਦੁਆਲੇ ਕੇਂਦਰਿਤ ਹੋਈ ਹੈ। (16)

## ਸੂਫ਼ੀ

'ਸੂਫ਼ੀ' ਇਸਲਾਮ ਦੇ ਅਧਿਆਤਮਵਾਦੀਆਂ ਨੂੰ ਆਖਦੇ ਹਨ। ਇਹ ਸ਼ਬਦ ਕਹਿੜੇ ਧਾਤੂ ਤੋਂ ਆਇਆ ਹੈ, ਵਿਦਵਾਨਾਂ ਦੇ ਭਿੰਨ ਭਿੰਨ ਵਿਚਾਰ ਦ੍ਰਿਸ਼ੀਗੋਚਰ ਹੁੰਦੇ ਹਨ। ਸੂਫ਼ੀਆਂ ਦੇ ਪ੍ਰਮੁੱਖ ਸਿਲਸਿਲੇ ਕਾਇਮ ਹੋਏ ਜੋ ਇਸ ਤਰ੍ਹਾਂ ਹਨ। ਸੁਹਰਾਵਰਦੀ, ਕਾਦਰੀ, ਚਿਸ਼ਤੀ ਨਕਸ਼ਬੰਦੀ, ਮੌਲਵੀਆ, ਸ਼ਾਹਜ਼ਿਲਾ, ਮਲਾਮਤੀ। ਪੰਜਾਬ ਦੇ ਪਹਿਲੇ ਸੂਫ਼ੀ ਕਵੀ ਸ਼ੇਖ ਫ਼ਰੀਦ ਹਨ। ਬੁਲ੍ਹੇਸ਼ਾਹ, ਸ਼ਾਹ ਹੁਸੈਨ, ਸੁਲਤਾਨ ਬਾਹੂ, ਸ਼ਾਹ ਸ਼ਰਫ਼, ਗੁਲਾਮ ਫ਼ਰੀਦ, ਹਾਸ਼ਮ ਅਲੀ ਹੈਦਰ ਆਦਿ ਮਸ਼ਹੂਰ ਸੂਫ਼ੀ ਕਵੀ ਹਨ।

## ਸੂਰਜ ਸਿੰਘ ਸੂਰਜ

ਸ੍ਰ: ਸੂਰਜ ਸਿੰਘ ਦਾ ਜਨਮ ਪਿੰਡ ਬਾਂਡੇਬਾਗ (ਜ਼ਿਲ੍ਹਾ: ਬਡਗਾਮ, ਕਸ਼ਮੀਰ) ਵਿੱਚ ਸ੍ਰ: ਸੁਰਿੰਦਰ ਸਿੰਘ ਦੇ ਘਰ ਜਨਵਰੀ 1950 ਈ ਨੂੰ ਹੋਇਆ। ਇਹ ਸ੍ਰ: ਜਗਨਾਥ ਸਿੰਘ ਦਿਲਗੀਰ ਕਵੀ ਦੇ ਛੋਟੇ ਭਰਾਤਾ ਹਨ। ਸ੍ਰ: ਸੂਰਜ ਸਿੰਘ ਬੀ.ਏ ਕਰਕੇ ਗੈਰ-ਸਰਕਾਰੀ ਫ਼ਰਮ ਵਿੱਚ ਨੌਕਰੀ ਕਰ ਰਹੇ ਹਨ। ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਹੋ ਸਕੇ ਪਰ ਕਵਿਤਾਵਾਂ ਪੰਜਾਬੀ ਵਿੱਚ ਲਗਾਤਾਰ ਲਿੱਖ ਰਹੇ ਹਨ।

## ਸੂਰਾ

ਕੁਰਾਨ ਸ਼ਰੀਫ਼ ਦੇ ਖੰਡਾਂ ਨੂੰ ਸੂਰਤ, ਸਰੂਹ ਜਾਂ ਸੂਰਾ ਆਖਦੇ ਹਨ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। ਕੁਰਾਨ ਸ਼ਰੀਫ਼ ਦੀਆਂ ਕੁੱਲ 114 ਸੂਰਾਵਾਂ ਹਨ। ਇਸ ਵਿੱਚੋਂ ਹਜ਼ਰਤ ਮੁਹੰਮਦ ਸਾਹਿਬ ਉੱਤੇ 93 ਸੂਰਾਵਾਂ ਮੱਕੇ ਨਗਰ ਵਿੱਚ ਨਾਜ਼ਲ ਹੋਈਆਂ ਜਿਨ੍ਹਾਂ ਨੂੰ 'ਮੱਕੀ ਸੂਰਤਾਂ' ਆਖਦੇ ਹਨ ਅਤੇ 21 ਸੂਰਾਵਾਂ ਮਦੀਨੇ ਨਗਰ ਵਿੱਚ ਨਾਜ਼ਲ ਹੋਈਆਂ ਜੋ 'ਮਦਨੀ ਸੂਰਤਾਂ' ਕਰਕੇ ਪ੍ਰਸਿੱਧ ਹਨ।

## ਸੂਦਨ ਖਾਨਦਾਨ

ਸੂਦਨ ਖਾਨਦਾਨ ਦੇ ਬਜ਼ੁਰਗ ਮਥਰਾ ਬਿੰਦ੍ਰਾਬਨ ਨਿਵਾਸ ਰੱਖਦੇ ਸਨ। 'ਮੋਛਪੁਰੀ' ਵਿੱਚ ਇੱਕ ਵੱਡਾ ਯੱਗ ਰਚਿਆ ਗਿਆ ਤਾਂ ਦੂਰ ਦੂਰ ਤੋਂ ਉਤਮ ਬ੍ਰਾਹਮਣ ਵਿਦਵਾਨ ਨੂੰ ਸੰਦੇਸ਼ ਭੇਜੇ ਗਏ। ਇਸੇ ਯੱਗ ਵਿੱਚ ਆਏ ਇੱਕ ਬ੍ਰਾਹਮਣ ਨੂੰ ਗੜ੍ਹ-ਮਖਿਆਲ ਦੀ ਧਰਤੀ ਪਸੰਦ ਆਈ ਅਤੇ ਪੂਰੇ ਇਲਾਕੇ ਤੇ ਕਬਜ਼ਾ ਕਰ ਲਿਆ। 'ਸੂਦਨ' ਨਾਂ ਦੇ ਰਾਜੇ ਨੇ ਇਥੇ ਕਾਫ਼ੀ ਚਿਰ ਰਾਜ ਕੀਤਾ। ਆਖ਼ਰ ਮੁੱਲਕ ਵਿੱਚ ਭਾਜੜਾਂ ਦਾ ਸਮਾਂ ਆਇਆ ਅਤੇ ਸੂਦਨ ਰਾਜੇ ਦੀ ਵੰਸ਼ ਰਾਜਭਾਗ ਗਵਾ ਕੇ ਜਿਹਲਮ ਦਰਿਆ ਦੇ ਕੰਢੇ ਕੰਢੇ ਪਹਾੜਾਂ ਵੱਲ ਚਲ੍ਹੀ ਗਈ। ਜਿਹਲਮ ਦੇ ਆਰ ਪਾਰ ਨਿਵਾਸ ਰੱਖ ਕੇ ਖੇਤੀ-ਬਾੜੀ ਕਰਨ ਲੱਗ ਪਏ ਅਤੇ ਹੌਲੀ ਹੌਲੀ ਪੁੰਣਛ ਦੇ ਇਲਾਕੇ ਤੱਕ ਪਹੁੰਚੇ। ਬਾਵਾ 'ਸਾਹਿਬ ਰਾਮ' (ਬ੍ਰਹਮਪੁਰਾ) ਦੇ ਛੇ ਸਪੁੱਤਰ ਬਾਵਾ ਸ਼ੇਸ਼, ਭੇਖ, ਸਾਧ, ਖੇਮ ਆਦਿ ਹੋਏ। ਬਾਵਾ ਖੇਮ ਦੇ ਸਪੁੱਤਰ ਬਾਵਾ ਗੁਰਦਿਤਾ ਜੀ ਹੋਏ। ਹਾਲਾਤ ਖ਼ੁਸ਼ਗਵਾਰ ਹੋਏ ਤਾਂ ਇਹ ਜਿਹਲਮ ਲੰਘ ਕੇ ਕੋਹਮਰੀ ਦੇ ਇਲਾਕੇ ਤੱਕ ਪਹੁੰਚੇ। ਕਈ ਪੁੱਤਰ ਹਜ਼ਾਰਾ ਵਿੱਚ ਪੁੱਜੇ। ਭਾਈ ਬਿਧੀਆ ਵੀ ਇਸੇ ਖਾਨਦਾਨ ਵਿਚੋਂ ਹੋਇਆ, ਜਿਸ ਦੇ ਪੁੱਤਰ ਕੇਸਰ ਸਿੰਘ ਨੇ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸੱਜ ਗਿਆ। (24)

## ਸੂਰਤ ਸਿੰਘ, ਸੰਤ

ਸੰਤ ਸੂਰਤ ਸਿੰਘ ਰੈਂਸ ਗੋਤ ਨਾਲ ਸਬੰਧਤ ਰੱਖਦੇ ਸਨ ਅਤੇ ਕੋਟਲੀ (ਮੁਜ਼ਫ਼ਰਾਬਾਦ) ਦੇ ਰਹਿਣ ਵਾਲੇ ਸਨ। ਇਹ ਖਾਲਸਾ ਰਾਜ ਸਮੇਂ ਤੋਂ ਪਹਿਲਾਂ ਬੜੇ ਕਰਨੀਵਾਲੇ ਮਹਾਂਪੁਰਸ਼ ਮੰਨੇ ਜਾਂਦੇ ਸਨ। ਇਕਾਂਤ ਥਾਂ ਤੇ ਨਾਮ-ਸਿਮਰਨ ਕਰਨ ਕਰਕੇ ਪੂਰੇ ਇਲਾਕੇ ਵਿੱਚ ਪ੍ਰਸਿੱਧ ਸਨ। ਇਨ੍ਹਾਂ ਦੀਆਂ ਭਜਨ-ਬੰਦਗੀ ਵਾਲੀਆਂ ਕਈ ਥਾਵਾਂ ਯਾਦਗਾਰੀ ਵਜੋਂ ਕਾਇਮ ਸਨ। (ਦੇਖੋ: ਬੰਸਾਵਲੀ-39)(24)

## ਸੇਵਾ

ਸੇਵਾ ਸ਼ਬਦ ਸੰਸਕ੍ਰਿਤ ਦੇ 'ਸਿਵ੍' ਜਾਂ 'ਸੇਵ' ਧਾਤੂ ਤੋਂ ਆਇਆ ਦਸਿਆ ਜਾਂਦਾ ਹੈ। ਇਸ ਦੇ ਅਰਥੀ ਸ਼ਬਦ 'ਖਿਦਮਤ' ਜਾਂ 'ਟਹਿਲ' ਹਨ। 'ਸੇਵਹ' ਫ਼ਾਰਸੀ ਸ਼ਬਦ ਦੇ ਅਰਥ ਵੀ ਕਾਇਤਾ ਅਥਵਾ ਤਰੀਕਾ ਹੈ। ਆਮ ਤੌਰ ਤੇ ਸੇਵਾ ਦੀਆਂ ਤਿੰਨ ਕੋਣਾਂ ਮੰਨਿਆ ਜਾਂਦੀਆ ਹਨ- ਗੁਰੂ ਸੇਵਾ, ਸੰਤ ਸੇਵਾ ਅਤੇ ਪ੍ਰਭੂ ਸੇਵਾ। ਅਸਲ ਵਿੱਚ ਸੇਵਾ ਨਿਸ਼ਕਾਮ ਹੁੰਦੀ ਹੈ। ਇਸ ਵਿੱਚ ਫਲ ਇੱਛਾ ਤੋਂ ਰਹਿਤ ਦੇਣਾ ਹੀ ਪੈਂਦਾ ਹੈ। ਇਸ ਲਈ

ਇਹ ਸਾਦਕ ਲਈ ਸਹਿਜ ਸੁਭਾਵੀ ਕਰਮ ਮੰਨਿਆ ਜਾਂਦਾ ਹੈ। ਸਿੱਖ ਧਰਮ ਵਿੱਚ ਸੇਵਾ ਦਾ ਕਾਨਸੈਪਟ ਬੜਾ ਵਿਸ਼ਾਲ ਹੈ। ਕੋਈ ਵੀ ਸੱਚੀ ਸੇਵਾ ਬਾਹਰਲੇ ਵਿਖਾਵਿਆਂ ਤੋਂ ਪੂਰੀ ਤਰ੍ਹਾਂ ਮੁਕਤ ਹੋਣੀ ਚਾਹਿਦੀ ਹੈ। ਸਿੱਖ ਇਤਿਹਾਸ 'ਸੇਵਾ' ਦੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ। (31)

## ਸੇਵਾ ਸਿੰਘ ਸੀਤਲ

ਸ: ਸੇਵਾ ਸਿੰਘ ਸੀਤਲ ਦਾ ਜਨਮ 22 ਫ਼ਰਵਰੀ 1942 ਨੂੰ ਸ: ਨੇਤਰ ਸਿੰਘ ਅਤੇ ਮਾਤਾ ਨੈਣ ਕੌਰ ਦੇ ਘਰ ਪਿੰਡ ਕੋਠੀਆਂ, ਬਾਗ (ਪੁਣਛ) ਵਿੱਚ ਹੋਇਆ। ਅਜੇ ਤੱਕ ਕੋਈ ਪੁਸਤਕ ਸਾਹਮਣੇ ਨਹੀਂ ਆਈ ਪਰ 'ਸੁਖ ਸਾਗਰ' (ਸੁਖਮਣੀ ਸਾਹਿਬ ਦਾ ਕਾਵਿ ਉਲਥਾ) ਪੰਜਾਬੀ ਵਿੱਚ ਛੱਪਣ ਲਈ ਤਿਆਰ ਹੈ। ਅਜਕਲ੍ਹ ਸਿੰਬਲ ਕੈਂਪ, ਜੰਮੂ ਵਿੱਚ ਰਹਿੰਦੇ ਹਨ।

## ਸੇਵਾ ਸਿੰਘ ਛਿੱਬਰ

ਸੇਵਾ ਸਿੰਘ ਛਿਬਰ ਦਾ ਜਨਮ ਪ੍ਰਸਿੱਧ ਕਵੀ ਕੇਸਰ ਸਿੰਘ ਛਿੱਬਰ ਦੇ ਘਰ ਹੋਇਆ। ਇਸ ਨੇ ਪੰਜਾਬੀ ਵਿੱਚ ਇਕ ਕਿੱਸਾ 'ਸੱਸੀ ਪੁੰਨੂੰ' ਲਿਖਿਆ ਹੈ। ਇਸ ਦੀ ਜਾਣਕਾਰੀ ਡਾ. ਮੋਹਨ ਸਿੰਘ ਦੀਵਾਨਾ ਨੇ ਆਪਣੀ ਪੁਸੱਤਕ ਵਿੱਚ ਦਿੱਤੀ ਹੈ। (12)

## ਸੇਵਾ ਸਿੰਘ, ਪ੍ਰੋ.

ਪ੍ਰੋ: ਸੇਵਾ ਸਿੰਘ ਦਾ ਜਨਮ ਸ: ਚਰਨ ਸਿੰਘ ਅਤੇ ਮਾਤਾ ਆਤਮਾ ਕੌਰ ਦੇ ਘਰ ਪਿੰਡ ਸਿੰਘਪੁਰਾ ਕਲਾਂ (ਬਾਰਾਮੂਲਾ) ਵਿੱਚ 18 ਜੁਲਾਈ 1922 ਨੂੰ ਹੋਇਆ। ਐਮ.ਏ (ਪੰਜਾਬੀ) ਕਰਕੇ ਆਪ ਪਹਿਲਾਂ ਲਾਇਬ੍ਰੇਰੀਅਨ ਆਰਕਾਈਜ਼ (1951-57), ਸੈਂਟ ਜੋਸਫ਼ ਕਾਲਜ (1954-57) ਅਤੇ ਬਾਅਦ ਵਿੱਚ ਕਾਲਜ ਵਿੱਚ ਪੰਜਾਬੀ ਦੇ ਅਧਿਆਪਕ ਲਗੇ ਰਹੇ ਅਤੇ 1977 ਈ ਵਿੱਚ ਇਸੇ ਅਹੁਦੇ ਤੋਂ ਸੇਵਾ ਮੁਕਤ ਹੋਏ। ਆਪ ਕਈ ਧਾਰਮਿਕ ਅਤੇ ਸਾਹਿਤਕ ਸਭਾਵਾਂ ਨਾਲ ਕਈ ਵਰ੍ਹੇ ਜੁੜੇ ਰਹੇ। ਪੰਜਾਬੀ ਵਿੱਚ ਕਾਫ਼ੀ ਕਿਤਾਬਾਂ ਲਿੱਖੀਆਂ, ਜਿਨ੍ਹਾਂ ਵਿਚੋਂ 'ਇਹ ਰਿਸ਼ਤੇ ਤੇ ਹੋਰ ਕਹਾਣੀਆਂ (1974), ਗਿਆਨ-ਰਸ (1973), ਜੰਮੂ ਕਸ਼ਮੀਰ ਦੇ ਲੋਕ ਗੀਤ (1979), ਜੰਮੂ ਕਸ਼ਮੀਰ ਦੀਆਂ ਚੋਣਵੀਆਂ ਪੰਜਾਬੀ ਕਹਾਣੀਆਂ (1992-93), ਮੀਆਂ ਨਜ਼ਾਮ-ਉਦੀਨ ਲਾਰਵੀ: ਜੀਵਨ ਤੇ ਸਾਹਿਤ (1998), ਗਿਆਨ ਅੰਜਨ, ਯਾਦਾਂ ਤੇ ਸਾਂਝਾਂ, ਜੰਮੂ ਕਸ਼ਮੀਰ ਪੰਜਾਬੀ ਸਾਹਿਤ ਦੀਆਂ ਵੰਨਗੀਆਂ, ਕਸ਼ਮੀਰੀ ਸਿੱਖਾਂ ਦਾ ਸਮਾਜਿਕ ਤੇ ਰਾਜਸੀ ਇਤਿਹਾਸ ਆਦਿ। ਕਈ ਪੁਸਤਕਾਂ ਦੇ ਅਨੁਵਾਦ ਕੀਤੇ, ਉੱਥੇ ਸੰਮਿਲਤ ਸੰਕਲਨ ਅਤੇ ਸ੍ਵੈ-ਸੰਪਾਦਿਤ ਪੁਸਤਕਾਂ ਵੀ ਪ੍ਰਕਾਸ਼ਤ ਕਰਾਈਆਂ। ਉਰਦੂ ਵਿੱਚ ਵੀ ਦੋ ਪੁਸਤਕਾਂ ਛਾਪੀਆਂ ਹਨ। ਕਈ ਵਰ੍ਹੇ 'ਪੰਥਕ ਸੰਦੇਸ਼' ਮਾਸਿਕ ਦੇ ਸੰਪਾਦਕ ਵੀ ਰਹੇ। ਜੰਮੂ ਕਸ਼ਮੀਰ ਅਕੈਡਮੀ ਵਲੋਂ ਵੀ ਕਈ ਵੇਰ ਇਨਾਮ ਪ੍ਰਾਪਤ ਕਰ ਚੁੱਕੇ ਹਨ। 1961-69 ਵਿੱਚ ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਦੇ ਪ੍ਰਧਾਨ ਵੀ ਰਹੇ।

## ਸਲੋਕ

ਸਲੋਕ ਦਾ ਕੋਸ਼ਗਤ ਅਰਥ ਹਨ: ਉਸਤਤਿ, ਪ੍ਰਸੰਸਾ, ਯਸ਼ ਦਾ ਗੀਤ, ਤਾਅਰੀਫ਼ ਆਦਿ। ਇਸੇ ਲਈ ਸਲੋਕ ਨੂੰ ਸਿਫ਼ਤ-ਸਾਲਾਹ ਦਾ ਗੀਤ ਕਿਹਾ ਜਾਂਦ ਹੈ। ਇਸ ਰੂਪਾਕਾਰ ਦੀ ਵਰਤੋਂ ਮਧਕਾਲੀ ਸਾਹਿਤ ਵਿੱਚ ਵੀ ਹੋਈ ਹੈ। ਸੰਸਕ੍ਰਿਤ ਦਾ ਪ੍ਰਸਿੱਧ ਛੰਦ 'ਸਲੋਕ' ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਸਲੋਕਾਂ ਦੀ ਵਰਤੋਂ ਹੋਈ ਹੈ, ਜਿਨ੍ਹਾਂ ਵਿੱਚ 2-26 ਤੁਕਾਂ ਦੇ ਸਲੋਕ ਦ੍ਰਿਸ਼ਟੀਗੋਚਰ ਹੋਏ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਸੰਕਲਿਤ ਵਾਰਾਂ, ਬਾਣੀਆਂ ਅਤੇ ਰਾਗਾਂ ਤੋਂ ਮੁਕਤ ਰਚਨਾਵਾਂ ਵਿੱਚ ਵੀ ਸਲੋਕ ਆਏ ਹਨ, ਜਿਵੇਂ ਸਲੋਕ ਸਹਸਕ੍ਰਿਤੀ, ਸਲੋਕ ਮਹਲਾ ੯, ਸਲੋਕ ਵਾਰਾਂ ਤੋਂ ਵਧੀਕ ਆਦਿ।

## ਸੋਹਨ ਸਿੰਘ

ਸ੍ਰ: ਸੋਹਨ ਸਿੰਘ ਦਾ ਜਨਮ 2 ਮਈ 1920 ਨੂੰ ਮੀਰਪੁਰ (ਮੁਜ਼ਫ਼ਰਾਬਾਦ) ਵਿੱਚ ਹੋਇਆ। ਬੀ.ਏ, ਐਲ.ਐਲ.ਬੀ ਕਰਕੇ ਉਹ ਪਹਿਲਾਂ ਨਾਇਬ ਤਸੀਲਦਾਰ 1946 ਵਿੱਚ ਲੱਗੇ ਰਹੇ। ਬਾਅਦ ਵਿੱਚ ਜੰਮੂ ਦੇ ਡਵਿਜ਼ਨਲ ਕਮਿਸ਼ਨਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ। ਕਾਫ਼ੀ ਸਮਾਂ ਜੰਮੂ ਰੈਡ-ਕਰਾਸ ਦੇ ਸਕੱਤਰ ਦੀ ਸੇਵਾ ਬਾ-ਖ਼ੂਬੀ ਨਿਭਾਈ।

## ਸੋਹਿਲਾ

ਗੁਰੂ ਗ੍ਰੰਥ ਸਾਹਿਬ ਦੀ ਰਾਗਬੱਧ ਬਾਣੀ ਤੋਂ ਪਹਿਲਾਂ ਆਈ ਚੌਥੇ ਨੰਬਰ ਤੇ ਦਰਜ ਬਾਣੀ 'ਸੋਹਿਲਾ' ਹੈ। ਇਹ ਬਾਣੀ ਰਾਤ ਸੌਣ ਸਮੇਂ ਤੋਂ ਪਹਿਲਾਂ ਪੜ੍ਹਨ ਦਾ ਪੁਰਾਤਨ ਵਿਧਾਨ ਹੈ। 'ਸੋਹਿਲਾ' ਦਾ ਸ਼ਬਦਿਕ ਅਰਥ ਹਨ: ਉਤਮ, ਕ੍ਰੀੜਾ, ਜਸ, ਕੀਰਤ, ਵਡਿਆਈ ਜਾਂ ਖ਼ੁਸ਼ੀ ਦਾ ਗੀਤ। ਗੁਰੂ ਅਰਜਨ ਸਾਹਿਬ ਨੇ 1604 ਈ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਸਮੇਂ ਪੰਜ ਸ਼ਬਦ ਇਕੋ ਸਿਰਲੇਖ ਹੇਠ ਦਰਜ ਕੀਤੇ ਜਿਨ੍ਹਾਂ ਵਿੱਚ ਪਾਤਸ਼ਾਹੀ ਪਹਿਲੀ ਦੇ ਤਿੰਨ, ਪਾਤਸ਼ਾਹੀ ਚੌਥੀ ਅਤੇ ਪੰਜਵੀ ਦੇ ਇੱਕ ਇੱਕ ਸ਼ਬਦ ਅੰਕਿਤ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਨੇ 1699 ਈ ਵਿੱਚ ਖਾਲਸਾ ਪੰਥ ਦੀ ਸਾਜਨਾ ਸਮੇਂ ਇਸ ਨੂੰ ਰਾਤ ਸਮੇਂ ਪੜ੍ਹਨ ਦੀ ਹਦਾਇਤ ਕੀਤੀ। ਇਹ ਨਿਤਨੇਮ ਦੀ ਬਾਣੀ ਹੈ। (16, 31)

## ਸੋ ਪੁਰਖ

'ਸੋਪੁਰਖੁ' ਗੁਰੂ ਗ੍ਰੰਥ ਸਾਹਿਬ ਦੇ ਰਾਗਬੱਧ ਬਾਣੀ ਤੋਂ ਪਹਿਲਾਂ ਚਾਰ ਸ਼ਬਦਾਂ ਦਾ ਸਮੂਹ ਹੈ। ਜਿਸ ਨੂੰ 'ਰਹਿਰਾਸ ਸਾਹਿਬ' ਦੀ ਬਾਣੀ ਵਿੱਚ ਅੰਕਿਤ ਕਰ ਦਿੱਤਾ ਹੈ। ਇਸ ਬਾਣੀ ਨੂੰ ਰੋਜ਼ ਸ਼ਾਮ ਸਮੇਂ ਪੜ੍ਹਨ ਦਾ ਵਿਧਾਨ ਹੈ। ਇਸ ਬਾਣੀ ਦੇ ਚਾਰ ਸ਼ਬਦਾਂ ਵਿੱਚੋਂ ਦੋ ਸ਼ਬਦ ਗੁਰੂ ਰਾਮਦਾਸ ਜੀ ਦੇ, ਇੱਕ ਇੱਕ ਸ਼ਬਦ ਗੁਰੂ ਨਾਨਕ ਜੀ ਅਤੇ ਗੁਰੂ ਅਰਜਨ ਜੀ ਦਾ ਹੈ। ਇਹ ਬਾਣੀ 11-12 ਅੰਕ ਤੇ ਅੰਕਿਤ ਹੈ। ਇਸ ਬਾਣੀ ਵਿੱਚ ਪ੍ਰਭੂ-ਪ੍ਰਮਾਤਮਾ ਦੀ ਉਸੱਤਤੀ ਦੇ ਗੁਣ-ਗਾਨ ਕੀਤਾ ਗਿਆ ਹੈ। (16,31)

## ਸੋਦਰੁ

ਸ਼ਾਮ-ਵੇਲੇ 'ਰਹਿਰਾਸ' ਵਿੱਚ 'ਸੋਦਰੁ' ਬਾਣੀ ਦਾ ਪਾਠ ਕੀਤਾ ਜਾਂਦਾ ਹੈ। 'ਸੋਦਰੁ'

ਰਾਗਬੱਧ ਬਾਣੀ ਤੋਂ ਪਹਿਲਾਂ ਪੰਜ ਸ਼ਬਦਾਂ ਦਾ ਸਮੂਹ ਹੈ। ਇਸ ਬਾਣੀ ਦੀ ਸ਼ੁਰੂਆਤ 'ਸੋਦਰੁ' ਤੇਰਾ ਕੇਹਾ ਸੋ ਘਰੁ ਕੇਹਾ.....' ਪਾਠ ਹੋਣ ਕਾਰਨ ਸੋਗਯਾ 'ਸੋਦਰੁ' ਹੋ ਗਈ ਹੈ। ਇਹ ਨਿਤਨੇਮ ਦੀ ਬਾਣੀ 'ਰਹਿਰਾਸ' ਪਾਠ ਦਾ ਭਾਗ ਹੈ। ਤਵਾਰੀਖੀ ਨੁਕਤੇ-ਨਿਗਾਹ ਤੋਂ ਇਸ ਬਾਣੀ ਦਾ ਪ੍ਰਵੇਸ਼ 'ਵੇਈ' ਨੱਦੀ ਵੱਲ ਸੰਕੇਤ ਕਰਦਾ ਹੈ ਪਰ ਮਿਹਰਬਾਨ ਜਨਮਸਾਖੀ ਵਿੱਚ ਇਸ ਦੇ ਰਚਨਾ ਦਾ ਸਥਾਨ ਅਯੋਧਿਆ ਦਸਿਆ ਹੈ। ਬਾਣੀ ਦੀ ਭਾਸ਼ਾ ਪੰਜਾਬੀ ਹੈ ਪਰ ਸੰਸਕ੍ਰਿਤ, ਫ਼ਾਰਸੀ, ਬ੍ਰਿਜ ਆਦਿ ਦੇ ਸ਼ਬਦ ਦੀ ਆਏ ਹਨ। (16, 31)

### ਸੋਰਠਿ

ਇਹ ਇੱਕ ਮਧੁਰ, ਸੰਪੂਰਨ ਅਤੇ ਅਪ੍ਰਸਿੱਧ ਰਾਗ ਹੈ। ਇਸ ਨੂੰ ਰਾਤ ਦੇ ਦੂਜੇ ਪਹਿਰ ਗਾਉਣ ਦਾ ਵਿਧਾਨ ਹੈ। ਇਹ ਵੈਰਾਗਮਈ ਰਾਗ ਹੈ। ਇਸ ਰਾਗ ਦੀ ਬਾਣੀ ਵਿੱਚ ਕੁੱਲ 139 ਚਉਪਦੇ ਅਤੇ 10 ਅਸ਼ਟਪਦੀਆਂ ਹਨ। 'ਸੋਰਠਿ ਦੀ ਵਾਰ' ਗੁਰੂ ਰਾਮਦਾਸ ਜੀ ਨੇ ਉਚਾਰਨ ਕੀਤੀ ਹੈ ਜਿਸ ਵਿੱਚ 29 ਪਉੜੀਆਂ ਅਤੇ 58 ਸਲੋਕ ਦਰਜ ਹਨ। ਇਸ ਵਾਰ ਵਿੱਚ ਰੂਹਾਨੀ-ਕਵਿਤਾ ਦਾ ਉਤਕ੍ਰਿਸ਼ੱਟ ਨਮੂਨਾ ਪੇਸ਼ ਕੀਤਾ ਗਿਆ ਹੈ। (16)

### ਸੋਲਹੇ

'ਸੋਲਹੇ' ਸੋਲਾਂ ਪਦਿਆਂ ਵਾਲੀ ਰਚਨਾ ਦੇ ਸਮੁੱਚ ਨੂੰ ਆਖਦੇ ਹਨ। ਇਹ ਮਾਰੂ ਰਾਗ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਅੰਕ 1020-1086 ਤੱਕ ਅੰਕਿਤ ਹੈ। ਇਨ੍ਹਾਂ ਸੋਲਹਿਆਂ ਦੀ ਕੁੱਲ ਗਿਣਤੀ 62 ਹੈ ਜੋ ਗੁਰੂ ਸਾਹਿਬਾਨ ਨੇ ਉਚਾਰਨ ਕੀਤੇ ਹਨ। ਇਨ੍ਹਾਂ ਦੇ ਪਦਿਆਂ ਦੀ ਗਿਣਤੀ 15 ਤੋਂ 21 ਤੱਕ ਮਿਲਦੀ ਹੈ। (16)

### ਸਲੋਕ ਸਹਸਕ੍ਰਿਤੀ

ਗੁਰੂ ਗ੍ਰੰਥ ਸਾਹਿਬ ਵਿੱਚ 'ਸਲੋਕ ਸਹਸਕ੍ਰਿਤੀ' ਹੇਠ 71 ਸ਼ਬਦ ਦਰਜ ਹਨ, ਜੋ 1353-1360 ਅੰਕ ਤੱਕ ਹਨ। ਇਹ ਰਾਗਾਂ ਤੋਂ ਮਗਰੋਂ ਬਾਣੀ ਵਿੱਚ ਅੰਕਿਤ ਹਨ। ਇਸ ਬਾਣੀ ਵਿੱਚ ਗੁਰੂ ਨਾਨਕ ਦੇ ਚਾਰ ਅਤੇ  ਗੁਰੂ ਅਰਜਨ ਦੇ 67 ਸ਼ਬਦ ਸਮਿਲੱਤ ਹਨ। ਇਸ ਵਿੱਚ ਪਾਲੀ, ਸੰਸਕ੍ਰਿਤ ਆਦਿ ਭਾਸ਼ਾਵਾਂ ਦਾ ਅੰਸ਼ ਮੌਜੂਦ ਹੈ। ਕਈ ਵਿਦਵਾਨਾਂ ਇਸ ਨੂੰ ਸੰਸਕ੍ਰਿਤ ਦਾ ਲੋਕ-ਰੂਪ ਮੰਨਿਆ ਹੈ ਅਤੇ ਕਈ ਸਹਸਕ੍ਰਿਤੀ ਭਾਸ਼ਾ ਸੰਸਕ੍ਰਿਤ ਦਾ ਵਿਗੜਿਆ ਰੂਪ ਮੰਨਦੇ ਹਨ। (16)

### ਸਲੋਕ ਸ਼ੇਖ ਫ਼ਰੀਦ ਕੇ

ਮੁਸਲਮਾਨ ਸੰਤ ਫ਼ਕੀਰ ਸ਼ੇਖ ਫ਼ਰੀਦ (ਸ਼ੇਖ ਫ਼ਰੀਦੁਦੀਨ ਗੰਜ ਸ਼ੱਕਰ) ਦੀ ਬਾਣੀ 130 ਸਲੋਕ ਗੁਰੂ ਗ੍ਰੰਥ ਸਾਹਿਬ ਦੇ ਅੰਕ 1377-84 ਤੱਕ ਦਰਜ ਹਨ। ਬਾਬਾ ਫ਼ਰੀਦ ਜੀ ਦੇ ਦੋ  ਦੋ ਤੁਕਾਂ ਦੇ ਸਲੋਕ ਹਨ ਪਰ ਸਾਰੀਆਂ ਤੁਕਾਂ ਦੀ ਗਿਣਤੀ ਬਰਾਬਰ ਨਹੀਂ। ਬਾਬਾ ਫ਼ਰੀਦ ਦੀ ਬਾਣੀ ਲੋਕ ਪਰਲੋਕ ਧੁਰੇ ਦੁਆਲੇ ਘੁੰਮਦੀ ਹੈ ਜਿਸ ਵਿੱਚ ਬਿਰਹੋਂ ਅਤੇ ਨੇਹੁ ਦੀ ਥੀਮ ਰੂਪਮਾਨ ਹੁੰਦੀ ਹੈ। ਇਸ ਬਾਣੀ ਵਿੱਚ ਖੁਦਾ ਦੀ ਮੁੱਢਲੀ ਏਕਤਾ ਅਤੇ ਸਰਬ-ਵਿਅਪਕਤਾ ਦੇ ਪੈਰਾਡਾਇਮ ਦੀ ਸੋਝੀ ਉਦੈ ਹੁੰਦੀ ਹੈ। (16,31)

## ਸਲੋਕ ਮਹਲਾ ੯

ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਅੰਕ 1426-29 ਦੇ ਅਧੀਨ ਸੰਕਲਿਤ ਹੈ। ਇਸ ਵਿਸ਼ਿਸਟ ਬਾਣੀ ਵਿੱਚ ਕੁੱਲ 57 ਸਲੋਕ ਦਰਜ ਹਨ। ਇਹ ਬਾਣੀ ਰੂਹਾਨੀ ਦਰਸ਼ਨ ਦੇ ਨਾਲ ਨਾਲ ਰਹੱਸਵਾਦੀ ਕਲਾਤਮਿਕ ਛੁਹਾਂ ਦੀ ਅਨੂਪਮਾ ਨਾਲ ਸਰਸ਼ਾਰ ਹੈ। ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਪੁਨਰ-ਸੰਪਾਦਨਾ ਸਮੇਂ ਇਹ ਸਾਰੇ 'ਸਲੋਕ ਵਾਰਾਂ ਤੇ ਵਧੀਕ' ਤੋਂ ਪਿੱਛੋ ਅਤੇ 'ਮੁੰਦਾਵਣੀ' ਤੋਂ ਪਹਿਲਾਂ ਆਪ ਦਰਜ ਕੀਤੇ ਸਨ। ਇਹ ਸਲੋਕ ਬ੍ਰਿਜ-ਭਾਸ਼ਾ ਵਿੱਚ ਹਨ ਅਤੇ ਨਿਰਮਲ ਤੇ ਵੈਰਾਗਮਈ ਮਾਹੌਲ ਸਿਰਜਦੇ ਹਨ। (16)

## ਸਲੋਕ ਭਗਤ ਕਬੀਰ ਜੀਉ ਕੇ

ਭਗਤ ਕਬੀਰ ਜੀ ਉਚਕੋਟੀ ਦੇ ਭਾਰਤੀ ਸੰਤ ਕਵੀ ਅਤੇ ਸਮਾਜਕ ਸੁਧਾਰਕ ਸਨ। ਉੱਤਰ ਪ੍ਰਦੇਸ਼ ਦੇ ਕਾਸ਼ੀ ਲਾਗੇ ਜਨਮ ਹੋਇਆ। ਭਗਤ ਕਬੀਰ ਜੀ ਦੇ 243 ਸਲੋਕ, ਗੁਰੂ ਗ੍ਰੰਥ ਸਾਹਿਬ ਦੇ ਅੰਕ 1364-77 ਤੇ ਅੰਕਿਤ ਹਨ। ਭਗਤ ਕਬੀਰ ਜੀ ਦੇ ਸਲੋਕਾਂ ਵਿੱਚ ਪਰਮਸੀਤ ਅਕਾਲਪੁਰਖ ਦਾ ਗੁਣ-ਗਾਨ ਕਰਨ ਦੀ ਤਾਕੀਦ ਕੀਤੀ ਗਈ ਹੈ। ਇਹ ਬਾਣੀ ਲੋਕ-ਪਰਲੋਕ ਦੀ ਸੁਰ ਬਿੰਦੂ ਰਾਹੀਂ ਘੁੰਮਦੀ ਹੈ। (16,31)

## ਸਲੋਕ ਵਾਰਾਂ ਤੇ ਵਧੀਕ

ਜਿਹੜੇ ਸਲੋਕ ਵਾਰਾਂ ਅਧੀਨ ਸ਼ਾਮਲ ਹੋ ਜਾਣ ਤੋਂ ਬਾਅਦ ਵੱਧ ਗਏ ਸਨ, ਗੁਰੂ ਸਾਹਿਬਾਨ ਨੇ 'ਸਲੋਕ ਵਾਰਾਂ ਤੇ ਵਧੀਕ' ਹੇਠ ਗੁਰੂ ਗ੍ਰੰਥ ਸਾਹਿਬ ਦੇ ਅੰਕ 1410-1429 ਤੇ ਦਰਜ ਕਰ ਦਿੱਤਾ ਹੈ। ਇਹ ਸਾਰੇ ਸਲੋਕ ਰਾਗ-ਮੁਕਤ ਹੋਣ ਕਾਰਨ, ਗਿਣਤੀ ਵਿੱਚ 152 ਹਨ। (ਕਈ ਵਿਦਵਾਨ ਗਿਣਤੀ 221 ਦਸੱਦੇ ਹਨ)। ਇਨ੍ਹਾਂ ਸਲੋਕਾਂ ਦੀ ਭਾਸ਼ਾ ਲਹਿੰਦੀ ਰੰਗ ਵਿੱਚ ਰੰਗੀ ਸਾਧ-ਭਾਖਾ ਪੰਜਾਬੀ ਹੈ। 'ਛੰਦ' ਦੇ ਨੁਕੱਤੇ ਤੋਂ ਇਹ ਸਲੋਕ ਸੁਤੰਤਰ ਹਨ। ਇਨ੍ਹਾਂ 152 ਸਲੋਕਾਂ ਵਿੱਚ ਪਾਤਸ਼ਾਹੀ ੧, ੩, ੪ ਅਤੇ ੫ ਦੇ ਕਰਮਵਾਰ ਸਲੋਕ 33,67,30 ਅਤੇ 22 ਹਨ। ?16)

## ਸਵਈਏ ਭਟਾਂ ਕੇ

ਗੁਰੂ ਗ੍ਰੰਥ ਸਾਹਿਬ ਵਿੱਚ 123 ਸਵੈਯੇ ਅੰਕਿਤ ਹਨ ਜੋ 'ਸਵਈਏ ਭਟਾਂ ਕੇ' ਅੰਕ 1389-1409 ਤੱਕ ਆਉਂਦੇ ਹਨ। ਕੋਸ਼ਕਾਰਾਂ ਨੇ 'ਭੱਟ' ਸ਼ਬਦ ਦੇ ਅਰਥ ਜਸ ਗਾਉਣ ਵਾਲਾ ਜਾਂ ਕਿਸੇ ਦੀ ਸੇਭਾ ਵਿੱਚ ਗਾਇਨ ਕਰਕੇ ਆਪਣੀ ਜੀਵਕਾ ਕਮਾਉਣ ਵਾਲਾ ਲਿਖਿਆ ਹੈ। ਭੱਟਾਂ ਦੇ ਸਵਈਏ ਇਸ ਪ੍ਰਕਾਰ ਹਨ: ਕਲੱਸ ਹਾਰ (54), ਜਾਲਪ (05), ਕੀਰਤ (08), ਭਿੱਖਾ (02), ਸਲ੍ਹ (03), ਭਲ੍ਹ (01), ਨਲ੍ਹ (16), ਗਯੰਦ (13), ਮਥੁਰਾ (14), ਬਲ੍ਹ (05) ਅਤੇ ਹਰਿਬੰਸ (02) ਹਨ। ਇਨ੍ਹਾਂ ਸਵਈਆਂ ਦਾ ਮੁੱਖ ਵਿਸ਼ਾ ਅਕਾਲਪੁਰਖ ਦੀ ਉਸਤਤਿ ਰਾਹੀਂ ਮਹਿਮਾ ਦਾ ਗੁਣ-ਗਾਨ ਕਰਨਾ ਹੈ। (16)

## ਸਵੈਯਾ

ਗੁਰੂ ਗ੍ਰੰਥ ਸਾਹਿਬ ਦੀ ਰਾਗ-ਮੁਕਤ ਬਾਣੀ ਵਿੱਚ 'ਸਵੈਯਾ' ਦੀ ਵਰਤੋਂ ਹੋਈ ਹੈ।

ਇਹ ਇਕ ਛੰਦ ਹੈ। ਭਾਵੇਂ ਇਹ ਅਨੇਕ ਕਾਵਿ-ਰੂਪਾਂ ਵਿੱਚ ਮਿਲਦੇ ਹਨ। 'ਮਹਾਨਕੋਸ਼' ਨੇ ਇਨ੍ਹਾਂ ਦੀ ਗਿਣਤੀ 34 ਦਸੀ ਹੈ। 'ਸਵੈਯੇ ਸ੍ਰੀ ਮੁਖਬਾਕ੍' ਵਿੱਚ 20 ਸਵੈਯੇ ਗੁਰੂ ਗ੍ਰੰਥ ਸਾਹਿਬ ਦੇ ਅੰਕ 1385-89 ਤੇ ਅੰਕਿਤ ਹਨ। ਗੁਰੂ ਅਰਜਨ ਸਾਹਿਬ ਨੇ ਇਹ ਸਵੈਯੇ ਉਚਾਰਨ ਕੀਤੇ ਹਨ। ਆਮਤੌਰ ਤੇ ਸਵੈਯਾ ਚਾਰ ਤੁਕਾਂ ਵਾਲਾ ਹੁੰਦਾ ਹੈ। ਪਰ ਪੰਜਵੇਂ ਨਾਨਕ ਨੇ ਛੇ ਤੁੱਕਾਂ ਵਾਲਾ ਛੰਦ ਵੀ ਲਿਖਿਆ ਹੈ। (16)

## ਸੈਂਟ ਲਯੂਕਸ ਗਿਰਜਾ

ਕਸ਼ਮੀਰ ਵਿੱਚ ਸਭ ਤੋਂ ਪ੍ਰਾਚੀਨ ਇਸਾਈਆਂ ਦੀ ਇਬਾਦਤ ਗਾਹ ਹੈ। ਸੈਂਟ ਲਯੂਕਸ ਨੂੰ ਇਲਮ ਤੇ ਸਿਹਤ ਦਾ ਸਰਪ੍ਰਸਤ ਮੰਨਿਆ ਜਾਂਦਾ ਸੀ। ਇਸ ਗਿਰਜੇਘਰ ਦੀ ਬੁਨਿਆਦ ਲਾਹੌਰ ਤੋਂ ਆਏ ਬਿਸ਼ਪ ਮਯੂਥੱਨ ਨੇ 12 ਸਤੰਬਰ 1896 ਈ ਨੂੰ ਰੱਖੀ ਸੀ। ਇਸ ਦੀ ਤਾਮੀਰੀ ਵਾਸਤੇ ਡਾਕਟਰ ਅਰਨੱਸਟ ਅਤੇ ਡਾ. ਰੱਥਰ ਨੇ ਸਰਗਰਮੀ ਨਾਲ ਕੰਮ ਕੀਤਾ। 1950 ਈ ਵਿੱਚ ਇਹ ਹਸਪਤਾਲ ਰਿਆਸਤੀ ਸਰਕਾਰ ਦੇ ਹਵਾਲੇ ਹੋਣ ਕਾਰਨ, ਗਿਰਜੇ ਘਰ ਵਿੱਚ ਇਬਾਦਤ ਮੱਧਮ ਪੈ ਗਈ। 7 ਜੂਨ 1967 ਈ ਦੇ ਫ਼ਸਾਦਾਂ ਵਿੱਚ ਇਸ ਨੂੰ ਸਾੜਨ ਦੀ ਕੋਸ਼ਿਸ਼ ਕੀਤੀ ਗਈ ਪਰ ਇਹ ਮਹਿਫ਼ੂਜ ਰਿਹਾ। 1980 ਈ ਤੋਂ ਇਸ ਗਿਰਜੇ ਘਰ ਵਿੱਚ ਵੱਖਰੀਆਂ ਭਾਸ਼ਾਵਾਂ ਵਿੱਚ ਇਬਾਦਤ ਹੋਣ ਦਾ ਸ਼ਿਲਸ਼ਿਲਾ ਸ਼ੁਰੂ ਹੋਇਆ। (36)

## ਸ਼ਮਸ਼ੇਰ ਸਿੰਘ, ਚੋਹਾਲਵੀ

ਸ੍ਰ: ਸ਼ਮਸ਼ੇਰ ਸਿੰਘ ਦਾ ਜਨਮ ਸ੍ਰ: ਖੜਕ ਸਿੰਘ ਦਫ਼ੇਦਾਰ ਅਤੇ ਮਾਤਾ ਜਾਨਕੀ ਕੌਰ ਦੇ ਘਰ ਰਿਫ਼ੂਊਜੀ ਕੈਂਪ, ਨਗਰੋਟਾ (ਜੰਮੂ) ਵਿੱਚ 18 ਨਵੰਬਰ 1950 ਨੂੰ ਹੋਇਆ। ਐਮ.ਏ (ਪੰਜਾਬੀ) ਤੱਕ ਵਿਦਿਆ ਲਈ। ਆਪ ਸਰਕਾਰੀ ਰਿਜ਼ਨਲ ਰਿਸੱਰਚ ਲਿਬਾਰਟਰੀ, ਜੰਮੂ ਵਿੱਚ ਨੌਕਰੀ ਕਰਦੇ ਰਹੇ ਅਤੇ ਮਾਰਚ 2011 ਵਿੱਚ ਸੈਕਸ਼ਨ ਅਫ਼ਸਰ ਦੀ ਪਦਵੀ ਤੋਂ ਸੇਵਾ ਮੁਕਤ ਹੋਏ ਹਨ। ਪੰਜਾਬੀ ਵਿੱਚ 'ਵਿਸ਼ਰਾਮ ਘਰ' (1993-94), 'ਨਿੱਕੇ ਨਿੱਕੇ ਘੇਰੇ' (1997-98) ਅਤੇ 'ਅਸਲੀ ਧਨ' (1988) ਪ੍ਰਕਾਸ਼ਿਤ ਕਰਾ ਚੁੱਕੇ ਹਨ। ਆਰ.ਐਸ.ਪੁਰਾ ਪੰਜਾਬੀ ਸਾਹਿਤ ਸਭਾ ਨਾਲ ਕਾਫ਼ੀ ਚਿਰ ਸੰਬੰਧਤ ਰਹੇ ਹਨ ਪਰ ਅਜਕਲ੍ਹ ਪੰਜਾਬੀ ਲੇਖਕ ਸਭਾ, ਜੰਮੂ ਦੇ ਪ੍ਰਧਾਨ ਦੀ ਸੇਵਾ ਨਿਭਾ ਰਹੇ ਹਨ।

## ਸ਼੍ਰੋਮਣੀ ਖਾਲਸਾ ਦਰਬਾਰ

ਸਿੱਖਾਂ ਦੀ ਸਿਆਸੀ ਜਥੇਬੰਦੀ ਜੋ 4 ਅਗਸਤ 1941 ਈ ਨੂੰ ਹੋਂਦ ਵਿੱਚ ਆਈ। ਇਸ ਜਥੇਬੰਦੀ ਦੇ ਪ੍ਰਧਾਨ ਜਥੇਦਾਰ ਕਪੂਰ ਸਿੰਘ ਅਤੇ ਆਰਗਨਾਇਜ਼ਰ ਸ੍ਰ: ਸੰਤ ਸਿੰਘ ਤੇਗ ਨੂੰ ਥਾਪਿਆ ਗਿਆ। ਇਸ ਜਥੇਬੰਦੀ ਦੇ ਮੁੱਢਲੇ ਬਾਗ ਬਾਨਾਂ ਵਿੱਚ ਸ੍ਰ: ਮੋਹਨ ਸਿੰਘ ਨਿਰਮਾਣ, ਗਿ: ਕਰਤਾਰ ਸਿੰਘ ਕੋਮਲ, ਸ੍ਰ: ਸੰਤ ਸਿੰਘ ਤੇਗ, ਗਿਆਨੀ ਸੰਤ ਸਿੰਘ ਉਪਲਨਾ, ਸ੍ਰ: ਸਾਧੂ ਸਿੰਘ ਚਰਾਲੀ ਘੁੰਡ, ਸ੍ਰ: ਬੁੱਧ ਸਿੰਘ ਸੇਦਵੀਂ, ਸ੍ਰ: ਰਤਨ ਸਿੰਘ, ਸ੍ਰ: ਬੁੱਧ ਸਿੰਘ ਤਿਆਗੀ, ਸੰਤ ਦਰਬਾਰਾ ਸਿੰਘ, ਸ੍ਰ: ਭਗਤ ਸਿੰਘ ਕਾਨਾਹਾਮਾ, ਸ੍ਰ: ਕਪੂਰ ਸਿੰਘ ਸ਼ਿੜਾਕਾਵਾੜਾ, ਜ਼ੈਲਦਾਰ ਘਨਿਆ ਸਿੰਘ ਬਡਗਾਮ, ਸ੍ਰ ਲੋਚਨ ਸਿੰਘ

ਅਨੰਤਨਾਗ, ਸੰਤ ਗੁਰਬਖਸ਼ ਸਿੰਘ ਡੰਨਾ, ਸ: ਅਮਰ ਸਿੰਘ ਚੱਕਸ਼ਤਲੂ, ਰਾਗੀ ਮੰਗਤ ਸਿੰਘ ਸਿੰਘਪੁਰਾ, ਅਕਾਲੀ ਰਵੇਲ ਸਿੰਘ, ਸ: ਦਰਸ਼ਨ ਸਿੰਘ ਬਾਲੀ, ਸ: ਉਜਾਗਰ ਸਿੰਘ ਪਾਤੂਸਾ, ਸ: ਆਸਾ ਸਿੰਘ ਸੰਗਰਾਲ, ਸ: ਉਕਾਂਰ ਸਿੰਘ ਜ਼ੈਲਦਾਰ, ਅਕਾਲੀ ਠਾਕਰ ਸਿੰਘ, ਗਿ: ਉਜਾਗਰ ਸਿੰਘ, ਸ: ਜਗਤ ਸਿੰਘ ਨਲੂਛੀ, ਸ: ਦਿਆਲ ਸਿੰਘ ਚਕਾਰ, ਜਥੇਦਾਰ ਹਰਦਿੱਤ ਸਿੰਘ, ਸ: ਰਾਮ ਸਿੰਘ ਮੈਰਾ, ਸ: ਨਰੈਣ ਸਿੰਘ ਠੇਕੇਦਾਰ, ਸ ਰਘਬੀਰ ਸਿੰਘ ਮੁਕਤ, ਗਿ: ਉਜਾਗਰ ਸਿੰਘ ਆਦਿ ਵਰਨਣ ਯੋਗ ਹਨ। ਇਸ ਪਾਰਟੀ ਦਾ ਸਪੋਕਸਮੈਂਨ 'ਸ਼ਮਸ਼ੀਰ' ਅਖ਼ਬਾਰ ਵੀ ਸ਼ੁਰੂ ਕੀਤਾ ਗਿਆ। ਜਿਸ ਦੇ ਸੰਪਾਦਕ ਸ: ਰਘਬੀਰ ਸਿੰਘ ਮੁਕਤ ਸਨ।

1947 ਈ ਨੂੰ ਜਥੇਦਾਰ ਕਪੂਰ ਸਿੰਘ ਦੀ ਸ਼ਹਾਦਤ ਮਗਰੋਂ ਮਾਰਚ-ਅਪ੍ਰੈਲ 1948 ਵਿੱਚ ਚੋਣਵੇਂ ਸਿੱਖਾਂ ਦੀ ਇੱਕ ਅਹਿਮ ਮੀਟਿੰਗ ਅਮੀਰਾ ਕਦਲ ਗੁਰਦੁਆਰੇ ਚ ਹੋਈ, ਜਿਸ ਵਿੱਚ ਜਥੇਬੰਦੀ ਨੂੰ ਮੁੜ, ਸੁਰਜੀਤ ਕਰਨ ਦੇ ਉਪਰਾਲੇ ਕੀਤੇ ਗਏ। ਸ: ਭਗਤ ਸਿੰਘ ਕਾਨਾਹਾਮੀਏ ਨੂੰ ਪ੍ਰਧਾਨ ਅਤੇ ਸ: ਮੋਹਣ ਸਿੰਘ ਨਿਰਮਾਣ ਨੂੰ ਜਨਰਲ ਸਕੱਤਰ ਥਾਪਿਆ ਗਿਆ। ਸ; ਸੰਤ ਸਿੰਘ ਤੇਗ ਨੂੰ ਆਬੂਰੀ ਪ੍ਰਧਾਨ ਥਾਪਿਆ ਗਿਆ, ਜੋ ਉਸ ਸਮੇਂ ਘਲੂਘਾਰੇ ਦੇ ਉਜੜੇ ਲੋਕਾਂ ਲਈ ਰਾਤ ਦਿਨ ਇੱਕ ਕਰ ਰਹੇ ਸਨ। ਜਥੇਦਾਰ ਕਪੂਰ ਸਿੰਘ ਦੇ ਜ਼ਿੰਦਾ ਹੋਣ ਦੇ ਅਜੇ ਚਰਚੇ ਚਲ੍ਹੇ ਰਹੇ ਸਨ। ਸਮੇਂ ਦੀ ਨਿਜ਼ਾਕਤ ਨੂੰ ਪਛਾਣਦੇ ਹੋਏ ਕੁੱਝ ਸਿੱਖਾਂ ਨੇ 1955-56 ਈ ਨੂੰ ਇਕੱਠ ਕਰਕੇ ਮੁੜ ਸ਼੍ਰੋਮਣੀ ਖਾਲਸਾ ਦਰਬਾਰ ਨੂੰ ਸੁਰਜੀਤ ਕੀਤਾ, ਜਿਸ ਦੇ ਪ੍ਰਧਾਨ ਸ: ਬਲਵੰਤ ਸਿੰਘ (ਰਿਟ ਐਸ.ਪੀ) ਬਾਰਾਮੂਲਾ ਅਤੇ ਗਿ: ਤਾਰਾ ਸਿੰਘ ਸ਼ਾਤ ਨੂੰ ਕਰਮਵਾਰ ਪ੍ਰਧਾਨ ਤੇ ਜਨਰਲ ਸਕੱਤਰ ਥਾਪਿਆ ਗਿਆ। ਸ਼੍ਰੋਮਣੀ ਖਾਲਸਾ ਦਰਬਾਰ ਦੀ 1941 ਈ ਵਿੱਚ ਮੁਜ਼ਫਰਾਬਾਦ ਵਿੱਚ ਕਾਨਫਰੰਸ ਵੀ ਹੋਈ ਸੀ, ਜਿਸ ਵਿੱਚ ਮਾਸਟਰ ਤਾਰਾ ਸਿੰਘ, ਤਿਆਗੀ ਬੁੱਧ ਸਿੰਘ ਅਤੇ ਸ਼ੇਖ ਮੁਹੰਮਦ ਅਬਦੂਲਾ ਨੇ ਸ਼ਿਰਕਤ ਕੀਤੀ ਸੀ। ਇਹੋ ਜਿਹੀ ਇੱਕ ਹੋਰ ਕਾਨਫ਼ਰੰਸ 1943 ਈ ਵਿੱਚ ਹਜ਼ੂਰੀ ਬਾਗ, ਸ੍ਰੀਨਗਰ ਵਿੱਚ ਹੋਈ ਸੀ, ਜਿਸ ਵਿੱਚ ਪ੍ਰਿੰ: ਗੰਡਾ ਸਿੰਘ , ਗਿ: ਕਰਤਾਰ ਸਿੰਘ, ਗਿ: ਸ਼ੇਰ ਸਿੰਘ, ਸ: ਅਮਰ ਸਿੰਘ ਦੋਸਾਂਝ, ਸ਼ੇਖ ਸਾਹਿਬ, ਮੌਲਾਨਾ ਰਾਸੂਦੀ ਆਦਿ ਨੇ ਭਾਗ ਲਿਆ। ਇੱਕ ਦਹਾਕੇ ਬਾਅਦ ਫਿਰ ਇਸ ਜਥੇਬੰਦੀ ਦੀ ਚੜ੍ਹਤ ਹੋਈ। ਪੰਥਕ ਅਖ਼ਬਾਰ 'ਰਣਜੀਤ' ਜਾਰੀ ਹੋਇਆ, ਜਿਸ ਦੇ ਐਡੀਟਰ ਗਿ: ਤਾਰਾ ਸਿੰਘ ਸ਼ਾਤ ਸਨ। ਸ: ਬਸੰਤ ਸਿੰਘ ਸਾਬਰ ਨੇ ਵੀ ਆਪਣੀ ਅਖ਼ਬਾਰ 'ਪੰਥ ਸੇਵਕ' ਸ਼ੁਰੂ ਕਰ ਦਿੱਤੀ। ਸ: ਬਲਵੰਤ ਸਿੰਘ ਪ੍ਰਧਾਨ ਦੇ ਗੁਰਪੁਰੀ ਸਿਧਾਰਨ ਬਾਅਦ ਖਾਲਸਾ ਦਰਬਾਰ ਮੁੜ ਕਮਜ਼ੋਰ ਹੋ ਗਿਆ। ਇਨ੍ਹਾਂ ਸਮਿਆਂ ਵਿੱਚ ਗਿ: ਤਾਰਾ ਸਿੰਘ ਸ਼ਾਤ ਅਤੇ ਬਸੰਤ ਸਿੰਘ ਸਾਬਰ ਮੁੜ ਰਿਆਸਤੀ ਅਕਾਲੀ ਦਲ ਦੇ ਹਮਾਇਤੀ ਹੋ ਗਏ।

1950 ਤੋਂ ਬਾਅਦ ਸ਼੍ਰੋਮਣੀ ਖਾਲਸਾ ਦਰਬਾਰ ਜਥੇਬੰਦੀ ਬਸਾਖੀਆਂ ਦੇ ਸਹਾਰੇ ਤੁਰਦੀ ਰਹੀ। ਭਾਵੇਂ ਸ: ਮੋਹਣ ਸਿੰਘ ਨਿਰਮਾਣ ਅਤੇ ਗਿ: ਕਰਤਾਰ ਸਿੰਘ ਕੋਮਲ ਆਦਿ ਰਿਆਸਤ ਵਿੱਚ ਖਾਲਸਾ ਦਰਬਾਰ ਦੇ ਹੀ ਮੁੱਦਈ ਸਨ। ਇਨ੍ਹਾਂ ਸਮਿਆਂ ਵਿੱਚ ਪੰਜਾਬ ਵਿੱਚ 'ਪੰਜਾਬੀ ਸੂਬਾ ਲਹਿਰ' ਜ਼ੋਰਾਂ ਤੇ ਸੀ ਅਤੇ ਰਿਆਸਤ ਵਿੱਚ ਕੌਮੀ ਜਜ਼ਬਾ ਠਾਠਾਂ ਮਾਰ ਰਿਹਾ ਸੀ। ਇੰਝ ਰਿਆਸਤੀ ਅਕਾਲੀ ਦਲ ਨੂੰ ਕਾਫ਼ੀ ਹੁੰਗਾਰਾ ਮਿਲਿਆ। (15)

## ਸ਼ੀਹਰਫ਼ੀ

ਤੀਹ ਅਖਰਾਂ ਵਾਲੀ ਨੂੰ ਸ਼ੀ ਹਰਫ਼ੀ ਆਖਦੇ ਹਨ। 'ਸੀ' ਦੇ ਅਰਥ ਹਨ ਤੀਹ ਅਤੇ 'ਹਰਫ਼ੀ' ਦੇ ਅਰਥ ਹਨ ਅਖਰਾਂ ਵਾਲੀ। ਅਰਬੀ ਫ਼ਾਰਸੀ ਵਰਣਮਾਲਾ ਦੇ ਅੱਖਰਾਂ ਤੇ ਵਿਆਖਿਆ ਰੂਪ ਲਿੱਖੀ ਕਵਿਤਾ 'ਸੀ-ਹਰਫ਼ੀ' ਅਖਵਾਉਂਦੀ ਹੈ। ਇਸ ਤਰ੍ਹਾ ਇਹ ਪੱਟੀ ਜਾਂ ਪੈਂਤੀ ਅਥਵਾ ਬਾਵਨ ਅੱਖਰੀ ਨਾਲ ਮੈਲ ਖਾਂਦੀ ਹੈ। ਫ਼ਾਰਸੀ ਵਰਣਮਾਲਾ ਵਿੱਚ ਬੱਤੀ ਅੱਖਰ ਹਨ ਪਰ ਇਸ ਕਾਵਿ ਰੂਪ ਦਾ ਨਾਂ ਫ਼ਿਰ ਵੀ 'ਸੀ-ਹਰਫ਼ੀ' (ਤਹਿ ਅੱਖਰੀ) ਹੀ ਮਕਬੂਲ ਹੋ ਗਿਆ ਹੈ। ਪੰਜਾਬੀ ਵਿੱਚ ਬਹੁਤ ਕਿਸੇ ਸੀ-ਹਰਫ਼ੀਆਂ ਵਿੱਚ ਲਿਖੇ ਮਿਲਦੇ ਹਨ। (30)

## ਸ਼ਰੀਅਤ

ਸ਼ਰੀਅਤ ਦਾ ਅਰਥ ਰੋਸ਼ਨ-ਰਾਹ ਹੈ, ਪਰ ਸਮੇਂ ਦੀ ਰਫ਼ਤਾਰ ਨਾਲ ਇਸ ਦੀ ਵਰਤੋਂ 'ਰੱਬੀ-ਰਾਹ' ਦੇ ਅਰਥ ਵਿੱਚ ਹੋਣ ਲੱਗ ਪਈ। ਇਸ ਨੂੰ 'ਸ਼ਰ੍ਹਾਂ' ਵੀ ਕਹਿੰਦੇ ਹਨ। ਕਈ ਅਰਬੀ ਵਿਦਵਾਨਾਂ ਨੇ ਸ਼ਰ੍ਹਾ ਨੂੰ ਜੀਵਨ ਜੀਣ ਦੇ ਉਹ ਰੱਬੀ ਆਦੇਸ਼ ਜਾਂ ਢੰਗ ਦਸੇ ਹਨ, ਜਿਹੜੇ ਕੁਰਾਨ ਸ਼ਰੀਫ਼, ਵਿੱਚ ਦਰਜ ਹਨ।

## ਸੰਦਰਭ ਸਾਹਿਤ

ਸੰਦਰਭ (reference) ਸਾਹਿਤ ਵਿੱਚ ਕਿਸੇ ਖ਼ਾਸ ਵਿਸ਼ੇ ਦੀ ਜਾਣਕਾਰੀ ਮੁਹੀਆ ਕੀਤੀ ਜਾਂਦੀ ਹੈ, ਜੋ ਸੰਦਰਭ ਸਾਮੱਗਰੀ ਅਖਵਾਉਂਦੀ ਹੈ। ਕਿਸੇ ਯੋਗ ਵਿਸ਼ੇ ਜਾਂ ਪੁਸਤਕਾਂ ਆਦਿ ਬਾਰੇ ਸੂਚਨਾ ਪ੍ਰਾਪਤ ਕੀਤੀ ਜਾਂਦੀ ਹੈ। ਅਜੋਕੇ ਸਮੇਂ ਵਿੱਚ ਸੰਦਰਭ ਸਾਹਿਤ ਦੀ ਮਹੱਤਵ ਅਹਿਮ ਮੰਨੀ ਜਾਂਦੀ ਹੈ। ਇਸ ਦੇ ਜ਼ੁਮਰੇ ਵਿੱਚ ਕੋਸ਼, ਵਿਸ਼ਵ ਕੋਸ਼, ਸ਼ੋਧ ਗ੍ਰੰਥ, ਸਾਹਿਤ ਦੇ ਇਤਿਹਾਸ ਅਤੇ ਹੋਰ ਹਵਾਲਾ ਪੁਸਤਕਾਂ ਆਉਂਦੀਆਂ ਹਨ। ਇਸ ਜ਼ੁਮਰੇ ਵਿੱਚ ਆਦਿਗ੍ਰੰਥ, ਸ਼ਬਦ ਅਨੁਕ੍ਰਮਿਣਕਾ, ਗੁਰਸ਼ਬਦ ਰਤਨਾਕਾਰ 'ਮਹਾਨਕੋਸ਼, ਵਾਰਾਂ ਭਾਈ ਗੁਰਦਾਸ, ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ, ਪੰਜਾਬੀ ਹੱਥ-ਲਿਖਤਾਂ ਦੀ ਸੂਚੀ' ਆਦਿ ਆਉਂਦੇ ਹਨ।

## ਹਜ਼ੂਰ ਸ਼ਾਹ, ਪੀਰ

ਪੀਰ ਹਜ਼ੂਰ ਸ਼ਾਹ ਦਾ ਜਨਮ 1833 ਈ ਨੂੰ ਪਿੰਡ ਗੁਲਪੁਰ (ਪੁਣਛ) ਵਿੱਚ ਹੋਇਆ। ਇਲਾਕੇ ਦੇ ਮੰਨੇ ਹੋਏ ਪੀਰ ਸਨ। ਆਪ ਦਾ ਬਹੁਤਾ ਕਲਾਮ 1947 ਵਿੱਚ ਨਸ਼ਟ ਹੋ ਗਿਆ ਸੀ। ਇਸ ਕਵੀ ਦਾ ਦੇਹਾਂਤ 1880 ਈ ਨੂੰ ਛਾਤਰਾ (ਪੁਣਛ) ਵਿੱਚ ਹੋਇਆ। (12)

## ਹਜ਼ੂਰਾ ਸਿੰਘ, ਪ੍ਰਿ

ਪ੍ਰੋ: ਹਜ਼ੂਰਾ ਸਿੰਘ ਦਾ ਜਨਮ 6 ਜੁਲਾਈ 1942 ਨੂੰ ਹੁਸ਼ਿਆਰਪੁਰ (ਪੰਜਾਬ) ਵਿੱਚ ਪਿਤਾ ਸ੍ਰ: ਪੂਰਨ ਸਿੰਘ ਅਤੇ ਮਾਤਾ ਹਰਨਾਮ ਕੌਰ ਦੇ ਘਰ ਹੋਇਆ। ਆਪ 2002 ਵਿੱਚ ਕੇਂਦਰਯ ਵਿਦਿਆਲੇ ਦੇ ਪ੍ਰਿੰਸੀਪਲ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਕਈ ਮਾਣ-ਸਨਮਾਨ ਵੀ ਹਾਸ਼ਲ ਕੀਤੇ ਹਨ। ਪੰਜਾਬੀ ਸਾਹਿਤ ਮੰਚ ਕਠੂਆ ਨਾਲ ਸੰਬੰਧਤ ਹਨ। ਸੰਗੀਤ ਮੰਜਰੀ (2001) ਅਤੇ ਕੇਂਦਰੀ ਵਿਦਿਆਲੇ ਸੰਗਠਨ ਸੰਗੀਤ ਪੁਸਤਕ (2002) ਛੱਪ ਚੁੱਕੀਆਂ ਹਨ।

## ਹਬੀਬੁੱਲਾ ਸ਼ਾਹ ਬੁਖਾਰੀ, ਸਈਅਦ

ਹਬੀਬੁੱਲਾ ਸ਼ਾਹ ਜੀ ਦਾ ਜਨਮ ਕਾਗ਼ਾਨ ਦੇ ਇਲਾਕੇ ਪਖੱਲੀ (ਕਸ਼ਮੀਰ) ਵਿੱਚ ਹੋਇਆ। ਆਪ ਪੰਜਾਬੀ ਦੇ ਚੰਗੇ ਕਵੀ ਸਨ, ਉਥੇ ਅਰਬੀ ਫ਼ਾਰਸੀ ਦੇ ਵਿਦਵਾਨ ਸਨ। ਕਵਿਤਾ ਵਿੱਚ ਰੂਹਾਨੀ ਰੰਗ ਅਤੇ ਸੂਫੀ ਵਿਚਾਰਧਾਰਾ ਪ੍ਰਤੱਖ ਨਜ਼ਰੀ ਪੈਂਦੀ ਹੈ। ਆਪ ਦੀ ਹੱਥ ਲਿਖੱਤ ਪੁਸਤਕ 'ਮੀਰਾਜ ਅਲਕਸਸ' ਪਿੰਡ ਪਮਰੋਟ ਵਿੱਚ ਮੌਜੂਦ ਹੈ। ਕਵਿਤਾ ਵਿੱਚ ਅਰਬੀ-ਫ਼ਾਰਸੀ ਦੇ ਸ਼ਬਦ ਵੀ ਆਏ ਹਨ। ਇਨ੍ਹਾਂ ਦਾ ਦੇਹਾਂਤ 1923 ਈ ਨੂੰ ਹੋਇਆ। (12)

## ਹਜ਼ਰਤ ਬੱਲ, ਮਸੀਤ

ਇਹ ਕਸ਼ਮੀਰ ਦੀ ਪਵਿੱਤਰ ਜ਼ਿਆਰਤ ਮੰਨੀ ਜਾਂਦੀ ਹੈ। ਸ੍ਰੀ ਨਗਰ ਦੀ ਮਸ਼ਹੂਰ ਝੀਲ ਡੱਲ ਦੇ ਕੰਢੇ ਅਤੇ ਹਰੀ ਪਰਬਤ ਪਹਾੜ ਦੇ ਪੈਰਾਂ ਵਿੱਚ ਸਥਿਤ ਇਸ ਮਸੀਤ ਵਿੱਚ ਭਾਰਤੀ ਮੁਸਲਮਾਨਾਂ ਅਨੁਸਾਰ ਹਜ਼ਰਤ ਮੁਹੰਮਦ ਸਾਹਿਬ ਦਾ ਇੱਕ ਵਾਲ 'ਮੂਏ- ਮੁਕੱਦਸ' ਰਖਿਆ ਹੋਇਆ ਹੈ। ਇਸ ਜ਼ਿਆਰਤ ਨੂੰ ਆਸਾਰ-ਏ-ਸ਼ਰੀਫ਼, ਮਾਦੀਨਤ-ਅਸ-ਸਾਨੀ ਅਤੇ ਦਰਗਾਹ-ਸ਼ਰੀਫ਼ ਵੀ ਆਖਿਆ ਜਾਂਦਾ ਹੈ। ਤਵਾਰੀਖ ਅਨੁਸਾਰ 'ਮੂਏ-ਮੁਕਦੱਸ' ਹਿੰਦੁਸਤਾਨ ਵਿੱਚ ਸਈਦ ਅਬਦੁੱਲਾ (ਮੁਹੰਮਦ ਸਾਹਿਬ ਦੇ ਵੰਸ਼ੀ) ਕੋਲ ਸੀ, ਜਿਸ ਨੇ ਮਦੀਨਾ ਛੱਡ ਕੇ ਬਿਜਾਪੁਰ (ਹੈਦਰਾਬਾਦ) 1635 ਈ ਵਿੱਚ ਵੱਸ ਗਿਆ ਸੀ। ਉਸ ਦੇ ਬਾਅਦ, ਉਸ ਦੇ ਪੁੱਤਰ ਸਈਦ ਹਮੀਦ ਕੋਲ ਇਹ ਸੁਰੱਖਿਅਤ ਰਿਹਾ। ਜਦੋਂ ਮੁਗਲਾਂ ਨੇ ਹੈਦਰਾਬਾਦ ਨੂੰ ਜਿੱਤਿਆਂ ਤਾਂ ਇਸ ਨਾਯਾਬ 'ਮੂਏ-ਮੁਕਦਸ' ਨੂੰ ਸਈਦ ਹਮੀਦ ਨੇ ਇੱਕ ਅਮੀਰ ਸੌਦਾਗਰ ਖ਼ਵਾਜਾ ਨੂਰ ਦੀਨ ਇਸ਼ਬਰੀ ਨੂੰ ਭੇਟ ਕੀਤਾ, ਜਿਸ ਨੇ ਕਸ਼ਮੀਰ ਲੈ ਆਂਦਾ। ਵੱਡੇ ਦਿਨਾਂ ਤੇ ਇਸ ਦੇ ਦਰਸ਼ਨ ਹਜ਼ਾਰਾ ਮੁਸਲਮਾਨ ਕਰਕੇ ਦਿਲਾਂ ਨੂੰ ਆਬਸ਼ਾਰ ਕਰਦੇ ਹਨ। ਅਰਬੀ ਦੇ ਲਫ਼ਜ਼ ਹਜ਼ਰਤ ਦੇ ਅਰਥ 'ਪਵਿੱਤਰ' ਅਤੇ ਕਸ਼ਮੀਰੀ ਲਫ਼ਜ਼ 'ਬੱਲ' ਦੇ ਅਰਥ 'ਥਾਂ' ਹੈ। (36)

## ਹਰਸਜਨ ਸਿੰਘ ਬਾਲੀ

ਸ੍ਰ: ਹਰਸਜਨ ਸਿੰਘ ਬਾਲੀ ਦਾ ਜਨਮ ਜੂਨ 1931 ਈ ਨੂੰ ਚੱਕ ਸ਼ਤਲੂ (ਰਫ਼ੀਆਬਾਦ) ਬਾਰਾਮੂਲਾ ਵਿੱਚ ਸ੍ਰ: ਅਮਰ ਸਿੰਘ ਬਾਲੀ ਦੇ ਘਰ ਹੋਇਆ। ਮੁੱਢਲੀ ਵਿਦਿਆ ਬਾਰਾਮੂਲਾ ਅਤੇ ਸ੍ਰੀਨਗਰ ਤੋਂ ਹਾਸ਼ਲ ਕਰ ਕੇ ਮੈਕਨੀਕਲ, ਇਲੈਕਟ੍ਰੀਕਲ ਇੰਜੀਨੀਅਰਿੰਗ ਦਾ ਡਿਪਲੋਮਾ ਕੀਤਾ। ਉਨ੍ਹਾਂ ਦਾ ਵਿਆਹ ਜੋਗਿੰਦਰ ਕੌਰ ਨਾਲ 1956 ਈ ਵਿੱਚ ਹੋਇਆ। ਕਾਫ਼ੀ ਵਰ੍ਹੇ ਬਾਗ-ਏ-ਬਹੂ ਸ਼ੇਰੇ ਕਸ਼ਮੀਰ ਵਾਤਾਵਰਣ ਕੇਂਦਰੀ ਪਾਰਕ ਵਿੱਚ ਪ੍ਰੋਜੈਕਟ ਅਫ਼ਸਰ ਦੀ ਸੇਵਾ ਨਿੰਭਾਦੇ ਰਹੇ। ਕਈ ਪਾਣੀ ਦੀਆਂ ਸਕੀਮਾਂ ਜਿਵੇਂ ਕਿਸ਼ਤਵਾੜ, ਜਸਰੋਟਾ, ਪਤਨੀ ਟਾਪ ਆਦਿ ਵਿੱਚ ਅਹਿਮ ਯੋਗਦਾਨ ਪਾਇਆ। ਪੀ.ਐਚ.ਈ ਵਿਭਾਗ ਵਿੱਚ ਕਈ ਉੱਚ ਅਹੁਦਿਆਂ ਤੇ ਸੇਵਾ ਕਰਕੇ ਚੀਫ਼ ਇੰਜੀਨਅਰ ਦੇ ਅਹੁੱਦੇ ਤੋਂ ਸੇਵਾ ਮੁਕਤ ਹੋਏ। ਉਨ੍ਹਾਂ ਨੈਸ਼ਨਲ ਕਾਨਫਰੰਸ ਵਿੱਚ ਸ਼ਮੂਲੀਅਤ ਕਰਕੇ ਲਜਸਲੈਟੀਊ ਕੌਂਸਲ ਵਿੱਚ ਚੇਅਰਮੈਨ ਰਹੇ। ਅਸੈਂਬਲੀ ਸੀਟ ਲਈ ਕਾਂਗਰਸ ਦੇ ਥੰਮ ਨੂੰ ਹਰਾ ਕੇ ਗਾਂਧੀ ਨਗਰ, ਜੰਮੂ ਦੀ ਸੀਟ ਜਿੱਤੀ ਸੀ। ਸਿੱਖੀ ਜਜ਼ਬੇ ਨਾਲ ਲਿਬਰੇਜ਼ ਸਨ, ਜਿਸ ਸੱਦਕੇ ਉਨ੍ਹਾਂ ਦੇ

ਵਿਅਕਤੱਤ ਯਤਨਾਂ ਸਦਕਾ ਅਖ਼ਨੂਰ ਸੜਕ ਤੇ ਇੱਕ ਖ਼ੂਬਸੂਰਤ ਗੁਰਦੁਆਰਾ ਸਾਹਿਬ ਦੀ ਇਮਾਰਤ ਤਾਮੀਰ ਕੀਤੀ। ਗੁਰਦੁਆਰਾ ਬਾਬਾ ਸੰਤ ਸੁੰਦਰ ਸਿੰਘ ਜੀ ਦਾ ਨੀਂਹ ਪੱਥਰ 1997 ਨੂੰ ਰੱਖਿਆ ਅਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ 25 ਜੂਨ 2000 ਨੂੰ ਹੋਇਆ। ਗੁਰਦੁਆਰਾ ਟਾਹਲੀ ਸਾਹਿਬ, ਤਲਾਬ ਤਿਲੋ, ਜੰਮੂ ਦੇ ਗੁਰਦੁਆਰੇ ਦਾ ਇੱਕ ਕਮਰਾ ਵੀ ਉਸਾਰਿਆ ਹੈ। ਗੁਰਦੁਆਰਾ ਛੇਵੀਂ ਪਾਤਸ਼ਾਹੀ, ਸ੍ਰੀਨਗਰ ਦੇ ਨਿਰਮਾਣ ਵਿੱਚ ਵੀ ਅਹਿਮ ਯੋਗਦਾਨ ਪਾਇਆ। ਕੁੱਝ ਵਰ੍ਹੇ ਪਹਿਲਾਂ 2002 ਈ ਆਪ ਦਾ ਦੇਹਾਂਤ ਹੋਇਆ।

## ਹਰਨਾਮ ਸਿੰਘ ਜਾਚਕ, ਗਿ.

ਸ੍ਰ: ਹਰਨਾਮ ਸਿੰਘ ਜਾਚਕ ਦਾ ਜਨਮ 25 ਮਈ 1937 ਈ ਨੂੰ ਸ੍ਰ: ਦਿਆਲ ਸਿੰਘ ਸਾਸਨ ਅਤੇ ਮਾਤਾ ਚੰਦਰਾਵਤੀ ਕੌਰ ਦੇ ਘਰ ਬੇਗਾਲਾ (ਰਾਵਲਾਕੋਟ, ਪਲੰਧਰੀ, ਪੁਣਛ) ਵਿੱਚ ਹੋਇਆ। ਵਿਦਿਆ ਗਿਆਨੀ, ਬੀ.ਏ, ਬੀ.ਐਡ ਅਤੇ ਐਮ.ਏ (ਪੰਜਾਬੀ) ਤੱਕ ਹਾਸ਼ਲ ਕੀਤੀ। ਜੰਮੂ ਵਿੱਚ ਹੀ 1958-75 ਈ ਤੱਕ ਪੰਜਾਬੀ ਦੇ ਅਧਿਆਪਕ ਲੱਗੇ ਰਹੇ। 1975-86 ਤੱਕ ਪੰਜਾਬੀ ਲੈਕਚਰਾਰ ਅਤੇ 1986-95 ਈ ਤੱਕ ਪ੍ਰਿੰਸੀਪਲ ਰਹੇ ਅਤੇ 25 ਫਰਵਰੀ 1995 ਵਿੱਚ ਇਸੇ ਅਹੁਦੇ ਤੋਂ ਸੇਵਾ ਮੁਕਤ ਹੋਏ। ਆਰ.ਐਸ.ਪੁਰਾ ਸਾਹਿਤ ਸੱਭਾ ਨਾਲ ਕਈ ਵਰ੍ਹੇ ਸੰਬੰਧਤ ਰਹੇ। 'ਕਾਵਿ ਕਿਆਰੀ' ਸਿੰਬਲ ਕੈਂਪ ਦੇ ਪ੍ਰਧਾਨ ਦੀ ਸੇਵਾ ਵੀ ਨਿਭਾਈ। ਆਪ ਦੀਆਂ ਛਪੀਆਂ ਪੰਜਾਬੀ ਪੁਸਤਕਾਂ ਵਿੱਚੋਂ 'ਜੀਵਨ ਜੋਤਿ' (1981), ਯਾਦ ਵਤਨ ਦੀ (1993)। ਦੂਜੀ ਪੁਸਤਕ ਤੇ ਜੰਮੂ ਕਸ਼ਮੀਰ ਐਕਡਮੀ ਵੱਲੋਂ 1994 ਵਿੱਚ ਇਨਾਮ ਮਿਲਿਆ ਹੈ। ਆਪ ਦਾ ਦੇਹਾਂਤ ਕੁੱਝ ਵਰ੍ਹੇ ਪਹਿਲਾਂ ਹੋਇਆ।

## ਹਰਨਾਮ ਸਿੰਘ ਦੁਖੀਆ

ਸ੍ਰ: ਹਰਨਾਮ ਸਿੰਘ ਦਾ ਜਨਮ 12 ਫਰਵਰੀ 1921 ਨੂੰ ਪਿਤਾ ਸ੍ਰ: ਪ੍ਰਤਾਪ ਸਿੰਘ ਅਤੇ ਮਾਤਾ ਪ੍ਰਾਪਤੀ ਦੇਵੀ ਦੇ ਘਰ ਕੋਠੀਆਂ (ਬਾਗ ਪੁਣਛ) ਵਿੱਚ ਹੋਇਆ। ਕਮਿਊਟੇਟਰ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਪੰਜਾਬੀ ਦੀਆਂ ਛੱਪੀਆਂ ਪੁਸਤਕਾਂ ਵਿੱਚ ਦੁਖੀਆਂ ਦੇ ਹਾੜੇ (1970(, ਤਾਣਾ ਬਾਣਾ (1984), ਮੁਜਾਹਿਦਾਂ ਦੇ ਪਿੰਜਰ (1969), ਲਾਸ਼ਾਂ ਦੇ ਢੇਰ (1972), ਕੱਚੀਆਂ ਕੰਧਾਂ (1983(, ਲਹੂ-ਭਰੀਆਂ ਯਾਦਾਂ (1967), ਪਹਾੜੀ ਲੋਕ ਜੀਵਨ (1979), ਧੁੱਖ ਦੀ ਅੱਗ (1973), ਪਰਮਪੁਰਖ ਦਾ ਰੂਪ (1978), ਰਸਮਾਂ ਰਿਵਾਜਾਂ ਤੇ ਹਮਲੇ ਨਾ ਕਰੋ (1971) ਆਦਿ। ਕੁੱਝ ਟ੍ਰੈਕਟ/ਕਿਤਾਬਚੇ ਵੀ ਛਾਪੇ ਹਨ ਜਿਵੇਂ ਖ਼ੂਨੀ ਯਾਦਾਂ (1950), ਗੁਰਮਤਿ ਦੀ ਜੋਤ (1967), ਨਵਾਂ ਚਾਨਣ (1969), ਅੰਮ੍ਰਿਤ ਦੀ ਵਰਖਾ (1971), ਸਰਬੰਸਦਾਨੀ, ਧਰਮ ਦੇ ਰਾਖੇ, ਚੋਭਾਂ ਤੇ ਹਾਸੇ (1953) ਆਦਿ। ਲੇਖਕ ਸਭਾ ਜੰਮੂ ਨਾਲ ਕਾਫ਼ੀ ਵਰ੍ਹੇ ਸੰਬੰਧਤ ਰਹੇ।

## ਹਰਪਾਲ ਸਿੰਘ ਪਾਲੀ

ਸ੍ਰ: ਹਰਪਾਲ ਸਿੰਘ ਪਾਲੀ ਦਾ ਜਨਮ 6 ਜੁਲਾਈ 1964 ਨੂੰ ਸ੍ਰ: ਉਕਾਂਰ ਸਿੰਘ ਅਤੇ ਮਾਤਾ ਸੁਰਜੀਤ ਕੌਰ ਦੇ ਘਰ ਪਿੰਡ ਡਲਵਾਨਾ (ਕਸ਼ਮੀਰ) ਵਿੱਚ ਹੋਇਆ। ਵਿਦਿਆ ਐਮ.ਏ, ਐਮ.ਫ਼ਿਲ, ਬੀ.ਐਡ ਤੱਕ ਪ੍ਰਾਪਤ ਕੀਤੀ। ਅਜਕੱਲ੍ਹ ਤਾਲੀਮ ਵਿਭਾਗ ਵਿੱਚ ਸੇਵਾ ਨਿਭਾ ਰਹੇ ਹਨ। ਸਾਹਿਤ ਵੱਲ ਰੁੱਚੀ ਰੱਖਦੇ ਹਨ।

## ਹਰਪਾਲ ਸਿੰਘ, ਰੀਹਣ

ਸ੍ਰ: ਹਰਪਾਲ ਸਿੰਘ ਦਾ ਜਨਮ ਸ੍ਰ: ਬਹਾਦਰ ਸਿੰਘ ਦੇ ਘਰ ਦਦੀਹਾ, ਬਾਗ ਵਿੱਚ ਹੋਇਆ। ਸ੍ਰ: ਹਰਪਾਲ ਸਿੰਘ ਸਰਕਾਰ ਦੀ 11 ਰਸਾਲੇ ਵਿੱਚ 1813 ਈ 'ਚ ਭਰਤੀ ਹੋਕੇ, ਜੰਗ ਯੂਰਪ ਵਿੱਚ ਸ਼ਾਮਲ ਹੋਏ। ਇਹ ਮਿਸਰ, ਇਟਲੀ, ਫ਼ਰਾਂਸੀ ਅਤੇ ਬੈਲਜੀਅਮ ਮੋਰਚਿਆਂ ਵਿੱਚ ਬਹਾਦਰੀ ਨਾਲ ਲੜੇ। ਦੋਬਾਰਾ ਫ਼ਿਰ ਮੈਸੋਪੋਟੋਮੀਅਮ, ਬਗ਼ਦਾਨ, ਰੂਸ ਤੇ ਫ਼ਰੰਟੀਅਰ ਦੀ ਲੜਾਈਆਂ ਵਿੱਚ ਭਾਗ ਲਿਆ। ਜਿਸ ਕਾਰਨ ਅਨੇਕਾਂ ਸਨਦਾਂ/ਤਗਮੇ ਅਤੇ ਇੱਕ ਹਜ਼ਾਰ ਰੁਪਏ ਇਨਾਮ ਪ੍ਰਾਪਤ ਕਰਕੇ ਘਰ ਮੁੜੇ। 'ਕਮਾਂਡਰ ਇਨ ਚੀਫ਼' ਦੀ ਸਨਦ ਵੀ ਹਾਸ਼ਲ ਕੀਤੀ। ਅਦਾਲਤਾਂ ਦੇ ਅਸੈਸਰ ਰਹੇ। 1931 ਈ ਵਿੱਚ ਸ਼ੋਰਸ਼ ਵਿੱਚ ਸਰਕਾਰ ਦੀ ਮੱਦਦ ਕਰਕੇ ਪੁਣਛ ਦੇ ਰਾਜਾ ਸਾਹਿਬ ਕੋਲੋਂ 'ਸਰਦਾਰੀ' ਦਾ ਖ਼ਿਤਾਬ, 40 ਕਨਾਲ ਜ਼ਮੀਨ, 30 ਰੁਪਏ ਇਨਾਮ ਅਤੇ ਇੱਕ ਸਨਦ ਪ੍ਰਾਪਤ ਕਰਕੇ ਚੰਗਾ ਨਿਮਾਣਾ ਖੱਟਿਆ। (ਦੇਖੋ: ਬੰਸਾਵਲੀ-40) (24)

## ਹਰਬੰਸ ਸਿੰਘ, ਅਟਾਰੀ

ਸ੍ਰ: ਹਰਬੰਸ ਸਿੰਘ ਅਟਾਰੀ ਵਾਲੇ ਦਾ ਜਨਮ ਸ੍ਰ: ਅਜੀਤ ਸਿੰਘ ਦੇ ਘਰ ਅਟਾਰੀ (ਅੰਮ੍ਰਿਤਸਰ) ਵਿੱਚ 1821 ਈ ਨੂੰ ਹੋਇਆ। ਆਪ ਦੇ ਦਾਦਾ ਸ੍ਰ: ਸ਼ਾਮ ਸਿੰਘ ਅਟਾਰੀ, ਮਹਾਰਾਜਾ ਰਣਜੀਤ ਸਿੰਘ ਸਮੇਂ ਬੜੇ ਬਹਾਦਰ ਜਾਨਬਾਜ਼ ਸੂਰਬੀਰ ਸਨ ਅਤੇ ਜੰਗਾਂ/ਯੁੱਧਾਂ ਵਿੱਚ ਕਈ ਮੋਰਚੇ ਫ਼ਤਹਿ ਕੀਤੇ। ਆਪ ਦੀਆਂ ਵੱਡੀਆਂ ਜਾਗੀਰਾਂ ਗੁਜ਼ਰਾਂਵਾਲੇ ਅਤੇ ਲਾਹੌਰ ਵਿੱਚ ਮੌਜੂਦ ਸਨ। ਸ੍ਰ: ਹਰਬੰਸ ਸਿੰਘ ਨੇ ਮੁੱਢਲੀ ਵਿਦਿਆ ਅਟਾਰੀ, ਚੀਫ਼ ਕਾਲਜ, ਸਰਕਾਰੀ ਕਾਲਜ ਅਤੇ ਮੈਡੀਕਲ ਕਾਲਜ ਲਾਹੌਰ ਤੋਂ ਹਾਸ਼ਲ ਕੀਤੀ। ਫ਼ੀਰੋਜਪੁਰ ਵਿੱਚ 1900 ਈ ਵਿੱਚ ਅਸਿਸਟੈਂਟ ਕਮਿਸ਼ਨਰ ਲੱਗੇ ਰਹੇ। ਸਭ ਤੋਂ ਪਹਿਲਾਂ ਇਨ੍ਹਾਂ ਨੇ ਹੀ ਉੱਥੇ ਗੁਰਦੁਆਰਾ ਕਾਇਮ ਕੀਤਾ। 1901 ਈ ਵਿੱਚ ਮੈਜਿਸਟ੍ਰੇਟ ਅਤੇ ਸਿਵਲ ਜੱਜ ਦੇ ਅਹੁਦੇ ਤੇ ਰਹੇ। 1908 ਈ ਵਿੱਚ ਪੰਥਕ ਸਫ਼ਾਂ ਵਿੱਚ ਪੂਰੀ ਤਰ੍ਹਾਂ ਸਮਰਪਿਤ ਹੋ ਗਏ। ਚੀਫ਼ ਖ਼ਾਲਸਾ ਦੀਵਾਨ ਵਿੱਚ ਰਹਿ ਕੇ ਸਿੰਧ, ਅਫ਼ਰੀਕਾ ਆਦਿ ਦੇਸ਼ਾਂ ਵਿੱਚ ਧਰਮ ਪ੍ਰਚਾਰ ਕੀਤਾ। 1917 ਈ ਵਿੱਚ ਦਸਵੀਂ ਸਿੱਖ ਐਜੂਕੇਸ਼ਨਲ ਕਾਨਫਰੰਸ, ਲਾਹੌਰ ਦੇ ਪ੍ਰਧਾਨ ਚੁਣੇ ਗਏ। ਚੀਫ਼ ਖ਼ਾਲਸਾ ਦੀਵਾਨ ਦੇ ਆਨਰੇਰੀ ਸਕੱਤਰ ਦੀ ਸਵੇਾ 1921-1934 ਤੱਕ ਅਤੇ ਬਾਅਦ ਵਿੱਚ ਪ੍ਰਧਾਨ ਦੀ ਸੇਵਾ ਨਿਭਾਉਂਦੇ ਰਹੇ।

ਸ਼ੁਰੂ ਤੋਂ ਲੈ ਕੇ ਅਖ਼ੀਰ ਤੱਕ ਪੁਣਛ, ਕਸ਼ਮੀਰ, ਪਹਾੜ ਆਦਿ ਵਿੱਚ ਪ੍ਰਚਾਰਕ ਬਣ ਕੇ ਪ੍ਰਚਾਰ ਕੀਤਾ। ਸਿੱਖੀ ਲਈ ਅੰਤਾਂ ਦਾ ਜਨੂੰਨ ਠਾਠਾਂ ਮਾਰਦਾ ਸੀ। ਆਪਣੇ ਪ੍ਰਚਾਰਕ ਜਥੇ ਸਮੇਤ ਜਦੋਂ ਪੁਣਛ ਪ੍ਰਚਾਰ ਲਈ ਰਵਾਨਾ ਹੋਏ ਤਾਂ ਪੁਣਛ ਪੁੱਜ ਕੇ ਦੂਜੇ ਦਿਨ ਹੀ ਅਕਾਲੀ ਸਦਾ ਆ ਗਿਆ। ਸ੍ਰ: ਹਰਬੰਸ ਸਿੰਘ ਨੂੰ ਕਸ਼ਮੀਰ ਤੇ ਪੁਣਛ ਨਾਲ ਅੰਤਾਂ ਦਾ ਪਿਆਰ ਸੀ। ਹਰ ਸਾਲ ਕਸ਼ਮੀਰ ਪੁਜ ਕੇ ਆਪਣੇ ਆਲਮਾਨਾ ਪ੍ਰਚਾਰ ਅਤੇ ਕੱਥਾ ਨਾਲ ਸੰਗਤਾਂ ਨੂੰ ਨਿਵਾਂਜਦੇ ਸਨ। ਆਪ ਦੇ ਉਦਮ ਤੇ ਪ੍ਰੇਰਨਾ ਨਾਲ ਬਾਰਾਮੂਲਾ (ਕਸ਼ਮੀਰ) ਵਿੱਚ ਗੁਰੂ ਨਾਨਕ ਖ਼ਾਲਸਾ ਬੋਰਡਿੰਗ ਹਾਊਸ ਤੇ ਗੁਰਦੁਆਰਾ ਤਿਆਰ ਹੋਇਆ। ਆਪ ਦੇ ਘਰ ਬੇਟਾ ਜਸਬੀਰ ਸਿੰਘ ਹੋਇਆ, ਜਿਸ ਦੀ ਵਿਦਿਆ ਮੈਡੀਕਲ ਕਾਲਜ, ਲਾਹੌਰ ਦੀ ਹੈ। (24, 44)

## ਹਰਬੰਸ ਸਿੰਘ ਆਜ਼ਾਦ

ਸ੍ਰ: ਹਰਬੰਸ ਸਿੰਘ ਦਾ ਜਨਮ ਪਿੰਡ ਖਾਤਨਿਆਰ (ਬਾਰਾਮੂਲਾ) ਵਿੱਚ 11 ਜਨਵਰੀ 1921 ਨੂੰ ਹੋਇਆ। ਬੀ.ਏ, ਐਮ.ਏ, ਐਲ.ਐਲ.ਬੀ (ਅਲੀਗੜ੍ਹ) ਤੋਂ ਪ੍ਰਾਪਤ ਕਰਕੇ ਗਿਆਨੀ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਹਾਸਲ ਕੀਤੀ। ਆਪ ਦੀ ਮਾਤਾ ਦਾ ਨਾਂ ਮਨੋ ਕੌਰ ਅਤੇ ਪਿਤਾ ਸ੍ਰ: ਘਨਈਆ ਸਿੰਘ ਸਨ। ਆਪ ਨੇ ਵਕਾਲਤ (1943-44), ਲੈਕਚਰਾਰ ਪਜੰਾਬੀ ਅਤੇ ਇਕਨਾਮਿਕਸ ਸਰਕਾਰੀ ਕਾਲਜ, ਮੀਰਪੁਰ (1944-47), ਐਮ.ਐਲ.ਏ (1951-67) ਪਾਰਲੀਮਾਨੀ ਸਕੱਤਰ, ਡਿ: ਸਪੀਕਰ, ਮੰਤਰੀ ਸਪੀਕਰ (1952-67), ਚੈਅਰਮੈਨ ਖਾਦੀ ਤੇ ਗ੍ਰਾਮ ਉਦਯੋਗ (1967-80) ਤੱਕ ਰਹੇ। ਹੋਰ ਵੀ ਬਹੁਤ ਸਾਰੀਆਂ ਸੰਸਥਾਵਾਂ ਆਦਿ ਨਾਲ ਸੰਬੰਧਤ ਰਹੇ। ਆਪ ਜੀ ਪੰਜਾਬੀ ਦੇ ਚੰਗੇ ਕਵੀ ਅਤੇ ਅਨੁਵਾਦਕ ਸਨ। ਛੱਪੀਆਂ ਪੁਸਤਕਾਂ ਵਿੱਚ ਗੁਰਮਤ ਰੀਡਰਜ਼-1,2,3 (1948), ਪੰਜਾਬੀ ਵਿਆਕਰਣ (1949) ਛੇਵੀਂ, ਸਤਵੀਂ, ਅਠਵੀਂ ਸ਼੍ਰੇਣੀ ਲਈ, ਚੋਣਵੀ ਕਸ਼ਮੀਰੀ ਕਵਿਤਾ (1965), ਕਸ਼ਮੀਰ ਪੰਜਾਬੀ ਕਵੀਆਂ ਦੀ ਨਜ਼ਰ ਵਿੱਚ (1967-68), ਅਜੋਕੀ ਕਸ਼ਮੀਰੀ ਕਵਿਤਾ (1972-73)। ਇਨ੍ਹਾਂ ਤੋਂ ਛੁੱਟ ਅਨੇਕਾਂ ਕਸ਼ਮੀਰੀ ਪੁਸਤਕਾਂ ਦਾ ਪੰਜਾਬੀ ਵਿੱਚ ਅਨੁਵਾਦ ਕੀਤਾ। ਆਪ ਨੇ ਰੂਸ (1962), ਥਾਇਲੈਂਡ, ਮਲੇਸ਼ੀਆ, ਸਿੰਘਾਪੁਰ (1982-87) ਦੀ ਯਾਤਰਾ ਵੀ ਕੀਤੀ। ਆਪ ਜੀ ਦਾ ਦੇਹਾਂਤ 17 ਨਵੰਬਰ 2002 ਵਿੱਚ ਹੋਇਆ। (51, 15)

## ਹਰਬੰਸ ਸਿੰਘ, ਮੰਤਰੀ

ਸ੍ਰ: ਹਰਬੰਸ ਸਿੰਘ ਰੈਨਾ ਦਾ ਜਨਮ 20 ਅਕਤੂਬਰ 1941 ਨੂੰ ਬਾਗ (ਪੁਣਛ) ਵਿੱਚ ਹੋਇਆ। ਮੁਢੱਲੀ ਵਿਦਿਆ ਪ੍ਰਾਪਤ ਕਰਕੇ ਟ੍ਰਾਂਸਪੋਟਰ ਬਣੇ। ਕਈ ਵਰ੍ਹੇ ਟ੍ਰਾਂਸਪੋਟਰ ਯੂਨਿੰਨ ਦੇ ਚੈਅਰਮੈਨ ਰਹੇ ਅਤੇ ਕਈ ਸਮਾਜਿਕ, ਵਿਦਿਅਕ ਧਾਰਮਿਕ ਆਦਿ ਜਥੇਬੰਦੀਆਂ ਨਾਲ ਜੁੜੇ ਰਹੇ। ਉਹ 1966 ਤੋਂ ਕਾਂਗਰਸ ਦੇ ਵਰਕਰ ਬਣ ਕੇ ਅਤੇ ਕਈ ਅਹੁਦਿਆਂ ਤੇ ਰਹਿ ਕੇ ਅਖ਼ੀਰ 1977 ਵਿੱਚ ਨੈਸ਼ਨਲ ਕਾਨਫਰੰਸ ਵਿੱਚ ਭਰਤੀ ਹੋ ਗਏ। ਉਹ ਪਹਿਲਾਂ ਐਮ.ਐਲ.ਸੀ ਰਹੇ ਅਤੇ ਬਾਅਦ ਵਿੱਚ 1989 ਵਿੱਚ ਮੰਤਰੀ ਬਣੇ। 1997 ਵਿੱਚ ਦੁਬਾਰਾ ਐਮ.ਐਲ.ਸੀ ਰਹੇ। (55)

## ਹਰਭਜਨ ਸਿੰਘ, ਉਪਾਸ਼ਕ

ਸ੍ਰ: ਹਰਭਜਨ ਸਿੰਘ ਉਪਾਸ਼ਕ ਦਾ ਜਨਮ ਅਪ੍ਰੈਲ 1948 ਨੂੰ ਸ੍ਰ: ਜਸਵੰਤ ਸਿੰਘ ਸੋਢੀ ਦੇ ਘਰ ਪਿੰਡ ਸੈਦਵਨੀ ਖ਼ਾਗ (ਬਡਗਾਮ) ਵਿੱਚ ਹੋਇਆ। ਵਿਦਿਆ ਐਮ.ਏ, ਬੀ.ਐਡ ਤੱਕ ਪ੍ਰਾਪਤ ਕੀਤੀ ਅਤੇ ਵਿਦਿਆ ਵਿਭਾਗ ਵਿੱਚ ਕੁੱਝ ਵਰ੍ਹੇ ਪਹਿਲਾਂ ਮੁੱਖ ਅਧਿਆਪਕ ਵਜੋਂ ਸੇਵਾ ਮੁੱਕਤ ਹੋਏ ਹਨ। ਪੁਸਤਕ ਕੋਈ ਛੱਪੀ ਨਹੀਂ ਪਰ ਕਵਿਤਾਵਾਂ ਮੈਗਜ਼ੀਨਾਂ ਵਿੱਚ ਛੱਪਦੀਆਂ ਰਹਿੰਦੀਆਂ ਹਨ।

## ਹਰਭਜਨ ਸਿੰਘ ਇੰਜੀਨੀਅਰ

ਸ੍ਰ: ਹਰਭਜਨ ਸਿੰਘ ਦਾ ਜਨਮ ਪਿਤਾ ਨੰਬਰਦਾਰ ਸਰਦਾਰ ਸਿੰਘ ਅਤੇ ਮਾਤਾ

ਗੋਪੀ ਕੌਰ ਦੇ ਘਰ 20 ਜੂਨ 1935 ਨੂੰ ਪਿੰਡ ਭਟਪੁਰਾ (ਕਮਰਾਜ਼) ਬਾਰਾਮੂਲਾ ਵਿੱਚ ਹੋਇਆ। ਆਪ ਨੇ ਮੁੱਢਲੀ ਵਿਦਿਆ ਸਤਰਨਾ ਖਾਲਸਾ ਮਿਡਲ ਸਕੂਲ ਤੋਂ ਹਾਸਿਲ ਕਰਕੇ ਸ੍ਰੀਨਗਰ ਤੋਂ ਬੀ.ਏ (ਆਨਰਜ਼) ਕੀਤੀ। ਫ਼ਿਰ ਆਪ ਇੰਜੀਨੀਅਰ ਦਾ ਕੋਰਸ ਲਈ ਮਦਰਾਸ ਤੋਂ ਐਲ.ਸੀ.ਈ ਕੀਤੀ। ਕਈ ਸੰਸਥਾਵਾਂ ਦੇ ਜਿਵੇਂ ਚਾਰਟਿਡ ਇੰਜੀਨੀਅਰ (ਇੰਡੀਆ) ਆਦਿ ਦੇ ਮੈਂਬਰ ਹਨ। ਆਪ ਜੀ ਨੇ 38 ਸਾਲ ਰਿਆਸਤ ਦੇ ਵਿਭਾਗਾਂ ਵਿੱਚ ਸੇਵਾ ਕੀਤੀ। ਪੀ.ਡਬਲੁਯ.ਡੀ (1955-62), ਹਿੱਡ ਸਿੱਵਲ ਇੰ.ਸਰਕਾਰੀ ਪੁਲਿਟੈਨਿਕ, ਜੰਮੂ (1965-72), ਐਕਜ਼ਟੀਯੂ ਇੰਜੀਨੀਅਰ (1972-1993), 1996 ਤੋਂ ਵੱਖ ਵੱਖ ਇੰਜੀਨੀਅਰਿੰਗ ਸੰਸਥਾਵਾਂ ਦੇ ਡਾਇਰੈਕਟਰ ਚਲੇ ਆ ਰਹੇ ਹਨ। ਆਪ ਜੀ ਨੇ ਕਈ ਮੁਲਕਾਂ ਦਾ ਦੌਰਾ ਕੀਤਾ ਜਿਵੇਂ ਪਾਕਿਸਤਾਨ, ਥਾਈਲੈਂਡ ਆਦਿ। ਦੇਸ਼ ਦੀਆਂ ਕਈ ਇੰਜੀਨੀਅਰਿੰਗ ਸੰਸਥਾਵਾਂ ਦੇ ਪ੍ਰਮੁੱਖ ਅਹੁਦਿਆਂ ਤੇ ਰਹੇ ਹਨ। ਖੇਡਾਂ ਵਿੱਚ ਵੀ ਹਿੱਸਾ ਲੈਂਦੇਂ ਰਹੇ ਅਤੇ ਹਾਕੀ ਦੇ ਕਪਤਾਨ ਵੀ ਰਹੇ। ਕਈ ਕੌਮੀ ਸਮੀਨਾਰਾਂ ਵਿੱਚ ਪੇਪਰ ਪੜ੍ਹੇ ਹਨ। ਹਾਕੀ ਅਤੇ ਇੰਜੀਨੀਅਰਿੰਗ ਵਿੱਚ ਕਈ ਮਾਣ-ਸਨਮਾਨ ਮਿਲੇ ਹਨ ਜਿਵੇਂ ਹਾਕੀ ਮਦਰਾਸ (1955), ਅਚੀਵਮੈਂਟ ਅਵਾਰਡ 2000, ਵਿੱਜੇਸ੍ਰੀ, ਬੈਸਟ ਸਟੀਜ਼ਨ 2005 ਆਦਿ ਵਰਨਣ ਯੋਗ ਹਨ। ਆਪ ਜੀ ਪੂਰਨ ਗੁਰਸਿੱਖੀ ਨੁਮਾ ਜੀਵਨ ਬਤੀਤ ਕਰ ਰਹੇ ਹਨ।

## ਹਰਭਜਨ ਸਿੰਘ ਸਾਗਰ

ਸ੍ਰ: ਹਰਭਜਨ ਸਿੰਘ ਸਾਗਰ ਦਾ ਜਨਮ ਸ੍ਰ: ਛਬੀਲ ਸਿੰਘ ਅਤੇ ਮਾਤਾ ਠਾਕਰ ਕੌਰ ਦੇ ਘਰ 17 ਅਪ੍ਰੈਲ 1943 ਦੇ ਘਰ ਪਿੰਡ ਇਛਾਹਾਮਾ, ਬਡਗਾਮ ਵਿੱਚ ਹੋਇਆ। ਵਿਦਿਆ ਇੰਟਰ ਮੀਡੀਏਟ ਕਰਕੇ ਸਰਕਾਰੀ ਸੈਕਤਰੇਤ ਵਿੱਚ ਮੁਲਾਜ਼ਮ ਲੱਗ ਗਏ। ਆਪ ਕਹਾਣੀਕਾਰ ਹਨ, ਅਤੇ ਜੋ ਪੁਸਤਕਾਂ ਛੱਪੀਆਂ ਹਨ ਉਨ੍ਹਾਂ ਵਿੱਚ 'ਦਾਇਰੇ' (1979), ਯਾਤਰੀ (1997), ਪ੍ਰਛਾਵੇਂ (2004), ਬੰਦ ਦਰਵਾਜ਼ੇ ਦਾ ਬਿਰਤਾਂਤ (2007) ਆਦਿ। 'ਯਾਤਰੀ' ਤੇ 1998 ਵਿੱਚ ਜੰਮੂ ਕਸ਼ਮੀਰ ਅਕੈਡਮੀ ਦਾ ਪੁਰਸਕਾਰ ਮਿਲਿਆ ਹੈ। ਸਾਹਿਤ ਸਭਾਵਾਂ ਵਲੋਂ ਵੀ ਪੁਰਸਕਾਰ ਮਿਲੇ ਹਨ। 2009 ਵਿੱਚ ਜੰਮੂ ਕਸ਼ਮੀਰ ਅਕੈਡਮੀ ਵਲੋਂ ਲਾਇਫ਼ ਇਚੀਵਮੈਂਟ ਅਵਾਰਡ ਵੀ ਮਿਲਿਆ ਹੈ।

## ਹਰਭਜਨ ਸਿੰਘ, ਡਾਕਟਰ

ਡਾ. ਹਰਭਜਨ ਸਿੰਘ ਦਾ ਜਨਮ ਕਾਨਾਹਾਮਾ (ਬਾਰਾਮੂਲਾ) ਵਿੱਚ 8 ਅਗਸਤ 1911 ਈ ਨੂੰ ਹੋਇਆ। ਮੁੱਢਲੀ ਤਾਲੀਮ ਬਾਰਾਮੂਲਾ ਅਤੇ ਸ੍ਰੀਨਗਰ ਤੋਂ ਹਾਸ਼ਲ ਕਰਕੇ ਕਿੰਗ ਐਡਵਰਡ ਮੈਡੀਕਲ ਕਾਲਜ, ਲਾਹੌਰ ਤੋਂ ਐਮ.ਬੀ.ਬੀ.ਐਸ ਦੀ ਡਿਗਰੀ ਲਈ। ਪੜ੍ਹਾਈ ਵਿੱਚ ਤੀਖਣ ਹੋਣ ਕਾਰਨ, ਕੇ.ਈ.ਮੈਡੀਕਲ ਕਾਲਜ ਵਿੱਚ ਹਾਉਸ ਸਰਜਨ ਨਿਯੁਕਤ ਕੀਤਾ ਗਿਆ। 1939 ਈ ਵਿੱਚ ਉੱਚ ਵਿਦਿਆ ਲਈ ਇੰਗਲੈਂਡ ਚਲੇ ਗਏ, ਜਿਥੋਂ ਲੰਡਨ ਤੋਂ ਪੋਸਟ ਗ੍ਰੁਜ਼ਵੇਸ਼ਨ ਅਤੇ ਅੱਖਾਂ ਅਤੇ ਈ.ਐਨ.ਟੀ ਵਿੱਚ ਡਿਪਲੋਮਾ ਕੀਤਾ। ਉੱਥੇ ਹੀ ਮੂਰਫ਼ਿਲਡਜ਼ ਦੇ ਲੰਡਨ ਹਸਪਤਾਲ ਵਿੱਚ 1941 ਈ ਤੱਕ ਨੌਕਰੀ ਕੀਤੀ। 1942 ਵਿੱਚ ਜੰਮੂ ਆਕੇ ਅੱਖਾਂ ਅਤੇ ਈ.ਐਨ.ਟੀ ਵਿਸ਼ੇਸ਼ੱਗ ਲੱਗੇ ਗਏ। 1949

ਈ ਵਿੱਚ ਹਿਮਾਚਲ ਪ੍ਰਦੇਸ਼ ਵਿੱਚ ਸਿਵਲ ਸਰਜਨ ਦੇ ਅਹੁਦੇ ਤੇ ਰਹਿ ਕੇ ਸੇਵਾ ਨਿਭਾਉਂਦੇ ਰਹੇ। 1950 ਈ ਵਿੱਚ ਕਸ਼ਮੀਰ ਸਿਹਤ ਵਿਭਾਗ ਵਿੱਚ ਨਿਯੁਕਤ ਹੋ ਕੇ ਅੱਖਾਂ ਅਤੇ ਈ.ਐਨ.ਟੀ ਵਿਸ਼ੇਸ਼ੱਗ ਲੱਗ ਗਏ। ਉਹ ਕਈ ਐਡਿਮਨਸਟ੍ਰੇਟੀਉ ਅਹੁਦਿਆਂ ਤੇ ਵੀ ਰਹੇ। 1970 ਵਿੱਚ ਸਿਹਤ ਵਿਭਾਗ ਦੇ ਅੱਖਾਂ ਅਤੇ ਈ.ਐਨ.ਟੀ ਦੇ ਵਿਸ਼ੇਸ਼ੱਗ ਰਹਿ ਕੇ ਸੇਵਾ ਮੁਕਤ ਹੋਏ। 1977 ਵਿੱਚ ਸ਼ੇਖ ਮੁਹੰਮਦ ਅਬਦੁਲਾ ਵੱਲੋਂ ਮੰਤਰੀ ਚੁਣੇ ਗਏ। ਉਹ ਸਿਹਤ ਵਿਭਾਗ ਦੇ ਮੰਤਰੀ 1981 ਤੱਕ ਰਹੇ। 1981 ਈ ਵਿੱਚ ਅਸਤੀਫ਼ਾ ਦੇ ਕੇ ਆਪਣੇ ਕਿੱਤੇ ਵੱਲ 1989 ਤੱਕ ਕੰਮ ਕਰਦੇ ਰਹੇ। ਉਨ੍ਹਾਂ ਦਾ ਦੇਹਾਂਤ 1991 ਈ ਵਿੱਚ ਹੋਇਆ। (51)

## ਹਰਭਜਨ ਸਿੰਘ, ਡਾ.

ਡਾ. ਹਰਭਜਨ ਸਿੰਘ ਦਾ ਜਨਮ 10 ਦਸੰਬਰ 1977 ਨੂੰ ਪਿਤਾ ਸ੍ਰ: ਗੁਰਬਖਸ਼ ਸਿੰਘ ਅਤੇ ਮਾਤਾ ਸਵਰਨ ਕੌਰ ਦੇ ਘਰ ਜੰਮੂ ਵਿੱਚ ਹੋਇਆ। ਵਿਦਿਆ ਐਮ.ਏ., ਪੀ.ਐਚ.ਡੀ (ਪੰਜਾਬੀ) ਕਰਕੇ ਜੰਮੂ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਵਿੱਚ ਸੇਵਾ ਨਿਭਾ ਰਹੇ ਹਨ। ਪੰਜਾਬੀ ਡੋਗਰੀ ਲੋਕਧਾਰਾ ਬਾਰੇ ਯੂ.ਜੀ.ਸੀ ਦਾ ਪ੍ਰੋਜੈਕਟ ਮੁਕੰਮਲ ਕੀਤਾ ਹੈ।

## ਹਰਦਿਆਲ ਸਿੰਘ, ਦਰਦਾਪੁਰਾ

ਸ੍ਰ: ਹਰਦਿਆਲ ਸਿੰਘ ਦਾ ਜਨਮ ਸ੍ਰ: ਸਰਦਾਰ ਸਿੰਘ ਦੇ ਘਰ 1869 ਈ ਨੂੰ ਕਸ਼ਮੀਰ ਦੇ ਪਿੰਡ ਦਰਦਾਪੁਰਾ ਵਿੱਚ ਹੋਇਆ। ਇਹ ਭਾਈ ਮੂਲ ਦੀ ਵੰਸ਼ ਵਿੱਚੋਂ ਸਨ, ਜਿਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਦੀਦਾਰੇ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਇਨ੍ਹਾਂ ਦੀ ਵਸ਼ੰ ਵਿਚੋਂ ਸ੍ਰ: ਹੀਰਾ ਸਿੰਘ ਸ਼ੇਰੇ-ਪੰਜਾਬ ਦੀ ਅਰਦਲੀ ਅਤੇ ਫਿਰ ਕਾਰਦਾਰ ਹੋਕੇ ਮੁਜ਼ਫਰਾਬਾਦ ਆਦਿ ਦੇ ਸੁਲਤਾਨਾਂ ਤੇ ਕੰਟਰੋਲ ਰੱਖਦੇ ਸਨ। ਇਨ੍ਹਾਂ ਨੂੰ ਤਿੰਨ ਪਿੰਡ ਖਾਹੂ, ਮਾਹੂੰ ਅਤੇ ਦੁਮੰਣ ਜਾਗੀਰ ਮਿਲੇ ਸਨ। ਰਾਜ ਦਰਬਾਰ ਵਿੱਚ ਚੰਗਾ ਸਤਿਕਾਰ ਸੀ। ਇਨ੍ਹਾਂ ਦਾ ਵਿਆਹ ਸਲਾਮਾਬਾਦ (ਉੜੀ) ਦੇ ਵਜ਼ੀਰ ਲਖਮੀ ਦਾਸ ਦੀ ਸਪੁੱਤਰੀ ਨਾਲ ਹੋਇਆ। ਇਨ੍ਹਾਂ ਦਾ ਇੱਕ ਬੇਟਾ ਜਬਰ ਸਿੰਘ, ਮਹਾਰਾਜਾ ਗੁਲਾਬ ਸਿੰਘ ਦਾ ਹਜ਼ੂਰੀ ਸੇਵਾਦਾਰ ਰਹਿਕੇ ਜਮਾਦਾਰ ਬਣਿਆ। ਸ੍ਰ: ਬਚਨ ਸਿੰਘ ਦੇ ਸਪੁੱਤਰ ਗੁਰਚਰਨ ਸਿੰਘ ਅਕਾਲੀ ਲਹਿਰ ਵਿੱਚ ਤਿੰਨ ਸਾਲ ਸਰਗਰਮ ਰਹੇ ਅਤੇ ਫ਼ਿਰ ਭਾਈ ਫ਼ੇਰੂ ਦੇ ਮੌਰਚੇ ਵਿੱਚ ਗ੍ਰਿਫ਼ਤਾਰ ਹੋ ਕੇ ਡੇਢ ਮਹੀਨੇ  ਕਮਲਪੁਰ ਜੇਲ੍ਹ ਵਿੱਚ ਰਹੇ। (ਦੇਖੋ: ਬੰਸਾਵਲੀ- 41) (24)

## ਹਰਦਿਆਲ ਸਿੰਘ, ਰਹਿਬਰ

ਸ੍ਰ: ਹਰਦਿਆਲ ਸਿਘ ਰਹਿਬਰ ਦਾ ਜਨਮ 25 ਦਸੰਬਰ 1931 ਨੂੰ ਲਾਹੌਰ (ਪਾਕਿਸਤਾਨ) ਵਿੱਚ ਪਿਤਾ ਸ੍ਰ: ਸੋਹਨ ਸਿੰਘ ਅਤੇ ਮਾਤਾ ਸ੍ਰਮਤੀ ਸੁਖਦੇਈ ਦੇ ਘਰ ਹੋਇਆ। ਇਲੈਕਟ੍ਰੇਸ਼ਨ ਦਾ ਕੋਰਸ ਕਰਕੇ 1948 ਵਿੱਚ ਰੇਲਵੇ ਵਿੱਚ ਭਰਤੀ ਹੋ ਗਏ। 31 ਦਸੰਬਰ 1989 ਨੂੰ ਸੀਨੀਅਰ ਸੈਕਸ਼ਨ ਇੰਜੀਨੀਅਰ ਤੋਂ ਸੇਵਾ ਮੁਕਤ ਹੋਏ। ਆਪ ਨੇ ਪੰਜਾਬੀ ਵਿੱਚ ਜੋ ਕਿਤਾਬਾਂ ਪ੍ਰਕਾਸ਼ਿਤ ਕਰਾਈਆਂ, ਉਨ੍ਹਾਂ ਵਿੱਚ ਭਾਂਬੜ (1985), ਸੁਰ

ਸੰਗਮ (1997), ਪੰਜਾਂ ਵਿੱਚ ਪ੍ਰਮੇਸ਼ਰ (2006) ਅਤੇ ਇੱਕ ਹਿੰਦੀ ਦੀ ਕਿਤਾਬ ਸ਼ਾਮਲ ਹੈ।

## ਹਰੀ ਸਿੰਘ ਨਲਵਾ

ਸ਼ੇਰਦਿਲ ਸਰਦਾਰ ਹਰੀ ਸਿੰਘ ਨਲਵਾ (1791-1837) ਦੀ ਸੂਰਮਗਤੀ, ਜੁਰੱਅਤ, ਨਿਡਰਤਾ ਦਲੇਰੀ ਤੇ ਬੀਰ ਬਿਰਤੀ ਬੇਮਿਸਾਲ ਸੀ। ਸ਼ੇਰੇ ਪੰਜਾਬ ਜੇਕਰ ਨੀਤੀਆਂ ਘੜਨ ਵਾਲਾ ਚਿੰਤਕ ਸੀ ਉਥੇ ਨਲਵਾ ਸਰਦਾਰ ਉਨ੍ਹਾਂ ਨੀਤੀਆਂ ਦੇ ਰੂਬਰੂ ਅਮਲ ਕਰਨ ਵਾਲਾ ਜਾਂਬਾਜ਼ ਜਰਨੈਲ ਸੀ। ਸਰਦਾਰ ਨਲਵਾ ਦੂਰ-ਅੰਦੇਸ਼, ਅਦੁੱਤੀ ਪ੍ਰਬੰਧਕ ਅਤੇ ਅਜਿਹਾ ਸੰਗ੍ਰਾਮੀ ਜਰਨੈਲ ਸੀ ਜਿਸ ਨੇ ਅਫ਼ਗਾਨਾਂ ਦੇ ਲਗਾਤਾਰ ਅੱਠ ਸਦੀਆਂ ਤੋਂ ਹੋ ਰਹੇ ਹਮਲਿਆਂ ਨੂੰ ਰੋਕਿਆ। ਬੰਦੂਕ, ਤੀਰ ਕਮਾਨ, ਨੇਜ਼ਾ, ਤਲਵਾਰ, ਬੰਬ-ਬਰੂਦ, ਤੋਪ, ਸੰਗੀਨ ਅਤੇ ਘੋੜਸਵਾਰੀ ਵਿੱਚ ਇਤਨਾ ਪ੍ਰਬੀਨ ਸੀ ਕਿ ਸਿੱਖ ਰਾਜ ਵਾਸਤੇ ਫ਼ਤਹਿਯਾਬੀਆਂ ਪ੍ਰਾਪਤ ਕਰਨੀਆਂ, ਉਸ ਦੇ ਕਰਮਾਂ ਦਾ ਮੀਰੀ ਗੁਣ ਬਣ ਗਿਆ ਸੀ। ਕਿਲ੍ਹਾ ਅਟਕ, ਕਸ਼ਮੀਰ, ਕਸੂਰ, ਮੁਲਤਾਨ, ਹਜ਼ਾਰਾ ਨੌਸ਼ਹਿਰਾ ਤੇ ਪਿਸ਼ਾਵਰ ਦੀਆਂ ਲੜਾਈਆਂ ਉਸ ਦੀ ਸੂਰਮਗਤੀ ਦਾ ਸੁਨਹਿਰੀ ਕਾਂਡ ਹੈ। ਕਸ਼ਮੀਰ 1819 ਈ ਵਿੱਚ ਫ਼ਤਹਿ ਹੋ ਗਿਆ। ਤਿੰਨ ਹਿੱਸਿਆਂ ਵਿੱਚ ਖਾਲਸਾ ਫ਼ੌਜ ਵੰਡੀ ਗਈ ਜਿਸ ਦੇ ਇੱਕ ਹਿੱਸੇ ਦੀ ਕਮਾਨ ਸ੍ਰ: ਹਰੀ ਸਿੰਘ ਨਲਵਾ ਕਰ ਰਹੇ ਸਨ। ਸ੍ਰ: ਨਲਵਾ ਨੂੰ 24 ਅਗਸਤ 1820 ਈ ਨੂੰ ਸ੍ਰੀਨਗਰ ਪੁੱਜੇ ਅਤੇ 25 ਅਗਸਤ ਤੋਂ ਦੀਵਾਨ ਮੋਤੀ ਰਾਮ ਤੋਂ ਗੋਵਰਨਰ ਦਾ ਚਾਰਜ ਸੰਭਾਲ ਲਿਆ। ਕਸ਼ਮੀਰ ਵਿੱਚ ਉਸ ਦੀ ਗਵਰਨਰੀ ਸਮੇਂ ਜੋ ਅਹਿਮ ਕੰਮ ਹੋਏ, ਉਨ੍ਹਾਂ ਵਿੱਚ ਮਾਲੀਏ ਦੀ ਕਟੌਤੀ, ਵਗਾਰ ਤੇ ਪਾਬੰਧੀ ਲਗਾਈ, ਖੇਤੀਬਾੜੀ, ਸ਼ਾਲਬਾਫ਼ੀ ਤੇ ਪਸ਼ਮੀਨੇ ਵਿੱਚ ਫੇਰ ਇਜ਼ਾਫਾ ਕੀਤਾ, ਤੂਫ਼ਾਨਾਂ, ਜਲਤਰਨੀਆਂ, ਦਸਤਕਾਰੀਆਂ ਅਤੇ ਕੇਸਰ ਲਈ ਸਰਕਾਰੀ ਖ਼ਜਾਨੇ ਵਿੱਚ ਮਾਲੀ-ਸਹਾਇਤਾ ਦੇ ਕੇ ਕਸ਼ਮੀਰੀਆਂ ਦਾ ਹਰਮਨ ਪਿਆਰਾ ਬਣਿਆ, ਬਾਰਾਮੂਲ ਦੇ ਲਾਗੇ ਆਕੀ ਹੋਈ ਖੱਖੇ ਤੇ ਬੱਬਿਆਂ ਦੀ ਸੋਧਾਈ ਕੀਤੀ, ਸਿੱਕਾ, ਨਾਪਤੋਲ ਤੇ ਕਚਹਿਰੀਆਂ ਦੀ ਸਥਾਪਨਾ ਕੀਤੀ, ਸ਼ੇਰੇ ਪੰਜਾਬ ਦੀ ਆਗਿਆ ਨਾਲ ਸ੍ਰ: ਨਲੂਆ ਨੇ ਕਸ਼ਮੀਰ ਵਿੱਚ ਆਪਣੇ ਨਾਂ ਦਾ ਸਿੱਕਾ ਚਾਲੂ ਕੀਤਾ, ਸ਼ੁਧੀ ਲਹਿਰ ਸ਼ੁਰੂ ਕੀਤੀ ਜਿਸ ਵਿੱਚ 50,000 ਦੇ ਆਸਪਾਸ ਲੋਕ ਮੁਸਲਮਾਨ ਹੋਏ ਹਿੰਦੂ ਦੁਬਾਰਾ ਆਪਣੇ ਧਰਮ ਅਤੇ ਸਿੱਖ ਧਰਮ ਵਿੱਚ ਆ ਗਏ। ਸ੍ਰ: ਨਲੂਆ ਨੇ ਕਸ਼ਮੀਰ ਦੇ ਪ੍ਰਮੁੱਖ ਇਤਿਹਾਸਕ ਗੁਰਦੁਆਰਿਆਂ ਦਾ ਨਿਰਮਾਣ ਕੀਤਾ। ਕਿਲ੍ਹਾ ਉੜੀ ਅਤੇ ਮੁਜ਼ਫ਼ਰਾਬਾਦ ਉਸਾਰੇ, ਸ੍ਰੀਨਗਰ ਵਿੱਚ ਸ਼ਹੀਦਗੰਜ ਅਤੇ ਗੁਰੂ ਬਾਜ਼ਾਰ ਵਸਾਏ। ਸ੍ਰ: ਨਲਵਾ ਦੀ ਸਰਕਾਰੀ ਰਿਹਾਇਸ਼ ਸ਼ੇਰਗੜ੍ਹੀ ਘਾਟ ਦੇ ਸਾਹਮਣੇ ਹੋਇਆ ਕਰਦੀ ਸੀ। ਹਜ਼ਾਰੇ ਵਿੱਚ ਬਦਅਮਨੀ ਨੂੰ ਕਾਬੂ ਕਰਨ ਲਈ ਸ਼ੇਰੇ-ਪੰਜਾਬ ਨੇ ਸ੍ਰ: ਹਰੀ ਸਿੰਘ ਨਲਵਾ ਨੂੰ ਵਾਪਸ ਬੁਲਾਇਆ । ਕਸ਼ਮੀਰ ਵਿੱਚ ਬਹੁਤ ਸਾਰੀਆਂ ਮਸੀਤਾਂ ਅਤੇ ਮੰਦਰਾਂ ਦੇ ਨਿਰਮਾਣ ਲਈ ਸ਼ਾਹੀ ਖ਼ਜਾਨੇ ਵਿੱਚੋਂ ਆਰਥਿਕ ਸਹਾਇਤਾ ਵੀ ਦਿੱਤੀ। ਕਸ਼ਮੀਰ ਵਿੱਚ ਇਹ ਲੋਕਾਂ ਦਾ ਹਰਮਨ ਪਿਆਰਾ ਅਤੇ ਕੁਸ਼ਲ ਗੋਵਰਨਰ ਮੰਨਿਆ ਜਾਂਦਾ ਸੀ। (26,15,42,43,52,53)

## ਹਰਦੇਵ ਸਿੰਘ ਖਜੂਰੀਆ ਪ੍ਰੋ

ਪ੍ਰੋ: ਹਰਦੇਵ ਸਿੰਘ ਦਾ ਜਨਮ ਸ੍ਰ: ਮੱਖਣ ਸਿੰਘ ਦੇ ਘਰ ਮਾਤਾ ਬਸੰਤ ਕੌਰ ਦੀ ਕੁਖੋਂ 4 ਅਗਸਤ 1946 ਨੂੰ ਪਿੰਡ ਭਾਨਤੀਨ (ਸੁਧਨੂਤੀ, ਕਸ਼ਮੀਰ) ਵਿੱਚ ਹੋਇਆ। ਵਿਦਿਆ ਐਮ.ਏ (ਪੰਜਾਬੀ) ਪਟਿਆਲਾ ਤੋਂ ਕਰਕੇ ਕਾਲਜ ਵਿੱਚ ਪੜ੍ਹਾਉਂਦੇ ਰਹੇ। ਪੰਜਾਬੀ ਵਿੱਚ ਜੋ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਹਨ, ਉਨ੍ਹਾਂ ਵਿੱਚ 'ਪੁਣਛੀ ਤੇ ਪੰਜਾਬੀ ਲੋਕ ਸਾਹਿਤ (1987), ਜੀਵਨ ਬਿਰਤਾਂਤ ਮਹੰਤ ਬਚਿੱਤਰ ਸਿੰਘ ਜੀ (2008), ਸੰਖੇਪ ਇਤਿਹਾਸ ਡੇਰਾ ਨੰਗਾਲੀ ਸਾਹਿਬ (2003-04) ਆਦਿ ਵਰਨਣ ਯੋਗ ਹਨ। ਕਾਲਜ ਤੋਂ ਸੇਵਾ ਮੁਕਤ ਹੋਕੇ 'ਸਿੱਖ ਸੰਦੇਸ਼' ਮਾਸਿਕ ਦੇ ਸੰਪਾਦਕ ਦੀ ਸੇਵਾ ਨਿਭਾ ਰਹੇ ਹਨ।

## ਹਰਮਹਿੰਦਰ ਸਿੰਘ ਹਰਜੀ

ਸ੍ਰ: ਹਰਮਹਿੰਦਰ ਸਿੰਘ ਹਰਜੀ ਦਾ ਜਨਮ 3 ਜੁਲਾਈ 1939 ਨੂੰ ਪਿਤਾ ਸ੍ਰ: ਸੇਵਾ ਸਿੰਘ ਅਤੇ ਮਾਤਾ ਕੁਲਦੀਪ ਕੌਰ ਦੇ ਘਰ ਪਿੰਡ ਦਰਦਪੁਰਾ (ਬਾਰਾਮੂਲਾ) ਵਿੱਚ ਹੋਇਆ। ਵਿਦਿਆ ਐਮ.ਏ (ਸਮਾਜ ਤੇ ਗਰਾਮੀਣ ਸ਼ਾਸ਼ਤਰ) ਤੱਕ ਪ੍ਰਾਪਤ ਕੀਤੀ। ਆਪ ਨੇ ਕੁੱਝ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ ਹਨ ਜਿਨ੍ਹਾਂ ਵਿੱਚ 'ਪਿਆਸੇ ਅਥਰੂ', ਸਹਿਮੇ ਅੱਖਰ , ਡੇਢ ਮਰਲਾ ਜ਼ਮੀਨ, ਗਵਾਚੇ ਅੱਖਰ, ਪੰਜਵਾਂ ਕਦਮ, ਗਲਾਂ ਚ ਗੱਲ ਆਦਿ ਹਨ। ਕਈ ਸੰਭਾ/ਸੁਸਾਇਟੀਆਂ ਨਾਲ ਜੁੜੇ ਹਨ।

## ਹਾਕਮ ਸਿੰਘ, ਦਖਨ

ਸ੍ਰ: ਹਾਕਮ ਸਿੰਘ ਦਾ ਜਨਮ 1817 ਈ ਨੂੰ ਸ੍ਰ: ਨਰੈਣ ਸਿੰਘ ਦਖਨ, ਚਕਾਰ (ਮੁਜ਼ਫ਼ਰਾਬਾਦ) ਦੇ ਘਰ ਹੋਇਆ। ਇਹ ਬਿਜਰਾਲ ਜ਼ਾਤ ਅਤੇ ਖਸਨ ਚੰਦ ਦੇ ਖਾਨਦਾਨ ਵਿਚੋਂ ਸਨ। ਸ੍ਰ: ਨਰੈਣ ਸਿੰਘ, ਮਹਾਰਾਜਾ ਗੁਲਾਬ ਸਿੰਘ ਦੀ ਫ਼ੌਜ ਵਿੱਚ ਨੌਕਰੀ ਕਰਦੇ ਸਨ। ਇਨ੍ਹਾਂ ਦੀ ਨੌਕਰੀ ਸ੍ਰ: ਗਾਹੜਾ ਸਿੰਘ ਕਹਿਲੂਰੀਏ ਨਾਲ ਰਹੀ। ਬਾਅਦ ਵਿੱਚ ਰਾਜਾ ਰਾਮ ਸਿੰਘ ਦੇ ਨਾਲ ਚਿਤਰਾਲ ਦੀ ਲੜਾਈ ਵਿੱਚ ਸ਼ਾਮਲ ਹੋਕੇ ਬੜੀ ਬਹਾਦਰੀ ਦਿਖਾਈ, ਜਿਸ ਕਾਰਨ ਕਈ ਇਨਾਮ ਅਤੇ ਸਨਦਾ ਪ੍ਰਾਪਤ ਕੀਤੀਆਂ। ਸ੍ਰ: ਨਰੈਣ ਸਿੰਘ 104 ਸਾਲ ਦੇ ਹੋਕੇ 1921 ਈ ਵਿੱਚ ਅਕਾਲ ਚਲਾਣਾ ਕਰ ਗਏ ਸਨ।(24)

## ਹਾਕਮ ਸਿੰਘ, ਮਹਿਤਾ

ਮਹਿਤਾ ਹਾਕਮ ਸਿੰਘ ਰਈਸ, ਮਹਿਤਾ ਸੁਲਤਾਨ ਸਿੰਘ ਸੂਦਨ ਬਰਮੰਗ ਵਾਲੇ ਦੇ ਸਪੁੱਤਰ ਸਨ। ਇਨ੍ਹਾਂ ਦੇ ਬਜ਼ੁਰਗ ਮਹਿਤਾ ਮਸੀ ਰਾਮ ਪਲੰਗੀ ਤੋਂ ਆਕੇ ਬਰਮੰਗ ਪਿੰਡ ਆਬਾਦ ਕੀਤਾ ਸੀ। ਮਹਾਰਾਜਾ ਰਣਜੀਤ ਸਿੰਘ ਨੇ 'ਰਈਸੀ' ਦੀ ਸਨਦ ਦਿੱਤੀ ਸੀ। ਮਹਿਤਾ ਸੁਲਤਾਨ ਸਿੰਘ ਹਿੰਦੀ ਤੇ ਡੋਗਰੀ ਅੱਖਰਾਂ ਦੀ ਜਾਣਕਾਰੀ ਕਾਰਨ, 1932 ਈ ਦੀ ਪਰਲ ਇਲਾਕੇ ਦਾ ਬੰਦੋਬਸਤ ਕੀਤਾ ਸੀ। ਕਈ ਇਨਾਮ ਤੇ ਸਨਦਾਂ ਪ੍ਰਾਪਤ ਕੀਤੀਆਂ ਸਨ। ਪੁਣਛ ਸਰਕਾਰ ਵੱਲੋਂ ਆਨਰੇਰੀ ਮੁਜਿਸਟ੍ਰੇਟ ਇਖਤਿਆਰ ਮਿਲਿਆ ਸੀ ਅਤੇ ਕਸੂਰ ਵਾਰਾਂ ਨੂੰ 'ਹੜੀ' ਮਾਰ ਕੇ ਯੋਗ ਸਜ਼ਾ ਦੇਦੇਂ ਸਨ। ਨਾਮ-ਸਿਮਰਨ ਦੇ ਬੜੇ ਅਭਿਆਸੀ ਸਨ। ਸੰਤ ਭਾਈ ਮੇਲਾ ਸਿੰਘ ਤੇ ਸੰਤ

ਹਕੀਕਤ ਸਿੰਘ ਨਾਲ ਗੂੜਾ ਸੰਬੰਧ ਰਖਦੇ ਸਨ। ਆਪ ਜੀ 1879 ਈ ਅਕਾਲ ਚਲਾਣਾ ਕਰ ਗਏ।

ਸ੍ਰ: ਹਾਕਮ ਸਿੰਘ ਦੇ ਘਰ ਸੱਤ ਬੇਟੇ ਹੋਏ, ਜਿਨ੍ਹਾਂ ਵਿੱਚੋਂ ਚਾਰ ਬਚਪਨ ਵਿੱਚ ਹੀ ਅਕਾਲ ਚਲਾਣਾ ਕਰ ਗਏ ਸਨ। ਮਹਿਤਾ ਹਾਕਮ ਨੂੰ ਕਈ ਜਾਗੀਰਾਂ ਮਿਲੀਆਂ ਸਨ। 1903 ਈ ਵਿੱਚ ਬੰਦੋਬਸਤ ਵਿੱਚ ਸਹਾਇਤਾ ਕੀਤੀ। ਇਨ੍ਹਾਂ ਦੀ ਆਪਣੀ ਜ਼ਮੀਨ 4600 ਕਨਾਲ ਸੀ। 1919 ਈ ਵਿੱਚ 'ਸਰਦਾਰੀ' ਦਾ ਖ਼ਿਤਾਬ ਵੀ ਅਤੇ ਨੰਬਰਦਾਰੀ ਵੀ ਮਿਲੀ। ਸ੍ਰ: ਹਾਕਮ ਸਿੰਘ ਦਾ ਸਪੁੱਤਰ ਨੈਨ ਸਿੰਘ ਹੋਇਆ, ਜੋ ਕਈ ਵਰ੍ਹੇ ਗੁਰਮਤਿ ਸਿੰਘ ਸਭਾ ਧੰਮਨੀ ਦਾ ਪ੍ਰਧਾਨ ਅਤੇ ਸਰਕਾਰੀ ਸੈਨਕ ਬੋਰਡ ਤੇ ਖਾਲਸਾ ਸਟ੍ਰੈਲ ਬੋਰਡ ਜੰਮੂ ਕਸ਼ਮੀਰ ਦਾ ਮੈਂਬਰ ਰਿਹਾ। 1931 ਈ ਦੀ ਸ਼ੋਰਸ ਸਮਾਂ ਖਾਲਸਾ ਜਥਾ ਲੈ ਕੇ ਰਾਤੋ-ਰਾਤ ਪੈਦਲ ਮਹਿੰਡਰ ਪੁੱਜ ਕੇ ਬੜੀ ਦਲੇਰੀ ਨਾਲ ਸਰਕਾਰੀ ਖਜ਼ਾਨੇ ਦੀ ਹਿਫ਼ਾਜਤ ਕੀਤੀ, ਜਿਸ ਕਾਰਨ ਕਈ ਇਨਾਮ ਤੇ ਸੰਨਦਾਂ ਸਰਕਾਰ ਕੋਲੋਂ ਪ੍ਰਾਪਤ ਕੀਤੀਆਂ। ਗੁਰਮਤਿ ਦੇ ਕਟੜ ਧਾਰਨੀ ਗੁਰਸਿੱਖਾਂ ਵਿੱਚ ਸ਼ੁਮਾਰ ਹੁੰਦੇ ਸਨ। (ਦੇਖੋ ਬੰਸਾਵਲੀ: 42) (24)

## ਹਰਿਬੰਸ ਸਿੰਘ ਨਿਰਮਾਣ

ਸ੍ਰ: ਹਰਿਬੰਸ ਸਿੰਘ ਦਾ ਜਨਮ 12 ਸਤੰਬਰ 1939 ਨੂੰ ਸ੍ਰ: ਗੁਰਮੁੱਖ ਸਿੰਘ ਅਤੇ ਮਾਤਾ ਜਸਵੰਤ ਕੌਰ ਦੇ ਘਰ ਹਫ਼ਜ਼ਾਬਾਦ (ਪਾਕਿਸਤਾਨ) ਵਿੱਚ ਹੋਇਆ। ਵਿਦਿਆ ਐਮ.ਏ, ਬੀ.ਲਿੱਬ ਤੱਕ ਹਾਸ਼ਲ ਕੀਤੀ। ਆਪ ਜੀ ਰਿਜਨਲ ਰਿਸਰਚ ਲਾਬਰਟਰੀ ਜੰਮੂ ਵਿੱਚ ਲਾਇਬ੍ਰੇਰੀਅਨ ਦੇ ਤੌਰ ਤੇ (ਦਸੰਬਰ 1965 ਤੋਂ ਸਤੰਬਰ 1999) ਤੱਕ ਕੰਮ ਕਰਦੇ ਰਹੇ। ਗੁਰਮਤਿ ਸਾਹਿਤ ਵਿੱਚ ਚੋਖਾ ਯੋਗਦਾਨ ਪਾਇਆ ਹੈ। ਆਪ ਦੀਆਂ ਛੱਪੀਆਂ ਪੁਸਤਕਾਂ ਵਿਚੋਂ 'ਸੁੱਖ' ਦਾ ਗੁਰਮਤਿ ਪਰਿਪੇਖ (2000), 'ਦੁੱਖ' ਦਾ ਗੁਰਮਤਿ ਪਰਿਪੇਖ (2004), 'ਮਨਮੁਖ' ਦਾ ਗੁਰਮਤਿ ਪਰਿਪੇਖ ਆਦਿ ਛੱਪ ਚੁੱਕੀਆਂ ਹਨ। ਇਨ੍ਹਾਂ ਤੋਂ ਇਲਾਵਾ 'ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦਾ ਅਨੁਕ੍ਰਮਣਿਕਾ' ਤਿਆਰ ਕੀਤਾ ਹੈ, ਜਿਸ ਦੀ ਸੀ.ਡੀ 2006 ਵਿੱਚ ਬਣੀ ਹੈ।

## ਹਿੰਡੋਲ

ਇਹ ਇਕ ਮਧੁਰ ਰਾਗ ਹੈ, ਜੋ ਛੇ ਮੁੱਖ ਰਾਗਾਂ ਵਿੱਚ ਸ਼ੁਮਾਰ ਹੁੰਦਾ ਹੈ। ਇਹ 'ਬਸੰਤ ਹਿੰਡੋਲ' ਦੇ ਨਾਂ ਹੇਠ ਬਸੰਤ ਰਾਗ ਵਿੱਚ ਇਕੱਠਾ ਲਿਖਿਆ ਮਿਲਦਾ ਹੈ। ਇਸ ਨੂੰ ਰਾਤ ਦੇ ਪਹਿਲੇ ਪਹਿਰ ਗਾਉਣ ਦਾ ਵਿਧਾਨ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਤਰਗਤ ਰਾਗ 'ਹਿੰਡੋਲ' ਵਿੱਚ ਕੋਈ ਬਾਣੀ ਅੰਕਿਤ ਨਹੀਂ।

## ਹਿੰਦੂ

'ਹਿੰਦੂ' ਸ਼ਬਦ ਦੇ ਕੋਸ਼ਗਤ ਅਰਥਾਂ ਬਾਰੇ ਵਿਦਵਾਨਾਂ ਦੇ ਵਿਭਿੰਨ ਵਿਚਾਰ ਦ੍ਰਿਸ਼ਟੀ ਗੋਚਰ ਹੁੰਦੇ ਹਨ। ਕਈ ਵਿਦਵਾਨ ਇਸ ਨੂੰ ਧਰਮ ਅਤੇ ਕਈ ਕੇਵਲ ਜੀਵਨ ਜਾਂਚ ਦਾ ਨਾਂ ਦਿੰਦੇ ਹਨ। ਜੋ ਲੋਕ ਸਿੰਧੂ ਨਦੀ ਦੇ ਆਸ ਪਾਸ ਵਸਦੇ ਸਨ, ਉਨ੍ਹਾਂ ਲਈ ਸਿੰਧੂ ਜਾਂ

ਹਿੰਦੂ ਸ਼ਬਦ ਵਰਤੇ ਜਾਂਦੇ ਸਨ। ਬਾਅਦ ਵਿੱਚ ਸਾਰੇ ਭਾਰਤ ਵਾਸੀਆਂ ਲਈ 'ਹਿੰਦੂ' ਸ਼ਬਦ ਵਰਤਣ ਜਾਣ ਲੱਗ ਪਿਆ। ਸਮੇਂ ਸਮੇਂ ਇਸ ਸ਼ਬਦ ਦੀ ਵਿਆਖਿਆ ਵੀ ਬਦਲਦੀ ਰਹੀ ਹੈ। ਅਰਬੀ ਫ਼ਾਰਸੀ ਦੇ ਬਹੁਤੇ ਕਵੀਆਂ ਨੇ ਇਸ ਦੇ ਅਰਥ ਚੋਰ, ਗੁਲਾਮ ਅਤੇ ਕਾਲੇ ਵਿਅਕਤੀ ਕਰਕੇ ਲਿਖਿਆ ਹੈ।

## ਹਿੰਮਤ ਸਿੰਘ, ਪ੍ਰੋ.

ਪ੍ਰੋ: ਹਿੰਮਤ ਸਿੰਘ ਦਾ ਜਨਮ ਪਿੰਡ ਪਾਂਜ਼ਲਾ (ਬਾਰਾਮੂਲਾ) ਵਿੱਚ 1941 ਈ ਨੂੰ ਪਿਤਾ ਸ: ਹਰਨਾਮ ਸਿੰਘ ਅਤੇ ਮਾਤਾ ਨਾਮੋਂ ਕੌਰ ਦੇ ਘਰ ਹੋਇਆ। ਵਿਦਿਆ ਐਮ.ਏ (ਪੰਜਾਬੀ, ਫ਼ਿਲਾਸਫ਼ੀ, ਫ਼ਾਰਸੀ) ਕਰਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ 1966-99 ਤੱਕ ਰਹਿ ਕੇ ਸੇਵਾ ਮੁਕਤ ਹੋਏ ਹਨ। ਪੰਜਾਬੀ ਵਿੱਚ 'ਅਕਾਲੀ ਕੌਰ ਸਿੰਘ (1979), ਸੱਪਤ-ਸਿੰਧੂ (1980), ਪੁਨਹ ਪੁਨਰ ਜਨਮ (1981), ਭਗਤ ਰਵਿਦਾਸ ਜੀ (1994), ਮਾਤਾ ਖੀਵੀ (1998), ਕਸ਼ਮੀਰ ਲਈ ਕੁਰਬਾਨੀ, ਆਦਿ ਪੁਸਤਕਾਂ/ਟ੍ਰੈਕਟ ਛੱਪ ਚੁੱਕੀਆਂ ਹਨ। ਕਈ ਅੰਗ੍ਰੇਜ਼ੀ ਪੁਸਤਕਾਂ ਵੀ ਛੱਪੀਆਂ ਹਨ। ਪੰਜਾਬੀ ਯੂਨੀਵਰਸਿਟੀ ਦੀਆਂ ਕਈ ਪ੍ਰਕਾਸ਼ਨਾਵਾਂ ਵਿੱਚ ਸਹਾਇਕ ਰਹੇ ਹਨ। ਕਈ ਮਾਨ-ਸਨਮਾਨ ਵੀ ਮਿਲੇ ਹਨ।

## ਹਿੰਮਤ ਸਿੰਘ ਰਿਸ਼ੀ

ਸ: ਹਿੰਮਤ ਸਿੰਘ ਜਨਮ ਪਿੰਡ ਬਾਗ (ਪੁਣਛ) ਵਿੱਚ 1935 ਈ ਨੂੰ ਹੋਇਆ। ਵਿਦਿਆ ਦਸਵੀਂ ਪਾਸ ਕਰਕੇ ਸਿਹਤ ਵਿਭਾਗ ਵਿੱਚ ਮੁਲਾਜ਼ਮ ਲਗਾ ਸੀ ਅਤੇ ਕੁੱਝ ਵਰ੍ਹੇ ਪਹਿਲਾਂ ਸੇਵਾ ਮੁਕਤ ਹੋਇਆ ਹੈ। ਪੰਜਾਬੀ ਵਿੱਚ ਕਾਵਿ ਸੰਗ੍ਰਹਿ 'ਲਲਕਾਰ' (1973) ਛੱਪ ਚੁੱਕਿਆ ਹੈ।

## ਹਰੀ ਸਿੰਘ, ਅਕਾਲੀ

ਸ: ਉੱਤਮ ਸਿੰਘ ਸੂਦਨ ਦੇ ਘਰ ਸ: ਹਰੀ ਸਿੰਘ ਦਾ ਜਨਮ 1903 ਈ ਨੂੰ ਕੱਸ ਕੋਠੀਆਂ, (ਬਾਗ, ਪੁਣਛ) ਵਿੱਚ ਹੋਇਆ। ਮੁੱਢਲੀ ਵਿਦਿਆ ਕੱਸ ਬਾਸੀਆ (ਹਜ਼ਾਰੇ) ਅਤੇ ਬਾਅਦ ਵਿੱਚ ਪੰਜਾਬ ਦੇ ਗੋਟਰਿਆਲੇ ਪਿੰਡ ਵਿੱਚ ਗ੍ਰੰਥੀ ਸਿੰਘ ਦੀ ਸੇਵਾ ਕਰਦੇ ਰਹੇ। ਕਈ ਵਰ੍ਹੇ ਅੰਮ੍ਰਿਤਸਰ ਦੇ ਦਰਬਾਰ ਸਾਹਿਬ ਵਿੱਚ ਵੀ ਅਖੰਡ ਪਾਠੀਆਂ ਵਿੱਚ ਸੇਵਾ ਕਰਦੇ ਰਹੇ। ਗੁਰਦੁਆਰਾ ਲਹਿਰ ਸਮੇਂ ਵੀ ਸੇਵਾ ਕੀਤੀ ਅਤੇ ਬਾਅਦ ਵਿੱਚ ਤਾਹਰ (ਗੁਜਰਾਤ) ਵਿੱਚ ਦੋ ਵਰ੍ਹੇ ਗ੍ਰੰਥੀ ਦੀ ਸੇਵਾ ਨਿਭਾਈ। ਗੁਰਦੁਆਰਾ ਗੰਗਸਰ ਜੈਤੋਂ ਮੋਰਚੇ ਸਮੇਂ ਸ਼ਹੀਦੀ ਜਥਾ-੧੩ ਵਿੱਚ ਸ਼ਾਮਲ ਹੋਕੇ ਸਵਾ ਸਾਲ ਸੇਵਾ ਕਰਦੇ ਰਹੇ। ਅਕਾਲਤਖ਼ਤ ਸਾਹਿਬ ਤੋਂ ਇਸ ਸੇਵਾ ਬਦਲੇ ਸਨਦਾਂ/ਸਿਰਪਾਉ ਬਖਸ਼ਸ਼ ਹੋਏ। ਗੁਲਆਣੇ (ਗੁਜਰਾਤ) ਦਾ ਗੁਰਦੁਆਰਾ ਆਜ਼ਾਦ ਕਰਾਉਣ ਵਿੱਚ ਸ਼ੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 25 ਸਿੰਘਾਂ ਦਾ ਜਥੇਦਾਰ ਬਣਾ ਕੇ ਭੇਜਿਆ। ਕਈ ਵਰ੍ਹੇ ਗੁਲਆਣੇ ਗੁਰਦੁਆਰੇ ਦੇ ਹੈੱਡਗ੍ਰੰਥੀ ਰਹੇ। ਕਈ ਗੁਰਮਤਿ ਪ੍ਰਚਾਰ ਸੰਸਥਾਵਾਂ ਵਿੱਚ ਰਹਿਕੇ ਸੇਵਾ ਕੀਤੀ। ਆਪ ਜੀ ਇੱਕ ਚੰਗੇ ਕੀਰਤਨੀਏ ਵੀ ਸਨ। ਇਨ੍ਹਾਂ ਦੇ ਦੂਜੇ ਭਾਰਤਾ ਵੀ ਵਿਦਵਾਨ ਤੇ ਸੁਲੱਝੇ ਹੋਏ ਸਿੰਘ ਸਨ। (ਦੇਖੋ ਬੰਸਾਵਲੀ: 43) (24)

## ਹਰੀ ਸਿੰਘ, ਈਸ਼ਰ

ਮੁਨਸ਼ੀ ਹਰੀ ਸਿੰਘ ਈਸ਼ਰ ਦਾ ਜਨਮ 1886 ਈ ਨੂੰ ਜਮਾਂਦਾਰ ਗਣੇਸ਼ ਦਾਸ ਦੇ ਘਰ ਭਾਨਤੀਨ ਵਿੱਚ ਹੋਇਆ। ਆਪ ਦੇ ਪਿਤਾ ਮਾਲ ਵਿਭਾਗ ਵਿੱਚ ਮੁਲਾਜ਼ਮ ਸਨ। ਇਹ ਈਸ਼ਰ ਜ਼ਾਤ ਨਾਲ ਸਬੰਧ ਰੱਖਦੇ ਸਨ। (ਵੇਖੋ: ਐਂਦਰਾਜ਼: 'ਈਸ਼ਰ ਖਾਨਦਾਨ')। ਮੁਨਸ਼ੀ ਹਰੀ ਸਿੰਘ ਆਪਣੀ ਤਜਾਰਿਤ ਕਰਦੇ ਸਨ। ਆਪਣਾ ਦਸਵੰਧ ਕੱਢ ਕੇ ਸਾਲਨਾ ਲੰਗਰ ਲਾਉਂਦੇ ਸਨ। ਕਈ ਧਾਰਮਿਕ, ਵਿਦਿਅਕ ਸੱਭਾ, ਕਮੇਟੀਆਂ ਦੇ ਸਕੱਤਰ, ਪ੍ਰਧਾਨ ਆਦਿ ਦੀ ਸੇਵਾ ਬਾ-ਖੂਬੀ ਨਿਭਾਈ। ਯੂਰਪ ਜੰਗ ਸਮੇਂ ਸਰਕਾਰ ਦੀ ਮਦਦ ਕਰਕੇ ਕਈ ਸਨਦਾਂ ਅਤੇ ਮਾਣਪੱਤਰ ਹਾਸ਼ਲ ਕੀਤੇ। (24)

## ਹਰੀ ਸਿੰਘ, ਜੰਮੂ

ਸ੍ਰ: ਹਰੀ ਸਿੰਘ ਦਾ ਜਨਮ ਸ੍ਰ: ਸੋਭਾ ਸਿੰਘ ਦੇ ਘਰ ਜੰਮੂ ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਜਿਹਲਮ ਵਿੱਚ ਨਿਵਾਸ ਰੱਖਦੇ ਸਨ, ਬਾਅਦ ਵਿੱਚ ਪੱਕੇ ਤੌਰ ਤੇ ਜੰਮੂ ਆ ਗਏ। ਇਹ ਬੰਦੋਬਸਤ ਵਿੱਚ ਚਾਲ੍ਹੀ ਵਰ੍ਹੇ ਨੌਕਰੀ ਕਰਕੇ 1923 ਈ ਵਿੱਚ ਸੇਵਾ ਮੁਕਤ ਹੋਏ। ਪੰਥਕ ਜਜ਼ਬਾ ਹੋਣ ਕਾਰਨ 'ਖਾਲਸਾ ਦੀਵਾਨ' ਜੰਮੂ ਦੇ ਨੌ ਵਰ੍ਹੇ ਪ੍ਰਧਾਨ ਰਹੇ। ਗੁਰਦੁਆਰਾ ਮਹਾਤਮਾ ਨਿਰੰਜਨ ਦਾਸ ਦਾ ਗ੍ਰੰਥੀ, ਗੁਰਦੁਆਰੇ ਨੂੰ ਆਪਣੀ ਮਲਕੀਅਤ ਬਣਾਉਣ ਦੀਆਂ ਸਕੀਮਾਂ ਕਰਦਾ ਸੀ ਪਰ ਸ੍ਰ: ਹਰੀ ਸਿੰਘ ਨੇ ਅਦਾਲਤ ਰਾਹੀਂ ਚਾਰਜੋਈ ਕਰਕੇ ਉਸ ਦੇ ਮਨਸੂਬੇ ਚਕਨਾਚੂਰ ਕਰ ਦਿੱਤੇ। ਸਰਦਾਰ ਜੀ ਨੇ ਸਿਕਲੀਗਰ ਸਿੱਖਾਂ ਲਈ ਸਤਵਾਰੀ ਜੰਮੂ ਦਾ ਗੁਰਦੁਆਰਾ ਤਾਮੀਰ ਕਰਾਇਆ। ਕਈ ਧਾਰਮਿਕ ਤੇ ਵਿਦਿਅਕ ਸੰਸਥਾਵਾਂ ਨਾਲ ਵੀ ਜੁੜੇ ਰਹੇ। ਗੁਰਮੁੱਖ ਸਿਦਕੀ ਸਿੰਘ ਹੋਣ ਕਾਰਨ ਰਾਜ ਦਰਬਾਰ ਵਿੱਚ ਚੰਗਾ ਸਤਿਕਾਰ ਸੀ ਅਤੇ ਰਿਆਸਤ ਦੀ ਪਰਜਾ ਸਭਾ (ਅਸੈਂਬਲੀ) ਦੇ ਮੈਂਬਰ ਵੀ ਰਹੇ। ਪ੍ਰਚਾਰਕ ਦ੍ਰਿਸ਼ਟੀ ਦੇ ਮੁਦਈ ਹੋਣਕਾਰਨ ਕਈ ਇਸਤਰੀਆਂ ਗੁਰੂ ਘਰ ਦੀਆਂ ਸ਼ਰਧਾਲੂ ਬਣੀਆਂ। ਗੁਰ ਇਤਿਹਾਸ ਤੇ ਬਾਣੀ ਦਾ ਅਧਿਐਨ ਕਰਦੇ ਰਹਿੰਦੇ ਸਨ। ਆਪ ਜੀ ਸੈਟਲਮੈਂਟ ਅਫ਼ਸਰ ਤੋਂ ਸੇਵਾ ਮੁਕਤ ਹੋਏ। (ਦੇਖੋ: ਬੰਸਾਵਲੀ-44) (24)

## ਹਰੀ ਸਿੰਘ ਬੰਦਵੀ

ਸ੍ਰ: ਹਰੀ ਸਿੰਘ ਬੰਦਵੀ ਦਾ ਜਨਮ 17 ਜੂਨ 1907 ਈ. ਨੂੰ ਸ੍ਰ: ਤਾਰਾ ਸਿੰਘ ਸਰਨਾ ਦੇ ਘਰ ਹੋਇਆ। ਧਾਰਮਿਕ ਅਤੇ ਕੌਮੀ ਕੰਮਾਂ ਵਿੱਚ ਤਨਦਹੀ ਨਾਲ ਸੇਵਾ ਕਰਦੇ ਰਹੇ। ਪਹਿਲਾਂ ਅਠ ਵਰ੍ਹੇ 'ਅਕਾਲੀ' ਅਖ਼ਬਾਰ, ਵਿੱਚ ਨੌਕਰੀ ਕੀਤੀ ਅਤੇ ਉਸ ਤੋਂ ਬਾਅਦ ਮਾਸਿਕ ਮੈਗਜ਼ੀਨ 'ਫੁਲਵਾੜੀ' ਵਿੱਚ ਕਈ ਵਰ੍ਹੇ ਮੈਨੇਜਰ ਦੀ ਸੇਵਾ ਕਰਦੇ ਰਹੇ। ਬਾਰਾਮੂਲਾ ਵਾਲੇ ਸ੍ਰ: ਸੰਤ ਸਿੰਘ ਸਰਨਾ ਆਪ ਦੇ ਨੇੜੇ ਬਰਾਦਰੀ ਵਿਚੋਂ ਸਨ। ਆਪ ਪ੍ਰਸਿੱਧ ਵੈਦ ਤੇ ਹਿਕਮਤ ਵਿੱਚ ਮਹਾਰਤ ਰੱਖ ਕੇ ਗਰੀਬਾਂ ਨੂੰ ਮੁਫ਼ਤ ਦਵਾਈ ਦਿੰਦੇ ਸਨ। ਇਹ ਹਿਕਮਤ ਕਿਸੇ ਸਨਯਾਸੀ ਤੋਂ ਉਨ੍ਹਾਂ ਸਿੱਖੀ ਸੀ। ਕਈ ਵਰ੍ਹੇ ਪੋਠੋਹਾਰ (ਲਾਹੌਰ) ਐਸੋਸ਼ੀਏਸ਼ਨ ਦੇ ਸਕੱਤਰ ਅਤੇ ਗੁਆਲ ਮੰਡੀ ਸਿੱਖ ਐਸੋਸੀਏਸ਼ਨ ਦੇ ਜਨਰਲ ਸਕੱਤਰ ਸਨ। (ਦੇਖੋ: ਬੰਸਾਵਲੀ-45) (24)

### ਹਾਕਮ ਸਿੰਘ ਸੂਦਨ

ਸ੍ਰ: ਰਵੇਲ ਸਿੰਘ ਦੇ ਘਰ ਸੰਤਪੁਰਾ (ਨੰਗਲੀ ਸਾਹਿਬ) ਵਿੱਚ ਸ੍ਰ: ਹਾਕਮ ਸਿੰਘ ਸੂਦਨ ਦਾ ਜਨਮ 1899 ਈ ਨੂੰ ਹੋਇਆ। ਸ੍ਰ: ਹਾਕਮ ਸਿੰਘ ਨੇ ਮੁੱਢਲੀ ਵਿਦਿਆ ਅਤੇ ਰਾਗ ਵਿਦਿਆ ਆਪਣੇ ਨਾਨਾ ਸ੍ਰ: ਚੜ੍ਹਤ ਸਿੰਘਾਂ ਅਤੇ ਸੰਤ ਮੰਗਲ ਸਿੰਘ ਕੋਲੋਂ ਪ੍ਰਾਪਤ ਕੀਤੀ। ਕਾਫ਼ੀ ਸਮੇਂ ਡੇਰੇ ਵਿੱਚ ਰਾਗੀ ਸਿੰਘਾਂ ਦੀ ਸੇਵਾ ਕਰਦੇ ਰਹੇ। 1924 ਈ ਵਿੱਚ ਚੂਨਾਮੰਡੀ (ਲਾਹੌਰ) ਵਿਖੇ ਗ੍ਰੰਥੀ ਸਿੰਘ ਦੀ ਸੇਵਾ ਨਿਭਾਉਂਦੇ ਰਹੇ। 'ਅਨਾਰਕਲੀ ਗੁਰਦੁਆਰਾ ਪੰਚਾਇਤੀ' ਦੇ ਕਾਫ਼ੀ ਵਰ੍ਹੇ ਹੈਡਗ੍ਰੰਥੀ ਰਹੇ। ਆਪ ਜੀ ਦਾ ਗੁਰਸਿੱਖੀ ਜੀਵਨ ਇੱਕ ਮਾਰਗ ਦਰਸ਼ਨ ਸੀ। ਆਪ ਦਾ ਵਿਆਹ ਸ੍ਰ: ਰੂਪ ਸਿੰਘ ਈਸ਼ਰ (ਪਿੜਕੋਟ) ਵਾਲੇ ਦੀ ਸਪੁੱਤਰੀ ਨਾਲ 1921 ਈ ਵਿੱਚ ਹੋਇਆ। (ਦੇਖੋ: ਬੰਸਾਵਲੀ: 46) (24)

### ਹੀਰਾ ਸਿੰਘ ਈਸ਼ਰ

ਸ੍ਰ: ਹੀਰਾ ਸਿੰਘ ਈਸ਼ਰ ਦਾ ਜਨਮ ਸ੍ਰ; ਕਰਮ ਸਿੰਘ ਦੇ ਘਰ ਤੇਤਰੀ ਕੋਟ (ਪੁਣਛ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਸ੍ਰ: ਸ਼ਾਮ ਸਿੰਘ ਸ਼ੇਰੇ-ਪੰਜਾਬ ਦੇ ਗ੍ਰੰਥੀ ਰਹਿ ਕੇ ਸੇਵਾ ਨਿਭਾਉਂਦੇ ਰਹੇ। ਸਿੱਖ ਰਾਜ ਦਾ ਸੂਰਜ ਅਸਤ ਹੋਣ ਕਾਰਨ ਮਹਾਰਾਜਾ ਗੁਲਾਬ ਸਿੰਘ ਨਾਲ ਕਸ਼ਮੀਰ ਆ ਗਏ ਅਤੇ ਕੁੱਝ ਸਮੇਂ ਕਠਾਈ ਦੇ ਕਿਲ੍ਹੇ ਦੇ ਕਾਰਦਾਰ ਰਹੇ। ਸ੍ਰ: ਕਰਮ ਸਿੰਘ ਸਰਕਾਰੀ ਮੁਲਾਜ਼ਮ ਸਨ ਅਤੇ ਫ਼ਾਰਸੀ, ਹਿੰਦੀ, ਗੁਰਮੁੱਖੀ ਆਦਿ ਕਈ ਭਾਸ਼ਾਵਾਂ ਜਾਣਦੇ ਸਨ। ਇਨ੍ਹਾਂ ਦਾ ਦੇਹਾਂਤ ਤੇਤਰੀ ਕੋਟ ਵਿੱਚ 1882 ਈ ਨੂੰ ਹੋਇਆ। (24)

### ਹੀਰਾ ਸਿੰਘ ਸਾਸਨ

ਸ੍ਰ: ਹੀਰਾ ਸਿੰਘ ਸਾਸਨ, ਬੇਘੁੰਡ (ਤਰਾਲ, ਕਸ਼ਮੀਰ) ਵਿੱਚ ਨਿਵਾਸ ਰੱਖਦੇ ਸਨ। ਇਹ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਜਮਾਂਦਾਰ ਸਨ। ਇਨ੍ਹਾਂ ਮਹਾਰਾਜਾ ਖੜਕ ਸਿੰਘ ਅਤੇ ਕਰਨਲ ਮੀਹਾਂ ਸਿੰਘ ਦੀ ਅੜਦਲ ਵਿੱਚ ਰਹਿ ਕੇ ਕਈ ਮੋਰਚਿਆਂ ਵਿੱਚ ਸ਼ਾਮਲ ਹੋਏ। ਇਨ੍ਹਾਂ ਦੇ ਸਪੁੱਤਰ ਬਹਾਦਰ ਸਿੰਘ ਵੀ ਡੋਗਰਾ ਰਾਜ ਸਮੇਂ ਹਵਾਲਦਾਰ ਸਨ। (ਦੇਖੋ ਬੰਸਾਵਲੀ: 47) (24)

### ਹੀਰਾ ਸਿੰਘ, ਸਫ਼ੈਦਪੋਸ਼

ਸ੍ਰ: ਹੀਰਾ ਸਿੰਘ ਦਾ ਜਨਮ ਸ੍ਰ: ਮਹਿਤਾਬ ਸਿੰਘ ਦੇ ਘਰ ਪਿੰਡ ਮੁਗਹਾਮਾਂ (ਤਰਾਲ) ਵਿੱਚ ਹੋਇਆ। ਇਨ੍ਹਾਂ ਦੇ ਖਾਨਦਾਨ ਦਾ ਮੋਢੀ ਸ੍ਰ: ਜੀਤ ਸਿੰਘ ਸੰਗਰਾਲ ਹੋਇਆ ਹੈ। ਇਹ ਬੜੇ ਜਹੋ-ਜਲਾਲ ਵਾਲੇ ਸਰਦਾਰ ਸਨ। ਸ੍ਰ: ਅਜੀਤ ਸਿੰਘ ਸ਼ੇਰੇ-ਪੰਜਾਬ ਦੀ ਖਾਲਸਾ ਫ਼ੌਜ ਵਿੱਚ ਭਰਤੀ ਹੋ ਕੇ ਕਸ਼ਮੀਰ ਦੇ ਕਿਲ੍ਹਿਆ ਤੇ ਡਿਊਟੀ ਲੱਗੀ। ਗਿਲਗਿਤ ਦੀਆਂ ਲੜਾਈਆਂ ਵਿੱਚ ਬੜੀ ਬਹਾਦਰੀ ਨਾਲ ਲੜੇ ਅਤੇ ਬਦਲੇ ਵਿੱਚ ਸ਼ੇਰੇ-ਪੰਜਾਬ ਨੇ ਕਰਨਲ ਮੀਹਾਂ ਸਿੰਘ ਰਾਹੀਂ 45,000 ਦੀ ਜਾਗੀਰ (4 ਜੇਠ, 1896 ਬਿ) ਦਾ ਪਟਾ ਲਿੱਖ ਦਿੱਤਾ, ਜੋ ਸ੍ਰ: ਹੀਰਾ ਸਿੰਘ ਪਾਸ ਮੌਜੂਦ ਸੀ। ਇਨ੍ਹਾਂ ਨੂੰ ਸਰਕਾਰੀ ਤੌਰ ਤੇ ਸਫ਼ੈਦਪੋਸ਼ੀ (ਕੁਰਸੀ ਨਸ਼ੀਨੀ) ਦੀ ਸਨਦ ਮਿਲੀ ਸੀ। (ਦੇਖੋ: ਬੰਸਾਵਲੀ-48) (24)

## ਹੀਰਾ ਸਿੰਘ ਸੂਦਨ

ਸ੍ਰ: ਹੀਰਾ ਸਿੰਘ ਸੂਦਨ ਦਾ ਜਨਮ ਸ੍ਰ: ਹਰੂ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਸ੍ਰ: ਹੀਰਾ ਸਿੰਘ ਬੜੇ ਭਜਨ-ਬੰਦਗੀ ਵਾਲੇ ਗੁਰਸਿੱਖ ਸਨ ਅਤੇ ਪੂਰੇ ਇਲਾਕੇ ਵਿੱਚ ਸਤਿਕਾਰੇ ਜਾਂਦੇ ਸਨ। ਪੁਣਛ ਦਾ ਧੰਮਣ ਪਿੰਡ 'ਸੂਦਨ' ਸੂਰਬੀਰਾਂ ਨੇ ਵਿਸਾਇਆ ਸੀ। ਇਥੇ ਦੀ ਬਾਬਾ ਬਿਧੀਆ ਦੇ ਘਰ ਬਾਬਾ ਕੇਸਰ ਸਿੰਘ ਦਾ ਜਨਮ ਹੋਇਆ। ਜਿਸ ਨੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ 'ਖੰਡੇ ਦੀ ਪਾਹੁਲ' ਪ੍ਰਾਪਤ ਕੀਤੀ ਸੀ। ਇਹ ਵੱਡੇ ਸ਼ਸਤਰਧਾਰੀ ਅਤੇ ਉੱਚ ਕੋਟੀ ਦੇ ਵਿਦਵਾਨ ਸਨ। (ਦੇਖੋ: ਬੰਸਵਾਲੀ-49) (24)

## ਹੀਰਾ ਸਿੰਘ, ਗਿ:

ਗਿਆਨੀ ਹੀਰਾ ਸਿੰਘ ਦਾ ਜਨਮ 1880 ਈ ਨੂੰ ਸ੍ਰ: ਕਰਮ ਸਿੰਘ ਅਤੇ ਮਾਤਾ ਬਿਸ਼ਨ ਕੌਰ ਦੇ ਘਰ ਦਰਾਬੀ ਚਕਾਰ ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਕਾਫ਼ੀ ਸਮੇਂ ਤੋਂ 'ਦਰੁਬੜੀ' ਪਿੰਡ ਨਿਵਾਸ ਰੱਖਦੇ ਸਨ। ਇਨ੍ਹਾਂ ਦੇ ਦਾਦਾ ਸ੍ਰ: ਭੋਲਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਜਮਾਂਦਾਰ ਸਨ ਅਤੇ ਸ੍ਰ: ਹਰੀ ਸਿੰਘ ਨਲੂਆ ਦੀ ਕਸ਼ਮੀਰ ਫ਼ਤਹਿ ਦੀ ਮੁਹਿਮ ਵਿੱਚ ਸ਼ਾਮਲ ਸਨ ਅਤੇ ਕਾਫ਼ੀ ਜਾਗੀਰਾਂ ਦੇ ਮਾਲਕ ਸਨ। ਘੌੜੀ ਦੀ ਲੜਾਈ ਵਿੱਚ ਜ਼ਖਮੀ ਹੋਏ ਸਨ। ਸ੍ਰ: ਕਰਮ ਸਿੰਘ ਅਤੇ ਸ੍ਰ: ਲਾਲ ਸਿੰਘ ਐਬਟਾਬਾਦ ਸਿੰਘ ਸੱਭਾ ਦੇ ਪ੍ਰਚਾਰਕ ਰਹਿ ਕੇ ਗੁਰਮਰਿਯਾਦਾ ਦੇ ਚਕਾਰ ਵਿੱਚ ਮੋਢੀ ਮੰਨੇ ਜਾਂਦੇ ਸਨ। ਗਿ: ਹੀਰਾ ਸਿੰਘ ਨੇ ਸੰਤ ਲਾਲ ਸਿੰਘ ਕੋਲ ਖਡੂਰ ਸਾਹਿਬ ਵਿਦਿਆ ਪੜ੍ਹੀ ਅਤੇ ਫ਼ਿਰ ਰਾਵਲਪਿੰਡੀ ਮਲਕ ਮੋਹਨ ਸਿੰਘ ਦੇ ਗੁਰਦੁਆਰੇ ਰਹਿ ਕੇ ਪ੍ਰਚਾਰ ਕੀਤਾ। ਕਥਾ ਅਤੇ ਲੈਕਚਰ ਦੇ ਮਹਾਨ ਵਿਦਵਾਨ ਮੰਨੇ ਜਾਂਦੇ ਸਨ। ਰਾਇ ਬਹਾਦਰ ਸ੍ਰ: ਗੰਡਾ ਸਿੰਘ ਚੀਫ਼ ਇੰਜੀਨੀਅਰ ਇਨ੍ਹਾਂ ਨੂੰ ਪ੍ਰਚਾਰ ਲਈ ਸ੍ਰੀਨਗਰ ਲੈ ਗਏ। ਇੱਕ ਵੇਰ ਸ੍ਰੀਨਗਰ ਦੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸੱਭਾ ਅਮੀਰਾਕਦਲ ਵਿੱਚ ਵਿਦਵਤਾ ਭਰਪੂਰ ਲੈਕਚਰ ਅਤੇ ਕਥਾ ਕੀਤੀ ਤਾਂ ਪ੍ਰਬੰਧਕਾਂ ਨੇ ਇਥੇ ਹੀ ਕਈ ਵਰ੍ਹੇ ਰੱਖ ਲਿਆ। ਗੁਰਦੁਆਰੇ ਦੀ ਖ਼ੂਬਸੂਰਤ ਨਿਰਮਾਣਕਾਰੀ ਅਤੇ ਆਲੀਸ਼ਾਨ ਇਮਾਰਤ, ਕੇਵਲ ਇਨ੍ਹਾਂ ਦੇ ਪ੍ਰਚਾਰ ਸਦਕਾ ਹੀ ਅਜ ਨਜ਼ਰੀ ਪੈਂਦੀ ਹੈ। ਮਹਾਰਾਜਾ ਗੁਲਾਬ ਸਿੰਘ, ਗੁਰਦੁਆਰਾ ਸ਼ੇਰਗੜ੍ਹੀ ਸ੍ਰੀਨਗਰ ਵਿੱਚ ਕੱਥਾ ਸੁਣਨ ਲਈ ਸ਼ਾਹੀ ਘੋੜਾ ਭੇਜਦੇ ਸਨ। ਗੁਰਬਾਣੀ, ਨਾਮ-ਸਿਮਰਨ ਅਤੇ ਪ੍ਰਚਾਰ ਸਦਕਾ ਪੂਰੇ ਕਸ਼ਮੀਰ ਵਿੱਚ ਸਤਿਕਾਰੇ ਜਾਂਦੇ ਸਨ। ਕਸ਼ਮੀਰ ਵਿੱਚ ਸਿੱਖ ਸਟਡੀ ਸੈਂਟਰ ਸਥਾਪਿਤ ਕੀਤਾ। ਇਤਿਹਾਸਕ ਗੁਰਦੁਆਰਿਆਂ ਵਿੱਚ ਹਫ਼ਤਾਵਾਰੀ ਦੀਵਾਨ ਸਜਾਉਂਦੇ ਸਨ। ਸਤੰਬਰ 1925 ਨੂੰ 45 ਸਾਲ ਦੀ ਛੋਟੀ ਉਮਰ ਵਿੱਚ ਪਿਆਨਾ ਕਰ ਗਏ ਸਨ। (ਦੇਖੋ ਬੰਸਾਵਲੀ-50) (24)

## ਹੀਰਾ ਸਿੰਘ ਦਰਦ, ਗਿ:

ਗਿਆਨੀ ਹੀਰਾ ਸਿੰਘ ਦਰਦ ਦਾ ਜਨਮ ਸ੍ਰ: ਹਰੀ ਸਿੰਘ ਦੇ ਘਰ ਘਗਰੋਟ (ਰਾਵਲਪਿੰਡੀ) ਵਿੱਚ 30 ਸਤੰਬਰ 1890 ਈ ਨੂੰ ਹੋਇਆ। ਇਨ੍ਹਾਂ ਦੇ ਬਜ਼ੁਰਗ ਪੁਣਛ ਤੋਂ ਪੋਠੋਹਾਰ ਆਏ ਸਨ। ਗਿਆਨੀ ਜੀ ਬਚਪਨ ਤੋਂ ਹੀ ਕਵਿਤਾ ਲਿਖਣ ਲੱਗ ਪਏ ਸਨ। ਆਪ ਦੀਆਂ ਕਵਿਤਾਵਾਂ ਪੰਜਾਬੀ ਅਖ਼ਬਾਰਾਂ/ਰਸਾਲਿਆਂ ਦਾ ਸ਼ਿੰਗਾਰ ਬਣ ਕੇ ਪੰਜਾਬੀਆਂ

ਦੇ ਦਿਲਾਂ ਅੰਦਰ ਅਮਿੱਟ ਛਾਪ ਛੱਡਦੀਆਂ ਸਨ। ਆਪ ਜੀ ਕਈ ਅਖ਼ਬਾਰਾਂ ਤੇ ਰਿਸਾਲਿਆਂ ਦੇ ਸੰਪਾਦਕ ਜਿਵੇਂ: ਬੀਰ, ਖਾਲਸਾ ਸੇਵਕ, ਕੌਮੀ ਦਰਦ, ਅਕਾਲੀ, ਫ਼ੁਲਵਾੜੀ, ਆਦਿ ਰਹਿ ਕੇ ਬੜੀ ਨਿਸ਼ਕਾਮ ਸੇਵਾ ਕਰਕੇ ਪੰਥ ਦਾ ਝੰਡਾ ਬੁਲੰਦ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਹੋਣ ਤੋਂ ਇਲਾਵਾ ਅਕਾਲੀ ਲਹਿਰ ਦੇ ਮੁੱਢਲੇ ਚਿੰਤਕਾਂ ਵਿੱਚ ਸ਼ੁਮਾਰ ਹੁੰਦੇ ਸਨ। ਪੰਥ ਵਿੱਚ ਇੱਕ ਸੁੱਲਝੇ ਹੋਏ ਕੌਮੀ ਨੇਤਾ ਵਜੋਂ ਜਾਣੇ ਜਾਂਦੇ ਸਨ। ਆਪ ਦਾ ਪਹਿਲਾ ਵਿਆਹ ਪਿੜਕੌਟ (ਪੁਣਛ) ਵਾਲੇ ਸ੍ਰ: ਅਰਜਨ ਸਿੰਘ ਸੂਦਨ ਦੀ ਸਪੁੱਤਰੀ ਹਰ ਕੌਰ ਨਾਲ ਹੋਇਆ। ਉਸ ਦੇ ਅਕਾਲ ਚਲਾਣੇ ਮਗਰੋਂ ਦੂਜਾ ਵਿਆਹ ਰਾਵਲਪਿੰਡੀ ਵਾਲੇ ਸ੍ਰ: ਗੰਗਾ ਸਿੰਘ ਸੂਦਨ ਦੀ ਲੜਕੀ ਅੰਮ੍ਰਿਤ ਕੌਰ ਨਾਲ ਹੋਇਆ। ਆਪ ਦੇ ਘਰ ਦੋ ਬੇਟੀਆਂ ਅਤੇ ਦੋ ਬੇਟੇ ਹੋਏ। ਗਿਆਨੀ ਜੀ ਅਕਾਲੀ ਲਹਿਰ ਸਮੇਂ ਕਈ ਵਰ੍ਹੇ ਜੇਲ੍ਹ ਗਏ ਅਤੇ ਮਕਾਨ/ਜ਼ਮੀਨਾਂ ਵੀ ਜ਼ਬਤ ਹੋਇਆ ਪਰ ਪੰਥਕ ਜਜ਼ਬਾਂ ਚਿਟਾਨ ਵਾਂਗ ਮਜ਼ਬੂਤ ਰਿਹਾ। (ਦੇਖੋ ਬੰਸਾਵਲੀ: 51) (24)

## ਹੁਕਮ ਸਿੰਘ, ਸੂਦਨ

ਸ੍ਰ: ਹੁਕਮ ਸਿੰਘ ਸੂਦਨ, ਸ੍ਰ: ਨਰੈਣ ਸਿੰਘ (ਲੂਣਹੋਤ੍ਰ-ਬਾਗ) ਵਾਲੇ ਦੇ ਹੋਣਹਾਰ ਸਪੁੱਤਰ ਸਨ। ਇਹ ਬੜੇ ਪਰਉਪਕਾਰੀ ਅਤੇ ਗੁਰਮੁੱਖ ਸੱਜਣ ਸਨ। ਮੁਢੱਲੀ ਵਿਦਿਆ ਭਾਈ ਮਿਸ਼ਰਾ ਸਿੰਘ ਦੇ ਡੇਰੇ ਅੰਮ੍ਰਿਤਸਰ ਰਹਿ ਕੇ ਪ੍ਰਾਪਤ ਕੀਤੀ ਅਤੇ ਰਾਗ-ਵਿਦਿਆ ਵਿੱਚ ਵੀ ਨਿਪੁੰਨ ਹੋਏ। ਆਪਣੇ ਪਿੰਡ ਵਿੱਚ ਗੁਰਦੁਆਰਾ ਤਾਮੀਰ ਕੀਤਾ ਅਤੇ ਗੁਰਮੁੱਖੀ ਵਿਦਿਆ ਦਾ ਪ੍ਰਬੰਧ ਵੀ ਕੀਤਾ। ਪਿੰਡ ਵਾਸੀਆਂ ਵਿੱਚ ਲੜਾਈ ਝੱਗੜੇ ਮਿਟਾ ਕੇ ਸਲਾਹ-ਸਿਫ਼ਾਈ ਕਰਾਉਣ ਵਿੱਚ ਪ੍ਰਬੀਨ ਸਨ। ਕਾਫ਼ੀ ਵਰ੍ਹੇ ਗੁਰਦੁਆਰਾ ਭਾਈ ਬੀਬਾ ਸਿੰਘ ਪਿਸ਼ਾਵਰ ਦੇ ਹੈਡਗ੍ਰੰਥੀ ਦੀ ਸੇਵਾ ਨਿਭਾਈ। (ਦੇਖੋ ਬੰਸਾਵਲੀ: 52) (24)

## ਹੁਕਮ ਸਿੰਘ, ਗਿਆਨੀ

ਗਿਆਨੀ ਹੁਕਮ ਸਿੰਘ ਦਾ ਜਨਮ 1863 ਈ ਵਿੱਚ ਭਾਈ ਦੇਵਾ ਸਿੰਘ ਦੇ ਘਰ ਦੇਬਾਨ (ਪੁਣਛ) ਵਿੱਚ ਹੋਇਆ। ਭਾਈ ਦੇਵਾ ਸਿੰਘ 1877 ਈ ਵਿੱਚ ਪੁਣਛ ਤੋਂ ਗੁਜਰਖਾਨ ਆਕੇ ਪੱਕੇ ਤੌਰ ਤੇ ਨਿਵਾਸ ਰੱਖਿਆ। ਮੁੱਢਲੀ ਵਿਦਿਆ ਆਪਣੇ ਪਿਤਾ ਜੀ ਤੋਂ ਪ੍ਰਾਪਤ ਕਰਕੇ ਪਾਠੀ ਸਿੰਘ ਬਣ ਗਏ। ਕੁੱਝ ਸਮੇਂ ਅੰਮ੍ਰਿਤਸਰ ਦੇ ਪ੍ਰਸਿੱਧ ਗਿਆਨੀ ਭਾਈ ਬਖਸ਼ੀਸ਼ ਸਿੰਘ ਤੋਂ ਵਿਦਿਆ ਪ੍ਰਾਪਤ ਕੀਤੀ। ਆਪ ਜੀ ਚੰਗੇ ਕਥਾਕਾਰ ਸਨ ਅਤੇ ਕਈ ਵਰ੍ਹੇ ਚੌਧਰੀ ਸੁੰਦਰ ਸਿੰਘ ਦੇ ਗੁਰਦੁਆਰੇ ਵਿੱਚ ਕਥਾ ਕਰਦੇ ਰਹੇ। ਆਪ ਭਾਈਚਾਰੇ ਵਿੱਚੋਂ ਕੁਰੀਤੀਆਂ ਹਟਾਉਂਦੇ, ਲੰਗਰ ਦੀ ਸੇਵਾ ਕਰਦੇ, ਗੁਜਰਖਾਨ ਵਿੱਚ ਗੁਰਮਰਯਾਦਾ ਦੇ ਮੋਢੀ ਮੰਨੇ ਜਾਂਦੇ ਸਨ। ਸਾਰੀ ਉਮਰ ਨਾਮ-ਸਿਮਰਨ ਕਰਦੇ, ਅਖ਼ੀਰ 1924 ਈ ਨੂੰ ਅਕਾਲ ਚਲਾਣਾ ਕਰ ਗਏ ਸਨ। ਇਨ੍ਹਾਂ ਦੇ ਸਪੁੱਤਰ ਭਾਗ ਸਿੰਘ ਨੇ ਵੀ ਕਥਾ, ਕੀਰਤਨ ਅਤੇ ਰਾਗ ਵਿਦਿਆ ਵਿੱਚ ਨਿਪੁੰਨਤਾ ਹਾਸ਼ਲ ਕੀਤੀ। ਸ੍ਰ: ਭਾਗ ਸਿੰਘ ਦੇ ਛੋਟੇ ਭਰਾਤਾ ਰਾਮ ਸਿੰਘ ਜਮਾਂਦਾਰ ਅਕਾਲੀ ਲਹਿਰ ਸਮੇਂ ਸਰਗਰਮ ਰਹੇ। ਕਾਫ਼ੀ ਵਰ੍ਹੇ ਦਰਬਾਰ ਸਾਹਿਬ, ਅੰਮ੍ਰਿਤਸਰ ਦੀ ਮੁਕਾਮੀ ਕਮੇਟੀ ਦੇ ਸੁਪ੍ਰੰਟੰਡੈਂਟ ਅਤੇ ਬਾਅਦ ਵਿੱਚ ਮੈਨੇਜਰ ਦੀ ਸੇਵਾ

ਨਿਭਾਈ। ਕਾਫ਼ੀ ਸਮੇਂ ਬੰਬਈ ਦੀ ਇਕ ਕੰਪਨੀ ਵਿੱਚ ਮੈਨੇਜਰ ਵੀ ਲੱਗੇ ਰਹੇ। ਬਾਕੀ ਭਰਾਤਾ ਵੀ ਆਪਣੇ ਕਾਰੋਬਾਰ ਵਿੱਚ ਨਿਪੁੰਨ ਸਨ। (ਦੇਖੋ ਬੰਸਾਵਲੀ: 53) (24)

## ਹੁਸ਼ਨਾਕ ਸਿੰਘ, ਜਮਾਂਦਾਰ

ਸ੍ਰ: ਹੁਸ਼ਨਾਕ ਸਿੰਘ ਦਾ ਜਨਮ ਸ੍ਰ: ਕਾਹਨ ਸਿੰਘ ਦੇ ਘਰ ਬਟਮੰਗ (ਪੁਣਛ) ਵਿੱਚ ਹੋਇਆ। ਬਾਲ ਉਮਰ ਵਿੱਚ ਹੀ ਪਿਤਾ ਜੀ ਸਵਰਗਵਾਸ ਹੋ ਗਏ। ਦੀਵਾਨ ਧਨਪਤਿ ਰਾਇ ਦੀ ਜਾਗੀਰ 'ਹੀਰ ਕੋਟਲੀ' ਦੇ ਮੁਖਤਾਰ ਬਣੇ ਅਤੇ ਠੇਕੇਦਾਰੀ ਦਾ ਕੰਮ ਵੀ ਨਾਲ ਨਾਲ ਕਰਦੇ ਰਹੇ। ਆਪ ਦਾ ਵਿਆਹ ਸ੍ਰ: ਧਰਮ ਸਿੰਘ (ਗੁੜਵਾਰ) ਦੀ ਸਪੁੱਤਰੀ ਨਾਲ 1905 ਈ 'ਚ ਹੋਇਆ। ਜਿਸ ਵਿੱਚੋਂ ਪੰਜ ਬੇਟੀਆਂ ਪੈਦਾ ਹੋਇਆ। ਯੂਰਪ ਦੇ ਜੰਗ ਸਮੇਂ ਸਰਕਾਰ ਦੀ ਮਦਦ ਕਰਕੇ ਕਈ ਸਨਦਾਂ ਤੇ ਇਨਾਮ ਪ੍ਰਾਪਤ ਕੀਤੇ। ਗੁਰੂਘਰ ਪ੍ਰਤੀ ਅਥਾਹ ਸ਼ਰਧਾ ਰੱਖਦੇ ਸਨ। (ਦੇਖੋ: ਬੰਸਵਾਲੀ-54) (24)

## ਕਠੂਆ ਦੇ ਕਿਲ੍ਹੇ

**1. ਬਿਲਾਵਰ ਕਿਲ੍ਹਾ:-** ਬਿਲਾਵਰ ਦਾ ਪੁਰਾਤਨ ਨਾਂ ਵਲਪੁਰਤ ਸੀ। ਇਸ ਦਾ ਜ਼ਿਕਰ ਰਾਜਤ੍ਰੰਗਨੀ ਗ੍ਰੰਥ ਵਿੱਚ ਆਇਆ ਹੈ। ਬਿਲਾਵਰ (ਬਿਲੌਰ) ਦਾ ਮੋਢੀ ਰਾਜਾ ਭੂਪਤਪਾਲ (1598-1614) ਸੀ। ਇਨ੍ਹਾਂ ਬਸੌਲੀ ਰਾਜਿਆਂ ਦੀ ਰਾਜਧਾਨੀ ਬਿਲਾਵਰ ਰਹੀ। ਬਿਲਾਵਰ ਸ਼ਹਿਰ ਨਾਜ਼ ਅਤੇ ਭਿੰਨੀ ਨਾਲਿਆਂ ਦੇ ਕੰਢਿਆਂ 'ਤੇ ਸਥਿਤ ਹੈ। (ਇਨਸਾਈਕਲੋਪੀਡੀਆ ਆਫ ਟੂਰਿਜਮ ਰਿਸੋਰਸਜ਼ ਇਨ ਇੰਡੀਆ)। ਬਿਲਾਵਰ 1630 ਈ. ਤੱਕ ਰਾਜਧਾਨੀ ਰਹੀ। ਜਸਰੋਟਾ ਸਲਤਨਤ ਦਾ ਮੁੱਢ ਰਾਜਾ ਜਸਦੇਵ ਆਫ਼ ਜੰਮੂ ਨੇ 1019 ਈ. ਵਿੱਚ ਬੰਨ੍ਹਿਆ। ਜਸਰੋਟੇ ਇਸ 'ਤੇ 1834 ਈ. ਤੱਕ ਰਾਜ ਕਰਦੇ ਰਹੇ। ਇਕ ਸੋਮੇ ਮੁਤਾਬਕ ਜਸਰੋਟੇ ਰਾਜਪੂਤਾਂ ਦੀ ਉਪ-ਜਾਤੀ ਮੰਨੀ ਜਾਂਦੀ ਹੈ। ਇਨ੍ਹਾਂ ਨੇ ਔਰੰਗਜ਼ੇਬ ਬਾਦਸ਼ਾਹ ਸਮੇਂ ਰਾਜਸਥਾਨ ਤੋਂ ਇੱਥੇ ਪ੍ਰਵਾਸ ਕੀਤਾ ਸੀ। ਬਿਲਾਵਰ ਜੰਮੂ ਤੋਂ 80 ਕਿਲੋਮੀਟਰ ਅਤੇ ਕਠੂਆ ਤੋਂ 25 ਕਿਲੋਮੀਟਰ ਦੂਰ ਹੈ।

**2. ਜਸਰੌਟਾ ਕਿਲ੍ਹਾ:-** ਜਸਰੌਟਾ ਦਾ ਕਿਲ੍ਹਾ ਅਸਲ ਵਿੱਚ ਜਸਰੌਟੀਏ ਰਾਜੇ ਨੂੰ ਬਣਵਾਇਆ ਸੀ। ਇਸ ਕਿਲ੍ਹੇ ਦੇ ਸੱਤ ਦਰਵਾਜ਼ੇ ਸਨ ਪਰ ਅਜੋਕੇ ਸਮੇਂ ਸਿਰਫ਼ ਚਾਰ ਦਰਵਾਜ਼ੇ ਹੀ ਮੌਜੂਦ ਹਨ। ਇਸ ਕਿਲ੍ਹੇ ਨਾਲ 700 ਕਨਾਲ ਜ਼ਮੀਨ ਹੈ ਜਿਸ ਵਿੱਚ ਵੱਖ-ਵੱਖ ਤਲਾਬ ਅਤੇ ਪ੍ਰਾਚੀਨ ਮੰਦਰ ਸੁਸ਼ੋਭਿਤ ਹਨ। 1986 ਈ. ਵਿੱਚ ਸਰਕਾਰ ਨੇ ਇਸ ਨੂੰ ਪ੍ਰਾਚੀਨ ਸਮਾਰਕ ਐਲਾਨਿਆ ਹੈ। ਅੱਜ ਤੱਕ ਇਸ ਕਿਲ੍ਹੇ ਦੀ ਸ਼ਾਨ ਨੂੰ ਬਹਾਲ ਕਰਨ ਲਈ ਕੋਈ ਮਹੱਤਵਪੂਰਨ ਕਦਮ ਨਹੀਂ ਚੁੱਕਿਆ ਗਿਆ। ਕਿਸੇ ਸਮੇਂ ਇਹ (ਪੰਜਾਬ ਹਿੱਲ ਸਟੇਟਸ) ਇੱਕ ਤਾਕਤਵਰ ਸਲਤਨਤ ਸੀ ਜੋ 1834 ਈ. ਵਿੱਚ ਖ਼ਤਮ ਹੋ ਗਈ। ਕਠੂਆ ਜ਼ਿਲ੍ਹੇ ਵਿੱਚ ਹੋਰ ਵੀ ਕਿਲ੍ਹੇ ਹਨ। ਇਨ੍ਹਾਂ ਵਿੱਚੋਂ ਰਾਮਕੋਟ ਕਿਲ੍ਹਾ, ਬਿਲਾਵਰ ਲਖਨਪੁਰ ਕਿਲ੍ਹਾ ਲਖਨਪੁਰ, ਚੰਚਲਾ ਮਾਤਾ ਕਿਲ੍ਹਾ ਬਸੌਲੀ, ਜੰਡੀ ਕਿਲ੍ਹਾ ਹੀਰਾਨਗਰ (18ਵੀਂ ਸਦੀ) ਅਤੇ ਮਹਿਤਾਬਗੜ੍ਹ ਕਿਲ੍ਹਾ ਲਖਨਪੁਰ ਵਰਣਨਯੋਗ ਹਨ।

## ਕਪੂਰ ਸਿੰਘ, ਜਥੇਦਾਰ

ਜਥੇਦਾਰ ਕਪੂਰ ਸਿੰਘ ਦਾ ਜਨਮ ਜੂਨ, 1901 ਈ ਵਿੱਚ ਸ੍ਰ: ਰਾਮ ਸਿੰਘ ਰਿਸਮ ਦੇ ਘਰ ਅਮੋਰ (ਮੁਜ਼ਫ਼ਰਾਬਾਦ) ਵਿੱਚ ਹੋਇਆ। ਸ੍ਰ: ਰਾਮ ਸਿੰਘ ਸਰਕਾਰੀ 21- ਪਲਟਨ ਵਿੱਚ ਭਰਤੀ ਹੋਕੇ ਕਾਬਲ, ਭੂਟਾਨ ਆਦਿ ਲੜਾਈਆਂ ਵਿੱਚ ਬਹਾਦਰੀ ਨਾਲ ਲੜੇ ਅਤੇ ਸੂਬੇਦਾਰ ਦੇ ਅਹੁਦੇ ਤੱਕ ਪੁੱਜੇ। 1857 ਈ ਦੇ ਗਦਰ ਸਮੇਂ ਦਿੱਲੀ ਵੀ ਡਿਊਟੀ ਦਿੱਤੀ। ਨੰਗਾਲੀ ਸਾਹਿਬ ਵਾਲੇ ਸੰਤ ਰਤਨ ਸਿੰਘ ਮੋਦੀ ਇਨ੍ਹਾਂ ਦੇ ਘਰ ਹੀ ਗੁਜ਼ਰੇ ਸਨ। ਸ੍ਰ: ਕਪੂਰ ਸਿੰਘ ਅਜੇ ਛੇ ਵਰ੍ਹੇ ਦੇ ਸਨ ਕਿ ਪਿਤਾ ਜੀ ਅਕਾਲ ਚਲਾਣਾ ਕਰ ਗਏ। ਮੁੱਢਲੀ ਵਿਦਿਆ ਕੇਵਲ ਗੁਰਮੁਖੀ ਹੀ ਪੜ੍ਹੀ। ਗੁਰਦੁਆਰਾ ਸੁਧਾਰ ਲਹਿਰ ਸਮੇਂ ਭਾਈ ਫੇਰੂ ਦੇ ਮੋਰਚੇ ਵਿੱਚ 25 ਸਿੰਘਾਂ ਦਾ ਜਥਾ ਲੈ ਕੇ ਗਏ ਅਤੇ ਦੋ ਸਾਲ ਜੇਲ੍ਹ ਵਿੱਚ ਰਹਿ ਕੇ ਕਰੜੀ ਸਜ਼ਾ ਹੋਈ। ਰਿਹਾਈ ਤੋਂ ਬਾਅਦ ਅਕਾਲ ਤਖ਼ਤ ਸਾਹਿਬ ਤੋਂ ਸਿਰੋਪਾਉ ਤੇ ਸੰਨਦ ਮਿਲੀ। ਆਖ਼ਰ ਮਿਹਨਤ ਕਰਕੇ ਡਰਾਇਵਰ ਬਣੇ ਅਤੇ ਆਪਣੀ ਮੋਟਰ ਚਲਾਉਣ ਲੱਗੇ। ਮੁਜ਼ਫ਼ਰਾਬਾਦ ਅਕਾਲੀ ਜਥੇ ਦੇ ਜਥੇਦਾਰ ਥਾਪੇ ਗਏ ਅਤੇ ਫ਼ਿਰ 1933 ਈ ਵਿੱਚ ਗੁਰਦੁਆਰਾ ਪ੍ਰਬੰਧਕ ਕਮੇਟੀ ਛੇਵੀਂ ਪਾਤਸ਼ਾਹੀ, ਨਲੂਛੀ ਦੇ ਪ੍ਰਧਾਨ ਚੁਣੇ ਗਏ। ਗੁਰਦੁਆਰਾ ਸੈਂਪੁਰ ਮੋਰਚੇ ਵਿੱਚ ਅਨੇਕ ਕਠਨਾਈਆਂ ਦਾ ਸਾਹਮਣਾ ਕੀਤਾ। ਗੁਰਦੁਆਰਾ ਪੰਜਾ ਸਾਹਿਬ ਦੇ ਪ੍ਰਧਾਨ ਵੀ ਕੁੱਝ ਵਰ੍ਹੇ ਰਹੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਅਤੇ ਅਕਾਲੀ ਦਲ ਨਾਲ ਸਬੰਧਤ ਰਹੇ। 1947 ਦੇ ਘਲੂਘਾਰੇ ਵਿੱਚ ਪਿੰਡਾਂ ਵਿੱਚ ਰਹਿ ਰਹੇ ਸਿੱਖਾਂ ਦੀ ਤਨਦਹੀ ਨਾਲ ਮਦਦ ਕੀਤੀ। ਆਪਣੇ ਇੱਕ ਦੋਸਤ ਮੁਸਲਮਾਨ ਇਸਮਾਇਲ ਖਾਨ ਦੇ ਪਿੰਡ ਕੁੱਝ ਸਮਾਂ ਰਹੇ। ਜਦੋਂ ਹਾਲਤ ਬਹੁਤ ਖ਼ਰਾਬ ਹੋਏ ਤਾਂ ਦਰਿਆ ਜਿਹਲਾਮ ਪਾਰ ਕਰਕੇ ਸ੍ਰੀਨਗਰ ਵੱਲ ਜਾ ਰਹੇ ਸਨ, ਪੱਲ ਤੇ ਦੁਸ਼ਮਣ ਨੇ ਗੋਲੀ ਮਾਰ ਦਿੱਤੀ ਅਤੇ ਲਾਸ਼ ਦਰਿਆ ਜਿਹਲਮ ਵਿੱਚ ਰੁੜ ਗਈ। (ਦੇਖੋ: ਬੰਸਾਵਲੀ-55) (24, 15)

## ਕਪੂਰ ਸਿੰਘ, ਸ਼ੜਾਕਾਵਾੜਾ

ਸ੍ਰ: ਕਪੂਰ ਸਿੰਘ ਦਾ ਜਨਮ ਸ੍ਰ: ਭਾਗ ਸਿੰਘ ਦੇ ਘਰ 16 ਸਤੰਬਰ 1896 ਨੂੰ ਪਿੰਡ ਸ਼ੜਾਕਾਵਾੜਾ, ਬਾਰਾਮੂਲਾ ਵਿੱਚ ਹੋਇਆ। ਇਨ੍ਹਾਂ ਦੇ ਦਾਦਾ ਸ੍ਰ: ਇਕਬਾਲ ਸਿੰਘ ਪੁਲੀਸ ਅਫ਼ਸਰ ਸਨ ਜੋ ਬਨਿਹਾਲ ਤੋਂ ਦੁਮੇਲ ਤੱਕ ਨਿਗਰਾਨੀ ਰੱਖਦੇ ਸਨ। ਸ੍ਰ: ਕਪੂਰ ਸਿੰਘ ਇਲਾਕੇ ਦੇ ਜ਼ਿਮੀਦਾਰ ਮੰਨੇ ਜਾਂਦੇ ਸਨ ਅਤੇ ਲੋਕੀ ਇਨ੍ਹਾਂ ਨੂੰ ਲਾਲ ਸਿੰਘ ਦੇ ਨਾਂ ਤੋਂ ਵੀ ਪੁਕਾਰਦੇ ਸਨ। ਮੁੱਢਲੀ ਵਿਦਿਆ ਪਿੰਡ ਸਿੰਘਪੁਰਾ ਕਲਾਨ ਤੋਂ ਹਾਸਿਲ ਕਰਕੇ ਘਰੇਲੂ ਜ਼ਿੰਮੇਵਾਰੀਆਂ ਵਿੱਚ ਰੁੱਝ ਗਏ। ਉਹ ਗੁਰਸਿੱਖ ਚੰਗੇ ਵਕਤਾ ਸਨ ਜਿਸ ਕਾਰਨ ਕਈ ਵਰ੍ਹੇ ਬਾਰਾਮੂਲਾ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਦੀ ਸੇਵਾ ਨਿਭਾਈ। ਉਹ ਕਈ ਵਰ੍ਹੇ ਗੁਰਦੁਆਰਾ ਪ੍ਰਬੰਧਕ ਬੋਰਡ ਦੇ ਮੈਂਬਰ ਵੀ ਰਹੇ। 1947 ਦੇ ਘਲੂਘਾਰੇ ਬਾਅਦ ਉਹ ਸ਼ਰਨਾਰਥੀਆਂ ਵਿੱਚ ਹੋਰਾਂ ਨਾਲ ਮਿਲ ਕੇ ਰਾਹਿਤ ਸਿਮਗਰੀ ਵੰਡਦੇ ਰਹੇ। ਕਈ ਗੁਰਸਿੱਖਾਂ ਨਾਲ ਮਿਲ ਕੇ 1947 ਵਿੱਚ ਸ਼ਹੀਦ ਹੋਏ ਸਿੰਘਾਂ ਦੀਆਂ ਅਸਥੀਆਂ ਨਿੰਗਲੀ ਨਾਲਾ, ਅਤੇ ਵੱਲਰ ਝੀਲ ਵਿੱਚੋਂ ਇਕੱਠੀਆਂ ਕਰਦੇ ਰਹੇ। ਸ੍ਰੀਨਗਰ 1954 ਵਿੱਚ ਹੋਈ ਭਾਰੀ ਅਕਾਲੀ ਕਾਨਫਰੰਸ ਵਿੱਚ ਸਟੇਜ ਸਕੱਤਰ ਦੀ ਸੇਵਾ ਬਾ-ਖ਼ੂਬੀ ਨਿਭਾਈ। ਉਹ ਕਾਫ਼ੀ ਸਮੇਂ ਸਿੱਖਾਂ

ਦੀਆਂ ਸ਼ਿਕਾਇਤਾਂ ਨੂੰ ਕੌਮੀ ਨੇਤਾਵਾਂ ਤੱਕ ਪਹੁੰਚਾਉਂਦੇ ਰਹੇ ਸਨ। ਬਾਰਾਮੂਲਾ ਅਤੇ ਸ੍ਰੀਨਗਰ ਦੇ ਬੋਰਡਿੰਗ ਹੌਂਵਸਾਂ ਵਿੱਚ ਜਾ ਕੇ ਬਚਿਆਂ ਦੀ ਚਾਰਾਜੋਈ ਕਰਦੇ ਰਹੇ। ਮਟਨ ਦੇ ਮੋਰਚੇ ਵਿੱਚ ਵੀ ਰਚਨਾਤਮਿਕ ਭੂਮਿਕਾ ਨਿਭਾਈ। ਉਨ੍ਹਾਂ ਦੇ ਘਰ ਤਿੰਨ ਬੇਟੇ ਹੋਏ ਜਿਨ੍ਹਾਂ ਵਿੱਚ ਸ: ਸੇਵਾ ਸਿੰਘ (ਜੱਜ), ਡਾ. ਬੀਰ ਸਿੰਘ (ਡੈਂਟਿਲ ਹਸਪਤਾਲ, ਸੋਪੁਰ) ਅਤੇ ਛੋਟਾ ਬੇਟਾ ਐਡਵੋਕੇਟ ਸੀ, ਜੋ ਨਿੱਕੀ ਉਮਰ ਗੁਜ਼ਰ ਗਿਆ। ਸ: ਕਪੂਰ ਸਿੰਘ 93 ਸਾਲ ਦੇ ਹੋ ਕੇ 10 ਅਪ੍ਰੈਲ 1989 ਵਿੱਚ ਪਿੰਡ ਸ਼ੜਾਕਾਵਾੜੇ ਵਿੱਚ ਅਕਾਲ ਚਲਾਣਾ ਕਰ ਗਏ ਸਨ।

## ਕਰਹਲ

ਕਰਹਲ ਜਾਂ ਕਰਹਾ ਊਂਠ ਦਾ ਵਾਚਕ ਹੈ। ਕਈ ਵਿਦਵਾਨ ਇਸ ਸ਼ਬਦ ਦਾ ਮੂਲ ਸੰਸਕ੍ਰਿਤ ਦੇ 'ਕ੍ਰਮੇਲ' ਅਰਬੀ ਦੇ 'ਕਿਰਮਿਲ', ਸਿੰਧੀ ਭਾਸ਼ਾ ਦੇ 'ਕਰਹਲੋ' ਦਸੱਦੇ ਹਨ ਪਰ ਇਹ ਸਾਰੇ ਕੋਸ਼ਗਤ ਸ਼ਬਦ 'ਊਂਠ' ਵੱਲ ਸੰਕੇਤ ਕਰਦੇ ਹਨ। ਊਂਠਵਾਨਾ ਦੇ ਗੀਤ ਦੀ ਧਾਰਨਾ ਨੂੰ ਹੀ 'ਕਰਹਲਾ' ਆਖਦੇ ਹਨ। ਗੁਰੂ ਰਾਮਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਦੋ ਸ਼ਬਦ ਰਾਗ ਗਉੜੀ ਪੂਰਬੀ ਵਿੱਚ 'ਕਰਹਲੇ' ਉਚਾਰਨ ਕੀਤੇ ਹਨ। ਇਸ ਸੰਖੇਪ ਰਚਨਾਂ ਦੀਆਂ 42 ਸਤਰਾਂ ਹਨ। ਕਈ ਵਿਦਵਾਨ ਇਸ ਨੂੰ ਪ੍ਰਗੀਤ ਕਾਵਿ ਦੀ ਵਨੰਗੀ ਮੰਨਦੇ ਹਨ। ਗੁਰੂ ਸਾਹਿਬ ਨੇ 'ਮਨ' ਨੂੰ 'ਕਰਹਲਾ' ਕਹਿ ਕੇ ਮੁੜ ਮੁੜ ਸੰਬੋਧਨੀ ਸ਼ੈਲੀ ਰਾਹੀਂ ਜੀਵ ਨੂੰ ਹਲਾ-ਸ਼ੇਰੀ ਦਿੱਤੀ ਹੈ ਕਿ ਪਰਮਸਤਿ ਦੀ ਸ਼ਰਨ ਵਿੱਚ ਰਹਿ ਕੇ ਸੰਸਾਰੀ ਭਟਕਣ ਖ਼ਤਮ ਹੋ ਜਾਂਦੀ ਹੈ। (16, 3, 44)

## ਕਰਤਾਰ ਸਿੰਘ ਕੋਮਲ, ਗਿ:

ਸ: ਕਰਤਾਰ ਸਿੰਘ ਕੋਮਲ ਦਾ ਜਨਮ ਸ: ਬਚਨ ਸਿੰਘ ਅਤੇ ਮਾਤਾ ਗੁਰਦਿੱਤ ਕੌਰ ਦੇ ਘਰ 25 ਅਗਸਤ 1916 ਨੂੰ ਪਿੰਡ ਫ਼ੌਜੀਪੁਰਾ, ਬੇਰਵਾ (ਕਸ਼ਮੀਰ) ਵਿੱਚ ਹੋਇਆ। ਆਪ ਦੇ ਬਜ਼ੁਰਗ ਸ: ਸਾਹਿਬ ਸਿੰਘ ਸ਼ਹੀਦ ਰਿਸਮ, ਪਿੰਡ ਨੈਨਸੁਖ (ਮੁਜ਼ਫ਼ਰਾਬਾਦ) ਵਿੱਚ ਵਸਦੇ ਸਨ। ਸ: ਸਾਹਿਬ ਸਿੰਘ ਸਿੱਖ ਰਾਜ ਸਮੇਂ ਸਰਕਾਰੇ-ਖਾਲਸਾ ਫ਼ੌਜ ਵਿੱਚ ਭਰਤੀ ਹੋਕੇ ਨੌਕਰੀ ਮਹਾਰਾਜਾ ਗੁਲਾਬ ਸਿੰਘ ਨਾਲ ਲੱਗੀ। ਗਿਲਗਿੱਤ ਦੀ ਲੜਾਈ ਵਿੱਚ ਮਖਲੀਆਂ ਨਾਲ ਮੁਕਾਬਲਾ ਕਰਦੇ ਸ਼ਹੀਦੀ ਪ੍ਰਾਪਤ ਕੀਤੀ।

ਸ: ਕਰਤਾਰ ਸਿੰਘ ਨੇ 1936 ਈ ਵਿੱਚ ਸਿੱਖ ਮਿਸ਼ਨਰੀ ਕਲਾਸ, ਤਰਨਤਾਰਨ, ਵਿੱਚ ਦਾਖਲਾ ਲੈ ਕੇ ਧਾਰਮਿਕ ਵਿਦਿਆ ਪ੍ਰਾਪਤ ਕੀਤੀ। ਸ੍ਰੀਨਗਰ ਦੇ ਖਾਲਸਾ ਹਾਇ ਸਕੂਲ ਵਿੱਚ ਕਾਫ਼ੀ ਵਰ੍ਹੇ ਰਹਿ ਕੇ ਸੇਵਾ ਕਰਦੇ ਰਹੇ ਅਤੇ ਅਧਿਆਪਕ ਪਦ ਤੋਂ ਸੇਵਾ ਮੁਕਤ ਹੋਏ। ਪੰਜਾਬੀ ਵਿੱਚ ਜੋ ਪੁਸਤਕਾਂ/ਕਿਤਾਬਚੇ ਛੱਪੇ ਉਨ੍ਹਾਂ ਵਿੱਚੋਂ ਚਾਕ ਚਕੋਟੀ (1933), ਕੋਮਲ ਹੁਲਾਰੇ (1958), ਧਰਮਧੁਜ (1957), ਸਮਾਜ ਸੁਧਾਰੇ ਬਾਰੇ ਅਨਮੋਲ ਗੁਰਮਤਿ ਵਿਚਾਰ (1982), ਹਾਇ ਧੀਆਂ। ਇਹ ਕਿਉਂ ਮੁਟਿਆਰ ਹੋਈਆਂ ? (1981), ਸਾਡੀ ਦਸ਼ਾ (1990), ਗੁਰੂ ਨਾਨਕ ਦੀ ਕਸ਼ਮੀਰ ਫ਼ੇਰੀ (1969), ਆਦਿ। ਕਾਫ਼ੀ ਵਰ੍ਹੇ ਸ਼੍ਰੋਮਣੀ ਖਾਲਸਾ ਦਰਬਾਰ ਦੇ ਜਨਰਲ ਸਕੱਤਰ ਰਹੇ ਅਤੇ ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਅਤੇ ਗੁਰਮਤਿ ਪ੍ਰਚਾਰ ਸਭਾ ਨਾਲ ਵੀ ਸੰਬੰਧਤ ਰਹੇ। ਜੰਮੂ ਕਸ਼ਮੀਰ ਅਕੈਡਮੀ ਵੱਲੋਂ 'ਕੋਮਲ ਹੁਲਾਰੇ' ਤੇ 1961 ਵਿੱਚ ਪੁਰਸਕਾਰ, ਰਾਜ ਸਰਕਾਰ ਦਾ ਸਰਬੋਤਮ ਅਧਿਆਪਕ

ਅਵਾਰਡ (1973), ਗੁਰਦੁਆਰਾ ਪ੍ਰਬੰਧਕ ਬੋਰਡ, ਕਸ਼ਮੀਰ ਵਲੋਂ 1980 ਵਿੱਚ ਸਨਮਾਨ ਮਿਲੇ ਹਨ। ਸ੍ਰੀਨਗਰ ਤੋਂ ਉਰਦੂ ਵਿੱਚ 'ਕਰਮਵੀਰ' ਪੰਦਰਾਂ ਰੋਜ਼ਾ ਅਤੇ 'ਸ਼ਮਸ਼ੀਰ' ਦੇ ਵੀ ਸੰਪਾਦਕ ਜ਼ਿਮੇਵਾਰੀਆਂ ਨਿਭਾਈਆਂ। (ਦੇਖੋ: ਬੰਸਾਵਲੀ-56) (15,24)

### ਕਰਤਾਰ ਸਿਘ ਦਰਦੀ, ਗਿ:

ਸ੍ਰ: ਕਰਤਾਰ ਸਿੰਘ ਦਾ ਜਨਮ 1900 ਵਿੱਚ ਪਿਤਾ ਸ੍ਰ: ਜੈਇਆ ਸਿੰਘ ਅਤੇ ਮਾਤਾ ਸ਼ਾਤ ਕੌਰ ਦੇ ਘਰ ਪਿੰਡ ਚੰਨਮ (ਇਲਾਕਾ ਕਾਮਰਾਜ਼, ਕਸ਼ਮੀਰ) ਵਿੱਚ ਹੋਇਆ। ਧਾਰਮਿਕ ਬਿਰਤੀ ਵਾਲੇ ਗਿਆਨੀ ਜੀ ਕੀਰਤਨ ਸੁਰੀਲਾ ਕਰਦੇ ਸਨ। ਕਾਫ਼ੀ ਵਰ੍ਹੇ 'ਗ੍ਰੰਥੀ ਸਿੰਘ' ਦੀ ਸੇਵਾ ਭਾਰਤੀ ਫ਼ੌਜ ਵਿੱਚ ਕਰਦੇ ਰਹੇ। ਪੰਜਾਬੀ ਕਵਿਤਾ ਵੀ ਲਿਖਦੇ ਸਨ। ਇਕ ਛੋਟਾ ਜਿਹਾ ਕਿਤਾਬਚਾ 'ਖ਼ੂਨੀ ਵਾਰ' (1970) ਵਿੱਚ ਪ੍ਰਕਾਸ਼ਿਤ ਕੀਤਾ। ਆਪ ਜੀ 1975 ਵਿੱਚ ਆਪਣੇ ਪਿੰਡ ਹੀ ਚਲਾਣਾ ਕਰ ਗਏ ਸਨ।

### ਕਰਨ ਸਿਘ ਸਤਵੰਤ

ਸ੍ਰ: ਕਰਨ ਸਿੰਘ ਸਤਵੰਤ ਦਾ ਜਨਮ ਸ੍ਰ: ਸਾਧੂ ਸਿੰਘ ਦੇ ਘਰ ਪਿੰਡ ਖਾਦਨਿਆਰ (ਬਾਰਾਮੂਲਾ) ਵਿੱਚ 1931 ਨੂੰ ਹੋਇਆ। ਮੁੱਢਲੀ ਵਿਦਿਆ ਬਾਰਾਮੂਲਾ ਤੋਂ ਪ੍ਰਾਪਤ ਕਰਕੇ ਡਿਪਲੋਮਾ ਪਾਸ ਕੀਤਾ ਅਤੇ ਫ਼ਿਰ ਪੀ.ਡਬਲਉ.ਡੀ ਵਿਭਾਗ ਵਿੱਚ 1956 ਵਿੱਚ ਨੌਕਰੀ ਕੀਤੀ। ਸ੍ਰ: ਕਰਨ ਸਿਘ 1987 ਵਿੱਚ ਸੇਵਾ ਮੁਕਤ ਹੋਏ। ਉਸਨੇ ਪੰਜਾਬੀ ਵਿੱਚ ਇਕ ਕਾਵਿ ਸੰਗ੍ਰਹਿ 'ਪੁੰਗਰਾਂਦ' (1966), ਵਿੱਚ ਪ੍ਰਕਾਸ਼ਿਤ ਕੀਤੀ। ਇਸ ਸੂਫ਼ੀ ਵਿਚਾਰਧਾਰਾ ਵਾਲੇ ਕਵੀ ਦਾ ਦੇਹਾਂਤ 15 ਅਕਤੂਬਰ 2001 ਨੂੰ ਹੋਇਆ।

### ਕਰਨ ਸਿਘ, ਡਾ.

ਮਹਾਰਾਜਾ ਕਰਨ ਸਿੰਘ ਦਾ ਜਨਮ ਮਹਾਰਾਜਾ ਹਰੀ ਸਿੰਘ ਡੋਗਰਾ ਦੇ ਘਰ 9 ਮਾਰਚ 1931 ਨੂੰ ਕੈਨੀਸ (ਫ਼ਰਾਂਸ) ਵਿੱਚ ਹੋਇਆ। ਐਮ.ਏ, ਪੀ.ਐਚ.ਡੀ ਤੱਕ ਵਿਦਿਆ ਲਈ। ਨੈਪਾਲ ਦੀ ਸ਼ਹਿਜ਼ਾਦੀ ਲਕਸ਼ਮੀ ਨਾਲ ਵਿਆਹ ਹੋਇਆ। ਮਹਾਰਾਜਾ ਹਰੀ ਸਿੰਘ ਨੇ 1948-52 ਤੱਕ ਇਨ੍ਹਾਂ ਨੂੰ ਜੰਮੂ ਕਸ਼ਮੀਰ ਦਾ ਰੀਜੰਟ ਮੁਕੱਰਰ ਕੀਤਾ। 1949-67 ਵਿੱਚ ਰਿਆਸਤ ਦੀ ਯੂਨੀਵਰਸਿਟੀ ਦੇ ਚਾਂਸਲਰ ਦੇ ਅਹੁਦੇ ਤੇ ਰਹੇ ਅਤੇ 1962 ਵਿੱਚ ਭਾਰਤੀ ਫ਼ੌਜ ਦੇ ਮੇਜਰ ਜਨਰਲ ਦਾ ਆਨਰੇਰੀ ਰੁਤਬਾ ਦਿੱਤਾ ਗਿਆ। ਫ਼ਿਰ ਗਵਰਨਰ ਰਹੇ ਅਤੇ ਬਾਅਦ ਵਿੱਚ 1967 ਵਿੱਚ ਕੇਂਦਰੀ ਮੰਤਰੀ ਚੁਣੇ ਗਏ। ਲੋਕ ਸਭਾ ਸੀਟ ਊਧਮਪੁਰ ਤੋਂ ਲਗਾਤਾਰ 1972, 1977 ਅਤੇ 1980 ਵਿੱਚ ਚੁਣੇ ਜਾਂਦੇ ਰਹੇ ਹਨ। 1979 ਵਿੱਚ ਵੀ ਕੇਂਦਰੀ ਮੰਦਰੀ ਰਹੇ। ਦੇਸ਼-ਬਦੇਸ਼ਾਂ ਵਿੱਚ ਕਾਫ਼ੀ ਭਰਮਣ ਕੀਤਾ। ਕਈ ਸੰਸਥਾਵਾਂ ਨਾਲ ਵੀ ਜੁੜੇ ਹਨ। ਉਹ ਇੱਕ ਚੰਗੇ ਕਵੀ ਵੀ ਹਨ ਅਤੇ ਕਈ ਪੁਸਤਕ ਛਾਪੀਆਂ ਹਨ। (51)

### ਕਰਨ ਸਿਘ ਤਾਲਬ

ਸ੍ਰ: ਕਰਨ ਸਿੰਘ ਤਾਲਬ ਦਾ ਜਨਮ 13 ਅਗਸਤ 1943 ਨੂੰ ਮਾਤਾ ਅੰਮ੍ਰਿਤ ਕੌਰ ਅਤੇ ਪਿਤਾ ਸ੍ਰ: ਦੇਸਾ ਸਿੰਘ ਦੇ ਘਰ ਪਿੰਡ ਕਾਨਸਪੁਰਾ (ਬਾਰਾਮੂਲਾ) ਵਿੱਚ ਹੋਇਆ।

ਬੀ.ਏ ਉਰਦੂ ਅਦੀਬ ਕਰਕੇ ਜੁਡੀਸ਼ਰੀ ਵਿਭਾਗ ਵਿੱਚ ਭਰਤੀ ਹੋ ਗਏ। ਇਸੇ ਵਿਭਾਗ ਵਿਚੋਂ 2000 'ਚ ਸੈਕਸ਼ਨ ਅਫ਼ਸਰ ਸੇਵਾ ਮੁਕਤ ਹੋਏ ਹਨ। ਕਹਾਣੀਆਂ ਦੀ ਪੁਸਤਕਾਂ 'ਸਾਂਝੇ ਅੱਥਰੂ' (2011), ਛੱਪ ਚੁੱਕੀ ਹੈ।

## ਕਰਨਲ ਮੀਹਾਂ ਸਿੰਘ

ਕਰਨਲ ਮੀਆਂ ਸਿੰਘ ਨੂੰ 1834 ਈ ਵਿੱਚ ਕਸ਼ਮੀਰ ਦਾ ਗਵਰਨਰ ਨਿਯੁਕਤ ਕੀਤਾ ਗਿਆ। ਉਹ ਇੱਕ ਵਧੀਆ ਪ੍ਰਬੰਧਕ ਦੇ ਨਾਲ ਤੀਖਣਬੁੱਧੀ ਰੱਖਣ ਵਾਲਾ ਵਿਅਕਤੀ ਸੀ। ਉਹ ਜਿੱਥੇ ਪੁਰਾਣਾ ਵਫ਼ਾਦਾਰ ਦਲੇਰ ਸਿਪਾਹੀ ਸੀ ਉੱਥੇ ਮਹਾਰਾਜਾ ਰਣਜੀਤ ਸਿੰਘ ਦਾ ਪੁਰਾਣਾ ਸਾਥੀ ਸੀ। ਉਹ ਕਾਫ਼ੀ ਵਰ੍ਹੇ ਸ: ਹਰੀ ਸਿੰਘ ਨਲੂਆ ਆਦਿ ਨਾਲ ਵੀ ਰਿਹਾ ਸੀ ਅਤੇ ਕਈ ਮੁਹਿੰਮਾ ਵਿੱਚ ਵੱਧ ਚੜ੍ਹ ਕੇ ਹਿੱਸਾ ਲੈਂਦਾ ਸੀ। ਅਪ੍ਰੈਲ 1835 ਈ ਨੂੰ ਉਹ ਸ੍ਰੀਨਗਰ ਪੁੱਜਾ। ਕਸ਼ਮੀਰ ਦੇ ਸਾਰੇ ਗੌਅਰਨਰਾਂ ਤੋਂ ਵੱਧ ਸਮਝਦਾਰ ਸਮਝਿਆ ਜਾਂਦਾ ਸੀ। ਕਸ਼ਮੀਰ ਵਾਦੀ ਦੀਆਂ ਸਾਰੀਆਂ ਮੁਸ਼ਕਲਾਂ ਜਿਵੇਂ ਗਰੀਬੀ, ਭੁੱਖ ਨੰਗ, ਬੇਕਾਰੀ, ਜ਼ਿਮੀਦਾਰਾਂ, ਅਰਥਚਾਰੇ ਆਦਿ ਨੂੰ ਬੜੀ ਫੁਰੱਤੀ ਅਤੇ ਸਮਝਦਾਰੀ ਨਾਲ ਹੱਲ ਕੀਤਾ। ਕਸ਼ਮੀਰ ਵਿੱਚ ਉਸਦੇ ਅਹਿਮ ਕੰਮਾਂ ਵਿੱਚ 'ਦਸਤੂਰ-ਉਲ-ਅਮਲਾ' ਵਿੱਚ ਸਾਰੇ ਰੀਕਾਰਡ ਲਿਖੱਣੇ, ਜ਼ਰਾਇਤ ਦੀ ਉਨਤੀ, ਸ਼ਾਲਬਾਫ਼ੀ ਦਾ ਸੁਧਾਰ, ਧਰਮ ਅਰਥ ਮਹਿਕਮੇ ਦੀ ਸਥਾਪਨਾ, ਗਲਵਾਨਾਂ ਦੀ ਸਰਕੋਬੀ, ਸ਼ੇਰਗੜ੍ਹੀ ਦੇ ਕਿਲ੍ਹੇ ਸ਼ਹਿਰਾਂ ਤੇ ਦਿਹਾਤਾਂ ਦੇ ਟੁੱਟ ਚੁੱਕੇ ਬੰਦਾਂ ਤੇ ਪੁਲਾਂ ਨੂੰ ਉਸਾਰਿਆ, ਬਸੰਤ ਬਾਗ, ਗੁਰਦੁਆਰੇ ਤੇ ਮੰਦਰ ਉਸਾਰੇ, ਕੌਮੀ ਬਿਪਤਾ ਤੇ ਮੁਸ਼ਕਲਾਂ ਤੇ ਕਾਬੂ ਪਾਣਾ ਜਿਵੇਂ 1836 ਈ ਦਾ ਭਿਅੰਕਾਰ ਹੜ, ਪੁਣਛ ਦੀ ਬਗਾਵਤ (1936-1940), ਉੜੀ ਬਾਂਡੀਪੁਰ ਖਿੱਤੇ ਦੀ ਸੁਰੱਖਿਆ (1836-37), ਹਜ਼ਾਰਾ ਮੁਜ਼ਫਰਾਬਾਦ ਦੀ ਬਗਾਵਤ ਆਦਿ ਜ਼ਿਕਰੇਯੋਗ ਹਨ। ਮੀਹਾਂ ਸਿੰਘ ਨੇ ਕਸ਼ਮੀਰ ਵਿੱਚ ਖੁਸ਼ਹਾਲੀ ਦਾ ਨਵਾਂ ਦੌਰ ਸ਼ੁਰੂ ਕੀਤਾ ਸੀ ਜਿਸ ਲਈ ਸਾਰੇ ਇਤਿਹਾਸਕਾਰ ਯੱਕ-ਦਮ ਗਵਾਹੀ ਭਰਦੇ ਹਨ। ਅਖ਼ੀਰ 17 ਅਪ੍ਰੈਲ 1841 ਈ ਦੀ ਰਾਤ ਨੂੰ 56 ਨੰਬਰ ਪਲਟਨ ਕਮਾਂਡਰ ਜਮਾਂਦਾਰ ਤਰਲੋਕ ਸਿੰਘ ਨੇ ਉਸ ਨੂੰ ਕਤਲ ਕਰ ਦਿੱਤਾ। ਕਰਨਲ ਮੀਹਾਂ ਸਿੰਘ ਦਾ ਲੜਕਾ ਸੰਤ ਸਿੰਘ ਨਠ ਕੇ ਹਰੀਪਰਬਤ ਕਿਲ੍ਹੇ ਵਿੱਚ ਛੁੱਪ ਗਿਆ। ਜਮਾਂਦਾਰ ਤਰਲੋਕ ਸਿੰਘ ਨੂੰ ਵੀ ਮੀਹਾਂ ਸਿੰਘ ਦੇ ਇਕ ਵਫ਼ਾਦਾਰ ਸਿਪਾਹੀ ਨੇ ਮਾਰ ਦਿੱਤਾ। ਕਰਨਲ ਮੀਹਾਂ ਸਿੰਘ ਲਗਾਤਾਰ ਸੱਤ ਸਾਲ (1834-41ਈ) ਤੱਕ ਕਸ਼ਮੀਰ ਦਾ ਗੌਅਰਨਰ ਰਿਹਾ। ਉਸ ਦੇ ਮਰਨ ਉਪਰੰਤ ਕਸ਼ਮੀਰੀ ਲੋਕ ਆਖਦੇ "ਕੁੱਤ ਗੌ ਮੀਹਾਂ ਸਿੰਘ" (ਮੀਹਾਂ ਸਿੰਘ ਕਿੱਧਰ ਚਲ੍ਹਾ ਗਿਆ)। (4, 52, 43, 44,47)

## ਕਰਮਾ ਸਿੰਘ ਸਾਸਨ

ਸ: ਕਰਮਾ ਸਿਘ ਸਾਸਨ ਜਾਗੀਰਦਾਰ ਸਿੱਖ ਰਾਜ ਦੇ ਸਮੇਂ ਬੜੀ ਤੀਖਣ ਬੁੱਧੀ ਵਾਲੇ ਗੁਰਮੁੱਖ ਹੋਏ ਹਨ। ਇਹ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਕੋਲ ਮੁਲਾਜ਼ਮ ਸਨ, ਫਿਰ ਮਹਾਰਾਜਾ ਗੁਲਾਬ ਸਿੰਘ ਕੋਲ ਆ ਗਏ ਅਤੇ ਹਰ ਲੜਾਈ ਵਿੱਚ ਮੁਹਰੇ ਹੋਕੇ ਲੜਦੇ ਰਹੇ। ਇਨ੍ਹਾਂ ਦੀ ਦਿਆਨਤਦਾਰੀ ਕਾਰਨ ਸਰਕਾਰ ਨੇ ਅਦਾਲਤਾਂ ਦੇ ਅਸੈਸਰ ਵੀ ਨਿਯੱਕਤ ਕੀਤੇ। ਮਹਾਰਾਜੇ ਵਲੋਂ ਜੋ ਜਾਗੀਰ ਦੇ ਪੱਟੇ ਸ: ਅਮਰ ਸਿੰਘ ਕੋਲ ਮੌਜੂਦ ਸਨ,

ਉਨ੍ਹਾਂ ਵਿੱਚ 1640 ਰੁਪਏ ਦੀ ਜਾਗੀਰ ਅਤੇ ਸਦੇ ਜਾਣ ਤੇ ਪੰਜ ਰੁਪਏ ਅਤੇ 365 ਰੁਪਏ ਦੀ ਖਿਲਤ ਮਿਲਦੀ ਸੀ। ਸ੍ਰ: ਘਰਬਾਰਾ ਸਿੰਘ ਨੇ ਸ਼ਾਰਦਾ ਦਾ ਕਿਲ੍ਹਾ ਆਪਣੀ ਰੇਖਦੇਖ ਹੇਠ ਬਣਾਇਆ। ਸ੍ਰ: ਘਰਬਾਰਾ ਸਿੰਘ ਦਾ ਸਪੁੱਤਰ ਸ੍ਰ: ਅਮੀਰ ਸਿੰਘ ਬੜੇ ਪੰਥਕ ਜਜ਼ਬੇ ਵਾਲੇ ਤਿਆਰ-ਬਰ-ਤਿਆਰ ਗੁਰਸਿੱਖ ਸਨ। ਇਹ ਸਿੱਖ ਸੁਧਾਰ ਕਮੇਟੀ ਚਕਾਰ ਦੇ ਪ੍ਰਧਾਨ ਸਨ। ਗੁਰੂ ਨਾਨਕ ਆਸ਼ਰਮ ਦੇ ਵੀ ਮੈਂਬਰ ਸਨ। (ਦੇਖੋ: ਬੰਸਾਵਲੀ-57) (24)

## ਕਰਮ ਸਿੰਘ, ਸਕੈਟਰੀ

ਇਨ੍ਹਾਂ ਦੇ ਬਜ਼ੁਰਗ 11 ਵੀਂ ਸਦੀ ਵਿੱਚ ਅਯੁਧਿਆ ਤੋਂ ਪੋਠੋਹਾਰ ਆਏ ਸਨ। ਸ੍ਰ: ਕਰਮ ਸਿੰਘ ਦਾ ਜਨਮ ਸ੍ਰ: ਤਾਰਾ ਸਿੰਘ ਦੇ ਘਰ 1895 ਈ ਨੂੰ ਸੰਤਪੁਰੇ ਨੰਗਾਲੀ ਸਾਹਿਬ (ਪੁਣਛ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਸ੍ਰ: ਵਿਸਾਖਾ ਸਿੰਘ, ਸੰਤ ਮੇਲਾ ਸਿੰਘ ਦੇ ਬਾਲ ਸਖਾਈ ਮਿੱਤਰ ਹੋਣ ਕਾਰਨ, ਇਨ੍ਹਾਂ ਨੂੰ ਪੱਕੇ ਤੌਰ ਤੇ ਸੰਤਪੁਰੇ ਲੈ ਆਏ। ਸ੍ਰ: ਵਿਸਾਖਾ ਸਿੰਘ ਦੇ ਸਪੁੱਤਰ ਸ੍ਰ: ਗੁਲਾਬ ਸਿੰਘ, ਸੰਤ ਮੇਲਾ ਸਿੰਘ ਤੋਂ ਲੈ ਕੇ ਸੰਤ ਮੋਹਰ ਸਿੰਘ ਤੱਕ ਨੰਗਾਲੀ ਵਿੱਚ ਸੇਵਾ ਕਰਦੇ ਰਹੇ। ਸ੍ਰ: ਗੁਲਾਬ ਸਿੰਘ 125 ਵਰ੍ਹੇ ਦੀ ਉਮਰ ਭੋਗ ਕੇ ਗੁਰਪੁਰੀ ਸਿਧਾਰੇ ਸਨ। ਸ੍ਰ: ਗੁਲਾਬ ਸਿੰਘ ਦੇ ਵੱਡੇ ਭਰਾਤਾ ਸ੍ਰ: ਭਾਗ ਸਿੰਘ ਵੀ ਚੰਗੇ ਸੂਝ ਬੂਝ ਵਾਲੇ ਗੁਰਮੁੱਖ ਸਨ। ਰਾਜਾ ਮੋਤੀ ਸਿੰਘ ਨਾਲ ਇਨ੍ਹਾਂ ਦਾ ਚੰਗਾ ਪਿਆਰ ਸੀ। ਰਾਜੇ ਨੇ ਕਈ ਪਿੰਡਾਂ ਦਾ ਕਾਰਦਾਰ ਬਣਾਕੇ ਰਸ਼ਾਦ ਲਿਖ ਦਿੱਤੇ ਸਨ। ਸ੍ਰ: ਕਰਮ ਸਿੰਘ ਨੇ ਮੁੱਢਲੀ ਪੜ੍ਹਾਈ ਕਰਕੇ 1921 ਈ ਵਿੱਚ ਕਲਰਕ ਲੱਗ ਗਏ। ਰਾਜੇ ਨਾਲ ਕਈ ਵਰ੍ਹੇ ਲੇਹ-ਲਿਦਾਖ ਵੀ ਗਏ। ਯੂਰਪ ਦੇ ਜੰਗ ਸਮੇਂ ਸਰਕਾਰ ਨੇ ਇਨ੍ਹਾਂ ਦੀ ਤੀਖਣਬੁੱਧੀ ਅਤੇ ਸੇਵਾ ਲਈ ਕਈ ਸਨਦਾਂ ਵੀ ਬਖਸ਼ੀਆਂ। ਸਮੇਂ ਸਮੇਂ ਵੱਖ ਵੱਖ ਅਹੁਦਿਆਂ ਤੇ ਰਹਿ ਕੇ ਆਪ ਨੂੰ ਸਟੇਟ ਸੈਕਟਰੀ ਬਣਾਇਆ ਗਿਆ। ਆਪ ਕਈ ਵਰ੍ਹੇ ਸ੍ਰੀ ਗੁਰੂ ਸਿੰਘ ਸਭਾ, ਪੁਣਛ ਦੇ ਪ੍ਰਧਾਨ ਰਹੇ। ਆਪ ਦਾ ਵਿਆਹ 1914 ਈ ਨੂੰ ਸ੍ਰ: ਭਗਵਾਨ ਸਿੰਘ ਸੂਦਨ ਦੀ ਹੋਣਹਾਰ ਸਪੁੱਤਰੀ ਈਸ਼ਰ ਕੌਰ ਨਾਲ ਹੋਇਆ, ਜਿਸ ਵਿਚੋਂ ਤਿੰਨ ਬੇਟੇ ਹੋਏ। ਆਪ ਜੀ ਪੰਥਕ ਕੰਮਾਂ ਵਿੱਚ ਰਹਿਕੇ ਸਿੱਖ ਕੌਮ ਦੀ ਸੇਵਾ ਕਰਦੇ ਰਹੇ। ਆਪ ਦੀ ਰਹਿਣੀ ਬਹਿਣੀ ਵੀ ਗੁਰਸਿੱਖਾਂ ਵਾਲੀ ਸੀ। (ਦੇਖੋ: ਬੰਸਾਵਲੀ-58) (24)

## ਕਰਮਾ ਸਿੰਘ ਗੀਹਣ

ਸਿੱਖ ਰਾਜ ਦੇ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਦੂਰ ਦੂਰ ਇਹ ਐਲਾਨ ਭੇਜੇ ਕਿ ਚੋਣਵੇਂ ਸੂਰਬੀਰਾਂ ਦੀ ਭਰਤੀ ਖਾਲਸਾ ਫ਼ੌਜ ਲਈ ਕੀਤੀ ਜਾਣੀ ਹੈ। ਇਹ ਖ਼ਬਰ ਜਦੋਂ ਕਸ਼ਮੀਰ ਵਿੱਚ ਰਹਿਣ ਵਾਲੇ ਸਿੰਘਾਂ ਤੱਕ ਪੁੱਜੀ ਤਾਂ ਉਹ ਜਾ ਕੇ ਖਾਲਸਾ ਫ਼ੌਜ ਵਿੱਚ ਭਰਤੀ ਹੋਏ। ਕਮਰਾਜ ਦੇ ਇਲਾਕੇ ਦੇ ਪਿੰਡ ਟੰਗਾਮੂਲਾ ਦੇ ਰਹਿਣਵਾਲੇ ਸੱਕੇ ਛੇ ਭਰਾ ਵੀ ਭਰਤੀ ਹੋ ਗਏ, ਜਿਨ੍ਹਾਂ ਦੇ ਨਾਂ ਸ੍ਰ: ਕਰਮਾ ਸਿੰਘ ਗੀਹਣ, ਸ੍ਰ: ਬਹਾਦਰ ਸਿੰਘ, ਸ੍ਰ: ਹਜ਼ੂਰੀ ਸਿੰਘ, ਸ੍ਰ: ਫਤਹਿ ਸਿੰਘ, ਸ੍ਰ: ਜਵਾਹਿਰ ਸਿੰਘ ਅਤੇ ਸ੍ਰ: ਇਕਬਾਲ ਸਿੰਘ। ਇਨ੍ਹਾਂ ਛੇ ਭਰਾਵਾਂ ਨੇ ਅਨੇਕ ਮੁਹਾਜਾਂ ਤੇ ਖੂਬ ਲੜਾਈਆਂ ਲੜੀਆਂ ਅਤੇ ਬਹਾਦਰੀ ਦੇ ਕਾਰਨਾਮੇ ਵਿਖਾਏ ਜਿਸ ਦੇ ਫ਼ਲਸਰੂਪ ਸਰਕਾਰੇ-ਖਾਲਸਾ ਨੇ ਪ੍ਰਸੰਨ ਹੋਕੇ ਚਾਰ ਪਿੰਡ ਚਟੂਸਾ, ਲਡੋਵਾ, ਲਾਡਰਾ ਅਤੇ ਟੰਗਾਮੂਲਾ ਜਾਗੀਰ ਲਿੱਖ ਦਿੱਤੇ। ਸਿੱਖ ਰਾਜ ਦਾ ਸੂਰਜ ਜਦੋਂ

ਅਸਤ ਹੋਇਆ ਤਾਂ ਇਹ ਛੇ ਭਰਾ ਡੋਗਰਾ ਮਹਾਰਾਜਾ ਗੁਲਾਬ ਸਿੰਘ ਦੀ ਫ਼ੌਜ ਵਿੱਚ ਭਰਤੀ ਹੋਕੇ ਗਿਲਗਿਤ ਵੱਲ ਭੇਜੇ ਗਏ। ਇਨ੍ਹਾਂ ਛੇ ਭਰਾਵਾਂ ਦੀ ਡਿਊਟੀ ਸ੍ਰ: ਸੰਤੂ ਸਿੰਘ ਰੈਂਸ ਨਾਲ ਲੱਗੀ ਸੀ। ਗਿਲਗਿਤ ਦੀ ਭਾਰੀ ਜੰਗ ਵਿੱਚ ਸ੍ਰ: ਸੰਤੂ ਸਿੰਘ ਰੈਂਸ ਨਾਲ ਇਨ੍ਹਾਂ ਛੇ ਭਰਾਤਾ ਵੀ ਇਕੋ ਦਿਨ ਸ਼ਹੀਦੀ ਪਾ ਗਏ ਸਨ। ਅਜ ਵੀ ਇਨ੍ਹਾਂ ਸ਼ਹੀਦ ਸਿੰਘਾਂ ਦੀ ਸੰਤਾਨ ਪਿੰਡ ਟੰਗਾਮੂਲਾ ਅਤੇ ਹੋਰ ਪਿੰਡਾਂ ਵਿੱਚ ਨਿਵਾਸ ਰਖੱਦੀ ਹੈ। ਸ੍ਰ: ਜੀਵਨ ਸਿੰਘ ਗ੍ਰੰਥੀ ਗੁਰਦੁਆਰਾ ਵਾਂਹਪੁਰਾ ਵੀ ਇਨ੍ਹਾਂ ਸ਼ਹੀਦਾਂ ਦੀ ਸੰਤਾਨ ਵਿਚੋਂ ਹਨ। (24)

## ਕਸ਼ਮੀਰ ਸਿੱਖ ਸਹਾਇਕ ਸਭਾ

ਇਸ ਸਭਾ ਦੀ ਨੀਂਹ 1971 ਈ ਵਿੱਚ ਕੁਝ ਚਿੰਤਕ ਸਿੱਖਾਂ ਵਲੋਂ ਸ੍ਰੀਨਗਰ ਵਿੱਚ ਰੱਖੀ ਗਈ, ਜਿੰਨ੍ਹਾਂ ਵਿੱਚ ਸ੍ਰ: ਗੁਣਵੰਤ ਸਿੰਘ ਦਰਦਪੁਰਾ, ਮਾਸਟਰ ਮਿਹਰ ਸਿੰਘ, ਸ੍ਰ: ਤੇਜਾ ਸਿੰਘ ਰੈਨਾ, ਸ੍ਰ: ਨਾਨਕ ਸਿੰਘ ਦੱਤਾ, ਡਾ ਦਲਜੀਤ ਸਿੰਘ ਆਦਿ ਸਨ। ਇਹ ਸਭਾ 613S 1981 ਤਹਿਤ ਰਿਜੱਸਟਰ ਹੋਈ ਹੈ। ਇਸ ਸਭਾ ਦਾ ਮੁੱਖ ਟੀਚਾ ਸਿੱਖ ਵਿਧਵਾਵਾਂ, ਯਤੀਮਾਂ ਅਤੇ ਬੇਸਹਾਰਿਆਂ ਨੂੰ ਆਰਥਿਕ ਸਹਾਇਤਾ ਦੇ ਕੇ ਆਪਣੇ ਪੈਰਾਂ 'ਤੇ ਖੜ੍ਹਾ ਕਰਨਾ ਹੈ। ਇਸ ਸਭਾ ਦੀ ਦੂਜੀ ਕਤਾਰ ਵਿੱਚ ਸ੍ਰ: ਸਾਧੂ ਸਿੰਘ ਮਹਿਤਾ, ਸ੍ਰ: ਤੀਰਥ ਸਿੰਘ ਇੰਜੀਨੀਅਰ, ਸ੍ਰ: ਅਜੀਤ ਸਿੰਘ ਮਸਤਾਨਾ, ਸ੍ਰ: ਜਗਦੀਸ਼ ਸਿੰਘ ਆਜ਼ਾਦ, ਸ੍ਰ: ਦਲੀਪ ਸਿੰਘ ਸਾਹਨੀ, ਸ੍ਰ: ਨਰਿੰਦਰ ਸਿੰਘ (ਪਹਿਲਗਾਮ ਹੋਟਲਵਾਲੇ) ਸ੍ਰ: ਹਰਭਜਨ ਸਿੰਘ ਭਟਪੁਰੀ (ਐਸ.ਸੀ ਰਇ), ਸ੍ਰ: ਕੁਲਵੰਤ ਸਿੰਘ ਬਾਲਗਾਰਡਨ, ਸ੍ਰ: ਦਲੀਪ ਸਿੰਘ ਦੀਪਕ ਆਦਿ ਵਰਨਣ ਯੋਗ ਹਨ। ਸਭਾ ਦੇ ਮੁੱਖ ਟੀਚਿਆਂ ਵਿੱਚ ਵਿਧਵਾਵਾਂ/ਯਤੀਮਾਂ ਦੀ ਸਹਾਇਤਾ, ਗਰੀਬ ਵਿਦਿਆਰਥੀਆਂ ਨੂੰ ਵਜ਼ੀਫੇ, ਵਿਕਲਾਂਗ ਲੋੜਵੰਦਾਂ ਨੂੰ ਮਾਇਕ ਸਹਾਇਤਾ, ਵਿਧਵਾਵਾਂ (ਬੀਬੀਆਂ) ਨੂੰ ਸਿਲਾਈ ਮਸ਼ੀਨਾਂ ਦੇਣੀਆਂ ਅਤੇ ਵਿਧਵਾਵਾਂ ਦੀਆਂ ਬੱਚਿਆਂ ਦੇ ਸਾਦਾ ਗੁਰਮਤਿ ਵਿਆਹ ਕਰਵਾਉਣੇ ਆਦਿ। ਇਹ ਗੌਰਵ ਦੀ ਗਲ ਹੈ ਕਿ ਅਜ ਬਹੁਤ ਸਾਰਾ ਪੜ੍ਹਿਆ ਲਿਖਿਆ ਤਬੱਕਾ ਇਸ ਸੰਸਥਾ ਨਾਲ ਜੁੜਿਆ ਹੈ ਅਤੇ ਲੱਖਾਂ ਰੁਪਏ ਦੀ ਰਕਮ ਨਾਲ ਉੱਪਰ ਦਿੱਤੇ ਟੀਚਿਆਂ ਨੂੰ ਸਰ ਕਰ ਰਿਹਾ ਹੈ। (47)

## ਕਸ਼ਮੀਰ ਸਿੱਖ ਸਰਬਮੀਤ ਸਭਾ

ਇਹ ਸੱਭਾ 1961 ਈ ਵਿੱਚ ਹੋਂਦ ਵਿੱਚ ਆਈ। ਇਸ ਦੇ ਮੁਢੱਲੇ ਸੰਚਾਲਕਾਂ ਵਿੱਚ ਸ੍ਰ: ਹਰਬੰਸ ਸਿੰਘ ਟੁੱਲਾ (ਐਡਵੋਕੇਟ), ਸ੍ਰ: ਕੀਰਤ ਸਿੰਘ ਇਨਕਲਾਬੀ, ਸ੍ਰ: ਗੁਰਚਰਨ ਸਿੰਘ ਮਹਿਤਾ (ਜੱਜ), ਸ੍ਰ: ਮਨੋਹਰ ਸਿੰਘ ਟੁੱਲਾ (ਬ੍ਰਿਗੇਡੀਅਰ), ਸ੍ਰ: ਜੋਗਿੰਦਰ ਸਿੰਘ ਪਾਂਧੀ, ਸ੍ਰ: ਕਰਨ ਸਿੰਘ, ਸ੍ਰ; ਹਰਪਾਲ ਸਿੰਘ, ਸ੍ਰ: ਅਜੀਤ ਸਿੰਘ ਮਸਤਾਨਾ, ਡਾ: ਮੋਹਣ ਸਿੰਘ ਸ਼ਾਤ, ਸ੍ਰ: ਕੁਲਤਾਰਨ ਸਿੰਘ ਸੇਠੀ, ਸ੍ਰ: ਅਮਰਜੀਤ ਸਿੰਘ ਪਾਪੀ ਆਦਿ ਜ਼ਿਕਰੇ ਯੋਗ ਹਨ। ਇਸ ਸੱਭਾ ਨੇ ਅਨੇਕਾਂ ਦੀਵਾਨ, ਭਗਤ ਸਿੰਘ ਸ਼ਹੀਦ ਦਾ ਦਿਨ, ਮਹਾਰਾਜਾ ਰਣਜੀਤ ਸਿੰਘ ਟੂਰਨਾਮੈਂਟ ਆਦਿ ਆਯੋਜਿਤ ਕੀਤੇ ਸਨ। (47)

## ਕਸ਼ਮੀਰ ਸਿੱਖ ਯੂਥ ਫ਼ੈਡਰੇਸ਼ਨ

ਇਹ ਜਥੇਬੰਦੀ 1962-63 ਈ ਵਿੱਚ ਸਥਾਪਤ ਹੋਈ। ਇਸ ਦੇ ਮੁਢੱਲੇ ਸੰਚਾਲਕਾਂ ਵਿਚੋਂ ਸ੍ਰ: ਤੇਜਾ ਸਿੰਘ ਐਡਵੋਕੇਟ, ਸ੍ਰ: ਰਣਜੀਤ ਸਿੰਘ ਸਰੱਹਦੀ, ਸ੍ਰ: ਪ੍ਰੇਮ ਸਿੰਘ ਕੋਮਲ,

ਸ੍ਰ: ਖੇਮ ਸਿੰਘ ਬਾਲੀ ਆਦਿ ਨਾਂ ਗਿਣਾਏ ਜਾ ਸਕਦੇ ਹਨ।

## ਕਸ਼ਮੀਰ ਯੂਥ ਅਕਾਲੀ ਦਲ

ਇਹ ਸੰਸਥਾ ਪਿਛਲੇ ਕੁੱਝ ਵਰਿਆਂ ਤੋਂ ਹੋਂਦ ਵਿੱਚ ਆਈ ਹੈ। ਸੰਚਾਲਕ ਹਨ ਸ੍ਰ: ਸੁਰਜੀਤ ਸਿੰਘ ਬਾਦਲ, ਸ੍ਰ: ਮੋਤੀ ਸਿੰਘ ਆਦਿ।

## ਕਸ਼ਮੀਰੀ

ਰਿਆਸਤ ਜੰਮੂ ਕਸ਼ਮੀਰ ਦੇ ਕਸ਼ਮੀਰ ਖਿੱਤੇ ਵਿੱਚ ਬੋਲੀ ਜਾਣੀ ਵਾਲੀ ਭਾਸ਼ਾ ਨੂੰ 'ਕਸ਼ਮੀਰੀ' ਆਖਦੇ ਹਨ। ਇਹ ਫ਼ਾਰਸੀ ਲਿਪੀ ਵਿੱਚ ਲਿਖੀ ਜਾਂਦੀ ਪ੍ਰਾਚੀਨ ਭਾਸ਼ਾ ਹੈ। ਕਸ਼ਮੀਰੀ ਕਾਵਿ ਕਵਿਤਾ ਦੀ ਰਚਨਾਂ ਦੀ ਸ਼ੁਰੂਆਤ ਤੇਰ੍ਹਵੀ ਸ਼ਤਾਬਦੀ ਤੋਂ ਮੰਨੀ ਜਾਂਦੀ ਹੈ ਜਿਸ ਦੀ ਪਹਿਲੀ ਕਾਵਿ ਕਿਰਤ 'ਮਹਾਨਿਆ ਪ੍ਰਕਾਸ਼ਾ' ਸਿਤੀ-ਕਾਨਤਾ ਦੀ ਮੰਨੀ ਜਾਂਦੀ ਹੈ। ਚੋਦ੍ਹਵੀਂ ਸਦੀ ਦੇ ਦੋ ਸੂਫ਼ੀ ਕਵੀਆਂ ਲਾਲਦੇਦ ਅਤੇ ਸ਼ੇਖ ਨੂਰਉਦੀਨ ਦੀ ਕਵਿਤਾ ਮੁਸਲਿਮ ਹਿੰਦੂ ਸਭਿਆਚਾਰਾਂ ਤੇ ਤਾਜ਼ੇ ਉਗਮ ਰਹੇ ਸੰਗਮ ਨੂੰ ਪੇਸ਼ ਕਰਦੀ ਹੈ। ਇੰਝ ਅਜ ਤੱਕ ਕਸ਼ਮੀਰੀ ਭਾਸ਼ਾ ਅਤੇ ਸਾਹਿਤ ਦਾ ਵੱਡਮੁਲਾ ਸਰਮਾਇਆ ਮੌਜੂਦ ਹੈ। ਸਾਹਿਤ ਦੀ ਹਰ ਵਿੱਧਾ ਤੇ ਕੰਮ ਹੋਇਆ ਹੈ। (26)

## ਕਸ਼ਮੀਰ ਦੇ ਕਿਲ੍ਹੇ

ਹਰੀ ਪਰਬਤ ਕਿਲ੍ਹਾ:- ਇਹ ਕਿਲ੍ਹਾ ਸ੍ਰੀਨਗਰ ਦੀ ਪ੍ਰਸਿੱਧ ਝੀਲ ਡਲ ਕੰਢੇ ਸਥਿਤ ਹੈ। ਸ਼ਰੀਕਾ ਪਹਾੜ 'ਤੇ ਉਸਾਰੀਆਂ ਇਹ ਕਿਲ੍ਹਾ ਅਕਬਰ ਬਾਦਸ਼ਾਹ ਨੇ 1590 ਈ. ਵਿੱਚ ਬਣਵਾਇਆ ਸੀ। ਪਰ ਅਜੋਕੀ ਨਿਰਮਾਣਕਾਰੀ 1808 ਈ. ਵਿੱਚ ਸੁਜ਼ਾ ਸ਼ਾਹ ਦੁਰਾਨੀ ਦੇ ਅਹਿਦ ਵਿੱਚ ਹੋਈ ਸੀ। ਕਿਲ੍ਹੇ ਦੇ ਆਲੇ-ਦੁਆਲੇ ਮਜ਼ਬੂਤ ਦੀਵਾਰ ਅਕਬਰ ਬਾਦਸ਼ਾਹ ਨੇ ਹੀ 1592-1598 ਈ. ਦੇ ਵਿਚਕਾਰ ਬਣਵਾਈ ਸੀ। ਇਸ ਕਿਲ੍ਹੇ ਅੰਦਰ ਇੱਕ ਮਸੀਤ, ਮੰਦਰ ਅਤੇ ਗੁਰਦੁਆਰਾ ਹੈ। ਕਿਲ੍ਹੇ ਦੇ ਪੱਛਮੀ ਢਲਾਨ ਵਾਲੇ ਪਾਸੇ ਪਾਰਵਤੀ ਮੰਦਰ ਅਤੇ ਖਵਾਜ਼ਾ ਮਖਦੂਮ ਸਾਹਿਬ ਅਤੇ ਮੁੱਲਾ ਸ਼ਾਹ ਦੀ ਜ਼ਿਆਰਤ ਦੱਖਣੀ ਸਿਰੇ ਵੱਲ ਹੈ। ਦੱਖਣ ਦੀ ਬਾਹਰੀ ਦੀਵਾਰ ਲਾਗੇ ਗੁਰੂ ਹਰਗੋਬਿੰਦ ਸਾਹਿਬ ਨਾਲ ਸਬੰਧਿਤ ਇਤਿਹਾਸਕ ਗੁਰਦੁਆਰਾ ਕਾਠੀ ਦਰਵਾਜ਼ਾ ਹੈ।

ਅਜੋਕੇ ਸਮੇਂ ਕਿਲ੍ਹਾ ਫ਼ੌਜ ਦੇ ਸਪੁਰਦ ਹੈ। ਇਸ ਕਿਲ੍ਹੇ ਨਾਲ ਕਈ ਕਹਾਣੀਆਂ ਜੁੜੀਆਂ ਹੋਈਆਂ ਹਨ। ਮੁਕਾਮੀ ਕਹਾਣੀ ਅਨੁਸਾਰ ਇਹ ਪਹਾੜ ਕਿਸੇ ਸਮੇਂ ਸਮੁੰਦਰ ਸੀ ਅਤੇ ਇੱਥੇ ਜਲੋਬਾਵਾ ਨਾਂ ਦਾ ਰਾਕਸ਼ ਰਹਿੰਦਾ ਸੀ। ਉਥੋਂ ਦੇ ਵਾਸੀਆਂ ਨੇ ਸ਼ਿਵ ਦੀ ਪਤਨੀ ਦੇਵੀ ਪਾਰਵਤੀ ਨੂੰ ਮਦਦ ਲਈ ਬੇਨਤੀ ਕੀਤੀ। ਉਸ ਨੇ ਇੱਕ ਪੰਛੀ ਦੀ ਸ਼ਕਲ ਧਾਰ ਕੇ ਇਸ ਰਾਕਸ਼ ਦੇ ਸਿਰ 'ਤੇ ਇਕ ਕੰਕਰ ਸੁੱਟਿਆ, ਜੋ ਲਗਾਤਾਰ ਵੱਡਾ ਹੁੰਦਾ ਗਿਆ ਅਤੇ ਰਾਕਸ਼ ਉਸ ਦੇ ਭਾਰ ਨਾਲ ਹੀ ਮਰ ਗਿਆ। ਹਰੀ ਪਰਬਤ ਬਾਰੇ ਇਹ ਵੀ ਆਖਿਆ ਜਾਂਦਾ ਹੈ ਕਿ ਇੱਥੇ 33 ਕਰੋੜ ਦੇਵਤੇ ਰਹਿੰਦੇ ਹਨ। ਅਜਿਹੀਆਂ ਹੋਰ ਵੀ ਕਈ ਪੌਰਾਣਿਕ ਕਥਾਵਾਂ ਪ੍ਰਚੱਲਿਤ ਹਨ।

ਇਹ ਪਹਾੜ ਨੂੰ ਪ੍ਰਦੀਮਨਾ ਪੀਠ ਜਾਂ ਕੋਹ ਮੈਰਾਨ ਵੀ ਆਖਦੇ ਹਨ। ਅਕਬਰ ਨੇ ਕਿਲ੍ਹੇ ਦੀ ਬਾਹਰੀ ਦੀਵਾਰ ਇੱਕ ਕਰੋੜ ਦਸ ਲੱਖ ਰੁਪਏ ਖਰਚ ਕੇ ਬਣਵਾਈ ਸੀ। ਅਜਿਹਾ ਇੱਕ ਸ਼ਿਲਾਲੇਖ ਕਾਠੀ-ਦਰਵਾਜ਼ੇ ਕੋਲ ਫ਼ਾਰਸੀ ਵਿੱਚ ਅੰਕਿਤ ਹੈ। ਅਕਬਰ ਬਾਦਸ਼ਾਹ ਨੇ ਨਵੀਂ ਰਾਜਧਾਨੀ ਦੀ ਨੀਂਹ ਕਿਲ੍ਹੇ ਦੇ ਅੰਦਰ ਰੱਖੀ ਸੀ ਜਿਸ ਨੂੰ 'ਨਾਗਰ-ਨਾਗੋਰ' ਆਖਿਆ ਜਾਂਦਾ ਸੀ। ਪੂੱਖਰੀ ਬੱਲ ਪਾਸੇ ਵੱਲ ਇਸ ਦੇ ਨਿਸ਼ਾਨ ਅਜੇ ਵੀ ਦਿੱਸਦੇ ਹਨ। ਕਿਲ੍ਹੇ ਵਿੱਚੋਂ ਡਲ ਝੀਲ ਅਤੇ ਵਾਦੀ ਦਾ ਕੁਝ ਹਿਸਾ ਮਨਮੋਹਕ ਨਜ਼ਾਰਾ ਪੇਸ਼ ਕਰਦਾ ਹੈ। 1808 ਈ. ਵਿੱਚ ਅਫ਼ਗਾਨ ਗਵਰਨਰ ਅੱਤਾ ਮੁਹੰਮਦ ਖ਼ਾਨ ਨੇ ਵੀ 1776-1808 ਵਿਚਕਾਰ ਇਸ ਨੂੰ ਹੋਰ ਵਿਸਥਾਰ ਦਿੱਤਾ ਸੀ। ਇਸ ਕਿਲ੍ਹੇ ਦੀ ਭਵਨ-ਨਿਰਮਾਣ ਸ਼ੈਲੀ ਕੇਂਦਰੀ ਏਸ਼ੀਆ ਦੇ ਕਿਲ੍ਹਿਆਂ ਨਾਲ ਮਿਲਦੀ ਹੈ। ਇਹ ਪ੍ਰਾਚੀਨ ਕਿਲ੍ਹਾ ਕੁਝ ਸਮੇਂ ਲਈ 2007 ਵਿੱਚ ਲੋਕਾਂ ਲਈ ਖੋਲ੍ਹਿਆ ਗਿਆ ਸੀ।

ਹਰੀ ਪਰਬਤ ਕਿਲ੍ਹੇ ਤੋਂ ਛੁੱਟ ਇੱਕ ਹੋਰ ਉਜੜੀ ਕਿਲ੍ਹਾ ਵੀ ਹੁਣ ਮਿਸਮਾਰ (ਖੰਡਰ) ਹਾਲਤ ਵਿੱਚ ਪਿਆ ਹੈ। ਸ਼ੇਰਗੜ੍ਹੀ ਦਾ ਕਿਲ੍ਹਾ ਅੱਜ ਵੀ ਮੌਜੂਦ ਹੈ। ਖ਼ਾਲਸਾ ਰਾਜ ਸਮੇਂ ਦਾ ਨਿਗਾਰਖਾਨਾ ਵੀ ਮੌਜੂਦ ਹੈ। ਇਹ ਅਫ਼ਗਾਨ ਸ਼ੇਰਖਾਨ ਨੇ ਆਪਣੇ ਦੌਰ ਵਿੱਚ ਬਣਵਾਇਆ ਸੀ।

## ਕਾਹਨ ਸਿੰਘ, ਗਿ:

ਗਿਆਨੀ ਕਾਹਨ ਸਿੰਘ ਦਾ ਜਨਮ 1883 ਈ ਵਿੱਚ ਸ੍ਰ: ਪ੍ਰਧਾਨ ਸਿੰਘ ਗੀਹਣ, ਦਖੱਣ, (ਚਕਾਰ) ਦੇ ਘਰ ਹੋਇਆ। ਇਹ 'ਭਾਈ ਸਿੰਘੇ' ਖਾਨਦਾਨ ਵਿਚੋਂ ਸਨ। ਇਹ ਪਹਿਲਾਂ ਹਾੜੀ-ਗਹਲ, ਬਾਗ (ਪੁਣਛ) ਵਸਦੇ ਸਨ। ਗਿ: ਕਾਹਨ ਸਿੰਘ ਗੁਰਮੁੱਖੀ ਅਤੇ ਸਿੱਖ ਇਤਿਹਾਸ ਵਿੱਚ ਪ੍ਰਵੀਨ ਹੋਕੇ ਗੁਰਮਤਿ ਪ੍ਰਚਾਰ ਜ਼ੋਰਸ਼ੋਰ ਨਾਲ ਕਰਨ ਲੱਗੇ, ਜਿਸ ਕਾਰਨ ਸ੍ਰੀ ਗੁਰੂ ਸਿੰਘ ਸਭਾ, ਨੜਾਲੀ (ਪੋਠੋਹਾਰ) ਵਿੱਚ ਪ੍ਰਚਾਰਕ ਦੀ ਸੇਵਾ ਕਰ ਕੇ ਅਨੇਕ ਕੁਰੀਤੀਆਂ ਦੂਰ ਕੀਤੀਆਂ। ਗੁਰਦੁਆਰਾ ਸੁਧਾਰ ਲਹਿਰ ਵਿੱਚ ਤਨਦਹੀ ਨਾਲ ਕੰਮ ਕੀਤਾ। 1931 ਈ ਦੀ ਸ਼ੋਰਸ਼ ਸਮੇਂ ਸੰਤ ਮੰਗਲ ਸਿੰਘ ਦੇ ਹੁਕਮ ਅਨੁਸਾਰ ਪੁਣਛ ਹਕੂਮਤ ਦੀ ਕਾਫ਼ੀ ਮਦਦ ਕੀਤੀ। ਗੁਰਦੁਆਰਾ ਨਲੂਛੀ ਅਤੇ ਗੁਰੂ ਨਾਨਕ ਆਸ਼ਰਮ ਚਕਾਰ ਨਾਲ ਵੀ ਸੰਬਧਤ ਰਹੇ। ਜ਼ਿਮੀਦਾਰਾਂ ਲੀਗ ਦੇ ਕਈ ਵਰ੍ਹੇ ਸਕੱਤਰ ਰਹੇ। ਸ੍ਰ: ਪ੍ਰਧਾਨ ਸਿੰਘ ਦੇ ਘਰ ਦੋ ਬੇਟੇ ਕਾਹਨ ਸਿੰਘ ਅਤੇ ਦੇਵਾ ਸਿੰਘ ਹੋਏ। (24)

## ਕਾਹਨ ਸਿੰਘ, ਟ੍ਰਾਂਸਪੋਰਟਰ

ਸ੍ਰ: ਕਾਹਨ ਸਿੰਘ ਦਾ ਜਨਮ 1903 ਈ ਵਿੱਚ ਪੁਣਛ (ਕਸ਼ਮੀਰ) ਵਿੱਚ ਹੋਇਆ। ਆਪ ਦੀ ਪੰਦਰਾਂ ਵਰ੍ਹੇ ਦੀ ਉਮਰ ਵਿੱਚ ਹੀ ਘਰੋਂ ਨਿਕਲ ਕੇ ਦਿਲੀ ਜਾ ਕੇ ਰੋਜ਼ਗਾਰ ਦੀ ਭਾਲ ਵਿੱਚ ਲੱਗ ਗਏ। ਆਪ ਜੀ ਦਾ ਮੁਸਮੰਮ ਇਰਾਦਾ, ਸਖ਼ਤ ਮਿਹਨਤ, ਦਿਆਨਤਦਾਰੀ ਕਾਰਨ ਟ੍ਰਾਂਸਪੋਰਟ ਦੇ ਕੰਮ ਵਿੱਚ ਮੀਰੇ -ਕਾਰਵਾਂ ਹੋ ਨਿਬੜੇ। ਇਨ੍ਹਾਂ ਦੇ ਘਰ ਪੰਜ ਬੇਟੇ ਅਤੇ ਇੱਕ ਬੇਟੀ ਹੋਈ। ਆਪ ਜੀ ਜੰਮੂ ਕਸ਼ਮੀਰ ਦੀ ਪ੍ਰਸਿੱਧ ਹੱਸਤੀ ਅਤੇ ਸਾਬਕਾ ਮੰਤਰੀ ਸ੍ਰ: ਰੰਗੀਲ ਸਿੰਘ ਦੇ ਪਿਤਾ ਸਨ। ਸ੍ਰ: ਕਾਹਨ ਸਿੰਘ ਜੀ ਕੁੱਝ ਦੇਰ ਬੀਮਾਰ

ਰਹਿ ਕੇ ਚੰਡੀਗੜ੍ਹ ਦੇ ਹਸਪਤਾਲ ਵਿੱਚ 1996 ਨੂੰ ਗੁਰਪੁਰੀ ਸਿਧਾਰ ਗਏ। ਉਹ ਬੜੇ ਗੁਰਮੁੱਖ ਅਤੇ ਪੰਥਕ ਕੰਮਾਂ ਵਿੱਚ ਪੇਸ਼ ਰਹਿੰਦੇ ਸਨ।

### ਕਾਹਨ ਸਿੰਘ ਬਾਲੀ

ਸ੍ਰ: ਗੁਰਮੁਖ ਸਿੰਘ ਦੇ ਘਰ ਸ੍ਰ: ਕਾਹਨ ਸਿੰਘ ਬਾਲੀ ਦਾ ਜਨਮ ਸ਼ੇਲੀ ਘੁੰਡ, ਬਡਗਾਮ (ਕਸ਼ਮੀਰ) ਵਿੱਚ ਹੋਇਆ। ਇਨ੍ਹਾਂ ਦੇ ਦਾਦਾ ਸ੍ਰ: ਆਤਮਾ ਸਿੰਘ ਕਸ਼ਮੀਰ ਦੀ ਨਜਾਬਤ ਪਲਟਨ ਵਿੱਚ ਜਮਾਂਦਾਰ ਸਨ ਅਤੇ ਸ੍ਰ: ਸੰਤੂ ਸਿੰਘ ਰੈਂਸ ਨਾਲ ਗਿਲਗਿਤ ਦੀ ਲੜਾਈ ਵਿਚ ਸ਼ਹੀਦੀ ਪ੍ਰਪਾਤ ਕੀਤੀ ਸੀ। ਤਨਖਾਹ ਦੇ ਬਦਲੇ ਇਨ੍ਹਾਂ ਨੂੰ ਵੀ ਚੱਕ ਮਿਲੇ ਹੋਏ ਸਨ। ਸ੍ਰ: ਕਾਹਨ ਸਿੰਘ ਨੇ ਚਾਵਲਾਂ ਦਾ ਕਾਰਖਾਨਾਂ ਖੋਲ ਕੇ ਆਪਣਾ ਵਪਾਰ ਸ਼ੁਰੂ ਕੀਤਾ ਪਰ ਆਪਣਾ ਨਿਵਾਸ ਪਿੰਡ ਰੈਂਕੀ ਪੁਰੇ ਹੀ ਰਖਿਆ। ਇਨ੍ਹਾਂ ਪਿੰਡਾਂ ਵਿੱਚ ਗੁਰਮਰਿਯਾਦਾ ਦੀ ਰੀਤ ਤੋਰੀ। ਕੌਮੀ ਤੇ ਪੰਥਕ ਮੁਹਾਜ਼ ਤੇ ਵੱਧ ਚੜ੍ਹ ਕੇ ਹਿੱਸਾ ਲੈਂਦੇ ਸਨ। 1935 ਈ ਦੇ ਸੌਪੁਰ ਮੋਰਚੇ ਵਿੱਚ ਆਪਣੇ ਬੇਟੇ ਰੁਘਨਾਥ ਸਿੰਘ ਅਤੇ ਭਤੀਜੇ ਜੋਧ ਸਿੰਘ ਨੂੰ ਭੇਜਿਆ ਸੀ। (ਦੇਖੋ: ਬੰਸਾਲਵੀ-59) (24)

### ਕਾਕਾ ਸਿੰਘ ਬਗਲਾ

ਸ੍ਰ: ਕਾਕਾ ਸਿੰਘ ਉਪਾਧਯਾ (ਬ੍ਰਾਹਮਣ) ਦਾ ਜਨਮ ਸ੍ਰ: ਜਵਾਹਿਰ ਸਿੰਘ ਦੇ ਘਰ 1872 ਈ ਵਿੱਚ ਸਿੱਖਾਂ ਦੇ ਬੱਗਲੇ (ਮੁਜ਼ਫ਼ਰਾਬਾਦ) ਵਿੱਚ ਹੋਇਆ। ਬਚਪਨ ਵਿੱਚ ਹੀ ਕਾਰੋਬਾਰ ਆਪਣਾ ਸੰਭਾਲ ਕੇ ਧਾਰਮਿਕ ਕੰਮਾਂ ਵਿੱਚ ਪ੍ਰਵਰਿਤ ਹੋ ਗਏ। ਪਿੰਡ ਦੇ ਗੁਰਦੁਆਰੇ ਦੀ ਪੱਕੀ ਇਮਾਰਤ ਸਮੇਂ ਵੱਧ ਚੜ੍ਹ ਕੇ ਹਿੱਸਾ ਲਿਆ। ਡੰਨੇ ਦੇ ਸੰਤਾਂ ਨਾਲ ਵੀ ਗੂੜਾ ਪਿਆਰ ਰੱਖਦੇ ਸਨ। ਆਪਣੀ ਪਤਨੀ ਗੋਬਿੰਦ ਕੌਰ ਰਾਹੀਂ ਪਿੰਡ ਦੀਆਂ ਕੁੜੀਆਂ, ਮੁੰਡਿਆਂ ਨੂੰ ਧਾਰਮਿਕ ਵਿਦਿਆ ਵਿੱਚ ਜਾਗਰੂਕ ਕੀਤਾ। ਆਪ ਦੇ ਘਰ ਕੋਈ ਸੰਤਾਨ ਨਹੀਂ ਹੋਈ। ਗੁਰਮਤਿ ਵਿੱਚ ਪ੍ਰਪੱਕ ਅਤੇ ਦ੍ਰਿੜ ਵਿਸ਼ਵਾਸ਼ੀ ਵਿਅਕਤੱਵ ਦੇ ਮਾਲਕ ਸਨ। (24)

### ਕਾਨੜਾ

ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਦੀ ਤਰਤੀਬ ਵਿੱਚ 28ਵੇਂ ਨੰਬਰ ਤੇ ਇਹ ਪ੍ਰਾਚੀਨ ਰਾਗ ਅੰਕਿਤ ਹੈ। ਰਾਤ ਦੇ ਦੂਜੇ ਪਹਿਰ ਗਾਉਣ ਦਾ ਵਿਧਾਨ ਹੈ। 'ਦਰਬਾਰੀ ਕਾਨੜਾ' ਦੀ ਪ੍ਰਸਿੱਧੀ ਉਸ ਸਮੇਂ ਹੋਈ ਜਦੋਂ ਅਕਰਬ ਦੇ ਦਰਬਾਰੀ ਸੰਗੀਤਕਾਰ ਤਾਨਸੈਨ ਨੇ ਖ਼ੂਬਸੂਰਤ ਢੰਗ ਨਾਲ ਗਾਇਨ ਕੀਤਾ। ਸੋਲਵੀ-ਸਤਾਰਵੀਂ ਸਦੀ ਵਿੱਚ ਇਹ ਰਾਗ ਕਾਫ਼ੀ ਪ੍ਰਚਿਲਤ ਸੀ। ਇਸ ਰਾਗ ਵਿੱਚ 63 ਚਉਪਦੇ, 6 ਅਸ਼ਟਪਦੀਆਂ, ਇੱਕ ਛੰਤ, ਇਕ ਵਾਰ ਅਤੇ ਇੱਕ ਸ਼ਬਦ ਨਾਮਦੇਵ ਦਾ ਹੈ। 'ਕਾਨੜੇ ਕੀ ਵਾਰ' ਗੁਰੂ ਰਾਮਦਾਸ ਜੀ ਨੇ ਉਚਾਰਨ ਕੀਤੀ ਹੈ ਜਿਸ ਨੂੰ 'ਮੂਸੇ ਕੀ ਵਾਰ ਕੀ ਧੁਨਿ' ਗਾਉਣ ਦਾ ਆਦੇਸ਼ ਪੰਚਮ ਪਾਤਸ਼ਹਿ ਨੇ ਦਿੱਤਾ ਹੈ। ਇਸ ਵਾਰ ਵਿੱਚ ਕੁੱਲ ਪੰਦਰ੍ਹਾਂ ਪਉੜੀਆਂ ਹਨ। ਹਰ ਪਉੜੀ ਦੇ ਨਾਲ ਦੋ ਦੋ ਸਲੋਕ ਦਰਜ ਹਨ। (16,8,44)

## ਕਾਫ਼ੀ

ਅਰਬੀ ਤੋਂ ਆਏ 'ਕਾਫ਼ੀ' ਸ਼ਬਦ ਦੇ ਅਰਥ ਹਨ: ਗਿਆਨਵਾਨ, ਅੱਗੇ ਅੱਗੇ ਤੁਰਨ ਵਾਲਾ, ਮੀਰੇ-ਕਾਰਵਾਂ, ਲੋੜ ਪੂਰੀ ਕਰਨ ਵਾਲਾ। ਕਈ ਵਿਦਵਾਨ ਇਸ ਸ਼ਬਦ ਨੂੰ ਫ਼ਾਰਸੀ ਦੇ 'ਕੈਫ਼' ਨਾਲ ਵੀ ਜੋੜਦੇ ਹਨ ਜਿਸ ਦਾ ਭਾਅ ਹੈ ਮਸਤੀ, ਹਾਲਤ ਆਦਿ। ਇਹ ਸੂਫ਼ੀਆਂ ਦਾ ਹਰਮਨ ਪਿਆਰ ਪ੍ਰੇਮ ਗੀਤ ਹੈ। ਇਸ ਨੂੰ ਕਵਾਲ ਲੋਕ ਮਹਿਫ਼ਲਾਂ ਦਾ ਸ਼ਿੰਗਾਰ ਬਣਾਉਂਦੇ ਰਹੇ ਹਨ। ਪੰਜਾਬੀ ਸਾਹਿਤ ਵਿੱਚ ਗੁਰੂ ਨਾਨਕ ਜੀ ਨੇ ਸਭ ਤੋਂ ਪਹਿਲਾਂ ਇਸ ਦਾ ਮੁੱਢ ਬੰਨਿਆ। ਗੁਰੂ ਗ੍ਰੰਥ ਸਾਹਿਬ ਵਿੱਚ ਇਹ ਵਿੱਧਾ ਰਾਗ ਆਸਾ, ਤਿਲੰਗ, ਸੂਹੀ ਤੇ ਮਾਰੂ ਰਾਗ ਵਿੱਚ ਮਿਲਾ ਕੇ ਲਿਖਣ ਦਾ ਮੁੱਢ ਪਾਤਸ਼ਾਹੀ ੧, ੫, ਅਤੇ ੯ ਨੇ ਬੰਨਿਆ ਹੈ। ਹਰ ਰਾਗ ਵਿੱਚ ਇਸ ਦੀ ਥਾਂ ਨੀਅਤ ਕੀਤੀ ਹੈ। (8,16,44)

## ਕਾਲੀ ਨਾਗ

ਇਹ ਸਥਾਨ ਅਸ਼ੂ ਮੁਕਾਮ (ਅਨੰਤਨਾਗ) ਤੋਂ ਇੱਕ ਕਿਲੋਮੀਟਰ ਦੂਰ ਪਿੰਡ ਲੋਗਰੀਪੁਰਾ ਕੋਲ, ਸਪਤਰਿਸ਼ੀ ਚਿਸ਼ਮੇ ਤੋਂ ਅੱਧਾ ਕਿਲੋਮੀਟਰ ਦੂਰ ਹੈ। ਇਹ ਸਥਾਨ 10 ਕਿਨਾਲਾਂ ਵਿੱਚ ਹੈ। ਇਸ ਦੇ ਬਣਾਉਣ ਦਾ ਸਮਾਂ ਕਸ਼ਪ ਦਾ ਮਿੱਥਿਆ ਗਿਆ ਹੈ। ਚਸ਼ਮੇਂ ਦਾ ਆਕਾਰ 10×12 ਫੁੱਟ ਅਤੇ ਸਭ ਤੋਂ ਵੱਡੇ ਚਸ਼ਮੇਂ ਦਾ ਆਕਾਰ 12×15 ਫੁੱਟ ਹੈ। ਇਸ ਸਥਾਨ ਨੂੰ 'ਮਾਤਾ ਰਾਗਨਿਆ' ਜਾਂ 'ਸਤਸਰ' ਵੀ ਆਖਿਆ ਜਾਂਦਾ ਹੈ। ਆਮ ਤੌਰ ਤੇ ਲੋਕੀ ਇਸ ਨੂੰ 'ਕਾਲੀ ਨਾਗ' ਆਖਦੇ ਹਨ।

## ਕਿਰਪਾਲ ਸਿੰਘ, ਸੂਦਨ

ਸ੍ਰ: ਕਿਰਪਾਲ ਸਿੰਘ ਦਾ ਜਨਮ ਭਾਈ ਜਗਤ ਸਿੰਘ ਸੂਦਨ ਦੇ ਘਰ 1896 ਈ ਨੂੰ ਪੁਣਛ ਵਿੱਚ ਹੋਇਆ। ਗੁਰਮੁਖੀ ਵਿਦਿਆ ਦੇ ਨਾਲ ਨਾਲ ਗੁਰਬਾਣੀ ਦਾ ਅਧਿਐਨ ਕੀਤਾ। ਕਈ ਵਰ੍ਹੇ (ਤਕਰੀਬਨ 19 ਸਾਲ) ਸਿੰਘ ਸਭਾ ਕੋਹਮਰੀ ਵਿੱਚ ਗ੍ਰੰਥੀ ਦੀ ਸੇਵਾ ਕਰਦੇ ਰਹੇ। ਪਿੰਡ ਵਿੱਚ ਗੁਰਮਰਿਯਾਦਾ ਦਾ ਮੁੱਢ ਆਪ ਨੇ ਹੀ ਬੰਨਿਆ। ਇਨ੍ਹਾਂ ਦੇ ਬਜ਼ੁਰਗ ਸ੍ਰ: ਕਰਮ ਸਿੰਘ ਸੂਰਬੀਰ ਜਰਨੈਲ ਸਨ, ਜੋ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋਕੇ ਰਾਜਾ ਗੁਲਾਬ ਸਿੰਘ ਦੀ ਅੜਦਲ ਵਿੱਚ ਰਹੇ। ਪਹਿਲਾਂ ਇਹ ਕੋਠੀਆਂ ਪਿੰਡ ਵਿੱਚ ਨਿਵਾਸ ਰੱਖਦੇ ਸਨ। (ਦੇਖੋ ਬੰਸਾਵਲੀ: 60) (24)

## ਕਿਰਪਾਲ ਸਿੰਘ, ਸੂਦਨ, ਗਿ:

ਗਿ: ਕਿਰਪਾਲ ਸਿੰਘ ਦਾ ਜਨਮ ਸ੍ਰ: ਸੁੰਦਰ ਸਿੰਘ ਦੇ ਘਰ 1913 ਈ ਨੂੰ ਚਕਾਰ ਵਿੱਚ ਹੋਇਆ। ਮੁਢੱਲੀ ਵਿਦਿਆ ਮੀਰਪੁਰ ਦੇ ਕੀਰਤਨਗੜ੍ਹ ਵਿੱਚ ਸੰਤ ਸੁੰਦਰ ਸਿੰਘ ਕੋਲੋਂ ਪ੍ਰਾਪਤ ਕੀਤੀ। ਆਪਣੇ ਮਾਮੇ ਗਿ: ਜਮੀਤ ਸਿੰਘ ਕੋਲੋਂ ਧਾਰਮਿਕ ਵਿਦਿਆ ਹਾਸ਼ਲ ਕੀਤੀ ਅਤੇ ਰਾਗ ਵਿਦਿਆ ਸਿੱਖਣ ਲਈ ਦੁਬੇਰਨ ਪੋਠੋਹਾਰ ਗਏ। ਅਲੀਬੇਗ ਵਾਲੇ ਸੰਤਾਂ ਕੋਲੋਂ ਕੀਰਤਨਗੜ੍ਹ ਵਿੱਚ ਅੰਮ੍ਰਿਤ ਛੱਕ ਕੇ ਗੁਰੂ ਵਾਲੇ ਬਣੇ। ਸਿਆਲਕੋਟ ਆਦਿ ਥਾਵਾਂ ਤੇ ਕਾਫ਼ੀ ਵਰ੍ਹੇ ਗ੍ਰੰਥੀ ਦੀ ਸੇਵਾ ਕਰਦੇ ਰਹੇ। ਗੁਜ਼ਰਾਂਵਾਲਾ ਵਿੱਚ ਗੁਰਦੁਆਰਾ ਦਮਦਮਾ ਸਾਹਿਬ ਦੇ ਹੈੱਡਗ੍ਰੰਥੀ ਰਹੇ। ਆਪ ਪ੍ਰਸਿੱਧ ਪ੍ਰਚਾਰਕ ਅਤੇ ਕੀਰਤਨੀਏ ਮੰਨੇ ਜਾਂਦੇ ਸਨ। (ਦੇਖੋ: ਬੰਸਾਵਲੀ-61)

## ਕਿਰਪਾਲ ਸਿੰਘ ਕਸਾਲੀ

ਸ: ਕਿਰਪਾਲ ਸਿੰਘ ਦਾ ਜਨਮ 9 ਜਨਵਰੀ 1942 ਨੂੰ ਮਾਤਾ ਭਾਰਵਤੀ ਅਤੇ ਪਿਤਾ ਸ: ਦਿਆਲ ਸਿੰਘ ਦੇ ਘਰ ਹੋਇਆ। ਆਪ ਪਹਿਲਾਂ ਫ਼ੌਜ ਵਿੱਚ ਭਰਤੀ ਹੋਏ, ਫ਼ਿਰ ਸਲਾਲ ਪ੍ਰੋਜੈਕਟ ਵਿੱਚ ਮੁਲਾਜ਼ਮਤ ਕੀਤੀ ਅਤੇ ਫ਼ਿਰ ਰੰਗਮੰਚ ਵੱਲ ਆ ਗਏ। ਆਪ ਇੱਕ ਚੰਗੇ ਨਾਟਕਕਾਰ ਤੋਂ ਛੁੱਟ ਪੰਜਾਬੀ ਕਵੀ ਵੀ ਸਨ। ਛੱਪੀਆਂ ਪੁਸਤਕਾਂ ਵਿੱਚ ਮਾਨਸ ਪੀੜਾਂ (1980), ਮੈਂ ਮਨਫ਼ੀ ਮੈਂ (1985), ਸਰਹਦਾਂ (1986), ਅੱਗ ਦੇ ਬੀਜ਼ (1992) ਨਚਾਂ ਗੀ ਸਾਰੀ ਰਾਤ (2007) ਵਰਨਣ ਯੋਗ ਹਨ। ਆਪ ਦਾ ਦੇਹਾਂਤ 3 ਮਾਰਚ 2010 ਜੰਮੂ ਵਿੱਚ ਹੋਇਆ।

## ਕਿਰਪਾਲ ਸਿੰਘ, ਡੰਨਾ

ਇਹ ਪਾਂਧੇ ਜ਼ਾਤ ਨਾਲ ਸੰਬਧਤ ਸਨ। ਇਨ੍ਹਾਂ ਦਾ ਜਨਮ 1885 ਈ ਵਿੱਚ ਸ: ਰਵੇਲ ਸਿੰਘ ਦੇ ਘਰ ਡੰਨਾ (ਮੁਜ਼ਫ਼ਰਾਬਾਦ) ਵਿੱਚ ਹੋਇਆ। ਸ: ਰਵੇਲ ਸਿੰਘ ਨੇ 'ਛੱਤਰ ਕਲੈਸ਼' ਡੇਰੇ ਵਿੱਚ ਬੜੀ ਨਿਸ਼ਕਾਮ ਸੇਵਾ ਕੀਤੀ। ਇਨ੍ਹਾਂ ਦਾ ਵਿਆਹ ਸੰਤ ਖੁਸ਼ਹਾਲ ਸਿੰਘ ਡੰਨੇ ਵਾਲੇ ਦੀ ਸਪੁੱਤਰੀ ਲਛਮੀ ਦੇਵੀ ਨਾਲ ਹੋਇਆ। ਸ: ਕ੍ਰਿਪਾਲ ਸਿੰਘ ਨੇ ਮੁਢੱਲੀ ਵਿਦਿਆ ਡੇਰੇ ਵਿੱਚੋਂ ਪ੍ਰਾਪਤ ਕਰਕੇ ਗੁਰਬਾਣੀ ਅਤੇ ਗੁਰੂ ਇਤਿਹਾਸ ਦੇ ਚੰਗੇ ਜਾਣੂ ਹੋ ਗਏ। ਗੁਰਮਤਿ ਪ੍ਰਚਾਰਕ ਬਣਕੇ, ਸੰਤਾਂ ਨਾਲ ਪ੍ਰਚਾਰਕ ਦੌਰਿਆ ਤੇ ਜਾਂਦੇ ਸਨ। ਪੰਜਾਬ ਵਿੱਚ ਵੀ ਗ੍ਰੰਥੀ ਸਿੰਘ ਦੀ ਸੇਵਾ ਨਿਭਾਈ। ਸੰਪੁਰ ਦੇ ਮੋਰਚੇ ਵਿੱਚ ਵੀ ਗ੍ਰਿਫ਼ਤਾਰੀ ਦਿੱਤੀ। ਗੁਰਦੁਆਰਾ ਛੇਵੀਂ ਪਾਤਸ਼ਾਹੀ ਨਲੂਛੀ ਵਲੋਂ ਆਪ ਨੂੰ ਪਹਿਲੇ ਦਰਜੇ ਦੀ ਸਨਦ ਮਿਲੀ ਸੀ। (ਦੇਖੋ: ਬੰਸਾਵਲੀ-62) (24)

## ਕਿਰਪਾਲ ਸਿੰਘ ਭਟਪੁਰੀ (ਹੈਡਮਾਸਟਰ)

ਸ: ਕਿਰਪਾਲ ਸਿੰਘ ਭਟਪੁਰੀ ਦਾ ਜਨਮ ਸ: ਸਰਦਾਰ ਸਿੰਘ ਨੰਬਰਦਾਰ ਅਤੇ ਮਾਈ ਗੋਪੀ ਕੌਰ ਦੇ ਘਰ 1925 ਨੂੰ ਪਿੰਡ ਭਟਪੁਰਾ (ਕਾਮਰਾਜ਼) ਬਾਰਾਮੂਲਾ ਵਿੱਚ ਹੋਇਆ। ਸ: ਸਰਦਾਰ ਸਿੰਘ ਆਪਣੇ ਸਮਿਆਂ ਦੇ ਗੁਰਸਿੱਖ ਨਗੀਨੇ ਸਨ ਜੋ ਬੜੇ ਨਿੱਤਨੇਮੀ ਤੇ ਕੀਰਤਨ ਦੇ ਰਸੀਏ ਸਨ। ਸ: ਸਰਦਾਰ ਸਿੰਘ ਦੇ ਘਰ ਪੰਜ ਸਪੁੱਤਰ ਅਤੇ ਦੋ ਸਪੁੱਤਰੀਆਂ ਹੋਇਆ। ਸਪੁੱਤਰਾਂ ਵਿੱਚ ਗਿ: ਗੁਰਬਖਸ਼ ਸਿੰਘ, ਗਿ: ਸੰਤ ਸਿੰਘ ਭਟਪੁਰੀ, ਸ: ਕਿਰਪਾਲ ਸਿੰਘ, ਸ: ਇਛਪਾਲ ਸਿੰਘ ਅਤੇ ਸ: ਹਰਭਜਨ ਸਿੰਘ। ਸ: ਹਰਭਜਨ ਸਿੰਘ ਐਸ.ਸੀ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ ਅਤੇ ਸਿਵਲ ਇੰਜੀਨੀਅੰਗ ਵਿੱਚ ਮੁਹਾਰਤ ਰਖੱਦੇ ਹਨ ਅਤੇ ਕਈ ਕੌਮੀ ਤੇ ਅੰਤਰਰਾਸ਼ਟਰੀ ਕਾਨਫਰੰਸਾਂ ਵਿੱਚ ਜੰਮੂ ਕਸ਼ਮੀਰ ਸਰਕਾਰ ਵਲੋਂ ਸ਼ਾਮਲ ਹੋਏ ਹਨ।

ਸ: ਕਿਰਪਾਲ ਸਿੰਘ ਨੇ ਮੁਢੱਲੀ ਵਿਦਿਆ ਗੁਰੂ ਹਰਿਗੋਬਿੰਦ ਸਾਹਿਬ ਬੋਰਡਿੰਗ ਹਾਊਸ, ਬਾਰਾਮੂਲਾ ਤੋਂ ਪ੍ਰਾਪਤ ਕੀਤੀ ਅਤੇ ਸ੍ਰੀ ਨਗਰ ਦੇ ਸ੍ਰੀ ਪ੍ਰਤਾਪ ਕਾਲਜ ਤੋਂ ਐਫ.ਏ ਪਾਸ ਕੀਤੀ। ਬਾਅਦ ਵਿੱਚ ਵਾਦੀ ਦੇ ਚੋਣਵੇਂ ਸਿੱਖਾਂ ਨੇ ਉਨ੍ਹਾਂ ਨੂੰ ਖਾਲਸਾ ਮਿਡਲ ਸਕੂਲ ਸਤਰਨਾ (ਰਫ਼ੀਆਬਾਦ) ਦਾ ਹੈਡਮਾਸਟਰ ਨਿਯੁਕਤ ਕੀਤਾ। ਇਸ ਸਕੂਲ ਵਿੱਚ ਮੁਸਲਮਾਨ, ਹਿੰਦੂ ਤੇ ਸਿੱਖ ਬੱਚੇ ਹਮਲ ਇਲਾਕੇ ਤੋਂ ਆਕੇ ਵਿਦਿਆ ਹਾਸ਼ਲ ਕਰਦੇ ਸਨ।

ਕਿਰਪਾਲ ਸਿੰਘ ਹਾਕੀ ਦੇ ਮੰਨੇ ਹੋਏ ਖਿਲਾੜੀ ਅਤੇ ਕਸ਼ਮੀਰ ਟੀਮ (ਹਾਕੀ) ਦੇ ਕਪਤਾਨ ਰਹਿ ਕੇ ਕਈ ਵੇਰ ਲਾਹੌਰ ਜਾ ਕੇ ਜਿੱਤਾਂ ਪ੍ਰਾਪਤ ਕਰਕੇ ਮੁੜਦੇ ਸਨ। ਸਿਖ ਸਪਿਰੱਟ ਉਨ੍ਹਾਂ ਦੀ ਰਗ-ਰਗ ਵਿੱਚ ਠਾਠਾਂ ਮਾਰਦਾ ਰਹਿੰਦਾ ਸੀ। 1947 ਦੇ ਘੱਲੂਘਾਰੇ ਸਮੇਂ ਬਲਗਾਮ ਛੂਰੇ ਕੋਲ ਕਈ ਕਬਾਈਲੀਆਂ ਨੂੰ ਮੌਤ ਦੇ ਘਾਟ ਉਤਾਰਿਆਂ ਅਤੇ ਲੜਦੇ ਲੜਦੇ ਸ਼ਹੀਦੀ ਪ੍ਰਾਪਤ ਕਰ ਗਏ ਸਨ। ਉਹ ਜਿਥੇ ਚੰਗੇ ਨਾਟਕਕਾਰ ਸਨ ਉਥੇ ਕਵੀ ਵੀ ਸਨ। (15, 47)

## ਕਿਰਪਾਲ ਸਿੰਘ, ਰਾਗੀ

ਸ੍ਰ: ਕਿਰਪਾਲ ਸਿੰਘ ਰਾਗੀ ਦਾ ਜਨਮ ਸ੍ਰ: ਬੇਅੰਤ ਸਿੰਘ ਦੇ ਘਰ ਮੁਜ਼ਫ਼ਰਾਬਾਦ ਵਿੱਚ ਹੋਇਆ। ਸ੍ਰ: ਕਿਰਪਾਲ ਸਿੰਘ ਅਤੇ ਇਨ੍ਹਾਂ ਦੇ ਛੋਟੇ ਭਰਾਤਾ ਸ੍ਰ: ਨਰੈਣ ਸਿੰਘ ਆਪਣੇ ਪਿਤਾ ਸ੍ਰ: ਬੇਅੰਤ ਸਿੰਘ ਨਾਲ ਮੁਜ਼ਫ਼ਰਾਬਾਦ ਦੇ ਗੁਰਦੁਆਰੇ ਵਿੱਚ ਕਈ ਵਰ੍ਹੇ ਕੀਰਤਨ ਦੀ ਸੇਵਾ ਕਰਦੇ ਰਹੇ। ਇਨ੍ਹਾਂ ਦੋਵਾਂ ਭਰਾਵਾਂ ਨੇ ਸੰਗਰੂਰ (ਪੰਜਾਬ) ਜਾ ਕੇ ਸੰਗੀਤ ਦੀ ਵਿਦਿਆ ਬੇਦੀ ਬ੍ਰਿਜਬਲਭ ਸਿੰਘ ਕੋਲੋਂ ਹਾਸ਼ਲ ਕੀਤੀ। ਬਾਅਦ ਵਿੱਚ ਇਹ ਦੋਵੇਂ ਭਰਾਤਾ ਗੁਰਦੁਆਰਾ ਛੇਵੀਂ ਪਾਤਸ਼ਾਹੀ, ਨਲੂਛੀ ਅਤੇ ਪੰਜਾ ਸਾਹਿਬ (ਲਾਹੌਰ) ਵਿੱਚ ਕੀਰਤਨ ਦੀ ਸੇਵਾ ਕਰਦੇ ਰਹੇ। 1947 ਤੋਂ ਬਾਅਦ ਗੁਰਦੁਆਰਾ ਅਮੀਰਾ ਕਦਲ, ਸ੍ਰੀਨਗਰ ਕੀਰਤਨ ਕਰਦੇ ਰਹੇ। ਇਨ੍ਹਾਂ ਨਾਲ ਰਾਗੀ ਸੁਜਾਨ ਸਿੰਘ ਅਤੇ ਸ੍ਰ: ਅਜੀਤ ਸਿੰਘ (ਡੀ.ਐਫ.ਓ) ਵੀ ਸੇਵਾ ਕਰਦੇ ਰਹੇ, ਜੋ ਇਨ੍ਹਾਂ ਦੇ ਬੇਟੇ ਹਨ। (15,24)

## ਕਿਸ਼ਨ ਸਿੰਘ, ਸੰਤ (ਗੁ.ਫਾ)

ਸੰਤ ਕਿਸ਼ਨ ਸਿੰਘ ਦਾ ਜਨਮ 1887 ਈ ਨੂੰ ਸ੍ਰ: ਸਾਹਿਬ ਸਿੰਘ ਦੇ ਘਰ ਚਕਾਰ ਛਾਉਣੀ (ਮੁਜ਼ਫ਼ਰਾਬਾਦ) ਵਿੱਚ ਹੋਇਆ। ਸਰਕਾਰੀ ਪਿਆਧਿਆਂ ਵਿੱਚ ਮੁਲਾਜ਼ਮਤ ਵੀ ਕੀਤੀ। ਡੇਰੇ ਵਿੱਚ ਤਕਰੀਬਨ 28 ਵਰ੍ਹੇ ਨਿਸ਼ਕਾਮ ਸੇਵਾ ਕੀਤੀ। ਸਾਧਾ ਲਿਬਾਸ ਪਹਿਨ ਕੇ ਭਜਨ-ਬੰਦਗੀ ਵਿੱਚ ਲੀਨ ਰਹਿ ਕੇ ਕਈ ਪ੍ਰਚਾਰਕ ਦੌਰੇ ਕੀਤੇ। 1947 ਦੇ ਘਲੂਘਾਰੇ ਸਮੇਂ ਸੈਂਕੜੇ ਸਿੰਘਾਂ/ਸਿੰਘਣੀਆਂ ਅਤੇ ਬੱਚਿਆਂ ਸਮੇਤ ਗੁਰਦੁਆਰੇ ਵਿੱਚ ਸ਼ਹੀਦੀਆਂ ਪਾ ਗਏ ਸਨ।

## ਕਿਸ਼ਨ ਸਿੰਘ ਸਲਿਆਲ

ਸ੍ਰ: ਕਿਸ਼ਨ ਸਿੰਘ ਨੰਬਰਦਾਰ ਦਾ ਜਨਮ ਸ੍ਰ: ਜੀਤ ਸਿੰਘ ਦੇ ਘਰ ਦੀਵਰ, ਤਰਾਲ ਵਿੱਚ ਹੋਇਆ। ਇਹ ਕਾਫ਼ੀ ਸਮਾਂ ਨਜ਼ਾਬਤ ਪਲਟਨ ਵਿੱਚ ਨੌਕਰ ਰਹੇ। ਤਨਖਾਹ ਬਦਲੇ ਇਨ੍ਹਾਂ ਨੂੰ ਇਕ ਚੱਕ ਮਿਲਿਆ ਹੋਇਆ ਸੀ। ਇਹ 1933 ਈ ਨੂੰ 124 ਵਰ੍ਹੇ ਦੀ ਉਮਰ ਭੋਗ ਕੇ ਗੁਰਪੁਰੀ ਸਿਧਾਰੇ। ਗੁਰਮਤਿ ਵਿੱਚ ਪ੍ਰੱਪਕ ਰਹਿਕੇ ਕਈਆਂ ਨੂੰ ਦਸਤਾਰਾਂ ਸਜਾ ਕੇ ਸੇਵਾ ਕਰਦੇ ਰਹੇ। ਇਨ੍ਹਾਂ ਦੇ ਵੱਡੇ ਬੇਟੇ ਸ੍ਰ: ਸੁਖਾ ਸਿੰਘ ਵੀ ਨੰਬਰਦਾਰ ਸਨ। (ਦੇਖੋ: ਬੰਸਾਵਲੀ-63) (24)

## ਕਿਸ਼ਨ ਸਿੰਘ ਰੀਹਣ

ਸ੍ਰ: ਗੁਲਾਬ ਸਿੰਘ ਜਮਾਂਦਾਰ (ਤਾਰ ਵਿਭਾਗ) ਦੇ ਘਰ ਸ੍ਰ: ਕਿਸ਼ਨ ਸਿੰਘ ਰੀਹਣ ਦਾ ਜਨਮ 1883 ਈ ਨੂੰ ਪਿੰਡ ਉਛਾਹੜ (ਬਾਗ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਪਹਿਲਾਂ

'ਕੁਟਹੜੀ' ਵਸਦੇ ਸਨ। ਸ੍ਰ: ਕਿਸ਼ਨ ਸਿੰਘ ਧਾਰਮਿਕ ਤੇ ਕੌਮੀ ਕੰਮਾਂ ਵਿੱਚ ਪੇਸ਼ ਰਹਿੰਦੇ ਸਨ। ਆਪ ਕੋਲ ਕਈ ਰਿਆਸਤੀ ਰਾਜੇ-ਮਹਾਰਾਜਿਆਂ, ਸੰਤਾਂ, ਮਹੰਤਾਂ ਦੀਆਂ ਸਨਦਾਂ ਸਨ। ਯੂਰਪ ਜੰਗ ਸਮੇਂ ਸਰਕਾਰ ਦੀ ਮਦਦ ਕਰਕੇ ਕਈ ਇਨਾਮ ਪ੍ਰਾਪਤ ਕੀਤੇ। ਆਪ ਬਾਗ ਦੇ ਸ੍ਰੀ ਗੁਰੂ ਸਿੰਘ ਸਭਾ ਦੇ ਮੀਤ ਪ੍ਰਧਾਨ ਰਹਿ ਕੇ ਬੜੀ ਸੇਵਾ ਕੀਤੀ। ਸੈਂਟ੍ਰੈਲ ਖਾਲਸਾ ਬੋਰਡ ਬਾਗ (ਪੁਣਛ) ਦੇ ਵੀ ਕਈ ਵਰ੍ਹੇ ਮੀਤ ਪ੍ਰਧਾਨ ਰਹੇ। (ਵੇਖੋ: ਬੰਸਾਵਲੀ-64) (24)

## ਕੀਰਤ ਸਿਘ ਇਨਕਲਾਬੀ, ਡਾ

ਡਾ: ਕੀਰਤ ਸਿੰਘ ਦਾ ਜਨਮ ਗਿ: ਸੰਤ ਸਿੰਘ ਭਟਪੁਰੀ ਅਤੇ ਮਾਤਾ ਸੁਸ਼ੀਲ ਕੌਰ ਦੇ ਘਰ ਭਟਪੁਰਾ (ਰਫ਼ੀਆਬਾਦ) ਬਾਰਾਮੂਲਾਂ ਵਿੱਚ ਹੋਇਆ। ਵਿਦਿਆ ਐਮ.ਏ, ਡੀ.ਐਮ.ਇਜ. ਐਮ.ਆਈ.ਸੀ.ਏ ਅਤੇ ਪੀ.ਐਚ.ਡੀ ਤੱਕ ਪ੍ਰਾਪਤ ਕੀਤੀ। ਸ਼ੁਰੂ ਵਿੱਚ ਆਪ ਕਈ ਧਾਰਮਿਕ, ਸਮਾਜਿਕ, ਸਾਹਿਤਕ ਸਭਾਵਾਂ ਨਾਲ ਸੰਬਧਤ ਰਹੇ। ਪੰਜਾਬੀ ਵਿੱਚ ਆਪ ਦੀਆਂ ਕਈ ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ, ਜਿਨ੍ਹਾਂ ਵਿੱਚ ਸਭ ਮਹਿ ਜੋਤ ਜੋਤ ਹੈ ਸੋਇ (), ਦਸਤਾਵੇਜ਼ (1985), ਚਿੰਤਨ ਇਕ ਵਗਦਾ ਦਰਿਆ (1989), ਜੇਹਲਮ (1989), ਗੁਲਮਰਗ (1996), ਤ੍ਰਿਕੁਟਾ ਤੋਂ ਸਤੀਸਰ ਤੱਕ (1997), ਔਰਤ ਰੱਬ ਦਾ ਦੂਜਾ ਨਾਂ ਹੈ (2004), ਡੱਲ ਦੀਆਂ ਸ਼ਾਮਾਂ ਸਨਾਸਰ ਦੇ ਸਵੇਰੇ (2005), ਜ਼ਿੰਦਗੀ ਹੁਸੀਨ ਹੈ (2006), ਸ਼ਹੀਦ ਭਗਤ ਸਿੰਘ ਚਿੰਤਨ (), ਸ਼ਹੀਦ ਊਧਮ ਸਿੰਘ () ਆਦਿ। ਇਨ੍ਹਾਂ ਤੋਂ ਛੁੱਟ ਆਪ ਦੀਆਂ ਤਿੰਨ ਕਿਤਾਬਾਂ ਅੰਗਰੇਜੀ ਵਿੱਚ ਵੀ ਛੱਪੀਆਂ ਹਨ। ਇਨ੍ਹਾਂ ਦੀ ਪ੍ਰਧਾਨਗੀ ਸਮੇਂ ਬਾਰਾਮੂਲਾ ਵਿੱਚ ਆਲ ਇੰਡੀਆ ਪੰਜਾਬੀ ਕਾਨਫਰੰਸ ਆਯੋਜਿਤ ਕੀਤੀ ਗਈ ਸੀ। 'ਚਿੰਤਨ ਇਕ ਵਗਦਾ ਦਰਿਆ' ਤੇ ਜੰਮੂ ਕਸ਼ਮੀਰ ਅਕੈਡਮੀ ਨੇ ਇਨਾਮ ਵੀ ਦਿੱਤਾ ਹੈ। ਹੋਰ ਵੀ ਬਹੁਤ ਸਾਰੇ ਮਾਣ-ਸਨਮਾਨ ਰਿਆਸਤ ਤੋਂ ਬਾਹਰ ਵੀ ਪ੍ਰਾਪਤ ਕੀਤੇ ਹਨ। ਅੱਜ ਕਲ੍ਹ ਕਸ਼ਮੀਰ ਤੋਂ ਪੰਜਾਬੀ ਦਾ ਤ੍ਰੈਮਾਸਕ 'ਜੇਹਲਮ' ਦੇ ਸੰਪਾਦਕ ਦੀ ਸੇਵਾ ਨਿਭਾ ਰਹੇ ਹਨ। ਆਪ ਜੀ ਕੇਂਦਰੀ ਸਰਕਾਰ ਵਿੱਚ ਸੇਵਾ ਕਰਕੇ ਐਸੱਸਟੈਂਟ ਡਾਇਰੈਕਟਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ।

## ਕਲਿਆਣ

ਇਹ ਇੱਕ ਸਰਲ, ਗੰਭੀਰ, ਮਧੁਰ ਤੇ ਪ੍ਰਾਚੀਨ ਰਾਗ ਪ੍ਰਸਿੱਧ ਹੈ, ਜੋ ਗੁਰੂ ਗ੍ਰੰਥ ਸਾਹਿਬ ਵਿੱਚ ਰਾਗ ਤਰਤੀਬ ਦੇ ਉੱਨਤੀਵਾਂ ਕਰਮ ਤੇ ਦਰਜ ਹੈ। ਰਾਤ ਦੇ ਪਹਿਲੇ ਪਹਿਰ ਤੇ ਗਾਉਣ ਦਾ ਵਿਧਾਨ ਹੈ। ਇਸ ਰਾਗ ਦੇ ਅੰਤਰਗਤ 17 ਚਉਪਦੇ ਅਤੇ 6 ਅਸ਼ਟਪਦੀ ਦਰਜ ਹਨ। 'ਕਲਿਆਣ ਭੁਪਾਲੀ' ਵਿੱਚ ਇੱਕ ਸ਼ਬਦ ਗੁਰੂ ਰਾਮਦਾਸ ਨੇ ਉਚਾਰਨ ਕੀਤਾ ਹੈ।

## ਕਲਿਆਣ ਸਿੰਘ, ਗਿਰਦਾਵਰ

ਸ੍ਰ: ਕਲਿਆਣ ਸਿੰਘ ਦਾ ਜਨਮ ਸ੍ਰ: ਲਾਲ ਸਿੰਘ ਦੇ ਘਰ ਹੋਇਆ। ਆਪ ਦੇ ਪੜਦਾਦਾ ਸ੍ਰ: ਨੰਦ ਸਿੰਘ ਸਿੱਖ ਰਾਜ ਦੇ ਸਮੇਂ ਪੰਜਾਬ ਤੋਂ ਪੁਣਛ ਆਕੇ ਵੱਸੇ ਸਨ। 1849 ਈ ਵਿੱਚ ਰਾਜਪੁਰਾ, ਮੰਡੀ (ਪੁਣਛ) ਵਿੱਚ ਪੱਕੇ ਤੌਰ ਤੇ ਨਿਵਾਸ ਰਖਿਆ। ਸ੍ਰ:

ਕਲਿਆਣ ਸਿੰਘ ਮਾਲ ਵਿਭਾਗ ਵਿੱਚ 1905 ਈ ਵਿੱਚ ਪਟਵਾਰੀ ਲੱਗੇ। 1931 ਈ ਦੀ ਸ਼ੋਰਸ ਸਮੇਂ ਗਿਰਦਾਵਰ ਬਣ ਕੇ ਸ਼ਲਾਘਾਯੋਗ ਕੰਮ ਕੀਤਾ। ਕੁੱਝ ਸਮੇਂ ਲਈ ਨਾਇਬ ਤਾਸੀਲਦਾਰ ਵੀ ਰਹੇ। 1935 ਈ ਵਿੱਚ ਮਸੀਤ ਸੰਬਧੀ ਸ਼ੋਰਸ਼ ਵਿੱਚ ਵਿਸ਼ੇਸ਼ ਭੂਮਿਕਾ ਨਿਭਾਈ। ਆਪ ਨੇ ਪਿੰਡ 'ਤ੍ਰੇਟੀ' ਦੇ ਕੁੱਝ ਸੰਜੀਦਾਂ ਗੁਰਸਿੱਖਾਂ ਦੇ ਮਿਲਵਰਤਨ ਨਾਲ 'ਗੁਰਮੁਖੀ ਪਾਠਸ਼ਾਲਾ' ਖੋਲੀ, ਜਿਸ ਦੇ ਆਪ ਪ੍ਰਧਾਨ ਵੀ ਰਹੇ। (ਦੇਖੋ: ਬੰਸਾਵਲੀ-65) (24)

## ਕੁਚਜੀ

ਭੈੜੇ ਤੌਰ ਤਰੀਕੇ ਜਾਂ ਬੁਰੇ ਆਚਾਰ ਵਾਲੀ ਇਸਤਰੀ ਨੂੰ 'ਕੁਚਲੀ' ਦੀ ਸੰਗਿਆ ਦਿੱਤੀ ਜਾਂਦੀ ਹੈ। ਗੁਰੂ ਨਾਨਕ ਸਾਹਿਬ ਨੇ ਸੂਹੀ ਰਾਗ ਵਿੱਚ ਲਘੂ ਆਕਾਰ ਵਾਲੀ ਇਸ ਰਚਨਾ ਰਾਹੀਂ 'ਕੁਚਲੀ' ਇਸਤਰੀ ਨੂੰ 'ਸੁਚਜੀ' ਬਣਾਉਣ ਦਾ ਉਪਦੇਸ਼ ਦਿੱਤਾ ਹੈ। ਇਹ ਤੁਕਾਂਤ ਮਈ ਰਚਨਾ ਦੀਆਂ ਕੁੱਲ 16 ਤੁੱਕਾਂ ਹਨ। ਰਵਾਇਤ ਅਤੇ ਵਿਦਵਾਨਾਂ ਅਨੁਸਾਰ ਇਹ ਸ਼ਬਦ ਆਸਾਮ ਦੀ ਰਾਣੀ 'ਨੂਰਸ਼ਾਹ' ਪ੍ਰਤੀ ਉਚਾਰਣ ਹੋਇਆ ਹੈ। ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਅੰਕ 762 ਤੇ ਅੰਕਿਤ ਹੈ। (16)

## ਕੁਲਵੰਤ ਸਿੰਘ

ਸ੍ਰ: ਕੁਲਵੰਤ ਸਿੰਘ ਦਾ ਜਨਮ 1949 ਈ ਵਿੱਚ ਪੁਣਛ ਵਿਖੇ ਹੋਇਆ। ਗਣਿਤ ਵਿਗਿਆਨ ਦੀ ਐਮ.ਐਸ.ਸੀ ਕਰਕੇ ਰਿਆਸਤ ਦੇ ਸੂਚਨਾ ਅਤੇ ਜਨ ਸੰਪਰਕ ਵਿਭਾਗ ਵਿੱਚ ਅਫ਼ਸਰ ਲੱਗਾ ਹੈ। ਪੰਜਾਬੀ ਕਾਵਿ ਸੰਗ੍ਰਹਿ 'ਨਿਮੰਤ੍ਰਣ' (1980) ਅਤੇ 'ਮ੍ਰਿਗ ਤ੍ਰਿਸ਼ਨਾ' (1985) ਛੱਪ ਚੁੱਕੇ ਹਨ। ਪਹਿਲੀ ਪੁਸੱਤਕ ਤੇ ਜੰਮੂ ਕਸ਼ਮੀਰ ਅਕੈਡਮੀ ਦਾ ਇਨਾਮ ਮਿਲ ਚੁੱਕਾ ਹੈ।

## ਕੁਲਵੰਤ ਸਿੰਘ, ਪ੍ਰੋ

ਪ੍ਰੋ: ਕੁਲਵੰਤ ਸਿੰਘ ਦਾ ਜਨਮ ਸੰਤ ਕਰਤਾਰ ਸਿੰਘ ਦੇ ਘਰ 13 ਅਪ੍ਰੈਲ 1941 ਨੂੰ ਪੁਣਛ ਵਿੱਚ ਹੋਇਆ। ਵਿਦਿਆ ਵਿੱਚ ਉਨ੍ਹਾਂ ਕਈ ਉੱਚ ਡਿਗਰੀਆਂ ਹਾਸਲ ਕੀਤੀਆਂ ਅਤੇ 1980 ਵਿੱਚ ਬਨਾਰਸ ਹਿੰਦੂ ਯੂਨੀਵਰਸਿਟੀ ਤੋਂ ਪੀ.ਐਚ.ਡੀ ਹਾਸਲ ਕੀਤੀ। ਉਹ ਗੁਜਰਾਤ ਯੂਨੀਵਰਸਿਟੀ ਵਿੱਚ ਵਿਭਿੰਨ ਅਹੁਦਿਆਂ ਤੇ ਰਹੇ ਅਤੇ 30 ਸਾਲ ਤੱਕ ਪੜ੍ਹਾਉਂਦੇ ਰਹੇ। ਉਹ ਵਾਇਸ ਚਾਂਸਲੈਅਰ ਦੇ ਅਹੁੱਦੇ ਤੇ ਵੀ ਕੁੱਝ ਸਮੇਂ ਲਈ ਰਹੇ। ਅੰਗ੍ਰੇਜ਼ੀ ਵਿੱਚ ਕਈ ਪੁਸਤਕਾਂ ਛਾਪੀਆਂ ਹਨ ਅਤੇ ਤਕਰੀਬਨ 150 ਐਮ.ਡੀ ਥੀਸਮਾਂ ਦੀ ਨਿਗਰਾਨੀ ਵੀ ਕੀਤੀ। ਅਨੇਕਾਂ ਰਿਆਸਤਾਂ ਦੀਆਂ ਸਭਾ ਸੁਸਾਇਟੀਆਂ ਦੇ ਮੈਂਬਰ ਰਹੇ। ਉਨ੍ਹਾਂ ਬੰਗਲਾਦੇਸ਼, ਬਰਾਜ਼ੀਨ, ਮਾਸਕੋ, ਜਾਪਾਨ ਆਦਿ ਦੇਸ਼ਾਂ ਦਾ ਭਰਮਾਣ ਵੀ ਕੀਤਾ ਹੈ। ਅਜਕਲ੍ਹ ਜੰਮੂ ਇਨੰਸਟੀਚੂਟ ਅਤੇ ਅਯਾਰੋਵੇਦਿਕ ਅਤੇ ਰਿਸਰਚ ਨਾਰਦਨੀ ਰਾਇਪੁਰ ਦੇ ਡਾਇਰੈਕਟਰ ਦੇ ਅਹੁਦੇ ਤੇ ਬਿਰਾਜਮਾਨ ਹਨ। (55)

## ਕੁਲਬੀਰ ਸਿੰਘ

ਸ: ਕੁਲਬੀਰ ਸਿੰਘ ਦਾ ਜਨਮ 1918 ਨੂੰ ਪੁਣਛ ਵਿੱਚ ਹੋਇਆ। ਐਮ.ਏ, ਡੀ.ਏ.ਵੀ ਕਾਲਜ ਤੋਂ ਕਰਕੇ ਲਾਹੌਰ ਵਿੱਚ 1943-45 ਤੱਕ ਟੀਚਰ ਲੱਗੇ ਰਹੇ। ਉਨ੍ਹਾਂ ਸਮਿਆਂ ਵਿੱਚ ਹੀ ਆਜ਼ਾਦੀ ਲਹਿਰ ਵਿੱਚ ਸਰਗਰਮ ਹੋ ਗਏ। ਉਹ ਤਕਰੀਬਨ 30 ਵਰ੍ਹੇ ਸਟੇਟ ਲੈਜਸਲੈਚਰ ਦੇ ਮੈਂਬਰ ਰਹੇ। ਉਹ ਰਿਆਸਤੀ ਅਸੰਬਲੀ ਲਈ ਪੁਣਛ, ਜੰਮੂ ਅਤੇ ਆਰ.ਐਸ. ਪੁਰਾ ਤੋਂ ਮੈਂਬਰ ਨੈਸ਼ਨਲ ਕਾਂਨਫਰੇਸ ਅਤੇ ਕਾਂਗਰਸ ਟਿਕਟ ਤੋਂ ਮੈਂਬਰ ਪਰਜਾ ਸਭਾ (1946), ਕਾਂਨ ਅੰਸੈਬਲੀ (1951-1957), ਚੀਫ਼ ਪਾਰਲੀਮੈਂਟਰੀ ਸਕੱਤਰ (1963-67), ਐਮ.ਐਲ.ਏ ਕਾਂਗਰਸ (1957-72), ਐਮ.ਐਲ.ਸੀ (1975-81)। ਉਹ ਪਹਿਲਾਂ ਨੈਸ਼ਨਲ ਕਾਂਨਫਰੰਸ ਅਤੇ ਬਾਅਦ ਵਿੱਚ ਕਾਂਗਰਸ ਪਾਰਟੀ ਦੇ ਅਹਿਮ ਅਹੁਦਿਆਂ ਤੇ ਵੀ ਰਹੇ। ਉਹ ਵੱਖ ਵੱਖ ਕਮੇਟੀਆਂ, ਯੂਨੀਵਰਸਿਟੀਆਂ ਆਦਿ ਨਾਲ ਵੀ ਜੁੜੇ ਰਹੇ। ਉਨ੍ਹਾਂ ਦਾ ਦੇਹਾਂਤ 12 ਮਾਰਚ 1990 ਨੂੰ ਹੋਇਆ।

## ਕੇਸਰ ਸਿੰਘ ਛਿੱਬਰ

ਸ: ਕੇਸਰ ਸਿੰਘ ਛਿੱਬਰ ਦਾ ਜਨਮ 1699 ਈ ਨੂੰ ਕੜਿਆਲਾ (ਜਿਹਲਮ) ਦਾ ਹੈ। ਉਸ ਦੇ ਪਿਤਾ ਦਾ ਨਾਂ ਗੁਰਬਖਸ਼ ਸਿੰਘ ਛਿੱਬਰ ਸੀ। ਉਸ ਦਾ ਦੇਹਾਂਤ 1799 ਈ ਵਿੱਚ ਹੋਇਆ। ਉਸ ਦਾ ਸਾਰਾ ਪ੍ਰਵਾਰ ਗੁਰੂ ਘਰ ਨਾਲ ਸਬੰਧਤ ਰਿਹਾ ਹੈ। ਉਸ ਨੇ ਪੰਜਾਬੀ ਵਿੱਚ ਕਈ ਰਚਨਾਵਾਂ ਲਿਖੀਆਂ ਜਿਵੇਂ ਸੋਭਾ ਸ੍ਰੀ ਅੰਮ੍ਰਿਤਸਰ ਜੀ ਦੀ, ਬਾਰਾਂਮਾਂਹ, ਮੈਣਾਵੰਤੀ, ਗੋਪੀ ਚੰਦ, ਕਲ ਪਰਧਾਨੀ, ਗੁਰਪ੍ਰਣਾਲੀ ਜਿਨ੍ਹਾਂ ਵਿੱਚ 'ਬੰਸਾਵਲੀ ਨਾਮਾ ਦਸਾਂ ਪਤਾਸ਼ਾਹੀਆਂ ਕਾ' ਪ੍ਰਮੁੱਖ ਹੈ। ਜੋ 1761 ਵਿੱਚ ਲਿਖਿਆ ਗਿਆ ਸੀ ਅਤੇ ਪ੍ਰਕਾਸ਼ਿਤ ਬਾਅਦ ਵਿੱਚ ਹੋਇਆ। (ਦੇਖੋ: ਬੰਸਾਵਲੀ-66)

## ਕੇਦਾਰਾ

ਇਹ ਪ੍ਰਾਚੀਨ ਤੇ ਸਰਲ ਰਾਗ ਹੈ ਜੋ ਰਾਗਬੱਧ ਬਾਣੀ ਦੀ ਤਰਤੀਬ ਵਿੱਚ 23 ਵੇਂ ਨੰਬਰ ਤੇ ਆਉਂਦਾ ਹੈ। ਰਾਤ ਦੇ ਦੂਜੇ ਪਹਿਰ, ਗਾਉਣ ਦਾ ਸਮਾਂ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਕ 1118-1124 ਤੱਕ ਅੰਕਿਤ ਹੈ। ਇਸ ਰਾਗ ਵਿੱਚ ਕੁੱਲ 17 ਚਉਪਦੇ, ਇੱਕ ਛੰਤ, ਭਗਤ ਕਬੀਰ ਦੇ 6 ਸ਼ਬਦ ਅਤੇ ਰਵੀਦਾਸ ਦਾ ਇੱਕ ਸ਼ਬਦ ਸ਼ਾਮਲ ਹੈ। (16)

## ਕੇਵਲ ਪਾਲ ਸਿੰਘ

ਸ: ਕੇਵਲਪਾਲ ਸਿੰਘ ਦਾ ਜਨਮ ਸ: ਕਪੂਰ ਸਿੰਘ ਅਤੇ ਮਾਤਾ ਪ੍ਰਭਿ ਕੌਰ ਦੇ ਘਰ ਪਿੰਡ ਬੁਨਾਹਮਾ (ਬਡਗਾਮ) ਵਿੱਚ 1 ਜਨਵਰੀ 1955 ਨੂੰ ਹੋਇਆ। ਵਿਦਿਆ ਬੀ.ਏ ਕਰਕੇ ਇੰਜੀਨੀਅਰ ਲੱਗੇ ਹਨ। ਹੁਣੇ ਹੁਣੇ ਪੰਜਾਬੀ ਸਾਹਿਤ ਸਭਾ ਨਾਲ ਜੁੜੇ ਹਨ।

## ਕੇਵਲ ਕ੍ਰਿਸ਼ਨ ਸ਼ਾਕਰ

ਕੇਵਲ ਕ੍ਰਿਸ਼ਨ ਦਾ ਜਨਮ ਜਗਤ ਨਾਥ ਸ਼ਰਮਾਂ ਦੇ ਘਰ 11 ਨਵੰਬਰ 1936 ਨੂੰ ਆਰ.ਐਸ.ਪੁਰਾ (ਜੰਮੂ) ਵਿੱਚ ਹੋਇਆ। ਵਿਦਿਆ ਐਮ.ਏ (ਇਤਿਹਾਸ, ਪੋ: ਸਾਇੰਸ, ਉਰਦੂ), ਬੀ.ਐਡ ਤੱਕ ਪ੍ਰਾਪਤ ਕੀਤੀ। ਵਿਦਿਆ ਵਿਭਾਗ ਵਿੱਚ ਸੀਨੀਅਰ ਲੈਕਚਰਾਰ

ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਪੰਜਾਬੀ ਪੁਸਤਕਾਂ ਜੋ ਪ੍ਰਕਾਸ਼ਿਤ ਹੋਈਆਂ ਹਨ, ਉਨ੍ਹਾਂ ਵਿੱਚ ਪ੍ਰਛਾਵੇਂ (1974) ਧਰਤੀ ਦੇ ਗੀਤ (1985), ਜੰਜੀਰਾਂ (1986) ਆਦਿ ਹਨ। ਉਰਦੂ ਅਤੇ ਡੋਗਰੀ ਦੀਆਂ ਵੀ ਤਿੰਨ ਪੁਸਤਕਾਂ ਛੱਪੀਆਂ ਹਨ। ਕਾਫ਼ੀ ਮਾਣ-ਸਨਮਾਨ ਵੀ ਮਿਲੇ ਹਨ ਅਤੇ ਕਈ ਸਾਹਿਤਕ ਸੰਸਥਾਵਾਂ ਦੇ ਮੈਂਬਰ ਹਨ। 'ਵਧੀਆ ਟੀਚਰ ਐਵਾਰਡ' (1990) ਦਿੱਲੀ ਤੋਂ ਪ੍ਰਾਪਤ ਹੋਇਆ ਹੈ।

## ਕੌਰ ਸਿੰਘ ਅਕਾਲੀ, ਨਿਹੰਗ

ਅਕਾਲੀ ਕੌਰ ਸਿੰਘ ਜੀ ਦਾ ਜਨਮ ਸ੍ਰ: ਮਹਾਂ ਸਿੰਘ ਅਤੇ ਮਾਤਾ ਕਰਮ ਕੌਰ ਦੇ ਘਰ ਫ਼ਰਵਰੀ 1886ਈ ਨੂੰ ਪਿੰਡ ਪਧੱਰ, ਚਕਾਰ (ਕਸ਼ਮੀਰ) ਵਿੱਚ ਹੋਇਆ। ਆਪ ਜੀ ਦਾ ਜੀਵਨ ਗੁਰਬਾਣੀ-ਨੁਮਾ ਸੀ ਅਤੇ ਧਰਮ ਪ੍ਰਚਾਰ, ਖੋਜ ਤੇ ਕਥਾ ਵਾਚਕ ਵਜੋਂ ਪ੍ਰਸਿਧ ਸਨ। ਆਪ ਜੀ ਨੇ ਗੁਰੂ ਨਾਨਕ ਆਸ਼ਰਮ, ਚਕਾਰ ਸਥਾਪਤ ਕਰਕੇ ਬੜੀ ਪ੍ਰਸਿੱਧੀ ਹਾਸ਼ਲ ਕੀਤੀ ਸੀ। ਇਥੋਂ ਹੀ 'ਕਸ਼ਮੀਰ ਸਿੱਖ ਸਮਾਚਾਰ' ਮਾਸਿਕ ਚਕਾਰ (ਕਸ਼ਮੀਰ) ਤੋਂ 1937-47 ਤੱਕ ਛੱਪਦਾ ਰਿਹਾ। 1947 ਦੇ ਘਲੂਘਾਰੇ ਸਮੇਂ ਆਏ ਰਿਫ਼ਿਜੀਆਂ ਦੀ ਹਰ ਮੁਹਾਜ਼ ਤੋਂ ਸੇਵਾ ਕੀਤੀ। ਉਨ੍ਹਾਂ ਦੇ ਹਕਾਂ ਲਈ ਆਖ਼ਰੀ ਦਮ ਤੱਕ ਲੜਦੇ ਰਹੇ। ਆਪ ਨੇ ਬਹੁਤ ਸਾਰੀਆਂ ਪੁਸਤਕਾਂ ਵੀ ਲਿਖੀਆਂ, ਜਿਨ੍ਹਾਂ ਵਿੱਚ ਗੁਟਕਾ ਪ੍ਰਮਾਣੀਕ ਨਿਤਨੇਮ (1927), ਸ੍ਰੀ ਗੁਰ ਸ਼ਬਦ ਰਤਨ ਪ੍ਰਕਾਸ਼ (1923), ਤੁੱਕ ਤਤਕਰਾ ਵਾਰਾਂ ਤੇ ਕਬਿੱਤ: ਭਾਈ ਗੁਰਦਾਸ (1929), ਸ੍ਰੀ ਗੁਰੂ ਸੋਭਾ: ਸੈਨਾਪਤੀ (1925), ਇਸਤਰੀ ਸੰਕਟ ਮੋਚਨ (1925), ਹਜ਼ੂਰੀ ਸਾਖੀ (1933) ਆਦਿ। ਆਪ ਜੀ 1954 ਵਿੱਚ ਪਟਿਆਲਾ ਵਿੱਚ ਗੁਰਪੁਰੀ ਸਿੱਧਾਰ ਗਏ।

## ਕੰਵਲ ਕਸ਼ਮੀਰੀ

ਸ੍ਰ: ਪਰਮਜੀਤ ਸਿੰਘ ਬਾਲੀ ਦਾ ਕਲਮੀ ਨਾਂ ਕੰਵਲ ਕਸ਼ਮੀਰੀ ਹੈ। ਇਨ੍ਹਾਂ ਦਾ ਜਨਮ 2 ਮਾਰਚ 1937 ਨੂੰ ਪਿੰਡ ਇਛਾਹਾਮਾ, ਬੀਰੂ (ਬਡਗਾਮ) ਸ੍ਰ: ਰਾਮ ਸਿੰਘ ਬਾਲੀ ਦੇ ਘਰ ਹੋਇਆ। ਵਿਦਿਆ ਐਮ.ਏ (ਇਤਿਹਾਸ) ਕਰਕੇ ਮੁਢੱਲੇ ਵਰ੍ਹਿਆਂ ਵਿੱਚ ਅਧਿਆਪਕ (1959-68) ਤੱਕ ਰਹੇ। ਫਿਰ ਕੇ.ਏ.ਐਸ ਕਰਕੇ 1968-1995 ਤੱਕ ਡਾਇਰੈਕਟਰ ਲਾਇਬ੍ਰੇਰੀ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ। ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਦੇ ਮੋਢੀਆਂ (1954) ਵਿੱਚੋਂ ਹਨ। ਇਸੇ ਸਭਾ ਦੇ ਪ੍ਰਧਾਨ ਵੀ 1972-73, 1985-88, 1995-2004 ਵਰ੍ਹਿਆਂ ਤੱਕ ਰਹੇ। ਪ੍ਰਮੁੱਖ ਤੌਰ ਤੇ ਕਹਾਣੀਕਾਰ ਹਨ। ਪੰਜਾਬੀ ਵਿੱਚ ਛੱਪੀਆਂ ਰਚਨਾਵਾਂ ਵਿਚੋਂ 'ਕੌਪਲਾ' (1965), ਜੀਵਨ ਨੂੰ ਜਾਂਦੇ ਰਾਹ (1967), ਕੂੰਜਾਂ ਦੀ ਡਾਰ (1981), ਸ਼ਾਹ ਰਾਹ ਦੇ ਮੀਲ ਪੱਥਰ (1991) ਆਦਿ ਹਨ। ਜੰਮੂ ਕਸ਼ਮੀਰ ਅਕੈਡਮੀ ਵਲੋਂ 'ਕੌਪਲਾਂ' (1967) ਕੂੰਜਾਂ ਦੀ ਡਾਰ (1982) ਅਤੇ ਸ਼ਾਹ ਰਾਹ ਦੇ ਮੀਲ ਪੱਥਰ (1992) ਤੇ ਇਨਾਮ ਮਿਲ ਚੁੱਕੇ ਹਨ। 2003 ਵਿੱਚ ਸ਼੍ਰੋਮਣੀ ਸਾਹਿਤਕਾਰ ਐਵਾਰਡ ਭਾਸ਼ਾ ਵਿਭਾਗ ਪੰਜਾਬ ਵਲੋਂ ਮਿਲ ਚੁਕਿਆ ਹੈ।

## ਖਾਲਿਦ ਹੁਸੈਨ

ਖਾਲਿਦ ਹੁਸੈਨ ਦਾ ਜਨਮ ਪਿਤਾ ਗੁਰੂ ਹੁਸੈਨ ਅਤੇ ਮਾਤਾ ਬਤੂਲ ਬੇਗਮ ਦੇ ਘਰ 1 ਅਪ੍ਰੈਲ 1945 ਨੂੰ ਉਧਮਪੁਰ (ਜੰਮੂ) ਵਿੱਚ ਹੋਇਆ। ਖਾਲਿਦ ਜੰਮੂ ਕਸ਼ਮੀਰ ਸਰਕਾਰ

ਵਿੱਚ ਵੱਖ ਵੱਖ ਅਹੁਦਿਆ ਤੇ ਰਹਿ ਕੇ ਅਖ਼ੀਰ ਡਿਪਟੀ ਕਮਿਸ਼ਨਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਇਆ ਹੈ। ਉਹ ਮੁੱਢਲੇ ਤੌਰ ਤੇ ਚੰਗਾ ਕਹਾਣੀਕਾਰ ਹੈ। ਕਈ ਸਾਹਿਤਕ ਸਭਾਵਾਂ ਨਾਲ ਸੰਬੰਧਤ ਹੈ। ਉਹ ਜੰਮੂ ਕਸ਼ਮੀਰ ਪੰਜਾਬੀ ਸਹਿਤ ਸਭਾ, ਸ੍ਰੀਨਗਰ ਦਾ ਕਈ ਵਰ੍ਹੇ ਪ੍ਰਧਾਨ ਰਿਹਾ ਅਤੇ ਕੁੱਲ ਹਿੰਦ ਪੰਜਾਬੀ ਕਾਨਫਰੰਸ ਆਯੋਜਿਤ ਕੀਤੀ। ਉਹ ਪਤਰਕਾਰ ਵੀ ਰਿਹਾ ਜਿਵੇਂ ਰੋਜ਼ਾਨਾ ਸੰਦੇਸ਼, ਅਮਾਰਾਤ, ਵਕੱਤ, ਜ਼ਿਮੀਦਾਰ, ਹਮਦਰਦ, ਪੁਲੀਟੀਕਲ ਟਾਇਮਜ਼, ਕਨਵਾਸ ਆਦਿ ਦਾ ਸੰਪਾਦਕ ਦੀ ਜ਼ਿਮੇਵਾਰੀ ਬਾ-ਖ਼ੂਬੀ ਨਿਭਾਈ। ਉਸ ਦੀਆਂ ਛੱਪੀਆਂ ਪੁਸਤਕਾਂ ਵਿੱਚ 'ਤੇ ਜਿਹਲਮ ਵਗਦਾ ਰਿਹਾ (1976), ਗੋਰੀ ਫਸਲ ਦੇ ਸੌਦਾਗਰ (1980), ਡੂੰਘੇ ਪਾਣੀਆਂ ਦਾ ਦੁੱਖ (1988), ਨੂਰੀ ਰਿਸ਼ਮਾ ਆਦਿ। ਇਨ੍ਹਾਂ ਤੋਂ ਇਲਾਵਾ ਉਰਦੂ ਵਿੱਚ ਵੀ ਦੋ ਕਿਤਾਬਾਂ ਛੱਪੀਆਂ ਹਨ। ਜੰਮੂ ਕਸ਼ਮੀਰ ਐਕਡਮੀ ਨੇ ਇਨਾਮ ਵੀ ਦਿੱਤਾ ਹੈ।

## ਖ਼ੁਦਾ ਬਖਸ਼ ਜ਼ਾਰ

ਖ਼ੁਦਾ ਬਖਸ਼ ਦਾ ਜਨਮ ਪਿੰਡ ਮੜਹੂਟ (ਪੁਣਛ) ਵਿੱਚ 1888 ਈ ਨੂੰ ਹਲੀਮ ਦਹਿੜੇ ਦੇ ਘਰ ਹੋਇਆ। ਬਚਪਨ ਵਿੱਚ ਤੰਗੀ-ਤਰਾਸ਼ੀਆਂ ਨਾਲ ਗੁਜ਼ਾਰ ਕੇ ਮਾਮੂਲੀ ਵਿਦਿਆ ਹਾਸ਼ਲ ਕਰਕੇ ਘਰੇਲੂ ਕੰਮਕਾਜ਼ ਵਿੱਚ ਲੱਗ ਗਏ। ਕਵਿਤਾ ਇਸ਼ਕ ਦੀ ਠੋਕਰ ਖਾ ਕੇ ਸ਼ੁਰੂ ਹੋਈ। ਬਾਬਾ ਸਾਹਿਬ ਦੇ ਦਰਬਾਰ ਦੀ ਸੰਗਤ ਮਾਣ ਕੇ ਅਤੇ ਕਾਦਰ ਬਖਸ਼ ਦੀ ਰਹਿਬਰੀ ਹਾਸ਼ਲ ਕਰਕੇ ਸ਼ਾਇਰੀ ਵਿੱਚ ਪੁਖਤਗੀ ਆਉਣੀ ਕੁਦਰਤੀ ਸੀ। ਇਨ੍ਹਾਂ ਦਾ ਬਹੁਤਾ ਕਲਾਮ ਪੰਜਾਬੀ ਦੀਆਂ 'ਸੀ-ਹਰਫ਼ੀਆਂ' ਅਤੇ 'ਬਾਰਾਮਾਂਹ' ਰਾਹੀਂ ਮੌਜੂਦ ਹੈ। ਪੰਜਾਬੀ ਦਾ ਸਾਰਾ ਕਲਾਮ ਅਜੇ ਅਣਛਪਿਆ ਹੈ। ਕੁੱਝ ਸੀ-ਹਰਫ਼ੀਆਂ ਮੀਆਂ ਬਸ਼ੀਰ ਅਹਿਮਦ ਲਾਰਵੀ ਨੇ ਆਪਣੀ ਕਿਤਾਬ 'ਨੀਰ-ਸਮੁੰਦਰ' ਵਿੱਚ ਸ਼ਾਮਲ ਕੀਤੀਆਂ ਹਨ। ਖ਼ੁਦਾ ਬਖਸ਼ ਦਾ ਦੇਹਾਂਤ ਪਿੰਡ ਮੜਹੂਟ ਵਿੱਚ ਹੀ 1982 ਈ ਨੂੰ ਹੋਇਆ। (37)

## ਖ਼ੁਸ਼ਹਾਲ ਸਿੰਘ ਰਿਸਮ

ਸ੍ਰ: ਖ਼ੁਸ਼ਹਾਲ ਸਿੰਘ ਰਿਸਮ ਬਾਰਾਮੂਲਾ (ਕਸ਼ਮੀਰ) ਦੇ ਰਹਿਣ ਵਾਲੇ ਸਨ। ਇਹ ਮਹਾਰਾਜਾ ਰਣਬੀਰ ਸਿੰਘ ਦੀ ਫ਼ੌਜ ਵਿੱਚ ਭਰਤੀ ਹੋਕੇ ਚਿਤਰਾਲ ਦੀ ਜੰਗ ਵਿੱਚ ਸ਼ਾਮਲ ਰਹੇ। ਇਨ੍ਹਾਂ ਦੀ ਅਨੌਖੀ ਬਹਾਦਰੀ ਕਰਕੇ ਰਾਜਾ ਰਾਮ ਸਿੰਘ ਨੇ ਜਰਨੈਲੀ ਦੀ ਸਿਫ਼ਾਰਸ ਕੀਤੀ ਸੀ। ਇਸੇ ਚਿਤਰਾਲ ਦੀ ਜੰਗ ਵਿੱਚ ਆਪ ਦੀ ਲੱਤ ਦੀ ਹੱਡੀ ਟੁੱਟ ਗਈ ਸੀ ਅਤੇ ਬਾਰਾਮੂਲਾ ਦੇ ਹਸਪਤਾਲ ਵਿੱਚ ਉਪਰੇਸ਼ਨ ਕਰਕੇ ਠੀਕ ਕੀਤੀ ਗਈ ਸੀ। (ਦੇਖੋ: ਬੰਸਾਵਲੀ-67) (24)

## ਖਜ਼ਾਨ ਸਿੰਘ ਸਾਸਨ

ਬਾਬੂ ਖਜ਼ਾਨ ਸਿੰਘ ਸਾਸਨ ਦਾ ਜਨਮ ਸ੍ਰ: ਆਤਮਾ ਸਿੰਘ ਦੇ ਘਰ ਹਜ਼ਾਰਾ ਵਿੱਚ ਹੋਇਆ। ਸ੍ਰ: ਆਤਮਾ ਸਿੰਘ ਗੁਰਮੁੱਖੀ, ਜੋਤਿਸ਼ ਵਿਦਿਆ ਅਤੇ ਸ਼ਾਸਤਰ ਦੇ ਵਿਦਵਾਨ ਜਾਣੇ ਜਾਂਦੇ ਸਨ। 1835-36 ਈ ਵਿੱਚ ਇਸੇ ਪਿੰਡ 'ਦਨਾਂਹ' (ਹਜ਼ਾਰਾ) ਦੇ ਸੂਰਬੀਰਾਂ ਨੇ ਖਾਲਸਾ ਜਰਨੈਲ ਸ੍ਰ: ਹਰੀ ਸਿੰਘ ਨਲੂਆ ਦੀ ਕਮਾਨ ਹੇਠ ਘੋੜ ਚੜ੍ਹੇ ਫ਼ੌਜ ਵਿੱਚ ਸ਼ਾਮਲ

ਹੋਕੇ, ਅਨੇਕਾਂ ਜੰਗਾਂ/ਯੁੱਧਾਂ ਵਿੱਚ ਸ਼ਲਾਘਾਯੋਗ ਭੂਮਿਕਾ ਨਿਭਾਈ ਸੀ, ਜਿਸ ਦੇ ਫਲਸਰੂਪ ਸਰਦਾਰ ਨਲੂਆ ਨੇ ਕੁਰੰਗ ਨਦੀ ਦੇ ਦੋਵੇਂ ਪਾਸਿਆਂ ਦੀ ਜ਼ਮੀਨ ਜਾਗੀਰ ਵਜੋਂ ਬਖਸ਼ਿਸ ਕੀਤੀ। ਸ: ਖਜ਼ਾਨ ਸਿੰਘ ਸਾਸਨ ਦਾ ਵਿਆਹ 1910 ਈ ਵਿੱਚ ਹੋਇਆ ਅਤੇ 1912 ਈ ਨੂੰ ਧਰਮਪਤਨੀ ਸਮੇਤ ਬ੍ਰਹਮਾ ਚਲੇ ਗਏ। 1908 ਈ ਵਿੱਚ ਡਾਕਖਾਨਾ ਵਿਭਾਗ ਵਿੱਚ ਨੌਕਰੀ ਲੱਗੇ ਅਤੇ 1933 ਈ ਵਿੱਚ ਸੇਵਾ ਮੁਕਤ ਹੋਏ। ਪੰਥਕ ਤੇ ਕੌਮੀ ਸੇਵਾ ਵਿੱਚ ਤਨਦਹੀ ਨਾਲ ਸਰਗਰਮ ਰਹੇ। ਕਈ ਛੋਟੇ ਛੋਟੇ ਟ੍ਰੈਕਟ-ਕਿਤਾਬਚੇ ਲਿਖ ਕੇ ਧਰਮ ਪ੍ਰਚਾਰ ਕਰਦੇ ਰਹੇ। ਬ੍ਰਾਹਮਣ ਬਰਾਦਰੀ ਦੇ ਪ੍ਰਧਾਨ ਵੀ ਰਹੇ। ਕਈ ਵਰ੍ਹੇ 'ਬ੍ਰਾਹਮਣ ਸਿੱਖ ਸਮਾਚਾਰ' ਦੇ ਸੰਪਾਦਕ ਰਹਿਕੇ ਵੱਡਮੁਲੇ ਲੇਖਾਂ ਰਾਹੀਂ ਸੇਵਾ ਕੀਤੀ। ਆਪਦੇ ਬਜ਼ੁਰਗ ਵੀ ਮਥਰਾ ਬਿੰਦਰਾਬਨ ਦੇ ਇਲਾਕੇ ਤੋਂ ਮਹਿਮੂਦ ਗਜ਼ਨਵੀ ਦੇ ਹਮਲਿਆਂ ਕਾਰਨ ਉੱਤਰ ਖੰਡ ਪਹਾੜਾਂ ਮੁਜ਼ਫ਼ਰਾਬਾਦ ਆਦਿ ਵੱਲ ਧਰਮ ਸ਼ਰਮ ਦੀ ਰਖਿਆ ਲਈ ਆ ਗਏ ਸਨ। (ਦੇਖੋ: ਬੰਸਾਵਲੀ-68) (24)

## ਖਜ਼ਾਨ ਸਿੰਘ ਸਾਬਰ

ਸ: ਧਰਮ ਸਿੰਘ ਦੇ ਘਰ 1940 ਈ ਨੂੰ ਖਜ਼ਾਨ ਸਿੰਘ ਸਾਬਰ ਦਾ ਜਨਮ ਪਿੰਡ ਮੁਤਿਆਲ ਮੈਰਾ (ਰਾਵਲਾਕੋਟ, ਪਲੰਧਰੀ) ਪੁਣਛ ਵਿੱਚ ਹੋਇਆ। ਵਿਦਿਆ ਬੀ.ਐਸ.ਸੀ (ਐਗ੍ਰੀਕਲਚ) ਲੁਧਿਆਣੇ ਤੋਂ 1962 ਈ ਵਿੱਚ ਪਾਸ ਕੀਤੀ। ਆਪ ਜੀ ਇੱਕ ਚੰਗੇ ਵਕੱਤਾ ਹੋਣ ਤੋਂ ਛੁੱਟ ਮਾਸਕ ਪੱਤਰ 'ਐਗ੍ਰੀਕਲਚਰ ਬੁਲਿੱਟਨ' ਦੇ ਸੰਪਾਦਕ ਰਹੇ। 1962 ਈ ਤੋਂ ਬਾਅਦ ਐਗ੍ਰੀਕਲਚਰ ਐਕਸਟੈਨਸ਼ਨ ਅਫ਼ਸਰ' ਛੰਬ ਲੱਗੇ ਰਹੇ ਅਤੇ ਬਾਅਦ ਵਿੱਚ ਆਰ.ਐਸ.ਪੁਰਾ ਐਗ੍ਰੀਕਲਚਰ ਕਾਲਜ ਵਿੱਚ ਪੜਾਉਂਦੇ ਰਹੇ। ਕਈ ਸਭਾ ਸੁਸਾਈਆਂ ਦੇ ਮੈਂਬਰ ਆਦਿ ਰਹੇ। ਪੰਜਾਬੀ ਸਾਹਿਤ ਸਭਾ ਆਰ.ਐਸ ਪੁਰਾ ਨਾਲ ਸੰਬੰਧਤ ਰਹੇ। ਪੰਜਾਬੀ ਕਵਿਤਾ ਲਿਖਦੇ ਸਨ ਪਰ ਸਾਹਿਬੇ ਕਿਤਾਬ ਨਾ ਹੋ ਸਕੇ।

## ਖਜ਼ਾਨ ਸਿੰਘ, ਲੌ

ਸ: ਗੁਪਾਲ ਸਿੰਘ ਲਉ ਦੇ ਘਰ 1883 ਈ ਨੂੰ ਖਜ਼ਾਨ ਸਿੰਘ ਦਾ ਜਨਮ ਰਣੀਆਲ, ਅਰੂਟਾ (ਪੁਣਛ) ਵਿੱਚ ਹੋਇਆ। ਜਵਾਨੀ ਵਿੱਚ ਕਦਮ ਧਰਦਿਆਂ ਹੀ ਪੰਜਾਬ ਜਾ ਕੇ ਧਾਰਮਿਕ ਅਤੇ ਰਾਗ ਵਿਦਿਆ ਹਾਸ਼ਲ ਕੀਤੀ। ਆਪ ਦੀ ਨੇੜਤਾ ਸਰ ਸੁੰਦਰ ਸਿੰਘ ਮਜੀਠੀਏ ਨਾਲ ਬਹੁਤ ਸੀ। ਜਦੋਂ ਖਾਲਸਾ ਕਾਲਜ ਅੰਮ੍ਰਿਤਸਰ ਦੀ ਸੰਗੇ ਬੁਨਿਆਦ ਦਾ ਨੀਂਹ ਪੱਥਰ ਰਖਿਆ ਤਾਂ ਆਪਨੇ ਵੀ ਇਸ ਮੁਬਾਰਖ ਕੰਮ ਵਿੱਚ ਹਿੱਸਾ ਪਾਇਆ। ਸ: ਖਜ਼ਾਨ ਸਿੰਘ ਕਾਫ਼ੀ ਵਰ੍ਹੇ ਫ਼ਿਰੋਜਪੁਰ ਦੀ ਟ੍ਰੈਪ੍ਰੈਸ ਸੁਸਾਇਟੀ ਦੇ ਪ੍ਰਚਾਰਕ ਦੀ ਸੇਵਾ ਨਿਭਾਈ। ਨਸ਼ੇ ਆਦਿ ਛਡਾਉਣ ਲਈ ਅਹਿਮ ਭੂਮਿਕਾ ਨਿਭਾਈ। ਫੀਰਜ਼ੋਪੁਰ ਦੇ ਮਹਾ ਵਿਦਿਆਲੇ ਦੇ ਪ੍ਰਚਾਰਕ ਰਹੇ। ਜਲੰਧਰ ਦੇ ਬਹੁਤੇ ਪਿੰਡਾਂ ਵਿੱਚ ਜਾ ਕੇ ਅਛੂਤਾਂ ਨੂੰ 1910 ਈ. ਵਿੱਚ 'ਖੰਡੇ ਦੀ ਪਾਹੁਲ' ਦਿੱਤੀ। ਪੁਣਛ ਵਾਲੇ ਸੰਤਾਂ ਦੇ ਮੁਖਤਾਰ ਰਹਿ ਕੇ ਅਦਾਲਤਾਂ ਵਿੱਚ ਮੁਕਦਮੇ ਜਿੱਤੇ। ਯੂਰਪ ਦੇ ਜੰਗ ਸਮੇਂ ਪੁਣਛ ਵਲੋਂ ਹਜ਼ੀਰੇ ਦੀ ਸਰਕਲ ਕਮੇਟੀ ਦੇ ਮੈਂਬਰ ਚੁਣੇ ਗਏ। ਛੇ ਸਾਲ ਤੱਕ ਕੰਮ ਕੀਤਾ। ਰਾਜਾ ਬਲਦੇਵ ਸਿੰਘ ਆਦਿ ਤੋਂ ਅਵਲ ਦਰਜੇ ਦੀਆਂ ਸੰਨਦਾ 1859 ਈ ਵਿੱਚ ਪ੍ਰਾਪਤ ਕੀਤੀਆਂ। ਗੁਰਮਤਿ ਦਾ ਪ੍ਰਚਾਰ

ਤੇ ਪਾਸਾਰ ਵੱਧ ਚੜ੍ਹ ਕੇ ਕੀਤਾ। ਸ੍ਰ: ਖਜ਼ਾਨ ਸਿੰਘ ਅਸਰ ਰਸੂਖ ਵਾਲੇ ਨਿਤਨੇਮੀ ਗੁਰਸਿੱਖ ਸਨ ਅਤੇ ਵੱਡੇ ਵੱਡੇ ਲੀਡਰਾਂ ਨਾਲ ਚੰਗਾ ਮੇਲ ਮਿਲਾਪ ਸੀ। (ਦੇਖੋ: ਬੰਸਾਵਲੀ-69) (24)

## ਖਾਨਕਾਹ ਜ਼ਡੀਬਲ

ਇਹ ਖਾਨਕਾਹ ਸ੍ਰੀਨਗਰ ਦੇ ਜ਼ਡੀਬਲ ਮਹਲੇ ਵਿੱਚ ਸਥਿਤ ਹੈ ਜਿਸ ਨੂੰ ਸੁਲਤਾਨ ਫ਼ਤਿਹਸ਼ਾਹ ਨੇ 1490-1493 ਈ ਵਿੱਚ ਤਾਮੀਰ ਕੀਤਾ ਸੀ। ਇਸ ਥਾਂ ਮੂਸਾ ਰੈਨਾ ਨੇ ਮੀਰ ਸ਼ਮਸ਼ਦੀਨ ਇਰਾਕੀ ਲਈ ਇੱਕ ਆਲੀਸ਼ਾਨ ਖਾਨਕਾਹ ਬਣਾਈ ਸੀ, ਜਿਸ ਦੀ ਨਿਗਰਾਨੀ ਸ਼ਮਸ ਇਰਾਕੀ ਆਪ ਕਰਦਾ ਸੀ। 1496 ਈ ਵਿੱਚ, ਇਸ ਦੀ ਤਾਮੀਰੀ ਦਾ ਸੰਕੇਤ ਇੱਕ ਫ਼ਾਰਸੀ ਸ਼ਿਲਾਲੇਖ ਤੋਂ ਹੁੰਦਾ ਹੈ, ਜੋ ਇਥੇ ਲੱਗੀ ਹੈ। ਇਹ ਖਾਨਕਾਹ 1504 ਈ ਵਿੱਚ ਮੁਕੰਮਲ ਹੋਈ। ਇਸ ਤੋਂ ਛੁੱਟ ਕਸ਼ਮੀਰ ਵਿੱਚ ਹੋਰ ਖਾਨਕਾਹਾਂ ਵੀ ਹਨ ਜਿਵੇਂ ਖਾਨਕਾਹ ਸੋਖਤਾ, ਸਈਦ ਬਰਖੁਰਦਾਰ, ਸ਼ਾਹ ਨਿਆਜ਼ ਨਕਸ਼ਬੰਦੀ, ਸ਼ਮਸ ਚੱਕ, ਮੀਰ ਨਾਜ਼ਕ ਕਾਦਰੀ, ਨਕਸ਼ਬੰਦੀ, ਵੱਛੀ ਆਦਿ। (36)

## ਗਉੜੀ

ਇਹ ਪ੍ਰਚੀਨ ਪੂਰਬੀ ਠਾਟ ਦਾ ਸੰਪੂਰਣ ਜਾਤਿ ਦਾ ਰਾਗ ਹੈ ਜੋ ਪੁਰਾਣੇ ਸੰਗੀਤਕ ਗ੍ਰੰਥਾਂ ਅਨੁਸਾਰ ਗੌੜੀ, ਗਵਰੀ, ਗੌਰੀ, ਗਉਰੀ ਆਦਿ ਨਾਵਾਂ ਨਾਲ ਪ੍ਰਸਿੱਧ ਹੈ। ਇਸ ਰਾਗ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦ ਅੰਕ 151-346 ਤੱਕ ਅੰਕਿਤ ਹੈ ਅਤੇ ਰਾਗਬੱਧ ਬਾਣੀ ਦੀ ਤਰਤੀਬ ਵਿੱਚ ਤੀਜੇ ਨੰਬਰ ਤੇ ਆਉਂਦੀ ਹੈ। ਸ਼ਾਮ ਵੇਲੇ ਜਾਂ ਚੌਥੇ ਪਹਿਰ ਗਾਉਣ ਦਾ ਸਮਾਂ ਮੰਨਿਆ ਜਾਂਦਾ ਹੈ। ਇਸ ਬਾਣੀ ਵਿੱਚ ਕੁੱਲ 251 ਚਉਪਦੇ, 44 ਅਸ਼ਟਪਦੀਆਂ, 11 ਛੰਤ, ਇਕ ਬਾਵਨ ਅਖਰੀ, ਸੁਖਮਨੀ, ਵਾਰ ਮਹਲਾ ੪ ਅਤੇ ਵਾਰ ਮਹਲਾ ੫, ਬਾਵਨ ਅਖਰੀ ਕਬੀਰ, ਥਿੰਤੀ ਆਦਿ ਅੰਕਿਤ ਹਨ। (16)

## ਗਨਪਤ ਸਿੰਘ, ਬਾਬਾ

ਬਾਬਾ ਗਨਪਤ ਸਿੰਘ ਦਾ ਜਨਮ ਬਾਬਾ ਬਿਸ਼ਨ ਸਿਘ ਦੇ ਘਰ 1842 ਈ ਨੂੰ ਹੋਇਆ। ਇਹ ਬੀਰਮਸ਼ਾਹੀ ਗੱਦੀ ਦੇ ਅੱਠਵੇਂ ਗੱਦੀਦਾਰ ਸਨ। ਆਪ ਪੰਜਾਬੀ ਦੇ ਚੰਗੇ ਕਵੀ ਸਨ ਅਤੇ ਪੁਣਛ ਦੇ ਪਿੰਡ ਝਲਾਸ ਵਿੱਚ ਕਿਆਮ ਕਰਕੇ ਪ੍ਰਚਾਰ ਕਰਦੇ ਸਨ। ਸਾਰੇ ਧਰਮਾਂ ਬਾਰੇ ਜਾਣਕਾਰੀ ਰੱਖਦੇ ਸਨ। ਆਪ ਨੇ ਵਾਹਿਗੁਰੂ ਦੀ ਭਗਤੀ ਤੇ ਜ਼ੋਰ ਦਿੱਤਾ ਅਤੇ ਪਖੰਡ ਅਤੇ ਦਿਖਾਵੇਂ ਆਦਿ ਦੇ ਵਿਰੁੱਧ ਪ੍ਰਚਾਰ ਕੀਤਾ। ਆਪ ਦਾ ਦੇਹਾਂਤ ਜਨਵਰੀ 1920 ਈ ਨੂੰ ਹੋਇਆ। (12)

## ਗਾਥਾ

ਇਹ ਲੋਕ ਸਾਹਿਤ ਦਾ ਸੁਰੇਸ਼ਟ ਸ਼ਬਦ 'ਗਾਥਾ' ਸਵੀਕਾਰ ਕੀਤਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਕ 1360-61 ਤੱਕ ਅੰਕਿਤ ਹੈ। ਗੁਰੂ ਅਰਜਨ ਸਾਹਿਬ ਨੇ ਇਹ ਬਾਣੀ ਉਚਾਰਨ ਕੀਤੀ ਹੈ ਜਿਸ ਦੇ 24 ਪਦੇ ਹਨ। 'ਗਾਥਾ' ਦਾ ਕੋਸ਼ਕਾਰੀ ਅਰਥ ਉਸਤਤਿ, ਕਥਾ, ਸਤੁਤਿ, ਕਹਾਣੀ, ਪ੍ਰਕਰਣ ਆਦਿ ਹੈ। ਇਸ ਵਿੱਚ ਪ੍ਰਾਚੀਨ ਭਾਸ਼ਾ

ਜਿਵੇਂ ਪਾਲੀ, ਸੰਸਕ੍ਰਿਤ ਅਤੇ ਹੋਰ ਬੋਲੀਆਂ ਦੇ ਸ਼ਬਦ ਮਿਲੇ ਹਨ। ਗਾਥਾ ਇੱਕ 'ਗੂੜ ਕਥਾ' ਜਾਂ 'ਗੁਹਜ ਗੱਲ' ਹੈ ਜੋ ਇਕ ਲੌਕਿਕ ਕਾਵਿ-ਛੰਦ ਹੈ। ਪੁਰਾਣੇ ਸਮਿਆਂ ਵਿੱਚ ਇਹ ਕਾਵਿ-ਰੂਪ ਸਿਧਾਂ/ਨਾਥਾਂ ਵਿੱਚ ਬੜਾ-ਹਰਮਨ ਪਿਆਰਾ ਰਿਹਾ ਹੈ। (16)

## ਗਿਆਨ ਸਿੰਘ

ਸ੍ਰ: ਗਿਆਨ ਸਿੰਘ ਦਾ ਜਨਮ 1903ਈ ਵਿੱਚ ਸ੍ਰ: ਕ੍ਰਿਸ਼ਨ ਸਿੰਘ ਦੇ ਘਰ ਪਿੰਡ ਸਤਰਨਾ (ਹਮਲ) ਕਸ਼ਮੀਰ ਵਿੱਚ ਹੋਇਆ। ਆਪ ਵੱਧੀਆ ਤਬਲਾ-ਵਾਧਕ ਸਨ ਅਤੇ ਕੀਰਤਨ ਵੀ ਕਰ ਲੈਂਦੇ ਸਨ। ਸਿੱਖ ਜਜ਼ਬੇ ਨਾਲ ਭਰਪੂਰ ਹੋਣ ਕਾਰਨ ਪੰਥਕ ਮਸਲਿਆਂ ਪ੍ਰਤੀ ਸਰਗਰਮ ਰਹਿੰਦੇ ਸਨ। ਉਨ੍ਹਾਂ ਕਾਫ਼ੀ ਵਰ੍ਹੇ ਸ੍ਰੀ ਗੁਰੂ ਸਿੰਘ ਸਭਾ, ਅਮੀਰਾਕਦਲ ਵਿੱਚ ਨੌਕਰੀ ਕੀਤੀ ਅਤੇ 1942 ਈ ਵਿੱਚ ਨੌਕਰੀ ਛੱਡ ਦਿੱਤੀ। 1953 ਈ ਵਿੱਚ ਫ਼ੌਜ ਵਿੱਚ ਗ੍ਰੰਥੀ ਹੋਕੇ ਟੀਠਵਾਲ ਰਹੇ। ਉਹ ਹਸਰੱਸ ਦੀ ਪੰਜਾਬੀ ਕਵਿਤਾ ਵੀ ਲਿਖਦੇ ਸਨ। ਉਨ੍ਹਾਂ ਦੀ ਇਕੋ ਕਿਤਾਬ 'ਸ਼ਹੀਦ ਕਸ਼ਮੀਰ ਦੇ' ਜੂਨ 1983 ਵਿੱਚ ਪ੍ਰਕਾਸ਼ਿਤ ਹੋਈ। ਕੁੱਝ ਵਰ੍ਹੇ ਪਹਿਲਾਂ ਉਨ੍ਹਾਂ ਦਾ ਦੇਹਾਂਤ ਆਪਣੇ ਪਿੰਡ ਹੀ ਹੋਇਆ।

## ਗਿਆਨ ਸਿੰਘ ਠੇਕੇਦਾਰ

ਸ੍ਰ: ਗਿਆਨ ਸਿੰਘ ਦਾ ਜਨਮ ਸ੍ਰ: ਮੋਹਰ ਸਿੰਘ ਰਾਮਦੇ ਦੇ ਘਰ ਅਮੌਰ (ਮੁਜ਼ਫ਼ਰਾਬਾਦ) ਵਿੱਚ ਹੋਇਆ। ਸ੍ਰ: ਗਿਆਨ ਸਿੰਘ ਪਹਿਲਾਂ ਪੀ.ਡਬਲਿਊ.ਡੀ ਵਿਭਾਗ ਵਿੱਚ ਨੌਕਰੀ ਕੀਤੀ, ਬਾਅਦ ਵਿੱਚ ਕਸ਼ਟਮ ਵਿੱਚ ਠੇਕੇਦਾਰ ਰਹੇ। ਕਾਫ਼ੀ ਜਾਇਦਾਦ ਦੇ ਮਾਲਕ ਸਨ। ਇਨ੍ਹਾਂ ਦਾ ਛੋਟਾ ਭਰਾਤਾ ਵੀ ਠੇਕੇਦਾਰੀ ਦੇ ਕੰਮ ਵਿੱਚ ਪ੍ਰਵਿਰਤ ਰਿਹਾ। (ਦੇਖੋ: ਬੰਸਾਵਲੀ-70) (24)

## ਗੁਣਵੰਤੀ

ਇਹ ਲਘੂ ਰਚਨਾ, ਗੁਰੂ ਅਰਜਨ ਸਾਹਿਬ ਨੇ ਸੂਹੀ ਰਾਗ ਵਿੱਚ ਉਚਾਰਨ ਕੀਤੀ ਹੈ ਜਿਸ ਦੀਆਂ 13 ਤੁਕਾਂ ਅੰਕ 763 ਤੇ ਅੰਕਿਤ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਤਿੰਨ ਸ਼ਬਦ ਇਕੱਠੇ ਅੰਕਿਤ ਹਨ ਜਿਵੇਂ ਕੁਚਜੀ, ਸੁਚਜੀ ਅਤੇ ਗੁਣਵੰਤੀ। ਗੁਰਬਾਣੀ ਵਿੱਚ ਗੁਣਵੰਤੀ ਨੂੰ ਸੁਹਾਗਣ ਆਖਿਆ ਗਿਆ ਹੈ। ਕੋਸ਼ਗਤ ਅਰਥ 'ਗੁਣਵੰਤੀ' ਦੇ ਗੁਣਾਂ ਵਾਲੀ ਅਤੇ ਸੁਚੀ ਹਨ। ਇਸ ਸ਼ਬਦ ਵਿੱਚ ਬਹੁਤੇ ਲਹਿੰਦੀ ਭਾਸ਼ਾ ਦੇ ਸ਼ਬਦ ਹਨ। ਇਸ ਸ਼ਬਦ ਵਿੱਚ ਅਕਾਲਪੁਰਖ ਦੇ ਹੁਕਮ ਵਿੱਚ ਪ੍ਰਪੱਕ ਰਹਿਣ ਦੀ ਉੱਚੀ ਉਪਦੇਸ਼ਾਤਮਿਕ ਸਿੱਖਿਆ ਦਿੱਤੀ ਗਈ ਹੈ। (16)

## ਗੁਣਵੰਤ ਸਿੰਘ, ਦਰਦਪੁਰਾ

ਸ੍ਰ: ਗੁਣਵੰਤ ਸਿੰਘ ਦਾ ਜਨਮ ਸ੍ਰ: ਆਸਾ ਸਿੰਘ ਤੇ ਮਾਤਾ ਰਾਧਾ ਕੌਰ ਦੇ ਘਰ 1915 ਈ ਨੂੰ ਦਰਦਪੁਰਾ (ਬਾਰਾਮੂਲਾ) ਵਿੱਚ ਹੋਇਆ। ਆਪ ਨੇ ਕਸਟਮ ਐਂਡ ਐਕਸਾਇਜ਼ ਵਿੱਚ ਨੌਕਰੀ ਕੀਤੀ। ਇਸ ਤੋਂ ਪਹਿਲਾਂ ਆਪ ਨੇ 1932 ਈ ਵਿੱਚ ਮੈਟਰਿਕ ਪਾਸ ਕਰਕੇ ਕੁਝ ਵਰ੍ਹੇ ਫ਼ੂਡ ਐਂਡ ਸਪਲਾਈ ਵਿਭਾਗ ਵਿੱਚੋਂ ਵੀ ਨੌਕਰੀ ਕੀਤੀ। ਕਸਟਮ ਵਿਭਾਗ ਵਿੱਚ 1969-70 ਈ ਨੂੰ ਸੇਵਾ ਮੁਕਤ ਹੋਏ। ਸ਼ੁਰੂ ਤੋਂ ਹੀ ਆਪ ਕਸ਼ਮੀਰੀ ਸਿੱਖਾਂ ਦੇ

ਸਮਾਜਿਕ ਤੇ ਪਛੜੇਪਨ ਬਾਰੇ ਚਿੰਤਤ ਰਹਿੰਦੇ ਸਨ। ਇਹੋ ਕਾਰਨ ਸੀ ਕਿ ਕੁੱਝ ਸੰਜੀਦਾ ਸਿੱਖਾਂ ਨੂੰ ਇਕੱਠਾ ਕਰਕੇ 1970 ਈ ਵਿੱਚ 'ਕਸ਼ਮੀਰ ਸਿੱਖ ਸਹਾਇਕ ਸਭਾ' ਦੀ ਨੀਂਹ ਰੱਖੀ। ਸ੍ਰ: ਗੁਣਵੰਤ ਸਿੰਘ ਪੰਥਕ ਕੰਮਾਂ ਦੇ ਨਾਲ ਨਾਲ ਰਾਂਜਸੀ ਅਤੇ ਗੁਰਦੁਆਰਾ ਸੁਧਾਰ ਪਾਸੇ ਵੀ ਕਰਗਰ ਭੂਮਿਕਾ ਨਿਭਾਈ। ਉਨ੍ਹਾਂ ਨੇ ਮਹੀਨੇ ਦੀ ਤਨਖਾਹ ਨਾਲ ਇਸ ਸਭਾ ਦੀ ਸ਼ੁਰੂਆਤ ਕੀਤੀ। ਉਨ੍ਹਾਂ ਦਾ ਦੇਹਾਂਤ 25 ਫਰਵਰੀ 1981 ਨੂੰ ਹੋਇਆ। ਉਨ੍ਹਾਂ ਦੇ ਹੋਣਹਾਰ ਬੇਟੇ ਡਾ. ਦਲਜੀਤ ਸਿੰਘ ਨੇ ਵੀ ਉਨ੍ਹਾਂ ਦੀਆਂ ਪੈੜਾਂ ਮਗਰ ਤੁਰਨ ਦਾ ਹਲਫ਼ ਲਿਆ ਹੈ।

## ਗਣੇਸ਼ਾ ਸਿੰਘ, ਈਸ਼ਰ

ਸ੍ਰ: ਗਣੇਸ਼ਾ ਸਿੰਘ ਈਸ਼ਰ ਦਾ ਜਨਮ ਸ੍ਰ: ਰਾਮ ਦਿਆਲ ਸਿੰਘ ਦੇ ਘਰ 1875 ਈ ਨੂੰ ਪਿੜਕੌਟ ਵਿੱਚ ਹੋਇਆ। ਆਪ ਦਾ ਦਾਦਾ ਮਹਿਤਾ ਕੜਕਾ ਰਾਮ ਬੜਾ ਬਹਾਦਰ ਸੂਰਬੀਰ ਸੀ, ਜਿਸ ਤੋਂ ਇਲਾਕੇ ਦਾ ਵੈਰੀ ਭੈ ਖਾਂਦੇ ਸੀ। ਸ੍ਰ: ਗਣੇਸ਼ਾ ਬਚਪਨ ਵਿੱਚ ਹੀ ਸੰਤਪੁਰਾ ਨੰਗਲੀ ਸਾਹਿਬ ਵਿਦਿਆ ਪ੍ਰਾਪਤ ਕੀਤੀ। ਅੰਮ੍ਰਿਤਸਰ ਜਾ ਕੇ ਸੰਸਕ੍ਰਿਤ, ਗੁਰਮੁਖੀ ਅਤੇ ਫਿਰ ਗੁਜਰਾਤ ਜਾ ਕੇ ਗਿ: ਬਿਸ਼ਨ ਸਿੰਘ ਕੋਲੋਂ ਸਾਰੇ ਗ੍ਰੰਥਾਂ ਦੀ ਸੰਥਾ ਲੈ ਕੇ ਗਿਆਨੀ ਹੋ ਗਏ। ਸੰਤ ਮੋਹਰ ਸਿੰਘ ਨਾਲ ਵੀ ਕੁਝ ਦੇਰ ਪ੍ਰਚਾਰ ਕੀਤਾ। ਸੰਤ ਠਾਕਰ ਸਿੰਘ ਅੰਮ੍ਰਿਤਸਰ ਕੋਲੋਂ ਵੀ ਉਪਦੇਸ਼ ਲੈਂਦੇ ਰਹੇ। ਸ੍ਰ: ਗਣੇਸ਼ਾ ਸਿੰਘ ਦਾ ਵਿਆਹ 1899 ਈ ਨੂੰ ਹੋਇਆ, ਜਿਸ ਵਿਚੋਂ ਦੋ ਬੇਟੀਆਂ ਅਤੇ ਇੱਕ ਬੇਟਾ ਹੋਇਆ। ਇਹ ਪਿੰਡ ਛੱਡ ਕੇ ਪੁਣਛ ਸ਼ਹਿਰ ਆ ਗਏ ਸਨ। (ਦੇਖੋ: ਬੰਸਾਵਲੀ-71) (24)

## ਗੁਪਤ ਗੰਗਾ ਮੰਦਰ

ਇਹ ਮੰਦਰ ਭਦਰਵਾਹ ਇਲਾਕਾ ਦਾ ਪੁਰਾਣਾ ਤੀਰਥ ਹੈ। ਜੋ 900 ਫੁੱਟ ਉੱਚੀ ਥਾਂ ਤੇ ਨੀਰੋ ਨਾਲੇ ਦੇ ਕੰਢੇ ਸਥਿਤ ਹੈ। ਇਹ ਭਦਰਵਾਹ ਦੇ ਵਾਸਕ ਨਾਗ ਤੋਂ ਇੱਕ ਕਿਲੋਮੀਟਰ ਦੂਰ ਹੈ। ਕਹਿੰਦੇ ਹਨ ਕਿ ਇਹ ਮੰਦਰ ਪਾਂਡੋ ਦੇ ਸਮੇਂ ਦਾ ਹੈ ਜਿਸ ਵਿੱਚ ਬਹੁਤ ਪੁਰਾਣਾ ਸ਼ਿਵਲਿੰਗ ਹੈ, ਜੋ ਫ਼ੰਨਕਾਰੀ ਦੀ ਮਿਸਾਲ ਮੰਨਿਆ ਜਾਂਦਾ ਹੈ। ਦੂਜੀ ਗੁਪਤ ਗੰਗਾ ਵੀ ਬੰਡਾਰਕੋਟ (ਭਦਰਵਾਹ) ਇਲਾਕੇ ਵਿੱਚ ਮੌਜੂਦ ਹੈ। (36)

## ਗੰਪਤਿਯਾਰ ਮੰਦਰ

ਇਹ ਮੰਦਰ ਗਹੂ ਕਦਲ ਅਤੇ ਹੱਬਾ ਕਦਲ ਵਿਚਕਾਰ ਦਰਿਆ ਜਿਹਲਮ ਦੇ ਕੰਢੇ ਸਥਿਤ ਹੈ। ਇਹ ਬੜਾ ਪੁਰਾਣਾ ਮੰਦਰ ਹੈ, ਜਿਸ ਦਾ ਜ਼ਿਕਰ 'ਵਿੱਤਸਤਾ ਮਹਾਤਮ' ਗ੍ਰੰਥ ਵਿੱਚ ਵੀ ਆਇਆ ਹੈ। ਇਹ ਮੰਦਰ ਬਾਅਦ ਵਿੱਚ ਡੋਗਰਾ ਮਹਾਰਾਜਾ ਗੁਲਾਬ ਸਿੰਘ ਨੇ 1854 ਈ ਵਿੱਚ ਤਾਮੀਰ ਕੀਤਾ, ਜਿਸ ਵਿੱਚ ਪੁਰਾਣੇ ਮੰਦਰ ਦੇ ਥੰਮਾਂ ਦਾ ਵੀ ਪ੍ਰਯੋਗ ਕੀਤੀ ਗਿਆ ਹੈ। ਇਸ ਮੰਦਰ ਦੀ ਵਕਤਨ-ਫੁਵਕਤਨ ਮੁਰੰਮਤ ਹੋਈ। ਗਨੇਸ਼ ਦੀ ਮੂਰਤੀ ਇੱਕ ਕਮਰੇ ਵਿੱਚ ਹੈ। ਸ਼ਿਵਲਿੰਗ ਦੀ ਪੂਜਾ ਵੀ ਕੀਤੀ ਜਾਂਦੀ ਹੈ। (36)

## ਗੁਪਾਲ ਸਿੰਘ, ਕਸ਼ਟਮ

ਸ੍ਰ: ਗੁਪਾਲ ਸਿੰਘ ਦਾ ਜਨਮ ਸ੍ਰ: ਗੁਰਦਿੱਤ ਸਿੰਘ ਦੇ ਘਰ 1904 ਈ ਵਿੱਚ ਪੁਣਛ

ਹੋਇਆ। ਵਿਦਿਆ ਪ੍ਰਾਪਤ ਕਰਕੇ ਕਸ਼ਦਮ ਵਿਭਾਗ ਵਿੱਚ ਹੈਡ-ਕਲਰਕ ਬਣੇ। ਇਨ੍ਹਾਂ ਦਾ ਵਿਆਹ ਸ੍ਰ: ਸਾਧੂ ਸਿੰਘ ਬਜ਼ਾਜ਼ ਦੀ ਸਪੁੱਤਰੀ ਕਰਮ ਕੌਰ ਨਾਲ ਹੋਈ ਜੋ ਬੀਬੀ ਇਸਤ੍ਰੀ ਸਤਿਸੰਗ ਸਭਾ ਦੀ ਸਕੱਤਰ ਸੀ। ਇਨ੍ਹਾਂ ਦੇ ਘਰ ਚਾਰ ਲੜਕੀਆਂ ਹੋਈਆ। ਗੁਰਮਤਿ ਅਸੂਲਾਂ ਨਾਲ ਸਰਸ਼ਾਰ ਸ੍ਰ: ਗੁਪਾਲ ਸਿੰਘ ਦਾ ਸਾਰੇ ਬੜਾ ਸਤਿਕਾਰ ਕਰਦੇ ਸਨ। ਲਿਬਾਸ ਸਾਦਾ ਪਹਿਨਦੇ ਸਨ। ਸ੍ਰੀ ਗੁਰੂ ਸਿੰਘ ਸਭਾ, ਪੁਣਛ ਦੇ ਕਈ ਅਹੁਦਿਆਂ ਤੇ ਰਹਿ ਕੇ ਨਿਸ਼ਕਾਮ ਸੇਵਾ ਵਿੱਚ ਪ੍ਰਵਰਤ ਰਹੇ। (24)

### ਗੁਪਾਲ ਸਿੰਘ, ਪੁਣਛ

ਗੁਪਾਲ ਸਿੰਘ ਦਾ ਜਨਮ ਸ੍ਰ: ਕਰਮ ਸਿੰਘ ਦੇ ਘਰ 1850 ਈ ਨੂੰ ਪੁਣਛ ਵਿਖੇ ਹੋਇਆ। ਸ੍ਰ: ਕਰਮ ਸਿੰਘ ਨੇ ਰਾਜਪੁਰਾ ਪਿੰਡ ਦੀ ਧਰਮਸ਼ਾਲਾ ਤਿਆਰ ਕਰਾਈ ਸੀ। ਰਾਜਾ ਮੋਤੀ ਸਿੰਘ ਤੇ ਰਾਜਾ ਜਵਾਹਿਰ ਸਿੰਘ ਪੁਣਛ ਆਉਂਦੇ ਤਾਂ ਕੁੱਝ ਦਿਨ ਸ੍ਰ: ਕਰਮ ਸਿੰਘ ਦੇ ਘਰ ਨਿਵਾਸ ਰੱਖਦੇ। ਰਾਜ ਦਰਬਾਰ ਦੇ ਲੋਕਾਂ ਵਿੱਚ ਗੁਪਾਲ ਸਿੰਘ ਦਾ ਬੜਾ ਸਤਿਕਾਰ ਸੀ। ਰਾਜਾ ਪੁਣਛ ਦੇ ਵਜ਼ੀਰ ਮੀਆਂ ਗੁਲਾਬ ਸਿੰਘ ਦੇ ਪਾਸ ਨੌਕਰੀ ਕਰਕੇ ਮੁਸਾਹਿਬ ਬਣੇ। ਕਈ ਜਾਗੀਰਾਂ ਪ੍ਰਾਪਤ ਕੀਤੀਆਂ। ਨਾਮ-ਬਾਣੀ ਦੇ ਅਭਿਆਸੀ ਹੋਣ ਕਾਰਨ ਸੰਤ ਮੋਹਰ ਸਿੰਘ ਨੇ ਇਨ੍ਹਾਂ ਦੀ ਸੂਝਬੂਝ ਅਤੇ ਤੀਖਣਬੁੱਧੀ ਕਾਰਨ ਆਪਣਾ ਮੁਖਤਾਰ ਨਿਯੁਕਤ ਕੀਤਾ। ਸੰਤ ਮੰਗਲ ਸਿੰਘ ਦੇ ਸਮੇਂ ਤੱਕ ਮੁਖਤਾਰ ਦੀ ਸੇਵਾ ਬਾ-ਖੂਬੀ ਨਿਭਾਈ। ਆਪਣੀ 14 ਕਨਾਲ ਜ਼ਮੀਨ ਨੰਗਲੀ ਡੇਰੇ ਨਾਲ ਅਰਦਾਸ ਕਰਾਈ। ਗੁਪਾਲ ਸਿੰਘ ਦੇ ਬੇਟੇ ਸ੍ਰ: ਭਗਵਾਨ ਸਿੰਘ ਸੋਨੇ ਚਾਂਦੀ ਦੇ ਜ਼ੇਵਰਾਤ ਦੇ ਕੰਮ ਕਾਰਨ ਸਰਾਫ਼ ਅਖਉਂਦੇ ਸਨ। 1922-1937 ਤੱਕ ਸ੍ਰੀ ਗੁਰੂ ਸਿੰਘ ਸਭਾ ਪੁਣਛ ਦੇ ਖਜ਼ਾਨਚੀ, ਮੀਤ-ਪ੍ਰਧਾਨ ਅਤੇ ਪ੍ਰਧਾਨ ਦੀ ਸੇਵਾ ਨਿਭਾਉਂਦੇ ਰਹੇ। ਖਾਲਸਾ ਸੈਂਟ੍ਰਲ ਬੋਰਡ ਪੁਣਛ ਦੇ ਮੈਂਬਰ ਵੀ ਨੀਅਤ ਹੋਏ। ਗੁਰਮੁਖੀ ਕੰਨਿਆ ਪਾਠਸ਼ਾਲਾ ਦੇ ਵੀ ਪ੍ਰਧਾਨ ਰਹੇ। 1931 ਈ ਦੀ ਸ਼ੋਰਸ਼ ਵਿੱਚ ਸਰਕਾਰ ਦੀ ਮਦਦ ਕਰਕੇ ਕਈ ਇਨਾਮ/ਸਨਦਾਂ ਪ੍ਰਾਪਤ ਕੀਤੀਆਂ। ਅਦਾਲਤਾਂ ਦੇ ਅਸੈਸਰ ਵੀ ਰਹੇ। ਸ੍ਰ: ਅਵਤਾਰ ਸਿੰਘ, ਸ੍ਰ: ਲਾਲ ਸਿੰਘ ਦੇ ਸਪੁੱਤਰ ਭਜਨ ਬੰਦਗੀ ਵਾਲੇ ਪੰਥਕ ਜਜ਼ਬੇ ਵਾਲੇ ਗੁਰਸਿਖ ਸਨ। ਖਾਲਸਾ ਯੰਗ ਐਸੋਸੀਏਸ਼ਨ ਦੇ ਮੀਤ ਪ੍ਰਧਾਨ ਅਤੇ ਸ੍ਰੀ ਗੁਰੂ ਸਿੰਘ ਸਭਾ ਦੇ ਸਟੋਰ ਕੀਪਰ ਚੁਣੇ ਗਏ। 1935 ਈ ਵਿੱਚ ਜ਼ਰਾਇਤ ਹਕੂਕਾਂ ਖ਼ਾਤਰ ਰਾਜਾ ਪੁਣਛ, ਮੁੱਖ ਮੰਤਰੀ ਨੂੰ ਮੈਮੋਰੰਡਮ ਪੇਸ਼ ਕਰਕੇ ਕੌਮੀ ਸੇਵਾ ਕੀਤੀ। (ਦੇਖੋ: ਬੰਸਾਵਲੀ-72) (24)

### ਗੁਰਚਰਨ ਸਿੰਘ ਸਰਾ.ਫ

ਸ੍ਰੀਨਗਰ ਵਿੱਚ ਸ੍ਰ: ਮਹਿਤਾਬ ਸਿੰਘ ਅਤੇ ਮਾਤਾ ਸੀਤਾ ਕੌਰ ਦੇ ਘਰ 1928 ਈ ਨੂੰ ਸ੍ਰ: ਗੁਰਚਰਨ ਸਿੰਘ ਸਰਾਫ਼ ਦਾ ਜਨਮ ਹੋਇਆ। ਸ੍ਰ: ਮਹਿਤਾਬ ਸਿੰਘ ਸ੍ਰੀਨਗਰ ਦੇ ਮੰਨੇ ਹੋਏ ਸਰਾ.ਫ ਸਨ। ਸ੍ਰ: ਗੁਰਚਰਨ ਸਿੰਘ ਨੇ ਐਸ.ਪੀ.ਕਾਲਜ, ਸ੍ਰੀਨਗਰ ਤੋਂ ਡਿਗਰੀ ਲੈ ਕੇ ਆਪਣੇ ਪਿਤਾ ਨਾਲ ਹੀ ਸਰਾਫ਼ੀ ਦਾ ਕੰਮ ਸ਼ੁਰੂ ਕੀਤਾ। ਸ੍ਰ: ਮਹਿਤਾਬ ਸਿੰਘ, ਸ਼ੇਖ ਅਬਦੁਲਾ ਦੀ ਗ੍ਰਿਫ਼ਤਾਰੀ ਵਾਲੇ ਦਿਨ ਹੀ ਸ੍ਰੀਨਗਰ ਵਿੱਚ ਮਾਰੇ ਗਏ ਸਨ। ਸ੍ਰ: ਗੁਰਚਰਨ ਸਿੰਘ ਬੜੇ ਧਰਮੀ ਬੰਦੇ ਸਨ। ਰਾਗੀਆਂ, ਸੰਤਾਂ ਅਤੇ ਸਿੱਖ ਸਕਾਲਰਾਂ ਨੂੰ ਸ੍ਰੀਨਗਰ ਵਿੱਚ

ਜੀ ਆਇਆ ਆਖਦੇ ਸਨ। ਸਾਲ ਵਿੱਚ ਇੱਕ ਦੋ ਵੇਰਾਂ ਆਪਣੇ ਘਰ ਸਿੱਖ ਸੰਗਤਾਂ ਦਾ ਇੱਕਠ ਕਰਕੇ ਕੀਰਤਨ ਅਤੇ ਵਿਆਖਿਆ ਕਰਾਉਂਦੇ ਸਨ। ਗਿਆਨੀ ਜ਼ੈਲ ਸਿੰਘ ਵੀ ਇੱਕ ਵੇਰ ਸ੍ਰੀਨਗਰ ਇਨ੍ਹਾਂ ਦੇ ਘਰ ਆਕੇ ਸਿੱਖ ਸੰਗਤਾਂ ਨੂੰ ਮਿਲੇ ਸਨ। ਇਹ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਸ ਵਰ੍ਹੇ ਪ੍ਰਧਾਨ ਰਹੇ। ਇਨ੍ਹਾਂ ਦੇ ਸਮੇਂ ਹੀ ਗੁਰਦੁਆਰਾ ਸਿੰਘ ਸਭਾ, ਅਮੀਰਾ ਕਦਲ ਅਤੇ ਗੁਰਦੁਆਰਾ ਕਲਗੀਧਰ ਜਵਾਹਰ ਨਗਰ ਦਾ ਵਿਸਥਾਰ ਕੀਤਾ ਗਿਆ ਸੀ। ਸ੍ਰ: ਹਰਸਜਨ ਸਿੰਘ ਬਾਲੀ (ਮੰਤਰੀ) ਅਤੇ ਇਨ੍ਹਾਂ ਦੇ ਸਹਿਯੋਗ ਨਾਲ ਹੀ ਗੁਰਦੁਆਰਾ ਛੇਵੀਂ ਪਾਤਸ਼ਾਹੀ, ਸ੍ਰੀਨਗਰ ਦਾ ਨਵ-ਨਿਰਮਾਣ ਬਾਬਾ ਹਰਬੰਸ ਸਿੰਘ ਆਫ਼ ਦਿਲੀ ਵਾਲਿਆ ਨੇ ਹੱਥ ਲਿਆ ਸੀ। ਇਸ ਕੰਮ ਲਈ ਸ੍ਰ: ਗੁਰਚਰਨ ਸਿੰਘ ਨੇ 1,50,000 ਰੁਪਏ ਭੇਟਾ ਕੀਤੇ। 1984 ਈ ਦੇ ਘਲੂਘਾਰੇ ਸਮੇਂ ਆਪਣੇ ਪ੍ਰਵਾਰ ਅਤੇ ਸਰਾਫ਼ ਬਰਾਦਰੀ ਵਲੋਂ 11 ਲੱਖ ਰੁਪਏ ਇੱਕਠੇ ਕਰਕੇ ਦਿੱਲੀ ਦੇ ਸਿੱਖ ਪ੍ਰਵਾਰਾਂ ਨੂੰ ਵੰਡੇ ਸਨ। ਇਨ੍ਹਾਂ ਦਾ ਦੇਹਾਂਤ ਜੰਮੂ ਵਿੱਚ ਜੁਲਾਈ 2003 ਈ ਨੂੰ ਹੋਇਆ।

ਇਨ੍ਹਾਂ ਦੇ ਬਜ਼ੁਰਗ ਸ੍ਰ: ਪਰਜਾ ਸਿੰਘ ਵੀ ਸਰਾਫ਼ ਦਾ ਕੰਮ ਕਰਦੇ ਸਨ। ਇਹ ਮੁਜ਼ਫ਼ਰਾਬਾਦ ਤੋਂ ਸ੍ਰੀਨਗਰ ਵੱਲ 1860 ਈ ਤੋਂ ਬਾਅਦ ਆਏ ਸਨ। ਸ੍ਰ: ਮਹਿਤਾਬ ਸਿੰਘ ਦੇ ਦੋ ਬੇਟੇ ਹੋਰ ਹਨ, ਜਿਨ੍ਹਾਂ ਦੇ ਨਾਂ ਪਤਿੰਬਰ ਸਿੰਘ ਅਤੇ ਸ੍ਰ: ਸੰਤੋਖ ਸਿੰਘ ਹਨ।

## ਗੁਰਦਿਆਲ ਸਿੰਘ, ਰੀਹਣ

ਸ੍ਰ: ਗੁਰਦਿਆਲ ਸਿੰਘ ਰੀਹਣ ਦਾ ਜਨਮ ਸ੍ਰ: ਅਨੂਪ ਸਿੰਘ ਦੇ ਘਰ ਸਿੰਘਪੁਰਾ (ਬਾਰਾਮੂਲਾ) ਵਿੱਚ ਹੋਇਆ। ਸ੍ਰ: ਦੀਵਾਨ ਸਿੰਘ ਰਾਮਗੜ੍ਹੀਏ ਨੇ ਇੱਕ ਹਜ਼ਾਰ ਵਿਘਾ ਜ਼ਮੀਨ ਬਤੌਰ ਧਰਮ ਅਰਥ ਜਾਗੀਰ ਭਾਈ ਸ਼ਾਮ ਸਿੰਘ, ਬਹਾਦਰ ਸਿੰਘ ਤੇ ਗੁਰਦਿਆਲ ਸਿੰਘ ਨੂੰ ਦਿੱਤੀ ਸੀ। ਭਾਈ ਗੁਰਦਿਆਲ ਸਿੰਘ ਦੇ ਬੇਟੇ ਸ੍ਰ: ਗੁਲਾਬ ਸਿੰਘ ਮਹਾਰਾਜਾ ਗੁਲਾਬ ਸਿੰਘ ਦੀ ਫ਼ੌਜ ਵਿੱਚ ਜਮਾਂਦਾਰ ਸਨ। ਕਾਫ਼ੀ ਜ਼ਮੀਨ ਜਾਗੀਰ ਵਲੋਂ ਪ੍ਰਾਪਤ ਕੀਤੀ ਸੀ। ਇਨ੍ਹਾਂ ਦੇ ਸਪੁੱਤਰ ਸ੍ਰ: ਹਰੀ ਸਿੰਘ ਵੀ ਫ਼ੌਜ ਵਿੱਚ ਜਮਾਂਦਾਰ ਸਨ। ਸ੍ਰ: ਹਰੀ ਸਿੰਘ ਦਾ ਸਪੁੱਤਰ ਸ੍ਰ: ਦਯਾ ਸਿੰਘ ਅਕਾਲੀ ਜਥਾ ਕਰੂਣ ਦੇ ਜਥੇਦਾਰ ਸਨ। (ਦੇਖੋ: ਬੰਸਾਵਲੀ-73) (24)

## ਗੁਰਦਿੱਤ ਸਿੰਘ ਸੂਦਨ, ਗਿ:

ਸ੍ਰ: ਗੰਗਾ ਸਿੰਘ ਦੇ ਘਰ ਗਿ: ਗੁਰਦਿਤ ਸਿੰਘ ਸੂਦਨ ਦਾ ਜਨਮ ਹੋਇਆ। ਗਿਆਨੀ ਜੀ ਮੁੱਢਲੀ ਵਿਦਿਆ ਪ੍ਰਾਪਤ ਕਰਕੇ ਚੰਗੇ ਵਿਦਵਾਨ ਹੋ ਗਏ। ਗਿਆਨੀ ਜੀ ਬਚਪਨ ਤੋਂ ਹੀ ਆਪਣੀ ਭੈਣ ਅਤੇ ਜੀਜਾ ਗਿ: ਹੀਰਾ ਸਿੰਘ ਦਰਦ ਪਾਸ ਰਹਿ ਕੇ ਪ੍ਰੈਮਰੀ ਤੋਂ ਉਪਰੰਤ 1919 ਈ ਵਿੱਚ ਵਿਦਵਾਨੀ ਤੇ 1920 ਈ ਵਿੱਚ ਗਿਆਨੀ ਪਾਸ ਕਰ ਲਈ ਸੀ। 1920 ਈ ਵਿੱਚ ਅਖ਼ਬਾਰ 'ਅਕਾਲੀ' ਦੇ ਦਫ਼ਤਰ ਨੌਕਰੀ ਕਰਕੇ 'ਅਕਾਲੀ ਪਤ੍ਰਕਾ' ਪ੍ਰੈਸ ਦੇ ਮੈਨੇਜਰ ਥਾਪੇ ਗਏ। ਆਪ ਪ੍ਰਸਿੱਧ ਗੁਣਵਾਨ ਅਤੇ ਉੱਚੇ ਇਖਲਾਕ ਦੇ ਮਾਲਕ ਸਨ। (ਦੇਖੋ: ਬੰਸਾਵਲੀ-74) (24)

## ਗੁਰਦਿਤ ਸਿਘ ਚੰਨਨ

ਸ੍ਰ: ਗੁਰਦਿਤ ਸਿੰਘ ਚੰਨਨ ਦਾ ਜਨਮ ਸ੍ਰ: ਧੰਨਾ ਸਿੰਘ ਦੇ ਘਰ 1881ਈ ਪਿੰਡ ਰਾੜਾ (ਮੁਜ਼ਫ਼ਰਾਬਾਦ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਸ੍ਰ: ਹਜ਼ੂਰਾ ਸਿੰਘ ਪਹਿਲਾਂ ਪਖੱਲੀ (ਹਜ਼ਾਰੇ) ਰਹਿੰਦੇ ਸਨ। ਇਸ ਦੇ ਪੰਜ ਬੇਟੇ ਸ਼ੇਰੇ-ਪੰਜਾਬ ਦੀ ਖਾਲਸਾ ਫ਼ੌਜ ਵਿੱਚ ਭਰਤੀ ਹੋ ਗਏ ਸਨ। ਸ੍ਰ: ਗੁਰਦਿਤ ਸਿੰਘ ਨੇ ਆਪਣੇ ਦੋਵਾਂ ਭਰਾਵਾਂ ਨਾਲ ਮਿਲ ਕੇ ਗੁਰਦੁਆਰਾ ਸਾਹਿਬ ਦੀ ਪੱਕੀ ਇਮਾਰਤ ਤਾਮੀਰ ਕੀਤੀ ਜਿਸ ਵਿੱਚ ਆਣ-ਜਾਣ ਵਾਲੀਆਂ ਸੰਗਤਾਂ ਲਈ ਲੰਗਰ ਤੇ ਰਿਹਾਇਸ ਦਾ ਪ੍ਰਬੰਧ ਕੀਤਾ। (ਦੇਖੋ: ਬੰਸਾਵਲੀ-75) (24)

## ਗੁਰਦਿਤ ਸਿਘ, ਮੀਰਪੁਰ

ਸ੍ਰ; ਗੁਰਦਿਤ ਸਿਘ ਦਾ ਜਨਮ ਸ੍ਰ ਬੂਟਾ ਸਿੰਘ ਦੇ ਘਰ ਮੀਰਪੁਰ ਵਿੱਚ ਹੋਇਆ। ਆਪ ਸ੍ਰੀ ਗੁਰੂ ਸਿਘ ਸਭਾ, ਪੁਣਛ ਦਾ ਮੁਢੱਲੇ ਬਾਗਬਾਨਾਂ ਵਿਚੋਂ ਸਨ। ਪਹਿਲਾਂ ਪੁਲੀਸ ਦੀ ਨੌਕਰੀ ਕੀਤਾ ਫਿਰ ਸਰਕਾਰੀ ਤਸੀਲਦਾਰ ਨਿਯੁਕਤ ਹੋਏ। ਸ੍ਰੀ ਗੁਰੂ ਸਿੰਘ ਸਭਾ ਪੁਣਛ ਵਾਲਾ ਗੁਰਦੁਆਰਾ ਸਾਰੇ ਸਰਕਰਦਾ ਸਿੱਖਾਂ ਜਿਵੇਂ ਸ੍ਰ: ਹੀਰਾ ਸਿੰਘ, ਸ੍ਰ: ਅਟੱਲ ਸਿੰਘ ਆਦਿ ਨੇ ਕਾਫ਼ੀ ਮਾਇਆ ਖਰਚ ਕੇ 1877ਈ ਵਿੱਚ ਬਣਵਾਇਆ। ਇਸ ਵਿੱਚ ਹਫ਼ਤਾਵਰੀ ਦੀਵਾਨ, ਗੁਰਮਤਿ ਪ੍ਰਚਾਰ ਆਦਿ ਸ਼ੁਰੂ ਕੀਤੇ ਗਏ। ਸ੍ਰ: ਗੁਰਦਿਤ ਸਿੰਘ ਕਾਫ਼ੀ ਵਰ੍ਹੇ ਇਸ ਸਭਾ ਦੇ ਸਕੱਤਰ ਰਹੇ। ਆਪ ਜੀ ਪ੍ਰਸਿੱਧ ਲਿਖਾਰੀ ਵੀ ਸਨ। ਅਨੇਕਾਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ, ਧਾਰਮਿਕ ਗੁਟਕੇ, ਸਾਹਿਤ ਆਦਿ ਲਿਖੇ। ਨੌਕਰੀ ਦੇ ਨਾਲ ਸ਼ਾਹੂਕਾਰਾਂ ਦੇ ਰੂਬਰੂ ਤਜ਼ਾਰਤ ਵੀ ਕਰਦੇ ਸਨ। ਆਪ ਫ਼ੋਟੋਗ੍ਰਾਫ਼ੀ ਦੇ ਵੀ ਮਾਹਿਰ ਸਨ। ਇਨ੍ਹਾਂ ਦੇ ਦੂਜੇ ਭਰਾਤਾ ਦਾ ਨਾਂ ਸ੍ਰ: ਬੁੱਧ ਸਿੰਘ ਸੀ। (24)

## ਗੁਰਮੁਖ ਸਿਘ, ਇੰਜੀਨੀਅਰ

ਸ੍ਰ: ਹਰਨਾਮ ਸਿੰਘ ਦੇ ਘਰ ਸ੍ਰ: ਗੁਰਮੁਖ ਸਿੰਘ ਦਾ ਜਨਮ 1874 ਈ ਨੂੰ ਗੁਜਰਾਂਵਾਲਾ ਵਿੱਚ ਹੋਇਆ। ਆਪ ਦੇ ਬਜ਼ੁਰਗ ਸ੍ਰ: ਕਾਹਨ ਸਿੰਘ ਹਰਨਪੁਰ (ਜਿਹਲਮ) ਦੇ ਵਸਨੀਕ ਸਨ। ਸ੍ਰ: ਕਾਹਨ ਸਿੰਘ ਸ਼ੁਰੂ ਵਿੱਚ ਮਹਾਰਾਜਾ ਰਣਜੀਤ ਸਿੰਘ ਪਾਸ ਨੌਕਰੀ ਕਰਕੇ ਮੁਸਾਹਬੀ ਦੇ ਅਹੁਦੇ ਤੱਕ ਪੁੱਜੇ। ਸ਼ੇਰੇ-ਪੰਜਾਬ ਨੇ ਰਾਜਸੀ ਸੇਵਾ ਬਦਲੇ ਗੁਜਰਾਂਵਾਲੇ ਦੇ ਜਿਹਲਮ ਜ਼ਿਲੇ ਦੇ ਬਾਰਾਂ (12) ਪਿੰਡ ਜਾਗੀਰ ਲਿੱਖ ਦਿੱਤੀ ਅਤੇ ਮਹਾਰਾਜੇ ਨੇ ਕਾਹਨ ਸਿੰਘ ਨੂੰ 'ਘਰਜਾਖ' ਵਸੱਣ ਦੀ ਸੁਲਾਹ ਦਿੱਤੀ, ਜਿਸ ਨੂੰ ਉਨ੍ਹਾਂ ਸਵੀਕਾਰ ਕੀਤਾ। ਕਸ਼ਮੀਰ ਫ਼ਤਹਿ ਕਰਨ ਤੋਂ ਬਾਅਦ ਮਹਾਰਾਜੇ ਨੇ ਸ੍ਰ: ਕਾਹਨ ਸਿੰਘ ਨੂੰ ਸੂਬਾ ਕਸ਼ਮੀਰ ਨਿਯੁਕਤ ਕੀਤਾ ਅਤੇ ਸੋਪੁਰ ਤੇ ਬਾਰਾਂਮੂਲੇ ਦਾ ਪ੍ਰਬੰਧਕ ਦੀ ਸੇਵਾ ਦਿੱਤੀ। 1947ਈ ਤੋਂ ਪਹਿਲਾਂ ਇਨ੍ਹਾਂ ਇਲਾਕਿਆਂ ਦੀਆਂ ਕਿਸ਼ਤੀਆਂ ਤੇ ਫ਼ਾਰਸੀ ਅਖੱਰਾਂ ਵਿੱਚ ਇਹ ਅੰਕਿਤ ਕੀਤਾ ਵੇਖਣ ਵਿੱਚ ਆਉਂਦਾ ਸੀ "ਦਰ ਅਹਿਦੇ ਦੀਵਾਨ ਕਹਾਨ ਸਿੰਘ ਤਾਮੀਰ ਸ਼ੁਦ" ਆਦਿ। ਮਹਾਰਾਜੇ ਵਲੋਂ 'ਦੀਵਾਨ' ਦਾ ਖ਼ਿਤਾਬ ਵੀ ਬਖਸ਼ਿਆ ਗਿਆ ਸੀ। ਸਿੱਖ ਰਾਜ ਦੀ ਆਖ਼ਰੀ ਲੜਾਈ 'ਸਭਰਾਉਂ ਦੀ ਜੰਗ' ਵਿੱਚ ਦੀਵਾਨ ਕਾਹਨ ਸਿੰਘ ਲੜਦੇ ਲੜਦੇ ਸ਼ਹੀਦੀ ਪ੍ਰਾਪਤ ਕਰ ਗਏ ਸਨ।

ਸ੍ਰ: ਗੁਰਮੁੱਖ ਸਿੰਘ ਨੇ ਮੁਢੱਲੀ ਵਿਦਿਆ ਗੁਜਰਾਂਵਾਲਾ, ਸਰਕਾਰੀ ਕਾਲਜ ਲਾਹੌਰ ਤੋਂ ਬੀ.ਏ ਕੀਤੀ। ਸ੍ਰ: ਗੁਰਮੁੱਖ ਸਿੰਘ ਆਪਣੇ ਪਿਤਾ ਨੂੰ ਮਿਲਣ ਕਸ਼ਮੀਰ ਵਿੱਚ 1892ਈ ਨੂੰ ਆਏ, ਜੋ ਉਥੇ ਸੁਪ੍ਰਟੰਡੈਂਟ ਅਕਾਊਟੈਂਟ ਲੱਗੇ ਹੋਏ ਸਨ। ਸ੍ਰ; ਗੁਰਮੁਖ ਸਿੰਘ ਵੀ ਪੀ.ਡਬਲਉ.ਡੀ ਵਿਭਾਗ ਵਿੱਚ ਨੌਕਰੀ ਲਗ ਗਏ। ਮਿਹਨਤ ਅਤੇ ਆਪਣੀ ਦਿਆਨਤਦਾਰੀ ਨਾਲ ਅਸਿਸਟੈਂਟ ਇੰਜੀਨੀਅਰ ਬਣ ਗਏ। ਪੰਥਕ ਕੰਮਾਂ ਵਿੱਚ ਪੇਸ਼ ਪੇਸ਼ ਰਹੇ। ਸੜਕਾਂ, ਤੇ ਦਰਖੱਤ ਲਗਾਏ। ਗੁਰੂ ਨਾਨਕ ਆਸ਼ਰਮ ਚਕਾਰ ਦੇ ਤਾਮੀਰੀ ਸਮੇਂ ਬੜੀ ਮਦਦ ਕੀਤੀ। ਆਪ ਦਾ ਵਿਆਹ ਚਿਮਨੀ ਘੁਰਾਣੇ ਦੀ ਸਪੁੱਤਰੀ ਨਾਲ 1876ਈ ਵਿੱਚ ਹੋਇਆ। ਸ੍ਰੀ ਗੁਰੂ ਸਿੰਘ ਸਭਾ, ਕੰਨਿਆ ਪਾਠਸ਼ਾਲਾ, ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਦੇ ਕਈ ਵਰ੍ਹੇ ਪ੍ਰਧਾਨ ਰਹਿ ਕੇ ਅਣਥੱਥ ਸੇਵਾ ਕੀਤੀ। ਬਾਣੀ ਤੇ ਬਾਣੇ ਦੇ ਪ੍ਰੱਪਕ ਗੁਰਸਿੱਖ ਸਨ। ਆਪਣੀ ਕੋਠੀ ਬਣਾ ਕੇ ਗਰਮੀਆਂ ਵਿੱਚ ਬਾਰਾਮੂਲਾ ਰਹਿੰਦੇ ਸਨ। (ਦੇਖੋ: ਬੰਸਾਵਲੀ-76) (24)

## ਗੁਰਮੁਖ ਸਿੰਘ, ਸੂਦਨ

ਸ੍ਰ: ਗੁਰਮੁਖ ਸਿੰਘ ਦਾ ਜਨਮ ਘੁਰਕੋ ਰਾਮ ਸੂਦਨ ਦੇ ਘਰ ਭਾਨਤੀਨ ਵਿੱਚ ਹੋਇਆ। ਆਪ ਦਾ ਖਾਨਦਾਨ ਬਾਬਾ ਝੰਬੋ ਦੀ ਸੰਤਾਨ ਹੋਣ ਕਾਰਨ ਜੰਬੋਵਾਲ ਸਦਾਉਂਦੇ ਸਨ। ਸ੍ਰ: ਗੁਰਮੁਖ ਸਿੰਘ ਸੂਦਨ, ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿੱਚ ਭਰਤੀ ਹੋਕੇ, ਕਰਨਲ ਮੀਹਾਂ ਸਿੰਘ (ਗਵਰਨਰ ਕਸ਼ਮੀਰ) ਦੀ ਅਰਦਲ ਵਿੱਚ ਕਾਫ਼ੀ ਵਰ੍ਹੇ ਰਹੇ। 1844 ਈ ਦੀ ਪ੍ਰਸਿੱਧ ਲੜਾਈਆਂ ਊੜੀ, ਸੌਪੁਰ ਤੇ ਸ਼ੇਰਗੜ੍ਹੀ ਆਦਿ ਵਿੱਚ ਸ਼ਾਮਲ ਰਹੇ। ਸ਼ਾਤੀ ਹੋਣ ਤੋਂ ਬਾਅਦ ਆਪ ਸੰਤ ਮੇਲਾ ਸਿੰਘ ਕੌਲ ਆਕੇ 'ਸ਼ਾਲਕੋਟ' ਜਾਗੀਰ ਦੇ ਆਪ 'ਮੁਖਤਾਰ' ਬਣ ਕੇ ਤਨਦਾਹੀ ਨਾਲ ਸੇਵਾ ਕੀਤੀ। ਕੀਰਤਨ ਵੀ ਗਾਇਨ ਕਰਦੇ ਸਨ। ਆਪ ਬੜੇ ਅਣਖੀ ਅਤੇ ਤੇਜਪ੍ਰਤਾਪ ਵਾਲੇ ਸੂਰਬੀਰ ਜਰਨੈਲ ਸਨ। ਇਹ ਲੰਮੀ ਉਮਰ ਗੁਜ਼ਾਰ ਕੇ 1881 ਈ ਵਿੱਚ ਚਲਾਣਾ ਕਰ ਗਏ ਸਨ। (ਦੇਖੋ ਬੰਸਾਵਲੀ-77) (24)

## ਗੁਰਪੂਰਬ ਸਿੰਘ, ਮੈਨੇਜਰ

ਸ੍ਰ: ਗੁਰਪੂਰਬ ਸਿੰਘ ਪਲੇਡੀਅਮ ਸਿਨਮੇ ਘਰ, ਲਾਲ ਚੌਕ (ਸ੍ਰੀ ਨਗਰ) ਦੇ ਮੈਨੇਜਰ ਸਨ। ਇਹ ਕਈ ਵਰ੍ਹੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਸ੍ਰੀਨਗਰ ਦੇ ਪ੍ਰਧਾਨ ਰਹੇ। ਸ੍ਰੀਨਗਰ ਦਾ ਲਾਲ ਚੌਕ ਸਿਆਸੀ ਸਰਗਰਮੀਆਂ ਦਾ ਕੇਂਦਰ ਹੋਣ ਕਾਰਨ, ਗੁਰਪੂਰਬ ਸਿੰਘ ਵੀ ਸਿਆਸਤ ਵਿੱਚ ਕੁੱਦ ਪਏ। ਉਹ ਨੈਸ਼ਨਲ ਕਾਨਫਰੰਸ ਦੇ ਸਰਗਰਮ ਮੈਂਬਰ ਬਣ ਕੇ ਸ਼ੇਖ ਮਹੁੰਮਦ ਅਬਦੁੱਲਾ ਦੇ ਸਾਥੀ ਬਣ ਗਏ।

## ਗੁਰਮੁਖੀ ਕੰਨਿਆ ਪਾਠਸ਼ਾਲ, ਪੁਣਛ

ਇਹ ਪਾਠਸ਼ਾਲਾ 1923 ਈ ਵਿੱਚ ਪੁਣਛ ਸ਼ਹਿਰ ਅੰਦਰ ਹੋਂਦ ਵਿੱਚ ਆਈ ਸੀ। ਪਹਿਲੀ ਸਭਾ ਸੀ ਜਿਸ ਨੇ ਸਿੱਖ ਹਕੂਕਾਂ ਦੀ ਨੁਮਾਇੰਦਗੀ ਕੀਤੀ ਅਤੇ ਸ਼ਹਿਰ ਦੇ ਹਾਈ ਸਕੂਲ ਵਿੱਚ ਗੁਰਮੁੱਖੀ (ਪੰਜਾਬੀ) ਜਾਰੀ ਕਰਾਈ। ਇਸ ਪਾਠਸ਼ਾਲਾ ਪਿੱਛੇ ਅਕਾਲੀ ਕੌਰ

ਸਿੰਘ ਨਿਹੰਗ ਅਤੇ ਸੰਤ ਮੰਗਲ ਸਿੰਘ (ਨੰਗਾਲੀ) ਵਾਲਿਆਂ ਦੀ ਪ੍ਰੇਰਨਾ ਸੀ। ਪਾਠਸ਼ਾਲਾ ਦੇ ਪ੍ਰਧਾਨ ਸੰਤ ਮੰਗਲ ਸਿੰਘ ਅਤੇ ਮੈਨੇਜਰ ਸ੍ਰ: ਧਿਆਨ ਸਿੰਘ ਸਨ। ਇਸੇ ਪਾਠਸ਼ਾਲਾ ਨੇ ਤ੍ਰੇਟੀ ਧਰਮਸ਼ਾਲ ਅਤੇ ਮਿਸ਼ਰਤ ਪਾਠਸ਼ਾਲਾ ਭਾਨਤੀਨ ਨੂੰ ਸਹਾਇਤਾ ਦਿੱਤੀ। ਸਿੱਖ ਲੜਕੀਆਂ ਨੂੰ ਪੜ੍ਹਾਈ ਲਈ ਵਜ਼ੀਫ਼ੇ ਵੀ ਮਿਲਦੇ ਸਨ। ਸਰਕਾਰ ਵੱਲੋਂ ਮਹੀਨਾਵਾਰ 30 ਰੁਪਏ ਅਤੇ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਵੱਲੋਂ ੫ ਰੁਪਏ ਮਿਲਦੇ ਸਨ। ਬਾਗ ਦੇ ਮਿਡਲ ਸਕੂਲ ਵਿੱਚ ਪੰਜਾਬੀ ਪੜ੍ਹਾਈ, ਇਸੇ ਸਭਾ ਨੇ ਸ਼ੁਰੂ ਕਰਾਈ ਸੀ। (15,24)

## ਗੁਰਚਰਨ ਸਿੰਘ ਗੁਲਸ਼ਨ, ਡਾ.

ਡਾ. ਗੁਰਚਰਨ ਸਿੰਘ ਦਾ ਜਨਮ 13 ਅਪ੍ਰੈਲ 1941 ਨੂੰ ਸ੍ਰ: ਸੰਤ ਸਿੰਘ ਦੇ ਘਰ ਮੁਜ਼ਫ਼ਰਾਬਾਦ (ਹੁਣ ਪਾਕਿਸਤਾਨ) ਵਿੱਚ ਹੋਇਆ। ਵਿਦਿਆ ਐਮ.ਏ (ਪੰਜਾਬੀ, ਪੁਲਿ.ਸਾਇੰਸ), ਐਮ.ਫ਼ਿਲ, ਪੀ.ਐਚ.ਡੀ (ਪੰਜਾਬੀ), ਬੀ.ਐਡ ਤੱਕ ਹਾਸ਼ਲ ਕੀਤੀ। ਉਸ ਨੇ ਢੇਰ ਸਾਰੀਆਂ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ ਹਨ ਜਿਵੇਂ ਕਲੀਆਂ (1966), ਕਾਲੀਆਂ ਰਾਤਾਂ (1969), ਬੁੱਤ ਬੋਲਦੇ ਹਨ (1972), ਸਾਖੀ ਹੋਰ ਚਲੀ (1981), ਚਿਨਾਰਾਂ ਦੀ ਛਾਂ (1985), ਯਾਰਾ ਆਵਾਜ਼ਾਂ (1996), ਸੂਰਾ (1997), ਜੰਮੂ ਕਸ਼ਮੀਰ ਦੀ ਪੰਜਾਬੀ ਕਵਿਤਾ (1980), ਅਵਤਾਰ ਸਿੰਘ ਚੰਦਨ: ਸੰਗ੍ਰਹਿ ਅਤੇ ਪੜਚੋਲ (1993), ਧੁਖਦੀ ਬਰਫ਼ (2000), ਜੰਮੂ ਕਸ਼ਮੀਰ ਪੰਜਾਬੀ ਸਾਹਿਤ ਦਾ ਇਤਿਹਾਸ (ਤਿੰਨ ਭਾਗ, 1985, 1994,2005), ਪੰਜ ਪੰਜਾਬੀ ਲੋਕਵਾਰਾਂ (1984) ਆਦਿ। ਡਾ.ਗੁਲਸ਼ਨ ਕਈ ਵਰ੍ਹੇ ਪਹਿਲਾਂ ਕਾਲਜ ਤੋਂ ਸੇਵਾ ਮੁਕਤ ਹੋਇਆ ਹੈ। ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਦਾ 1981-82, 1982-83 ਵਰ੍ਹੇ ਤੱਕ ਪ੍ਰਧਾਨ ਰਿਹਾ। ਜੰਮੂ ਕਸ਼ਮੀਰ ਅਕੈਡਮੀ ਵਲੋਂ 1981,1985 ਵਿੱਚ ਪਹਿਲਾ ਇਨਾਮ ਵੀ ਮਿਲਿਆ ਹੈ। ਸਾਹਿਤ, ਸਭਾਵਾਂ ਵਲੋਂ ਵੀ ਕਈ ਇਨਾਮ ਪ੍ਰਾਪਤ ਕੀਤੇ ਹਨ। 'ਸੂਰਾ' ਨਾਵਲ ਤੇ 2007 ਵਿੱਚ ਜੰਮੂ ਕਸ਼ਮੀਰ ਅਕੈਡਮੀ ਅਵਾਰਡ ਹਾਸ਼ਲ ਕੀਤਾ ਹੈ।

## ਗੁਰਚਰਨ ਸਿੰਘ ਰੈਨਾ, ਪ੍ਰੋ:

ਪ੍ਰੋ: ਗੁਰਚਰਨ ਸਿੰਘ ਰੈਨਾ ਦਾ ਜਨਮ ਸ੍ਰ: ਜੋਧ ਸਿੰਘ ਅਤੇ ਮਾਤਾ ਬਸੰਤ ਕੌਰ ਦੇ ਘਰ ਪਿੰਡ ਸਿੰਘਪੁਰਾ (ਬਾਰਾਮੂਲਾ) ਵਿੱਚ 15 ਜੁਲਾਈ 1939 ਈ ਨੂੰ ਹੋਇਆ। ਵਿਦਿਆ ਐਮ.ਏ, ਐਮ.ਫ਼ਿਲ (ਪੰਜਾਬੀ) ਵਿੱਚ ਕਰਕੇ ਸਰਕਾਰੀ ਕਾਲਜ ਬਾਰਾਮੂਲਾ ਵਿੱਚ ਕਾਫ਼ੀ ਸਮਾਂ ਰਹਿ ਕੇ ਸੇਵਾ ਮੁਕਤ ਹੋਏ। ਅਜਕਲ੍ਹ ਵੀ 'ਜਿਹਲਮ ਵੈਲੀ ਟ੍ਰਸਟ, ਕਾਲਜ' ਬਾਰਾਮੂਲਾ ਵਿੱਚ ਪ੍ਰੋਫ਼ੈਸਰ ਅਤੇ ਟਰੱਸਟੀ ਹਨ। ਪੰਜਾਬੀ ਸਾਹਿਤ ਸਭਾ, ਬਾਰਾਮੂਲਾ ਦੇ ਦੋ ਵੇਰ ਪ੍ਰਧਾਨ ਰਹਿ ਚੁੱਕੇ ਹਨ। ਪੰਜਾਬੀ ਵਿੱਚ ਛੱਪੀਆਂ ਪੁਸਤਕਾਂ ਵਿੱਚੋਂ ਰਹੱਸਵਾਦ ਤੇ ਹੋਰ ਲੇਖ (1986), ਇੱਕ ਦ੍ਰਿਸ਼ਟੀ ਇੱਕ ਸਮਾਲੋਚਨਾ (1990), ਅਜੋਕੀ ਪੰਜਾਬੀ ਆਲੋਚਨਾ (ਭਾਗ 1, 2002), ਪ੍ਰਗਤੀਸ਼ੀਲ ਪੰਜਾਬੀ ਆਲੋਚਨਾਂ (2002), ਅਜੋਕੀ ਪੰਜਾਬੀ ਆਲੋਚਨਾ (ਭਾਗ 2, 2003), ਪੰਜਾਬੀ ਸਾਹਿਤ ਇੱਕ ਅਧਿਐਨ (2005) ਆਦਿ ਵਰਨਣਯੋਗ ਹਨ। ਜੰਮੂ ਕਸ਼ਮੀਰ ਅਕੈਡਮੀ ਦਾ ਇਨਾਮ ਵੀ ਪ੍ਰਾਪਤ ਕੀਤਾ ਹੈ। ਚਾਰ ਪੁਸਤਕਾਂ ਪੰਜਾਬੀ ਵਿੱਚ ਵੀ ਅਨੁਵਾਦ ਕੀਤੀਆਂ ਹਨ।

## ਗੁਰਦੁਆਰਾ ਸਾਹਿਬ, ਪਹਿਲਗਾਮ

ਇਹ ਗੁਰਦੁਆਰਾ ਵੀ ਗੁਰੂ ਨਾਨਕ ਸਾਹਿਬ ਦੀ ਯਾਦ ਵਿੱਚ ਸੁਸ਼ੋਭਿਤ ਹੈ। ਗੁਰੂ ਨਾਨਕ ਸਾਹਿਬ ਅਮਰਨਾਥ ਦੇ ਪੁਰਾਤਨ ਰਸਤੇ ਥਾਣੀ ਹੁੰਦੇ ਹੋਏ ਪਹਿਲਗਾਮ ਪੁੱਜੇ ਸਨ। ਇਸ ਗੁਰਦੁਆਰਾ ਦਾ ਨੀਂਹ ਪੱਥਰ ਅਕਾਲੀ ਕੌਰ ਸਿੰਘ ਜੀ ਨਿਹੰਗ ਨੇ ਹੀ 1950 ਵਿੱਚ ਰਖਿਆ ਸੀ। ਇਥੋਂ ਹੀ ਗੁਰੂ ਸਾਹਿਬ ਅਸ਼ੂ-ਮੁਕਾਮ ਪੁੱਜੇ ਸਨ।

## ਗੁਰਦੁਆਰਾ ਸਿੰਘ ਸਭਾ, ਲਹਿ (ਲਿਦਾਖ)

ਇਹ ਗੁਰਦੁਆਰਾ ਲਹਿ ਦੇ ਮੁੱਖ ਬਾਜ਼ਾਰ ਵਿੱਚ ਹੈ। ਮਸੀਤ ਦੇ ਪਿੱਛੇ ਗੁਰੂ ਨਾਨਕ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਦਾਤਣ ਦਾ ਦਰਖਤ ਅੱਜ ਵੀ ਮੌਜੂਦ ਹੈ। ਇਸ ਗੁਰਦੁਆਰੇ ਨੂੰ ਮੁਕਾਮੀ ਲੋਕ "ਧਰਮਸ਼ਾਲਾ ਗੁਰੂ ਨਾਨਕ" ਵੀ ਆਖਦੇ ਹਨ।

## ਗੁਰਦੁਆਰਾ ਸਿੰਘ ਸਭਾ, ਅਮੀਰਾ ਕਦਲ, ਸ੍ਰੀਨਗਰ

ਇਹ ਗੁਰਦੁਆਰਾ ਸ੍ਰੀਨਗਰ ਦੇ ਲਾਲ ਚੌਕ ਤੇ ਅਮੀਰਾ ਕਦਲ ਦੇ ਵਿਚਕਾਰ ਆਉਂਦਾ ਹੈ। ਡੋਗਰਾ ਮਹਾਰਾਜਾ ਪ੍ਰਤਾਪ ਸਿੰਘ ਦੇ ਸਮੇਂ (1885-1925) ਮੁਕਾਮੀ ਸਿੱਖਾਂ ਨੇ ਬਣਾਇਆ ਸੀ। ਇਸ ਗੁਰਦੁਆਰੇ ਦਾ ਨਕਸ਼ਾ ਚੀਫ਼ ਇੰਜੀਨਅਰ ਰਾਇ ਬਹਾਦਰ ਸ੍ਰ: ਗੰਡਾ ਸਿੰਘ ਨੇ ਤਿਆਰ ਕੀਤਾ ਸੀ। ਇਸ ਗੁਰਦੁਆਰੇ ਦੀ ਉਪੱਰਲੀ ਮੰਜ਼ਲ ਵਿੱਚ ਇੱਕ ਬਹੁਤ ਵੱਡਾ ਹਾਲ ਹੈ ਅਤੇ ਵਿੱਚਕਾਰ ਪ੍ਰਕਾਸ਼ ਅਸਥਾਨ ਸੁਸ਼ੋਭਿਤ ਹੈ। ਯਾਤਰੂਆ ਲਈ ਕੁੱਝ ਰਿਹਾਇਸ਼ੀ ਕਮਰੇ ਵੀ ਬਣੇ ਹਨ। ਇਸ ਗੁਰਦੁਆਰੇ ਦੇ ਇੱਕ ਕਮਰੇ ਵਿੱਚ ਜੰਮੂ ਕਸ਼ਮੀਰ ਗੁਰਦੁਆਰਾ ਪ੍ਰਬੰਧਕ ਬੋਰਡ ਦਾ ਦਫ਼ਤਰ, ਪੰਜਾਬੀ ਸਹਾਹਿਤ ਸਭਾ (ਰਜਿ) ਸ੍ਰੀਨਗਰ ਅਤੇ ਕਸ਼ਮੀਰ ਸਿੱਖ ਸਾਹਿਕ ਸਭਾ ਦਾ ਦਫ਼ਤਰ ਵੀ ਹੈ। ਗੁਰਦੁਆਰੇ ਦੇ ਹੇਠਾਂ ਦਰਜਨਾ ਦਕਾਨਾਂ ਵੀ ਹਨ। ਇਹ ਗੁਰਦੁਆਰਾ ਸਮੇਂ ਸਮੇਂ ਸਿੰਘਾਂ ਦੀਆਂ ਸਰਗਰਮੀਆਂ ਦਾ ਮਰਕਜ਼ ਵੀ ਰਿਹਾ ਹੈ। (17)

## ਗੁਰਦੁਆਰਾ ਸਿੰਘ ਸਭਾ, ਭਾਈ ਵੀਰ ਸਿੰਘ, ਗੁਲਮਰਗ

ਇਹ ਗੁਰਦੁਆਰਾ ਡਾ.ਭਾਈ ਵੀਰ ਸਿੰਘ, ਪ੍ਰਿੰ: ਜੋਧ ਸਿੰਘ, ਸ੍ਰ: ਹਰਬੰਸ ਸਿੰਘ ਰੈਜ਼ੀਡੈਂਸੀ ਸ੍ਰੀਨਗਰ ਦੀਆਂ ਅਣਥੱਕ ਕੋਸ਼ਿਸਾਂ ਸਦਕਾ 1922 ਵਿੱਚ ਹੋਂਦ ਵਿੱਚ ਆਇਆ। 1925 ਵਿੱਚ ਸੁੰਦਰ ਇਮਾਰਤ ਤਾਮੀਰ ਹੋਈ। ਪਹਿਲਾਂ ਗ੍ਰੰਥੀ ਸਿੰਘ ਸ੍ਰ: ਮੰਗਲ ਸਿੰਘ ਕਾਨਾਹਾਮਾ ਨੂੰ ਨੀਯਤ ਕੀਤਾ ਗਿਆ। ਸ੍ਰ: ਭਗਤ ਸਿੰਘ ਕਾਨਾਹਾਮਾ, ਸ੍ਰ: ਨਿਰਮਲ ਸਿੰਘ ਬਾਲੀ ਬਾਰਾਮੂਲਾ ਅਤੇ ਸ੍ਰ: ਹਰਬੰਸ ਸਿੰਘ ਅਟਾਰੀ ਨੂੰ ਕਰਮਵਾਰ ਪ੍ਰਧਾਨ, ਸਕੱਤਰ ਅਤੇ ਕਨਵੀਨਰ ਥਾਪਿਆ ਗਿਆ ਸੀ। ਕਸ਼ਮੀਰ ਦੇ ਅਣਸੁਖਾਵੇਂ ਹਾਲਾਤਾਂ ਵਿੱਚ ਇਸ ਗੁਰਦੁਆਰੇ ਸਾਹਿਬ ਦੀ ਇਮਾਰਤ ਵੀ ਅਗਨ ਭੇਟ ਹੋ ਗਈ ਸੀ। ਹੁਣ ਨਵੀਂ ਇਮਾਰਤ ਅਤੇ ਕੁੱਝ ਦੁਕਾਨਾ ਬਣ ਗਈਆਂ ਹਨ। ਇਸ ਗੁਰਦੁਆਰਾ ਦਾ ਪ੍ਰਬੰਧ ਜ਼ਿਲ੍ਹਾ ਬਾਰਾਮੂਲਾ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। (17)

## ਗੁਰਦੁਆਰਾ ਸਿੰਘ ਸਭਾ, ਬਾਰਾਮੂਲਾ

ਇਹ ਗੁਰਦੁਆਰਾ 1947 ਤੋਂ ਪਹਿਲਾਂ ਹੀ ਸ੍ਰ: ਸੰਤ ਸਿੰਘ ਸਰਨਾ ਦੀਆਂ ਅਣਥੱਕ

ਕੋਸ਼ਿਸਾਂ ਸਦਕਾ ਹੋਂਦ ਵਿੱਚ ਆ ਚੁੱਕਿਆ ਸੀ। ਸ਼ੁਰੂ ਸ਼ੁਰੂ ਵਿੱਚ ਇਸ ਨੂੰ ਭਾਈ ਸੰਤ ਸਿੰਘ ਦਾ ਗੁਰਦੁਆਰਾ ਵੀ ਆਖਿਆ ਜਾਂਦਾ ਸੀ। ਇਹ ਗੁਰਦੁਆਰਾ ਬਾਰਾਮੂਲਾ ਬਾਜ਼ਾਰ ਵਿੱਚ ਦਰਿਆ ਜਿਹਲਮ ਦੇ ਖੱਬੇ ਕੰਢੇ ਅਜੋਕੇ ਸੀਮੈਂਟ ਪੁੱਲ ਦੇ ਕੋਲ ਹੈ। ਪਹਿਲਾਂ ਇਥੇ ਮੁਸਾਫ਼ਰਾਂ ਲਈ ਇੱਕ ਹਮਾਮ, ਰਿਹਾਇਸ਼ੀ ਕਮਰੇ ਅਤੇ ਲੰਗਰ ਦਾ ਪ੍ਰਬੰਧ ਵੀ ਹੁੰਦਾ ਸੀ। ਗੁਰਦੁਆਰੇ ਨਾਲ ਕਾਫ਼ੀ ਦੁਕਾਨਾਂ ਵੀ ਮਲੀਕਅਤ ਹਨ। ਗੁਰਦੁਆਰੇ ਦੀ ਉਪੱਰਲੀ ਮੰਜ਼ਲ ਵਿੱਚ ਪ੍ਰਕਾਸ਼ ਅਸਥਾਨ ਸੁਸ਼ੋਭਿਤ ਹੈ।

### ਗੁਰਦੁਆਰਾ ਚਰਨ ਅਸਥਾਨ, ਗੁਰੂ ਨਾਨਕ ਸਾਹਿਬ, ਬੇਰਵਾ

ਕਸ਼ਮੀਰ ਦੇ ਜ਼ਿਲ੍ਹਾ ਬਡਗਾਮ ਵਿੱਚ ਬੇਰਵਾ ਨਗਰ ਆਉਂਦਾ ਹੈ ਜੋ ਸ੍ਰੀਨਗਰ ਤੋਂ ਦੱਖਣ ਪਛੱਮ ਵੱਲ 35 ਕਿਲੋਮੀਟਰ ਦੂਰ ਹੈ। ਇਥੇ ਗੁਰੂ ਸਾਹਿਬ ਦੀ ਯਾਦ ਵਿੱਚ ਇਤਿਹਾਸਕ ਗੁਰਦੁਆਰਾ "ਗੁਰੂ ਨਾਨਕ ਚਰਨ ਅਸਥਾਨ" ਦਖਣੀ ਵਾਰਾਂ ਬਣਿਆ ਹੋਇਆ ਹੈ। 1948 ਵਿੱਚ ਆਏ ਹੜ੍ਹਾਂ ਕਾਰਨ ਇਸ ਗੁਰਦੁਆਰੇ ਦੀ ਇਮਾਰਤ ਰੁੜ੍ਹ ਗਈ ਸੀ। ਬਾਅਦ ਵਿੱਚ ਕੇਵਲ ਇੱਕ ਕਮਰਾ ਯਾਦਗਾਰ ਵਜੋਂ ਬਣਾਇਆ ਗਿਆ ਸੀ। ਅਜੋਕੀ ਇਮਾਰਤ 1975 ਵਿੱਚ ਬਣੀ ਹੈ। ਗੁਰਦੁਆਰੇ ਦਾ ਪ੍ਰਬੰਧ ਗੁਰਦੁਆਰਾ ਪ੍ਰਬੰਧਕ ਕਮੇਟੀ ਜ਼ਿਲ੍ਹਾ ਬਡਗਾਮ ਕਰਦੀ ਹੈ। (17, 48)

### ਗੁਰਦੁਆਰਾ ਚਰਨ ਕੰਵਲ ਸਾਹਿਬ, ਕਾਰਗਿਲ

ਸਰੂੀਆ ਨਦੀ ਦੇ ਕੰਢੇ, ਕਾਰਗਿਲ ਵਿੱਚ ਗੁਰਦੁਆਰਾ ਚਰਨ ਕੰਵਲ ਸਾਹਿਬ ਸਸ਼ੁਭਿਤ ਹੈ। ਗੁਰੂ ਸਾਹਿਬ ਕਸ਼ਮੀਰ ਜਾਣ ਤੋਂ ਪਹਿਲਾਂ ਇਥੇ ਕੁੱਝ ਦੇਰ ਲਈ ਠਹਿਰੇ ਸਨ। ਗੁਰਦੁਆਰੇ ਦੀ ਸੇਵਾ ਸੰਭਾਲ ਭਾਰਤੀ ਫ਼ੌਜੀ ਕਰਦੇ ਹਨ।

### ਗੁਰਦੁਆਰਾ ਛੋਟਾ ਨਾਨਕਿਆਣਾ, ਸਿਕਰਦੂ

ਸਿਕਰਦੂ ਅੱਜਕਲ੍ਹ ਪਾਕਿਸਤਾਨ ਵਿੱਚਲੇ ਕਸ਼ਮੀਰ ਦਾ ਇੱਕ ਪ੍ਰਮੁੱਖ ਨਗਰ ਹੈ। ਸਿਕਰਦੂ ਦੇ ਪ੍ਰਮੁੱਖ ਚੌਂਕ ਤੋਂ ਕੋਈ ਇੱਕ ਕਿਲੋਮੀਟਰ ਦੂਰ ਇੱਕ ਛੋਟੀ ਜਿਹੀ ਪਹਾੜੀ ਉੱਤੇ ਇੱਕ ਵਿਸ਼ਾਲ ਇਮਾਰਤ ਨਜ਼ਰੀ ਪੈਂਦੀ ਹੈ, ਇਹ ਹੀ 'ਗੁਰਦੁਆਰਾ ਛੋਟਾ ਨਾਨਕਿਆਣਾ' ਕਰਕੇ ਪ੍ਰਸਿੱਧ ਹੈ। ਪਹਾੜੀ ਦੇ ਉਪਰ ਪ੍ਰਕਾਸ਼ ਅਸਥਾਨ, ਲੰਗਰ ਹਾਲ ਅਤੇ ਰਿਹਾਇਸ਼ੀ ਕਮਰੇ ਹਨ। ਇਸ ਇਮਾਰਤ ਦੇ ਹੇਠਾਂ ਸੜਕ ਦੇ ਉੱਤੇ ਦੁਕਾਨਾਂ ਹਨ, ਜੋ ਗੁਰਦੁਆਰੇ ਸਾਹਿਬ ਦੀ ਮਲਕੀਅਤ ਹਨ। ਇਸੇ ਅਸਥਾਨ ਤੋਂ ਦੋ ਕਿਲੋਮੀਟਰ ਦੂਰ ਸਿਕਰਦੂ ਦਾ ਮਸ਼ਹੂਰ ਕਿਲ੍ਹਾ ਹੈ। ਇਥੇ ਗੁਰੂ ਨਾਨਕ ਸਾਹਿਬ ਕਸ਼ਮੀਰ ਨੂੰ ਜਾਣ ਸਮੇਂ ਆਏ ਸਨ। ਮੁਕਾਮੀ ਲੋਕ ਅੱਜ ਵੀ 'ਅਸਥਾਨ ਨਾਨਕ ਪੀਰ' ਕਹਿ ਕੇ ਇਸ ਨੂੰ ਬੁਲਾਉਂਦੇ ਹਨ। (17)

### ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਠਾਈ

ਇਹ ਗੁਰਦੁਆਰਾ ਵੀ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿੱਚ ਬਣਿਆ ਹੈ। ਦੁਲੰਜਾ ਜਿਥੇ ਗੁਰੂ ਸਾਹਿਬ ਦੇ ਘੋੜੇ ਦੀਆਂ ਪੈੜਾਂ ਦੇ ਨਿਸ਼ਾਨ ਅਜੇ ਤੱਕ ਮੌਜੂਦ ਹਨ ਅਤੇ ਉਸੇ ਥਾਂ ਤੋਂ ਬਾਅਦ ਗੁਰੂ ਸਾਹਿਬ 'ਕਠਾਈ' ਪਿੰਡ ਪੁੱਜੇ ਸਨ। ਇਹ ਗੁਰਦੁਆਰਾ

ਦਰਿਆ ਜਿਹਲਮ ਦੇ ਕੰਢੇ ਪਿੰਡ ਚਕੋਠੀ ਤੋਂ ਤਿੰਨ-ਚਾਰ ਕਿਲੋਮੀਟਰ ਦੂਰ ਹੈ। 1947 ਤੋਂ ਪਹਿਲਾਂ ਇਥੋਂ ਦੀ ਬਹੁਤੀ ਆਬਾਦੀ ਖੱਤਰੀਆਂ ਦੀ ਸੀ। ਸਿੱਖ ਆਮਤੌਰ ਤੇ ਪਿੰਡ ਚਕੋਠੀ, ਪਾਲ, ਗੈਮਦ, ਮੇਰਾ ਬਕੋਟ ਆਦਿ ਵਿੱਚ ਰਹਿੰਦੇ ਸਨ, ਜੋ ਦੋ ਤਿੰਨ ਕਿਲੋਮੀਅਰ ਦੇ ਘੇਰੇ ਵਿੱਚ ਆਉਂਦੇ ਸਨ। ਇਸ ਗੁਰਦੁਆਰੇ ਦੀ ਇਮਾਰਤ 1936 ਵਿੱਚ ਬਣੀ ਸੀ। ਕਾਫ਼ੀ ਸਮੇਂ ਇਹ ਜਗ੍ਹਾ ਵੀ ਦੇਹਰੀ ਦੇ ਰੂਪ ਵਿੱਚ ਪਈ ਰਹੀ। ਇਥੇ ਵਿਸਾਖੀ ਅਤੇ ਹੋਰ ਗੁਰਪੁਰਬਾਂ ਤੇ ਸੰਗਤਾਂ ਇਕੱਠੀਆਂ ਹੋ ਕੇ ਦੀਵਾਨ ਸਜਾਉਂਦੀਆਂ ਸਨ। ਇਹ ਥਾਂ ਹੁਣ ਪਾਕਿਸਤਾਨ ਵਿਚੱਲੇ ਕਸ਼ਮੀਰ ਵਿੱਚ ਹੈ। ਇਸ ਪਿੰਡ ਤੋਂ ਬਾਅਦ ਗੁਰੂ ਸਾਹਿਬ ਪਿੰਡ 'ਖਾਂਡਾ' ਪੁੱਜੇ ਸਨ, ਜਿਥੇ ਛੋਟਾ ਜਿਹਾ ਯਾਦਗਾਰੀ ਗੁਰਦੁਆਰਾ 1947 ਤੋਂ ਪਹਿਲਾ ਤਾਮੀਰ ਕੀਤਾ ਗਿਆ ਸੀ। (17,48)

## ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ, ਸ੍ਰੀਨਗਰ

ਹਰੀ ਪਰਬਤ ਪਹਾੜਾਂ ਦੇ ਪੈਰਾਂ ਵਿੱਚ ਸ੍ਰੀਨਗਰ ਦਾ ਪ੍ਰਸਿੱਧ ਇਤਿਹਾਸਕ ਗੁਰਦੁਆਰਾ 'ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ' ਸ਼ੁਸ਼ੋਭਿਤ ਹੈ। ਗੁਰੂ ਹਰਿਗੋਬਿੰਦ ਸਾਹਿਬ 'ਖਾਂਪੁਰ ਸਰਾਂਏ' ਤੋਂ ਚਲ੍ਹ ਕੇ ਇਥੇ ਆਏ ਸਨ। ਖਾਂਪੁਰ ਵਿੱਚ ਵੀ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਕੰਮ ਮੁਕੰਮਲ ਹੋਇਆ ਹੈ। ਕੀ ਗੁਰੂ ਸਾਹਿਬ 'ਮਟਨ ਸਾਹਿਬ' ਵੀ ਗਏ ਸਨ, ਇਹ ਨੁਕਤਾ ਖੋਜ ਦੀ ਮੰਗ ਕਰਦਾ ਹੈ। ਗੁਰੂ ਸਾਹਿਬ ਨੇ ਕੁੱਝ ਸਮੇਂ ਲਈ 'ਸ਼ਾਲੀਮਾਰ ਬਾਗ' ਵਾਲੀ ਥਾਂ ਦੇ ਕੋਲ ਵੀ ਨਿਵਾਸ ਰਖਿਆ। ਜਹਾਂਗੀਰ ਦਾ ਕੈਂਪ 'ਨਿਸ਼ਾਤ ਬਾਗ' ਵਿੱਚ ਸੀ। ਇਥੇ ਹੀ ਮਲਕਾ ਨੂਰਜਹਾਂ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਪਣੀਆਂ ਸਖੀਆਂ ਸਮੇਤ ਆਈ ਸੀ।

ਸਿੱਖ ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਕਾਠੀ ਦਰਵਾਜ਼ੇ ਕੋਲ ਮਾਤਾ ਭਾਗਭਰੀ (ਬੀਬੀ ਭਾਗੀ) ਨੂੰ ਦਰਸ਼ਨ ਦੇ ਕੇ ਉਸ ਦਾ ਉਧਾਰ ਕੀਤਾ। ਬੀਬੀ ਭਾਗਭਰੀ ਕਸ਼ਮੀਰ ਵਿੱਚ ਸਿੱਖੀ ਪ੍ਰਚਾਰ ਲਈ ਗੁਰੂ ਅਮਰਦਾਸ ਜੀ ਦੇ ਸਮੇਂ ਨਿਯੁਕਤ ਕੀਤੇ ਗਏ ਸਨ। ਪੀੜ੍ਹੀਆਂ ਦੀ ਸਥਾਪਨਾ ਵੀ ਮੰਜੀਆਂ ਵਾਂਗ ਪੰਜਾਬ ਤੋਂ ਬਾਹਰ ਦੂਰ-ਦੁਰਾਡੇ ਤੱਕ ਸੀ। ਗੁਰੂ ਹਰਿਗੋਬਿੰਦ ਸਾਹਿਬ ਮੁਗਲ ਸ਼ਹਿਰ ਦੇ ਹਰੀ ਪਰਬਤ ਕਿਲ੍ਹੇ ਦੀ ਫ਼ਸੀਲ ਦੇ ਬਾਹਰ ਜਿਸ ਨੂੰ 'ਨਗਰ ਨਗਰਸ' ਕਹਿੰਦੇ ਸਨ, ਉੱਥੇ ਬੈਠੇ ਸਨ। ਭਾਈ ਸੇਵਾਦਾਸ ਦੀ ਬਿਰਧ ਮਾਤਾ ਭਾਗਭਰੀ ਨੇ ਗੁਰਬਾਣੀ ਦੇ ਸ਼ਬਦ ਪੜ੍ਹਦਿਆ ਗੁਰੂ ਸਾਹਿਬ ਵਾਸਤੇ ਹੱਥੀ ਸੂਤ ਕੱਤ ਕੇ 'ਚੋਲਾ' ਬਣਾਇਆ ਸੀ ਅਤੇ ਉਸ ਉਤੇ ਕਸ਼ਮੀਰੀ ਕਢਾਈ ਕੱਢੀ ਹੋਈ ਸੀ। ਮਾਈ ਭਾਗਭਰੀ ਦੀ ਦਿਲੀ ਤਮੰਨਾ ਸੀ ਕਿ ਗੁਰੂ ਸਾਹਿਬ ਕਸ਼ਮੀਰ ਆ ਕੇ ਉਸ ਦਾ ਹੱਥੀ ਬਣਾਇਆ 'ਚੋਲਾ' ਸਵੀਕਾਰ ਕਰਨ। ਜਦੋਂ ਮੀਰੀ ਪੀਰੀ ਦੇ ਮਾਲਕ ਨੇ ਉਸ ਦੇ ਘਰ ਜਾ ਕੇ 'ਚੋਲੇ' ਦੀ ਮੰਗ ਕੀਤੀ ਤਾਂ ਮਾਤਾ ਭਾਗਭਰੀ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਖੁਸ਼ੀ-ਖੁਸ਼ੀ ਉਸ ਨੇ ਗੁਰੂ ਸਾਹਿਬ ਨੂੰ 'ਚੋਲਾ' ਅਦਬ ਸਹਿਤ ਭੇਟਾਂ ਕੀਤਾ। ਇਤਿਹਾਸ ਦਸਦਾ ਹੈ ਕਿ ਮਾਈ ਭਾਗਭਰੀ ਨੇ ਗੁਰੂ ਸਾਹਿਬ ਦੇ ਹੱਥਾਂ ਵਿੱਚ ਹੀ ਪ੍ਰਾਣ ਤਿਆਗੇ। ਗੁਰੂ ਸਾਹਿਬ ਕਸ਼ਮੀਰ ਵਿੱਚ ਇੱਕ ਮਹੀਨਾ ਠਹਿਰੇ। ਰੋਜ਼ ਸੰਗਤਾਂ ਦੇ ਦੀਵਾਨ ਸਜਦੇ ਅਤੇ ਗੁਰੂ ਨਾਨਕ ਦੇ ਘਰ ਦੀ ਵਿਚਾਰਧਾਰਾ ਨਾਲ ਲੋਕ ਪ੍ਰਪੱਕ ਹੁੰਦੇ।

ਗੁਰੂ ਸਾਹਿਬ ਨੇ ਅਨੇਕਾਂ ਪਤਿਤਾਂ ਨੂੰ, ਜੋ ਮੁਸਲਮਾਨ ਕੀਤੇ ਗਏ ਸਨ, ਮੁੜ ਸ਼ੁੱਧ ਕਰਕੇ ਅਭੇਦ ਵਰਤਾਇਆ। ਗੁਰਦੁਆਰਾ ਸਾਹਿਬ ਦੇ ਨਾਲ ਹੀ 'ਗੁਰੂ ਕਾ ਬਾਗ' ਜਿਸ ਨੂੰ 'ਪਾਤਸ਼ਾਹੀ ਬਾਗ' ਵੀ ਆਖਿਆ ਜਾਂਦਾ ਹੈ, ਮੌਜੂਦ ਹੈ। ਇਸ ਗੁਰਦੁਆਰੇ ਦੀ ਨਵ-ਉਸਾਰੀ 1947 ਤੋਂ ਬਾਅਦ ਸਿੱਖ ਸੰਗਤਾਂ ਦੇ ਉੱਦਮ ਨਾਲ ਕੀਤੀ ਗਈ ਸੀ। ਗੁਰੂ ਸਾਹਿਬ ਦੇ ਸਮੇਂ ਕਾਠੀ ਦਰਵਾਜ਼ੇ ਕੋਲ ਹੀ ਗੁਰਦੁਆਰਾ ਸਾਹਿਬ ਬਣਾਇਆ ਗਿਆ ਸੀ ਅਤੇ ਇਸ ਦੀ ਸੇਵਾ-ਸੰਭਾਲ ਦਾ ਕੰਮ ਤੇ ਸਿੱਖੀ ਪ੍ਰਚਾਰ ਦਾ ਮੁੱਖੀ ਭਾਈ ਸੇਵਾਦਾਸ (ਮਾਤਾ ਭਾਗਭਰੀ ਦਾ ਸਪੁੱਤਰ) ਨੂੰ ਥਾਪਿਆ। ਕਾਠੀ ਦਰਵਾਜੇ ਕੋਲ ਗੁਰੂ ਸਾਹਿਬ ਤਕਰੀਬਨ 13 ਦਿਨ ਠਹਿਰੇ ਸਨ। ਭਾਗਭਰੀ ਦਾ ਸਸਕਾਰ ਵੀ ਗੁਰੂ ਜੀ ਨੇ ਆਪਣੀ ਹੱਥੀ ਕੀਤਾ। ਇਹ ਗੁਰਦੁਆਰਾ ਬਾਅਦ ਵਿੱਚ ਸਿੱਖ ਰਾਜ ਸਮੇਂ ਸ੍ਰ: ਹਰੀ ਸਿੰਘ ਨਲੂਆ (ਗਵਰਨਰ ਕਸ਼ਮੀਰ) ਨੇ ਬਣਾਇਆ। ਗੁਰਦੁਆਰਾ ਐਕਟ ਦੇ ਲਾਗੂ ਹੋਣ ਨਾਲ (1976) ਸਾਰੇ ਪ੍ਰਮੁੱਖ ਗੁਰਦੁਆਰਿਆਂ ਸਮੇਤ ਇਹ ਗੁਰਦੁਆਰਾ ਵੀ ਪੰਥ ਦੇ ਚੁਣੇ ਹੋਏ ਨੁਮਾਇੰਦਿਆਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਪ੍ਰਬੰਧ ਹੇਠ ਆ ਗਿਆ। ਇਸ ਗੁਰਦੁਆਰੇ ਨੂੰ ਪੰਥਕ ਪ੍ਰਬੰਧ ਹੇਠ ਲਿਆਉਣ ਲਈ ਕਸ਼ਮੀਰੀ ਸਿੱਖਾਂ ਨੂੰ ਭਾਰੀ ਸੰਘਰਸ਼ ਕਰਨਾ ਪਿਆ। ਗੁਰਦੁਆਰੇ ਦੀ ਨਵੀਂ ਪ੍ਰਬੰਧਕ ਕਮੇਟੀ ਨੇ ਗੁਰਦੁਆਰੇ ਦੀ ਇਮਾਰਤ ਅਤੇ ਹੋਰ ਨਿਰਮਾਣ ਵੱਲ ਵਿਸ਼ੇਸ਼ ਧਿਆਨ ਦਿੱਤਾ ਹੈ। ਇਸ ਗੁਰਦੁਆਰੇ ਦੀ ਨਵ-ਉਸਾਰੀ ਬਾਬਾ ਹਰਬੰਸ ਸਿੰਘ ਆਫ਼ ਦਿੱਲੀ ਦੀ ਨਿਗਰਾਨੀ ਹੇਠ ਹੋ ਚੁੱਕੀ ਹੈ। ਜਿਸ ਕਮਰੇ ਵਿੱਚ ਮਾਤਾ ਭਾਗਭਰੀ ਨੇ ਗੁਰੂ ਸਾਹਿਬ ਨੂੰ 'ਚੋਲਾ' ਭੇਟ ਕੀਤਾ ਸੀ, ਉਹ ਇਤਿਹਾਸਕ ਕਮਰਾ ਵੀ ਕਾਰਸੇਵਾ ਵਾਲੇ ਬਾਬਿਆਂ ਨੇ ਉਸਾਰਿਆ ਹੈ। (17,48)

## ਗੁਰਦੁਆਰਾ ਛੇਵੀਂ ਪਾਤਸ਼ਾਹੀ, ਨਲੂਛੀ (ਮੁਜ਼ੱਫ਼ਰਾਬਾਦ)

'ਨਲੂਛੀ' ਗੁਰੂ ਹਰਿਗੋਬਿੰਦ ਸਾਹਿਬ ਦੀ ਕਸ਼ਮੀਰ ਸਫ਼ਰ ਦਾ ਆਖਰੀ ਮੁਕਾਮ ਹੈ। ਇਹ ਗੁਰਦੁਆਰਾ ਵੀ ਅੱਜਕਲ੍ਹ ਪਾਕਿਸਤਾਨ ਵਿਚਲੇ ਕਸ਼ਮੀਰ ਵਿੱਚ ਹੈ। ਦਰਿਆ ਕਿਸ਼ਨ ਗੰਗਾ (ਜੋ ਹੁਣ ਨੀਲਮ ਦੇ ਨਾਂ ਨਾਲ ਪ੍ਰਸਿੱਧ ਹੈ) ਅਤੇ ਦਰਿਆ ਜਿਹਲਮ ਦੇ ਸੰਗਮ ਤੋਂ ਡੇਢ ਕਿਲੋਮੀਟਰ ਅਤੇ ਮੁਜ਼ੱਫ਼ਰਾਬਾਦ ਸ਼ਹਿਰ ਤੋਂ ਇੱਕ ਕਿਲੋਮੀਟਰ ਪਿੰਡ 'ਨਲੂਛੀ' ਹੈ ਜਿਥੇ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਦੇ ਮੁਬਾਰਖ ਕਦਮ ਪਏ ਹਨ। 1947 ਤੋਂ ਪਹਿਲਾਂ 'ਨਲੂਛੀ' ਦਾ ਇਤਿਹਾਸਕ ਗੁਰਦੁਆਰੇ ਦੀ ਸ਼ਾਨਦਾਰ ਇਮਾਰਤ ਪੂਰੇ ਕਸ਼ਮੀਰ ਵਿੱਚ ਮੰਨੀ ਜਾਂਦੀ ਸੀ। ਇਸ ਗੁਰਦੁਆਰੇ ਦਾ ਇੱਕ ਵੱਡਾ ਦੀਵਾਨ-ਨੁਮਾ ਹਾਲ, ਬਾਉਲੀ, ਲੰਗਰ ਅਤੇ ਵਿਦਿਆਰਥੀਆਂ ਲਈ ਮੁਫ਼ਤ ਰਿਹਾਇਸ਼ ਲਈ ਬੋਰਡਿੰਗ ਹਾਊਸ ਵਿਸ਼ੇਸ਼ ਜ਼ਿਕਰ ਦੇ ਮੁਸਤਹੱਕ ਸਨ। 1947 ਦੇ ਘਲੂਘਾਰੇ ਸਮੇਂ ਕਾਫ਼ੀ ਸਿੰਘਾਂ ਨੇ ਸੰਤ ਕਿਸ਼ਨ ਸਿੰਘ ਦੀ ਜਥੇਦਾਰੀ ਹੇਠ ਅਰਦਾਸਾ ਸੋਧ ਕੇ ਇਸੇ ਗੁਰਦੁਆਰੇ ਵਿੱਚ ਸ਼ਹੀਦੀਆਂ ਪਾਈਆਂ ਅਤੇ ਆਪਣਾ ਸਿੱਖੀ ਸਿਦਕ ਕੇਸਾਂ ਸਵਾਸਾਂ ਸੰਗ ਨਿਭਾਇਆ। 1947 ਤੋਂ ਬਾਅਦ ਇਸ ਗੁਰਦੁਆਰੇ ਦੀ ਇਮਾਰਤ ਵਿੱਚ ਪਾਕਿਸਤਾਨ ਸਰਕਾਰ ਨੇ ਪੁਲੀਸ ਲਾਇਨ ਅਤੇ ਇਕ ਛੋਟੀ ਜਿਹੀ ਮਜ਼ਾਰ ਸਥਾਪਤ ਕਰ ਦਿੱਤੀ ਹੈ। (17,48)

## ਗੁਰਦੁਆਰਾ ਛੇਵੀਂ ਪਾਤਸ਼ਾਹੀ, ਨੌਸ਼ਹਿਰਾ

ਸ੍ਰੀਨਗਰ ਦੇ ਦੱਖਣ-ਪੱਛਮ ਵੱਲ 183 ਕਿਲੋਮੀਟਰ ਅਤੇ ਭਿੰਬਰ ਦੇ ਉੱਤਰ ਵੱਲ 40 ਕਿਲੋਮੀਟਰ ਦੂਰ ਰਾਜੌਰੀ ਦੇ ਲਾਗੇ ਨੌਸ਼ਹਿਰਾ ਆਉਂਦਾ ਹੈ। ਇਹ ਪੀਰ ਪੰਜ਼ਾਲ ਪਹਾੜਾਂ ਕੋਲ ਕਸ਼ਮੀਰ ਵੱਲ ਸਥਿਤ ਹੈ। ਨੌਸ਼ਹਿਰਾ ਦੇ ਵਿਚਕਾਰ ਪੁਰਾਣੀ ਮੁਗਲ ਸਰਾਏ ਵੀ ਹੈ। ਨੌਸ਼ਹਿਰਾ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦਾ ਇਤਿਹਾਸਕ ਅਸਥਾਨ 'ਗੁਰਦੁਆਰਾ ਛੇਵੀਂ ਪਾਤਸ਼ਾਹੀ' ਬਣਿਆ ਹੈ। ਗਲੋਟੀਆਂ ਥਾਂ ਤੇ ਹੀ ਬੀਰੂ ਦੱਤ (ਬੀਰਮ ਸ਼ਾਹ) ਗੁਰੂ ਸਾਹਿਬ ਨੂੰ ਮਿਲਿਆ ਸੀ। ਬੀਰੂ ਨੇ ਗੁਰੂ ਸਾਹਿਬ ਦੀ ਤਨਦਹੀ ਨਾਲ ਬੜੀ ਸੇਵਾ ਕੀਤੀ ਸੀ ਅਤੇ ਗੁਰੂ ਜੀ ਨੇ ਇੱਕ ਮੰਜੀ ਦੀ ਬਖਸ਼ਿਸ਼ ਕੀਤੀ। ਗੁਰੂ ਸਾਹਿਬ ਨੇ ਉਸ ਨੂੰ ਮੀਰਪੁਰ ਦੇ ਪਹਾੜਾਂ ਵਿੱਚ ਸਿੱਖੀ ਦਾ ਪ੍ਰਚਾਰ ਕਰਨ ਲਈ ਹੁਕਮ ਕੀਤਾ। ਇੱਕ ਸੋਮੇਂ ਅਨੁਸਾਰ ਗੁਰੂ ਸਾਹਿਬ ਨੇ ਬੀਰੂ ਦੱਤ ਨੂੰ ਆਪਣਾ ਇੱਕ ਰੁਮਾਲ ਅਤੇ ਮਾਲਾ ਦੀ ਬਖਸ਼ਿਸ਼ ਕੀਤੀ। ਇਹ ਪ੍ਰਸੰਗ 1620 ਦਾ ਹੈ ਜਦੋਂ ਗੁਰੂ ਸਾਹਿਬ, ਕਸ਼ਮੀਰ ਵੱਲ ਜਾ ਰਹੇ ਸਨ। ਬਾਅਦ ਵਿੱਚ ਬੀਰੂ ਦੱਤ ਨੇ 'ਕੈਣੀ ਪਿੰਡ' ਵਿੱਚ ਧੂਣੀ ਲਗਾਈ, ਜੋ ਅੱਜਕਲ੍ਹ ਪਾਕਿਸਤਾਨ ਵਿੱਚਲੇ ਕਸ਼ਮੀਰ ਵਿੱਚ ਹੈ। ਨੌਸ਼ਹਿਰੇ ਦੇ ਚੰਗੜ ਪਿੰਡ ਵਿੱਚ ਵੀ ਗੁਰੂ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਹੈ। (17,48)

## ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ

ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਦਰਿਆ ਜਿਹਲਮ ਦੇ ਸੱਜੇ ਕੰਢੇ, ਚਟਾਨੀ ਪਹਾੜੀ ਦੇ ਦਾਮਨ ਵਿੱਚ ਸ਼ੁਸ਼ੋਭਿਤ ਹੈ, ਜਿਸ ਨੂੰ ਸਿੱਖ ਰਾਜ ਸਮੇਂ 'ਗੁਰਦੁਆਰਾ ਕੋਟ ਤੀਰਥ' ਵੀ ਆਖਿਆ ਜਾਂਦਾ ਸੀ। ਗੁਰੂ ਹਰਿਗੋਬਿੰਦ ਸਾਹਿਬ ਕਾਫ਼ੀ ਦਿਨ ਇਥੇ ਠਹਿਰੇ ਅਤੇ ਗੁਰੂ ਨਾਨਕ ਸਾਹਿਬ ਦੀ ਵਿਚਾਰਧਾਰਾ ਦਾ ਪ੍ਰਚਾਰ ਕਰਦੇ ਰਹੇ। ਗੁਰੂ ਸਾਹਿਬ ਦੇ ਰੂਹਾਨੀ ਉਪਦੇਸ਼ ਸੁਣ ਕੇ ਸੰਗਤਾਂ ਨਿਹਾਲ ਹੁੰਦੀਆਂ ਅਤੇ ਰੋਜ਼ ਆ ਕੇ ਇਥੇ ਜੁੜਦਿਆਂ ਸਨ। ਪੀੜ੍ਹੀਆਂ ਦਰ ਪੀੜ੍ਹੀਆਂ ਇਹ ਰਿਵਾਇਤ ਵੀ ਪ੍ਰਚਲਤ ਹੈ, ਕਿ ਜਦੋਂ ਗੁਰੂ ਸਾਹਿਬ ਬਾਰਾਮੂਲਾ ਸਨ ਤਾਂ ਬਾਦਸ਼ਾਹ ਜਹਾਂਗੀਰ ਵੀ ਬਾਰਾਮੂਲਾ ਆਇਆ। ਬਾਦਸ਼ਾਹ ਦਾ ਸੁਣ ਕੇ ਬਾਰਾਮੂਲਾ ਦੇ ਸੰਗ-ਤਰਾਸ਼ਾਂ ਨੇ ਬਾਦਸ਼ਾਹ ਲਈ ਇੱਕ ਖ਼ੂਬਸੂਰਤ 'ਪੱਥਰ ਦਾ ਤਖ਼ਤ' ਭੇਟਾ ਕੀਤਾ ਜਿਸ ਤੇ ਖ਼ੂਬਸੂਰਤ ਕਸ਼ਮੀਰੀ ਚਿੱਤਰਕਾਰੀ ਉਕਰੀ ਹੋਈ ਸੀ। ਬਾਦਸ਼ਾਹ ਜਹਾਂਗੀਰ ਨੇ ਉਹ ਤਖ਼ਤ ਮੀਰੀ ਪੀਰੀ ਦੇ ਮਾਲਕ ਨੂੰ ਆਪਣੇ ਵੱਲੋਂ ਭੇਟ ਕਰਕੇ ਖ਼ੁਸ਼ੀ ਪ੍ਰਾਪਤ ਕੀਤੀ। ਗੁਰੂ ਸਾਹਿਬ ਇਸੇ ਤਖ਼ਤ ਤੇ ਬਹਿ ਕੇ ਕਾਫ਼ੀ ਦਿਨ ਸਵੇਰ ਸ਼ਾਮ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਇਹ 'ਤਖ਼ਤ' ਟੁੱਟਿਆ ਹੋਇਆ 1985 ਵਿੱਚ ਗੁਰਦੁਆਰੇ ਦੀ ਕਾਰ-ਸੇਵਾ ਦੌਰਾ ਜ਼ਮੀਨ ਹੇਠੋਂ ਕੱਢਿਆ ਗਿਆ ਸੀ। ਸਿੱਖ ਸੰਗਤਾਂ ਨੇ ਗੁਰੂ ਸਾਹਿਬ ਨੂੰ ਇੱਕ 'ਚਿਨਾਰ' ਦਾ ਪੌਦਾ ਯਾਦਗਾਰ ਵਜੋਂ ਭੇਟਾ ਕੀਤਾ ਤਾਂ ਜੋ 'ਨਿਸ਼ਾਨੀ' ਵਜੋਂ ਕਾਇਮ ਰਹਿ ਸਕੇ। ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਹੱਥੀ ਉਹ 'ਚਿਨਾਰ ਦਾ ਪੌਦਾ' ਲਗਾਇਆ ਸੀ। ਇਸ ਦਾ ਜ਼ਿਕਰ 'ਮਹਾਨਕੋਸ਼' ਵਿੱਚ ਵੀ ਆਇਆ ਹੈ। ਜਿਸ 'ਤਖ਼ਤ' ਤੇ ਗੁਰੂ ਸਾਹਿਬ ਬੈਠਦੇ ਸਨ, ਉਸ ਪ੍ਰਕਾਸ਼ ਅਸਥਾਨ ਦੇ ਹੇਠਾਂ ਹੀ ਰਖਿਆ ਗਿਆ। ਗੁਰੂ ਸਾਹਿਬ ਦੇ ਪੰਜਾਬ ਵੱਲ ਜਾਣ ਬਾਅਦ ਇਸ ਥੜ੍ਹਾ ਸਾਹਿਬ ਦੀ

ਨਿਰਮਾਣ ਕਾਰੀ ਸੇਵਾ ਭਾਈ ਦਇਆ ਰਾਮ ਨੇ ਕੀਤੀ। 'ਪੱਥਰ ਦੇ ਤਖ਼ਤ' ਦੇ ਆਲੇ-ਦੁਆਲੇ ਹੀ ਭਾਈ ਦਇਆ ਰਾਮ ਨੇ 'ਥੜ੍ਹਾ' ਤਾਮੀਰ ਕੀਤਾ। ਭਾਈ ਸਾਹਿਬ ਤੋਂ ਬਾਅਦ ਭਾਈ ਲਾਲ ਚੰਦ, ਭਾਈ ਜੱਸਾ ਸਿੰਘ ਨੇ ਰਹਿਣ ਵਾਸਤੇ ਇੱਕ ਕੁਟੀਆ ਵੀ ਤਾਮੀਰ ਕੀਤੀ। ਕਈ ਵੇਰਾਂ ਇਸ ਗੁਰਦੁਆਰੇ ਨੂੰ 'ਗੁਰਦੁਆਰਾ ਥੜ੍ਹਾ ਸਾਹਿਬ' ਵੀ ਆਖਿਆ ਜਾਂਦਾ ਰਿਹਾ ਹੈ। ਸ: ਹਰੀ ਸਿੰਘ ਨਲੂਆ ਜਦੋਂ ਕਸ਼ਮੀਰ ਦੇ ਗਵਰਨਰ ਬਣੇ ਤਾਂ ਉਨ੍ਹਾਂ ਇਸ ਗੁਰਦੁਆਰੇ ਦੀ ਨਵ-ਉਸਾਰੀ ਵੱਲ ਵੀ ਖ਼ਾਸ ਧਿਆਨ ਦਿੱਤਾ। ਇਸ ਗੁਰਦੁਆਰੇ ਅੰਦਰ ਆਕੇ ਅਰਦਾਸਾ ਵੀ ਸੋਧਿਆ ਅਤੇ ਤਿੰਨ ਪਿੰਡ ਜਾਗੀਰ ਲਏ, ਜਿਨ੍ਹਾਂ ਦੇ ਨਾਂ ਜਾਨ ਬਾਜ਼ਪੁਰਾ, ਨਾਦੀਹੱਲ ਅਤੇ ਵਡੇਰਾ ਸਨ। ਮਹਾਰਾਜਾ ਰਣਜੀਤ ਸਿੰਘ ਸਮੇਂ ਵੀ ਚਾਰ ਪਿੰਡ ਤੇ ਸਾਲਾਨਾ 3000/- ਰੁਪਏ ਦੀਆਂ ਜਾਗੀਰਾਂ ਇਸ ਗੁਰਦੁਆਰੇ ਨਾਲ ਲਗੀਆਂ ਸਨ, ਜੋ ਬਾਅਦ ਵਿੱਚ ਡੋਗਰਾ ਰਾਜ ਸਮੇਂ ਬੰਦ ਹੋ ਗਈਆਂ। ਭਾਈ ਗੁਰਦਿਆਲ ਸਿੰਘ ਦੀ ਹੱਥ ਲਿਖਤ 'ਗੁਰੂ ਗ੍ਰੰਥ ਸਾਹਿਬ' ਦੀ ਬੀੜ ਵੀ ਗੁਰਦੁਆਰੇ ਵਿੱਚ ਮੌਜੂਦ ਸੀ। ਦਰਿਆ ਦੇ ਕੰਢੇ ਤੇ ਨਿਸ਼ਾਨ ਸਾਹਿਬ ਦੀ ਸੇਵਾ 1907 ਵਿੱਚ ਹੋਈ ਜਦੋਂ ਕਿ ਗੁਰਦੁਆਰਾ ਦਾ ਹਮਾਮ 1918 ਵਿੱਚ ਬਣਿਆ ਸੀ। 1947 ਤੋਂ ਪਹਿਲਾਂ ਇਸ ਗੁਰਦੁਆਰੇ ਨਾਲ 'ਗੁਰੂ ਕਾ ਲੰਗਰ' ਅੱਤੁਟ ਵਰਤਦਾ ਸੀ ਅਤੇ ਵਿਦਿਆਰਥੀਆਂ ਲਈ ਰਿਹਾਇਸ਼ ਦਾ ਪੂਰਾ ਪ੍ਰਬੰਧ ਸੀ। 1985 ਵਿੱਚ 'ਚਿਨਾਰ' ਤੇ 'ਥੜ੍ਹਾ ਸਾਹਿਬ' ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆ ਦੀ ਨਿਗਰਾਨੀ ਹੇਠ ਹੋ ਰਹੀ ਗੁਰਦੁਆਰੇ ਦੀ ਕਾਰ ਸੇਵਾ ਸਮੇਂ ਪੁਟਿਆ ਗਿਆ ਸੀ। ਯਕੇ-ਬਾਅਦ ਦੀਗਰੇ ਪਿੰਡਾਂ ਦੀਆਂ ਸੰਗਤਾਂ ਨੇ ਵੀ ਸੇਵਾ ਵਿੱਚ ਆਪਣਾ ਯੋਗਦਾਨ ਤਨ, ਮਨ, ਧਨ ਰਾਹੀਂ ਪਾਇਆ। ਇਸ ਹੱਥੀ ਲੱਗੇ 'ਚਿਨਾਰ ਨੂੰ ਕੱਟਣ' ਦਾ 'ਸ੍ਰੀ ਅਕਾਲ ਤਖ਼ਤ' ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਪ੍ਰੋ: ਮਨਜੀਤ ਸਿੰਘ ਨੇ ਵੀ ਬੜਾ ਨੋਟਿਸ ਲਿਆ ਸੀ। "..........ਕਸ਼ਮੀਰ ਵਿਖੇ ਗੁਰੂ ਹਰਿਗੋਬਿੰਦ ਸਾਹਿਬ ਦਾ ਯਾਦਗਾਰੀ ਚਿੰਨ੍ਹ (ਚਿਨਾਰ) ਨਹੀਂ ਸੀ ਕੱਟਿਆ ਜਾਣਾ ਚਾਹੀਦਾ। ਆਪਣੇ ਇਤਿਹਾਸਕ ਚਿੰਨ੍ਹਾਂ ਨੂੰ ਜਾਂ ਯਾਦਗਾਰਾਂ ਨੂੰ ਗਵਾ ਬੈਠਣਾ ਕੌਮਾਂ ਲਈ ਮੰਦਭਾਗਾ ਹੀ ਹੁੰਦਾ ਹੈ। ਆਉਣ ਵਾਲੇ ਸਮੇਂ ਵਿੱਚ ਗੁਰੂ ਆਸਰੇ ਮੇਰਾ ਇਹ ਯਤਨ ਹੋਵੇਗਾ ਕਿ ਸ਼੍ਰੋਮਣੀ ਕਮੇਟੀ ਰਾਹੀਂ ਐਸੀਆਂ ਬੇ-ਲੋੜੀਆਂ ਕਾਰਵਾਈਆਂ ਨੂੰ ਠੱਲ੍ਹ ਪਾਈ ਜਾ ਸਕੇ।"

ਗੁਰਦੁਆਰਾ ਸਾਹਿਬ ਦੀ ਸ਼ਾਨਦਾਰ ਇਮਾਰਤ ਹੁਣ ਸੰਗਮਰਮਰ ਦੀ ਬਣ ਚੁੱਕੀ ਹੈ। ਇਹ ਗੁਰਦੁਆਰਾ ਸਾਹਿਬ 45×45 ਫੁੱਟ ਹੈ। ਇਸ ਦੇ ਗੁੰਬਦ ਦੁੱਧ ਚਿੱਟੇ ਦੂਰੋਂ ਨਜ਼ਰੀ ਪੈਂਦੇ ਹਨ। ਗੁਰਦੁਆਰੇ ਦੇ ਇਕ ਪਾਸੇ ਸੇਵਾਦਾਰਾਂ ਅਤੇ ਯਾਤਰੂਆਂ ਲਈ ਕਵਾਟਰ ਤਾਮੀਰ ਕੀਤੇ ਗਏ ਹਨ। ਲੰਗਰ ਹਾਲ ਵੀ ਉਸਾਰਿਆ ਜਾ ਚੁੱਕਾ ਹੈ। ਗੁਰਦੁਆਰੇ ਸਾਹਿਬ ਦੇ ਅਹਾਤੇ ਅੰਦਰ ਪੁਰਾਤਨ ਖੂਹ ਵੀ ਹੈ, ਜੋ ਗੁਰੂ ਸਾਹਿਬ ਨਾਲ ਸੰਬੰਧਤ ਹੈ। (17,48)

## ਗੁਰਦੁਆਰਾ ਟਾਹਲੀ ਸਾਹਿਬ, ਜੰਮੂ

ਇਹ ਗੁਰਦੁਆਰਾ ਆਮਤੌਰ ਤੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਟਾਹਲੀ ਸਾਹਿਬ ਤਲਾਬ ਤਿਲੋ ਕਰ ਕੇ ਪ੍ਰਸਿੱਧ ਹੈ। ਇਸ ਗੁਰਦੁਆਰੇ ਦੀ ਨੀਂਹ ਅਸਲ ਵਿੱਚ 1947 ਵਿੱਚ ਰੱਖੀ ਗਈ ਸੀ ਜਿਵੇਂ ਕਿ ਗੁਰਦੁਆਰੇ ਅੰਦਰ ਲੱਗੀ ਇੱਕ ਸਿਲ-ਪੱਥਰ ਤੋਂ ਸਪਸ਼ਟ ਹੈ:

"੧ੴ ਬਾਬਾ ਭਗਤ ਸਿੰਘ ਮਾਤਾ ਤੇਜ ਕੌਰ ਜੀ ਨੇ ਇਸ ਗੁਰਦੁਆਰੇ ਦੀ ਨੀਂਹ ਰੱਖੀ 1947"

14 ਜੂਨ 1995 ਵਿੱਚ ਸ੍ਰ: ਹਰਸਜਣ ਸਿੰਘ ਬਾਲੀ ਨੇ ਕਮਰਾ ਤਾਮੀਰ ਕੀਤਾ। ਗੁਰਦੁਆਰੇ ਵਿੱਚ ਹਰ ਐਤਵਾਰ ਕੀਰਤਨ, ਲੰਗਰ ਦਾ ਸੁਚੱਜਾ ਪ੍ਰਬੰਧ ਹੁੰਦਾ ਹੈ।

## ਗੁਰਦੁਆਰਾ ਬੰਗਲਾ ਸਾਹਿਬ, ਛੇਵੀਂ ਪਾਤਸ਼ਾਹੀ, ਰਾਜੌਰੀ

ਰਾਜੌਰੀ ਮੁੱਗਲ ਪੜਾ ਕਰਕੇ ਬੜਾ ਮਹੱਤਵਪੂਰਨ ਸਥਾਨ ਰਿਹਾ ਹੈ। ਇਸ ਦੇ ਪਿੱਛਵਾੜੇ ਉੱਚਾ ਬਰਫ਼ਾਨੀ ਸਿਲਸਿਲਾ ਨਜ਼ਰੀ ਪੈਂਦਾ ਹੈ। ਪਹਾੜੀ ਤੇ ਹੀ ਇੱਕ ਪੁਰਾਣਾ ਕਿਲ੍ਹਾ ਹੈ ਜੋ ਅਜੌਕੇ ਸਮੇਂ ਫ਼ੌਜ ਕੋਲ ਹੈ। ਇਤਿਹਾਸਕ ਗੁਰਦੁਆਰਾ, ਬਾਜ਼ਾਰ ਦੇ ਅਖ਼ੀਰ ਵਿੱਚ ਹੈ। ਗੁਰੂ ਹਰਿਗੋਬਿੰਦ ਸਾਹਿਬ ਅਤੇ ਬਾਦਸ਼ਾਹ ਜਹਾਂਗੀਰ ਇੱਕਠੇ ਕਸ਼ਮੀਰ ਵੱਲ ਆਏ ਸਨ। ਜਹਾਂਗੀਰ ਬਾਦਸ਼ਾਹ ਨੇ ਨਾਲੇ ਦੇ ਪਾਰਲੇ ਬੰਨੇ ਆਪਣਾ ਕੈਂਪ ਲਾਇਆ ਸੀ, ਜੋ ਅੱਜਕਲ੍ਹ 'ਪਾਰਕ' ਵਜੋਂ ਮਸ਼ਹੂਰ ਹੈ। ਇਸ ਦੇ ਨਾਲ ਹੀ ਸਰਕਾਰੀ ਹਸਪਤਾਲ ਉਸਰ ਚੁੱਕਾ ਹੈ।

ਗੁਰੂ ਹਰਿਗੋਬਿੰਦ ਸਾਹਿਬ ਨਾਲੇ ਤੋਂ ਉਰਾਰ ਜਿਸ ਥਾਂ ਅਜੋਕਾ ਗੁਰਦੁਆਰਾ ਸਾਹਿਬ ਸ਼ੁਸ਼ੋਭਿਤ ਹੈ, ਆਪਣੇ ਡੇਰੇ ਲਾਏ ਸਨ। ਗੁਰਦੁਆਰਾ ਸਾਹਿਬ ਦੀ ਪੁਰਾਣੀ ਨੀਹਾਂ ਤੇ ਹੀ ਨਵੀਂ ਇਮਾਰਤ ਉਸਾਰੀ ਗਈ ਹੈ ਜੋ ਚਿੱਟੀ ਸੰਗਮਰਮਰ ਦੀ ਹੈ। ਵੱਡੇ ਹਾਲ ਵਿੱਚ ਪ੍ਰਕਾਸ਼ ਅਸਥਾਨ ਸ਼ੁਸ਼ੋਭਿਤ ਹੈ। ਇਥੇ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣਾ ਇਤਿਹਾਸਕ ਡੇਰਾ ਕਾਇਮ ਕੀਤਾ ਅਤੇ ਕੁੱਝ ਸਮੇਂ ਭਜਨ-ਬੰਦਗੀ ਕਰਦਾ ਰਿਹਾ। ਬੰਦਾ ਸਿੰਘ ਦੀਆਂ ਪੁਰਾਤਨ ਵਸਤਾਂ/ਨਿਸ਼ਾਨੀਆ ਵੀ ਇਥੇ ਮੌਜੂਦ ਹਨ। (17,48)

## ਗੁਰਦੁਆਰਾ ਨਾਨਕ ਅਸਥਾਨ, ਅਨੰਤਨਾਗ

ਕਸ਼ਮੀਰ ਦਾ ਜ਼ਿਲ੍ਹਾ ਅਨੰਤਨਾਗ ਦਖੱਣੀ ਸਿਰੇ ਵੱਲ ਹੈ, ਜਿਸ ਦਾ ਨਾਂ ਹਿੰਦੂ ਪਵਿੱਤਰ ਚਸ਼ਮੇ 'ਅਨੰਤ ਨਾਗ' (ਬੇਸ਼ੁਮਾਰ ਚਸ਼ਮੇ) ਤੋਂ ਪੈ ਗਿਆ। ਗੁਰੂ ਨਾਨਕ ਸਾਹਿਬ 1517 ਨੂੰ ਆਪਣੀ ਪਹਿਲੀ ਉਦਾਸੀ ਸਮੇਂ ਆਏ ਸਨ। ਗੁਰੂ ਸਾਹਿਬ ਨੇ ਅਨੰਤ ਨਾਗ ਤੋਂ ਬਾਹਰਵਾਰ ਨਾਗਬਲ ਦੇ ਚਸ਼ਮੇ ਕੋਲ ਕਿਆਸ ਕੀਤਾ ਸੀ। ਕੀ ਗੁਰੂ ਸਾਹਿਬ ਅੱਛਾਬਲ, ਕੁਕੜਨਾਗ, ਵੈਰੀਨਾਗ ਆਦਿ ਆਸ-ਪਾਸ ਥਾਵਾਂ ਤੇ ਵੀ ਗਏ ਸਨ? ਇਹ ਨੁਕਤਾ ਖੋਜ ਦੀ ਮੰਗ ਕਰਦਾ ਹੈ। ਇਹ ਗੁਰਦੁਆਰਾ ਸਾਹਿਬ ਸਿੱਖ ਰਾਜ ਤੋਂ ਪਹਿਲਾਂ ਹੀ ਇਥੇ ਕਾਇਮ ਹੋ ਚੁੱਕਾ ਸੀ। ਸਿੱਖ ਰਾਜ ਸਮੇਂ ਇਸ ਗੁਰਦੁਆਰੇ ਨਾਲ ਕਾਫ਼ੀ ਜਾਗੀਰਾਂ ਲੱਗੀਆਂ ਹੋਈਆਂ ਸਨ, ਜਿਸ ਦੀ ਗਵਾਹੀ ਪੁਰਾਣੇ ਰਿਸ਼ਾਦਾਂ ਤੋਂ ਮਿਲਦੀ ਹੈ। 1945 ਭਾਵ ਡੋਗਰਾ ਰਾਜ ਵਿੱਚ (ਮਹਾਰਾਜਾ ਹਰੀ ਸਿੰਘ ਸਮੇਂ) 'ਗੁਰਦੁਆਰਾ ਨਾਨਕਸਰ ਮਟਨ' ਅਤੇ 'ਗੁਰਦੁਆਰਾ ਨਾਨਕ ਅਸਥਾਨ ਅਨੰਤਨਾਗ' ਨੂੰ ਹਿੰਦੂ ਪ੍ਰਾਪਟੀ ਕਰਾਰ ਦੇਣ ਦੀ ਸਾਜਿਸ਼ ਨਮੂਦਾਰ ਹੋਈ। ਧਰਮ ਅਰਥ ਕੌਂਸਲ ਵਲੋਂ ਸ੍ਰੀਨਗਰ ਵਿਖੇ ਕੇਸ ਦਾਇਰ ਕੀਤੇ ਗਏ। ਉਸ ਸਮੇਂ ਕੁੱਝ ਗੁਰਸਿੱਖਾਂ ਅਤੇ ਚਿੰਤਕਾਂ ਨੇ ਇਨ੍ਹਾਂ ਗੁਰਦੁਆਰਿਆਂ ਦੀ ਪ੍ਰਾਚੀਨ ਤਵਾਰੀਖ਼ ਸਿੱਧ ਕਰਨ ਲਈ ਮਟਨ ਦੇ ਸਿੱਖਾਂ ਪਾਸੋਂ ਪੁਰਾਣੇ ਰਿਸ਼ਾਦ ਢੂੰਡ ਕੇ ਸਿੱਖ ਕਾਜ਼ ਨੂੰ ਮਜਬੂਤ ਕੀਤਾ ਅਤੇ ਅਹਿਮ ਭੂਮਿਕਾ ਨਿਭਾਈ। ਇਸ ਦਾ ਸਿਹਰਾ ਸ਼੍ਰੋਮਣੀ ਖਾਲਸਾ ਦਰਬਾਰ ਜੰਮੂ

ਕਸ਼ਮੀਰ ਦੇ ਅਣਥੱਕ ਕਾਰਕੁਨਾਂ ਨੂੰ ਜਾਂਦਾ ਹੈ। ਇੰਝ ਡੋਗਰੇ ਰਾਜਿਆਂ ਦੀ ਸਾਜ਼ਿਸ਼ ਨੂੰ ਬੇਨਿਕਾਬ ਕੀਤਾ ਪਰ ਇਹ ਸਾਰੇ ਪੁਰਾਣੇ ਰਿਸ਼ਾਦ/ਪਟੇ ਬਾਅਦ ਵਿੱਚ ਆਲੋਪ ਕੀਤਾ ਗਏ।

ਗੁਰਦੁਆਰੇ ਦੀ ਅਜੋਕੀ ਇਮਾਰਤ ਦਖੱਣ ਵੱਲ 1950 ਵਿੱਚ ਅਤੇ ਦੂਸਰੀ ਮੰਜ਼ਲ 1970 ਵਿੱਚ ਬਣਾਈ ਗਈ ਸੀ। ਦੀਵਾਨ ਹਾਲ ਦੇ ਕੇਂਦਰ ਵਿੱਚ ਪ੍ਰਕਾਸ਼ ਅਸਥਾਨ ਹੈ, ਜੋ ਦੂਜੀ ਮੰਜ਼ਲ ਵਿੱਚ ਹੈ। ਇਹ ਗੁਰਦੁਆਰਾ ਬਾਜ਼ਾਰ ਦੇ ਵਿਚਕਾਰ ਹੈ ਅਤੇ ਜੰਮੂ ਕਸ਼ਮੀਰ ਗੁਰਦੁਆਰਾ ਪ੍ਰਬੰਧਕ ਬੋਰਡ, ਜ਼ਿਲ੍ਹਾ ਅਨੰਤਨਾਗ ਕਮੇਟੀ ਗੁਰਦੁਆਰੇ ਦਾ ਪ੍ਰਬੰਧ ਕਰਦੀ ਹੈ। ਇਹ ਨਗਰ ਉਸ ਸਮੇਂ ਵੀ ਸੰਸਾਰ ਦੀ ਖ਼ਬਰਾਂ ਵਿੱਚ ਆਇਆ ਜਦੋਂ 36 ਨਿਹੱਥੇ ਸਿੱਘਾਂ ਨੂੰ ਪਿੰਡ ਚਿੱਠੀ ਸਿੰਘਪੁਰਾ ਵਿੱਚ ਬੜੀ ਬੇਦਰਦੀ ਨਾਲ ਜ਼ਾਲਮਾਂ ਨੇ ਸ਼ਹੀਦ ਕੀਤੇ ਸਨ। (17,48)

## ਗੁਰਦੁਆਰਾ ਗੁਰੂ ਨਾਨਕ ਸਾਹਿਬ, ਅਵੰਤੀਪੁਰਾ

ਅਵੰਤੀਪੁਰਾ ਇੱਕ ਪੁਰਾਤਨ ਨਗਰ ਹੈ ਜੋ ਸ੍ਰੀਨਗਰ ਤੋਂ ਕੇਵਲ 29 ਕਿਲੋਮੀਟਰ ਦੂਰ ਹੈ। ਇਹ ਹੁਣ ਜ਼ਿਲ੍ਹਾ ਪੁਲਵਾਮਾ ਵਿੱਚ ਆਉਂਦਾ ਹੈ। ਇਥੇ ਹਿੰਦੂਆਂ ਦੇ ਪੁਰਾਤਨ ਮੰਦਰ ਸਨ, ਜੋ ਸੁਲਤਾਨ ਲੋਧੀ ਨੇ ਢਾਹ ਦਿੱਤੇ ਸਨ। ਅਨੰਤਨਾਗ ਤੋਂ ਸ੍ਰੀਨਗਰ ਜਾਣ ਸਮੇਂ ਗੁਰੂ ਸਾਹਿਬ ਅਵੰਤੀਪੁਰਾ ਠਹਿਰੇ ਸਨ। ਗੁਰੂ ਸਾਹਿਬ ਦੀ ਯਾਦ ਵਿੱਚ ਨਵੀਨ ਸੁੰਦਰ ਇਮਾਰਤ ਸੜਕ ਦੇ ਕੰਢੇ ਸੁਸ਼ੋਭਿਤ ਹੈ। (17,48)

## ਗੁਰਦੁਆਰਾ ਗੁਰੂ ਨਾਨਕ ਸਾਹਿਬ, ਹਰੀ ਪਰਬਤ, ਸ੍ਰੀਨਗਰ

ਸ੍ਰੀਨਗਰ ਵਿੱਚ ਗੁਰੂ ਨਾਨਕ ਸਾਹਿਬ, ਹਰੀ ਪਰਬਤ ਦੇ ਕਿਲ੍ਹੇ ਅੰਦਰ ਵਿਰਾਜੇ ਸਨ। ਇਹ ਗੁਰਦੁਆਰਾ ਸਿੱਖ ਰਾਜ ਸਮੇਂ ਸ੍ਰ: ਹਰੀ ਸਿੰਘ ਨਲਵਾ ਦੇ ਯਤਨਾਂ ਸਦਕਾ, ਪੁਰਾਣੇ ਗੁਰਸਿੱਖਾਂ ਤੋਂ ਨਿਸ਼ਾਨਦਈ ਕਰਾ ਕੇ ਬਣਾਇਆ ਗਿਆ ਸੀ। ਭਾਈ ਕਾਨ੍ਹ ਸਿੰਘ ਨਾਭਾ ਦੇ 'ਗੁਰ ਸ਼ਬਦ ਰਤਨਾਕਰ ਮਹਾਨਕੋਸ਼' ਵਿੱਚ ਅੰਕਿਤ ਹੈ, "ਗੁਰੂ ਨਾਨਕ ਸਾਹਿਬ ਹਰੀ ਪਰਬਤ ਤੇ ਵਿਰਾਜੇ ਸਨ, ਮਹਾਰਾਜਾ ਰਣਜੀਤ ਸਿੰਘ ਸਾਹਿਬ ਨੇ ਪੁਰਾਣੇ ਸਿੱਖਾਂ ਤੋਂ ਠੀਕ ਥਾਂ ਪਤਾ ਕਰਕੇ ਪਰਬਤ ਕਿਲ੍ਹੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾਇਆ ਅਤੇ ਸੇਵਾ ਲਈ ਗ੍ਰੰਥੀ ਮੁਕਰਰ ਕੀਤਾ, ਜੋ ਵਰਤਮਾਨ ਸਮੇਂ ਵੀ ਰਿਆਸਤ ਵਲੋਂ ਹੈ। ਮਹਾਰਾਜਾ ਗੁਲਾਬ ਸਿੰਘ ਨੇ ਗੁਰਦੁਆਰੇ ਦੇ ਪਾਸ ਇੱਕ ਹਿੰਦੂ ਮੰਦਰ ਭੀ ਬਣਵਾ ਦਿੱਤਾ।" ਇਸ ਗੁਰਦੁਆਰੇ ਦੀ ਦੇਖਰੇਖ ਦੀ ਜ਼ਿੰਮੇਵਾਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀਨਗਰ ਦੇ ਦਾਇਰਾ ਇਖਤਿਆਰ ਵਿੱਚ ਆਉਂਦੀ ਹੈ। (17)

## ਗੁਰਦੁਆਰਾ ਤਪਿਆਨਾ ਸਾਹਿਬ, ਸ਼ਾਲਕੋਟ

ਕਸ਼ਮੀਰ ਵਾਦੀ ਦੇ ਜ਼ਿਲ੍ਹਾ ਬਾਰਾਮੂਲਾ (ਰਫ਼ੀਆਬਾਦ), ਵਿੱਚ 'ਸ਼ਾਲਕੋਟ' ਪਿੰਡ 16 ਕਿਲੋਮੀਟਰ ਦੂਰ ਹੈ ਜੋ ਚਿਤਰਾਕੋਟ ਪਹਾੜਾਂ 'ਚ ਇਕਾਂਤ ਥਾਂ ਵਿੱਚ 'ਗੁਰਦੁਆਰਾ ਤਪਿਆਨਾ ਸਾਹਿਬ' ਸਥਿਤ ਹੈ। ਇਹ ਉਹ ਇਤਿਹਾਸਕ ਥਾਂ ਹੈ ਜਿਥੇ ਸੰਤ ਰੇਚਾ ਸਿੰਘ (1688-1803) ਜੀ ਨੇ ਇਕ ਵੱਡੇ ਦਿਵਦਾਰ ਦਰਖਤ ਦੇ ਖੋਲ ਵਿੱਚ ਬੈਠ ਕੇ ਭਾਰੀ

ਤੱਪ ਕੀਤਾ ਸੀ। ਇਹ ਤੱਪ ਬਾਰਾਂ ਸਾਲ ਜਾਂ ਬਾਰਾਂ ਮਹੀਨੇ ਸੀ, ਖੋਜਤਲਬ ਵਿਸ਼ਾ ਹੈ। ਮੁਕਾਮੀ ਰਵਾਇਤ ਅਨੁਸਾਰ ਸੰਤ ਜੀ ਦੀ ਹਜ਼ੂਰੀ ਵਿੱਚ ਸ਼ੇਰ ਪਹਿਰਾ ਦਿੰਦਾ ਸੀ ਅਤੇ ਕਾਮਧੇਨ ਗਊ ਦੁੱਧ ਦੀ ਸੇਵਾ ਲਈ ਹਾਜ਼ਰ ਹੁੰਦੀ ਸੀ। ਇਹ ਕੌਤਕ ਉਸ ਸਮੇਂ ਦੇ ਗੁਜਰ ਮੁਸਲਮਾਨਾਂ ਨੇ ਆਪਣੀ ਅੱਖੀਂ ਵੇਖ ਕੇ ਅਤੇ ਹੋਰ ਵੀ ਕੁੱਝ ਪ੍ਰੀਖਿਆ ਕਰਨ ਤੋਂ ਬਾਅਦ ਪਿੰਡਾਂ ਦੇ ਸਿੰਘਾਂ ਨੂੰ ਸੰਤ ਰੋਚਾ ਸਿੰਘ ਜੀ ਦੇ ਇਸ ਅਗਿਆਤਵਾਸ ਬਾਰੇ ਜਾਣੂ ਕਰਾਇਆ ਸੀ।

ਸੰਤ ਰੋਚਾ ਸਿੰਘ ਜੀ ਦਾ ਜਨਮ ਪਿੰਡ ਕੋਸਾਂ, ਜ਼ਿਲ੍ਹਾ ਹਜ਼ਾਰਾ (ਅਜਕਲ੍ਹ ਪਾਕਿਸਤਾਨ) ਵਿੱਚ ਹੋਇਆ। ਆਪ ਜੀ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਸ਼ਨ ਮਾਲਵੇ ਵਿੱਚ (ਦਸੰਬਰ 1705 ਤੋਂ ਬਾਅਦ) ਕੀਤੇ ਅਤੇ ਗੁਰੂ ਸਾਹਿਬ ਦੇ ਮੁਬਾਰਖ ਹਥੋਂ 'ਖੰਡੇ ਦੀ ਪਾਹੁਲ' ਲਈ ਸੀ। ਗੁਰੂ ਸਾਹਿਬ ਦੇ ਹੁਕਮ ਅਨੁਸਾਰ ਉਹ ਆਪਣੇ ਦੇਸ਼ ਆਕੇ ਸਿੱਖੀ ਪ੍ਰਚਾਰ ਵਿੱਚ ਜੁਟ ਗਏ। ਆਪ ਜੀ ਨੰਗਾਲੀ ਸਾਹਿਬ ਪੁਣਛ ਦੀ ਨਿਰਮਲ ਸੰਪਰਦਾ ਦੇ ਤੀਜੇ ਮੁੱਖੀ ਸਨ। ਸ਼ਸ਼ਤਰ ਧਾਰਨ ਕਰਕੇ ਅਨੇਕਾਂ ਪਿੰਡਾਂ, ਨਗਰਾਂ, ਸ਼ਹਿਰਾਂ ਵਿੱਚ ਧਰਮਪ੍ਰਚਾਰ ਕੀਤਾ। ਠਾਕਰ ਭਾਈ ਮੇਲਾ ਸਿੰਘ ਜੀ ਨੇ ਸ਼ਾਲਕੋਟ ਆਕੇ ਇਸ ਗੁਰਦੁਆਰੇ ਦੀ ਨੀਂਹ ਰੱਖ ਕੇ ਦਮਦਮਾ ਸਾਹਿਬ ਤਿਆਰ ਕਰਵਾਇਆ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਸ ਗੁਰਦੁਆਰੇ ਨਾਲ ਤਿੰਨ ਪਿੰਡ ਜਾਗੀਰ ਮਿਲੇ ਸਨ ਜਿਵੇਂ ਸ਼ਾਲਕੋਟ, ਬਲਹਾਮਾ ਅਤੇ ਬਰਮਣ। ਸੰਤ ਰੋਚਾ ਸਿੰਘ ਜੀ ਬੜੇ ਤੇਜ-ਪ੍ਰਤਾਪ ਵਾਲੇ ਗੁਰਸਿੱਖ ਸਨ ਜੋ ਹਰ ਸਮੇਂ 300-400 ਹਥਿਆਰ ਬੰਦ ਸਿੰਘ ਨਾਲ ਰੱਖਦੇ ਸਨ। ਕਈ ਵੇਰ੍ਹਾਂ ਜ਼ਾਲਮਾਂ ਨੇ ਉਨ੍ਹਾਂ ਨਾਲ ਛੋਟੀਆਂ/ਮੋਟੀਆਂ ਲੜਾਈਆਂ ਕੀਤੀਆ ਪਰ ਫ਼ਤਿਹਯਾਬੀਆਂ ਸੰਤ ਜੀ ਦੀਆਂ ਹੋਈਆਂ। 1975-76 ਵਿੱਚ ਗੁਰਦੁਆਰਾ ਐਕਟ ਲਾਗੂ ਹੋਣ ਤੇ ਇਹ ਗੁਰਦੁਆਰਾ ਵੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬਾਰਾਮੂਲਾ ਦੇ ਪ੍ਰਬੰਧ ਹੇਠ ਆ ਗਿਆ। 1998 ਵਿੱਚ ਬਾਬਾ ਹਰਬੰਸ ਸਿੰਘ ਆਫ ਦਿੱਲੀ ਦੀ ਨਿਗਰਾਨੀ ਹੇਠ ਗੁਰਦੁਆਰਾ ਸਾਹਿਬ ਦੀ ਨਵੀਨ ਇਮਾਰਤ ਉਸਾਰੀ ਜਾ ਚੁੱਕੀ ਹੈ। ਵੱਡਾ ਹਾਲ 66×61 ਫੁੱਟ ਅਤੇ ਨੁਕੱਰ ਵਿੱਚ ਪ੍ਰਕਾਸ਼ ਅਸਥਾਨ ਸਥਿਤ ਹੈ। ਲੰਗਰ ਹਾਲ ਅਤੇ ਰਿਹਾਇਸ਼ੀ ਕਮਰੇ ਵੀ ਉਸਾਰੇ ਜਾ ਚੁੱਕੇ ਸਨ। (17)

## ਗੁਰਦੁਆਰਾ ਥੜ੍ਹਾ ਸਾਹਿਬ, ਕਲਮਪੁਰਾ

ਇਹ ਖ਼ੂਬਸੂਰਤ ਗੁਰਦੁਆਰਾ ਸਾਹਿਬ ਬਾਰਾਮੂਲਾ ਜ਼ਿਲ੍ਹੇ ਤੋਂ 8 ਕਿਲੋਮੀਟਰ ਦੂਰ ਇੱਕ ਕਰੇਵੇ ਤੇ ਸਥਿਤ ਹੈ ਜੋ ਬਾਰਾਮੂਲਾ ਸ੍ਰੀਨਗਰ ਸੜਕ ਤੋਂ ਇੱਕ ਕਿਲੋਮੀਟਰ ਦੂਰ ਹੈ। ਕਲਮਪੁਰਾ ਦਾ ਪੁਰਾਤਨ ਨਾਂ 'ਕਰਨਪੁਰਾ' ਸੀ। ਇੱਕ ਬਾਦਸ਼ਾਹ ਨੇ ਆਪਣੀ ਛੋਟੀ ਰਾਣੀ 'ਕਰਨਾ ਦੇਵੀ' ਦੇ ਨਾਂ ਤੇ ਇਸ ਪਿੰਡ ਦਾ ਨਾਂ ਰੱਖਿਆ ਸੀ। ਇਸ ਪਿੰਡ ਦੇ ਆਲੇ-ਦੁਆਲੇ ਸਾਰੇ ਇਲਾਕੇ ਨੂੰ 'ਕਰੂਣ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਇਹ ਨਾਂ ਵੀ ਉਸੇ ਬਾਦਸ਼ਾਹ ਨੇ ਰੱਖਿਆ ਹੋਇਆ ਹੈ। ਉਸ ਸਮੇਂ ਕਲਮਪੁਰਾ ਪਿੰਡ ਦੇ ਆਸ-ਪਾਸ ਕਾਫ਼ੀ ਘਣਾ ਜੰਗਲ ਸੀ ਜਿੱਥੇ ਫੁੱਲ ਅਤੇ ਜਾਨਵਰ ਆਮ ਹੁੰਦੇ ਸਨ। ਇਥੇ ਪਾਣੀ ਵੀ ਨਾਯਾਬ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਬਰਛਾ ਮਾਰਿਆ, ਜਦੋਂ ਸਿੱਖਾਂ ਨੇ ਖੁਦਾਈ

ਕੀਤੀ ਤਾਂ ਹੇਠੋਂ ਪੱਕਾ ਖੂਹ ਨਿਕਲ ਆਇਆ। ਠੰਡੇ ਪਾਣੀ ਦੇ ਫੁਹਾਰ ਨਿੱਕਲ ਆਏ। ਇਹ ਖੂਹ ਅਜੇ ਤਾਈਂ ਗੁਰਦੁਆਰਾ ਸਾਹਿਬ ਦੇ ਨਾਲ ਸਥਿਤ ਹੈ।

ਇਕ ਲੋਕ ਕੱਥਾ ਬੜੀ ਪ੍ਰਸਿੱਧ ਹੈ ਕਿ ਇਸ ਜਗ੍ਹਾ ਤੇ ਇੱਕ ਫ਼ਕੀਰ ਬਲੋਲ ਅਤੇ ਉਸ ਦੇ ਸਾਥੀ ਗੁਰੂ ਸਾਹਿਬ ਨੂੰ ਮਿਲੇ ਸਨ। ਉਹ ਗੁਰੂ ਸਾਹਿਬ ਦੇ ਰੂਹਾਨੀ ਵਿਚਾਰਾਂ ਤੋਂ ਬੜੇ ਪ੍ਰਭਾਵਤ ਹੋਏ। ਗੁਰੂ ਸਾਹਿਬ ਦੇ ਜਾਣ ਮਗਰੋਂ ਫ਼ਕੀਰ ਬਲੋਲ ਤੇ ਉਸ ਦੇ ਮੁਰੀਦ ਇਸ ਜਗ੍ਹਾ ਤੇ ਦੀਵੇ ਬਾਲਦੇ ਰਹੇ। ਬਾਰਾਮੂਲਾ ਤੋਂ ਆ ਕੇ ਗੁਰੂ ਹਰਿਗੋਬਿੰਦ ਸਾਹਿਬ ਇਸ ਥਾਂ ਸ਼ਿਕਾਰ ਖੇਡਦੇ ਸਨ ਅਤੇ ਆਮ ਤੌਰ ਤੇ ਕੋਟ ਤੀਰਥ ਵਾਲੀ ਥਾਂ ਤੇ ਠਹਿਰੇ ਸਨ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਜਦੋਂ ਬਹੁਤੇ ਸਿੰਘ ਪੰਜਾਬ ਤੋਂ ਆਕੇ ਕਸ਼ਮੀਰ ਵਸੇ ਤਾਂ ਬਹੁਤੇ ਸਿੰਘ ਆ ਕੇ ਇਸ ਥੜ੍ਹੇ ਤੇ ਨਤਮਸਤਕ ਹੁੰਦੇ ਸਨ। ਉਨਵੀਂ ਸ਼ਤਾਬਦੀ ਦੇ ਅਖੀਰਲੇ ਵਰ੍ਹਿਆਂ ਵਿੱਚ ਇਸ ਥਾਂ ਇੱਕ ਪੱਕਾ ਥੜ੍ਹਾ 20×25 ਫੁੱਟ ਸ੍ਰ: ਮਤਵਾਲ ਸਿੰਘ ਸਾਹਨੀ ਅਤੇ ਹੋਰ ਗੁਰਮੁਖ ਸਿੱਖਾਂ ਦੇ ਉਦਮ ਸਦਕਾ ਬਣਾਇਆ ਗਿਆ ਸੀ। ਉਨ੍ਹਾਂ ਸਮਿਆਂ ਵਿੱਚ ਸਿੰਘਪੁਰਾ ਕਲਾਨ ਦੇ ਸਿੰਘ 'ਵਿਸਾਖੀ' ਵਾਲੇ ਦਿਨ ਹੀ ਆ ਕੇ ਇਸ ਥੜੇ ਤੇ ਦੀਵਾਨ ਸਜਾਉਂਦੇ ਸਨ। 1928 ਵਿੱਚ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਦੇ ਸਿਰਕੱਢ ਨੇਤਾ ਅਤੇ ਚਿੰਤਕ ਜਿਵੇਂ ਭਾਈ ਵੀਰ ਸਿੰਘ, ਸ੍ਰ: ਦਮੋਦਾਰ ਸਿੰਘ ਇੰਜੀਨੀਅਰ, ਸ੍ਰ: ਨਰਿੰਦਰ ਸਿੰਘ ਆਦਿ ਥੱੜਾ ਸਾਹਿਬ ਦੇ ਦਰਸ਼ਨਾਂ ਲਈ ਕਲਮਪੁਰਾ ਆਏ ਤਾਂ ਉਨ੍ਹਾਂ ਇੱਕ ਸ਼ਾਨਦਾਰ ਗੁਰਦੁਆਰਾ ਸਾਹਿਬ ਤਾਮੀਰ ਕਰਨ ਦਾ ਨਿਰਣਾ ਲਿਆ। ਇਸ ਗੁਰਦੁਆਰਾ ਸਾਹਿਬ ਦੀ ਨਿਰਮਾਣ ਕਲਾ ਪੰਜਾਬ ਦੇ ਗੁਰਦੁਆਰਿਆਂ ਨਾਲ ਮੇਲ ਖਾਂਦੀ ਹੈ। 13 ਅਪ੍ਰੈਲ 1931 ਨੂੰ ਨਵੀਂ ਗੁਰਦੁਆਰਾ ਇਮਾਰਤ ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਕੀਤਾ ਗਿਆ। 1947 ਤੱਕ ਇਸ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਦੀ ਨਿਯੁਕਤੀ ਚੀਫ਼ ਖਾਲਸਾ ਦੀਵਾਨ, ਅੰਮ੍ਰਿਤਸਰ ਹੀ ਕਰਦੀ ਸੀ। 1947 ਦੇ ਘੱਲੂਘਾਰੇ ਸਮੇਂ ਕਬਾਇਲੀ ਦਰਿੰਦਿਆਂ ਨੇ ਕਾਫ਼ੀ ਨੁਕਸਾਨ ਪਹੁੰਚਾਇਆ। ਹੁਣ ਇਸ ਦੀ ਪੁਰਾਣੀ ਨੀਂਹ ਤੇ ਹੀ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਨੇ ਸੰਗਤਾਂ ਦੇ ਸਹਿਯੋਗ ਨਾਲ ਨਵੀਨ ਗੁਰਦੁਆਰਾ ਇਮਾਰਤ ਤਿਆਰ ਕੀਤੀ ਹੈ ਜੋ ਨਵ-ਨਿਰਮਾਣਕਲਾ ਦੀ ਮੂੰਹ ਬੋਲਦੀ ਤਸਵੀਰ ਹੈ। ਕੇਸਰੀ ਨਿਸ਼ਾਨ ਸਾਹਿਬ ਕਾਮਰਾਜ਼ ਇਲਾਕੇ ਤੋਂ ਵੀ ਨਜ਼ਰੀ ਪੈਂਦਾ ਹੈ। ਸਿੱਖ ਫ਼ੌਜੀ ਵੀ ਕਾਫ਼ੀ ਵਰ੍ਹੇ ਇਸ ਗੁਰਦੁਆਰੇ ਦੀ ਸੇਵਾ ਕਰਦੇ ਰਹੇ। ਇਹ ਇਤਿਹਾਸਕ ਗੁਰਦੁਆਰਾ, ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰਾਮੂਲਾ ਦੀ ਨਿਗਰਾਨੀ ਹੇਠ ਆਉਂਦਾ ਹੈ। ਵਿਸਾਖੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਪੁਰਬ ਬੜੀ ਸ਼ਰਧਾ ਤੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ। ਗੁਰਦੁਆਰੇ ਦੇ ਅੰਦਰ ਵਿੱਚਕਾਰ ਪ੍ਰਕਾਸ਼ ਅਸਥਾਨ ਹੈ। ਲੰਗਰ ਹਾਲ ਵੀ ਤਾਮੀਰ ਕੀਤਾ ਗਿਆ ਹੈ। ਗੁਰਦੁਆਰੇ ਦੇ ਆਹਤੇ ਅੰਦਰ ਇੱਕ ਨੁੱਕਰ ਤੇ ਸੇਵਾਦਾਰਾਂ ਅਤੇ ਸ਼ਰਧਾਲੂਆਂ ਲਈ ਰਿਹਾਇਸ਼ੀ ਕਮਰੇ ਹਨ। (17, 48)

## ਗੁਰਦੁਆਰਾ ਨਾਨਕਸਰ ਮਟਨ ਸਾਹਿਬ

ਇਹ ਗੁਰਦੁਆਰਾ ਗੁਰੂ ਨਾਨਕ ਸਾਹਿਬ ਨਾਲ ਸੰਬੰਧਤ ਹੈ ਅਤੇ ਕਾਫ਼ੀ ਪ੍ਰਸਿੱਧ ਹੈ, ਜਿਸ ਦਾ ਜ਼ਿਕਰ ਤਕਰੀਬਨ ਸਾਰੇ ਇਤਿਹਾਸਕਾਰਾਂ ਨੇ ਕੀਤਾ ਹੈ। ਇਹ ਗੁਰਦੁਆਰਾ

ਸ੍ਰੀਨਗਰ ਸ਼ਹਿਰ ਤੋਂ 57 ਕਿਲੋਮੀਟਰ ਦੂਰ ਅਨੰਤਨਾਗ ਦੇ ਕੋਲ ਸਥਿਤ ਹੈ। ਇਥੇ ਨਾਲ ਹੀ ਮਟਨ ਪਹਾੜੀ ਦੇ ਲਾਗਲੇ ਜੰਗਲ ਵਿੱਚ 'ਜੁਮਾਂ ਚੋਪੇ' ਦੀ ਦਾਸਤਾਨ ਦਾ ਜ਼ਿਕਰ ਵੀ ਆਇਆ ਹੈ 'ਕਮਾਲ' ਫ਼ਕੀਰ ਵੀ ਗੁਰੂ ਸਾਹਿਬ ਨੂੰ ਇੱਥੇ ਮਿਲਿਆ ਸੀ। ਇਹ ਥਾਂ ਮਟਨ ਦੇ ਜੋੜਵੇਂ ਚਸ਼ਮਿਆਂ ਨਾਲ ਪੈਂਦੀ ਹੈ।

ਚਸ਼ਮੇ ਦੇ ਵਿੱਚਕਾਰ ਇੱਕ ਵੱਡਾ ਪੱਥਰ ਦਾ ਥੜ੍ਹਾ ਸੀ ਜਿਸ 'ਤੇ ਬਹਿ ਕੇ ਗੁਰੂ ਸਾਹਿਬ ਨੇ ਬ੍ਰਹਮਦਾਸ ਪੰਡਤ ਨਾਲ ਵਿਚਾਰ ਗੋਸ਼ਟੀ ਕੀਤੀ ਸੀ। ਗੁਰੂ ਸਾਹਿਬ ਨੇ ਉਸ ਦਾ ਹੰਕਾਰ ਤੋੜਿਆ ਸੀ ਅਤੇ ਗੁਰੂ ਜੀ ਦੇ ਚਰਨਾਂ ਵਿੱਚ ਨਤਮਸਤਕ ਹੋ ਕੇ ਭੁੱਲ ਬਖਸ਼ਾਈ। ਇਸ ਪੱਥਰ ਦੇ ਥੜ੍ਹੇ ਦੇ ਗਿਰ ਚੁੱਕੇ ਟੁਕੜੇ ਚਸ਼ਮੇ ਵਿੱਚ ਨਜ਼ਰੀ ਪੈਂਦੇ ਹਨ। ਇਸ ਦੇ ਆਲੇ-ਦੁਆਲੇ ਨਾ ਕੋਈ ਪੱਥਰ ਦੀ ਦੀਵਾਰ ਸੀ ਅਤੇ ਨਾ ਕੋਈ ਹਿੰਦੂ ਮੰਦਰ ਮੌਜੂਦ ਸੀ। ਇਕ ਹੋਰ ਤਵਾਰੀਖ਼ਦਾਨ ਦੇ ਅਨੁਸਾਰ ਪੱਥਰ ਦੀ ਦੀਵਾਰ ਅਤੇ ਬਾਗ ਬਾਦਸ਼ਾਹ ਸ਼ਾਹਜਹਾਨ ਨੇ ਬਣਾਇਆ ਸੀ। ਕਾਫ਼ੀ ਸਮੇਂ ਬਾਅਦ ਸ੍ਰ: ਗੁਰਮੁਖ ਸਿੰਘ (ਜੋ ਅਫ਼ਗਾਨ ਗਵਰਨਰ ਕਸ਼ਮੀਰ ਨੂਰਦੀਨ ਬਾਗਜ਼ੀ ਦੇ ਸਮੇਂ ਮੈਂਬਰ ਖਾਸ ਸੀ)ਨੇ ਇੱਕ ਸ਼ਾਨਦਾਰ ਗੁਰਦੁਆਰੇ ਗੀ ਇਮਾਰਤ 1766 ਵਿੱਚ ਇਸ ਥਾਂ ਬਣਾਈ। ਖਾਲਸਾ ਰਾਜ ਸਮੇਂ 1821 ਈ ਨੂੰ ਸ੍ਰ. ਹਰੀ ਸਿੰਘ ਨਲਆ ਗਵਰਨਰ ਕਸ਼ਮੀਰ ਨੇ ਜੋੜਵੇਂ ਚਸ਼ਮਿਆਂ ਦੇ ਤਿੰਨਾਂ ਪਾਸਿਆਂ ਤੋਂ ਛੋਟੇ ਛੋਟੇ ਸਤ (7)

ਗੁਰਦੁਆਰੇ ਤਾਮੀਰ ਕੀਤੇ। ਜਿਨ੍ਹਾਂ ਵਿੱਚ ਸੱਤ 'ਗੁਰੂ ਗ੍ਰੰਥ ਸਾਹਿਬ' ਦੇ ਪ੍ਰਕਾਸ਼ ਹੁੰਦਾ ਸੀ। ਇਨ੍ਹਾਂ ਗੁਰਦੁਆਰਿਆਂ ਨਾਲ ਹੀ 84 ਕਮਰੇ ਤਾਮੀਰ ਕੀਤੇ ਗਏ ਸਨ।

ਡੋਗਰਾ ਮਹਾਰਾਜਾ ਪ੍ਰਤਾਪ ਸਿੰਹੁ ਦੇ ਦੌਰ (1905-1909) ਵਿੱਚ ਇਹ ਸੱਤ ਗੁਰਦੁਆਰੇ ਕਿਸੇ ਸਾਜ਼ਿਸ਼ ਤਹਿਤ ਉਖਾੜ ਦਿੱਤੇ ਗਏ। ਜਿਥੇ ਚਸ਼ਮੇ ਵਿੱਚਕਾਰ ਪੱਥਰ ਦਾ ਥੜ੍ਹਾ ਸੀ ਉੱਥੇ ਇੱਕ ਮੰਦਰ 1944 ਵਿੱਚ ਬਣਾਇਆ ਗਿਆ। ਸ੍ਰ: ਸੇਵਾ ਰਾਮ ਸਿੰਘ ਇਤਿਹਾਸਕਾਰ ਜਦੋਂ 1908 ਵਿੱਚ ਮਟਨ ਸਾਹਿਬ ਦੇ ਦਰਸ਼ਨਾਂ ਲਈ  ਆਏ ਤਾਂ ਉਨ੍ਹਾਂ ਇਕੋ ਗੁਰਦੁਆਰਾ ਆਪਣੀ ਅੱਖੀ ਵੇਖਿਆ। 'ਮਹਾਨ ਕੋਸ਼' ਅਨੁਸਾਰ ਇਸ ਇਤਿਹਾਸਕ ਗੁਰਦੁਆਰੇ ਨਾਲ ਸਾਲਾਨਾਂ 50/- ਰੁਪਏ ਜਾਗੀਰ ਵੀ ਲੱਗੀ ਹੋਈ ਸੀ ਜੋ ਡੋਗਰਾ ਰਾਜ ਵਿੱਚ ਬੰਦ ਕੀਤੀ ਗਈ। ਕਈ ਵੇਰਾਂ ਕਸ਼ਮੀਰੀ ਪੰਡਤਾਂ ਨੇ ਇਸ ਗੁਰਦੁਆਰੇ ਬਾਰੇ ਝਗੜੇ ਕੀਤੇ। ਸਿੱਖਾਂ ਨੇ 'ਮਟਨ ਮੋਰਚਾ' ਵੀ ਲਾਇਆ। ਅਨੇਕਾਂ ਸਿੱਖ ਜੇਲ੍ਹ ਗਏ। ਅੱਜਕਲ੍ਹ ਇਹ ਮਾਮਲਾ ਹਿੰਦੁਸਤਾਨ ਦੀ ਸੁਪਰੀਮ ਕੋਰਟ ਵਿੱਚ ਹੈ।

ਅੱਜਕਲ੍ਹ ਇਕੋ ਗੁਰਦੁਆਰਾ ਚਸ਼ਮੇ ਦੇ ਸੱਜੇ ਪਾਸੇ, ਸੂਰੀਆ ਮੰਦਰ ਲਾਗੇ ਸ਼ੁਸ਼ੋਭਿਤ ਹੈ। ਕੇਸਰੀ ਨਿਸ਼ਾਨ ਸਾਹਿਬ 35 ਫੁੱਟ ਉੱਚਾ ਝੂਲ ਰਿਹਾ ਹੈ ਅਤੇ ਇਸ ਦੀ ਚੌੜਾਈ ਤਿੰਨ ਫੁੱਟ ਹੈ। ਹੇਠਾਂ ਚੌਰਸ 8 ਫੁੱਟ ਦੇ ਕਰੀਬ ਹੈ। ਇਸ ਗੁਰਦੁਆਰੇ ਸਾਹਿਬ ਵਿੱਚ ਇੱਕ 'ਗੁਰੂ ਗ੍ਰੰਥ ਸਾਹਿਬ ਦੀ ਬੀੜ' ਸਤਾਂਰਵੀਂ ਸ਼ਤਾਬਦੀ ਦੀ ਹੈ ਜਿਸ ਦੇ ਪਹਿਲੇ ਦੋ ਅੰਕ 'ਸੋਨੇ ਦੀ ਸਿਹਾਈ' ਨਾਲ ਸ੍ਰ: ਹਰੀ ਸਿੰਘ ਨਲੂਆ ਦੇ ਲਿੱਖੇ ਦਸੇ ਜਾਂਦੇ ਹਨ। ਇੱਕ ਬੋਰਡ ਲਟਕਦਾ ਹੈ ਜਿਸ ਤੇ ਇਹ ਅੱਖਰ ਅੰਕਿਤ ਹਨ:

"ਗੁਰਦੁਆਰਾ ਪਹਿਲੀ ਪਾਤਸ਼ਾਹੀ ਨਾਨਕਸਰ ਮਟਨ ਸਾਹਿਬ ਕਸ਼ਮੀਰ ਯਹਾਂ ਗੁਰੂ ਜੀ ਨੇ ਬ੍ਰਹਿਮ ਦਾਸ ਪੰਡਤ ਸੇ ਗੋਸ਼ਟ ਕੀ।"

ਅਸਲ ਵਿੱਚ ਜਿਥੇ ਗੁਰੂ ਸਾਹਿਬ ਨੇ ਗੋਸ਼ਟ ਕੀਤੀ ਸੀ ਉੱਥੇ ਡੋਗਰਾ ਰਾਜ ਸਮੇਂ 'ਮੰਦਰ' ਬਣਵਾਇਆ ਗਿਆ ਹੈ। (17,48,15)

## ਗੁਰਦੁਆਰਾ ਪੱਥਰ ਸਾਹਿਬ, ਲਹਿ-ਲਿਦਾਖ

ਇਹ ਗੁਰਦੁਆਰਾ ਲਹਿ-ਕਾਰਗਿਲ ਸੜਕ ਤੋਂ 24 ਕਿਲੋਮੀਟਰ ਦੂਰ ਸਥਿਤ ਹੈ। ਲਹਿ ਦੇ ਕੋਲ ਹੀ ਬਾਸਗੋ ਨਗਰ ਹੈ ਜਿਸ ਦੇ ਲੋਕਾਂ ਵਿੱਚ ਪੀੜ੍ਹੀਆਂ ਦਰ ਪੀੜ੍ਹੀਆਂ ਇਹ ਰਵਾਇਤ ਪ੍ਰਚਲਿਤ ਹੈ, ਕਿ ਗੁਰੂ ਨਾਨਕ ਸਾਹਿਬ ਆਪਣੇ ਸਾਥੀਆਂ, ਸਮੇਤ ਇਸ ਨਗਰ ਆਏ ਸਨ।

'ਗੁਰਦੁਆਰਾ ਪੱਥਰ ਸਾਹਿਬ' ਵਿੱਚ ਉਹ ਪਵਿੱਤਰ ਪੱਥਰ ਵੀ ਮੌਜੂਦ ਹੈ। ਜਿਸ ਉਪਰ ਗੁਰੂ ਸਾਹਬਿ ਦੇ ਸੰਪੂਰਨ ਪਿਛਲੇ (ਪਿਠਵਾਲੇ) ਪਾਸੇ ਦੇ ਅੰਦਰ ਧਸੱਣ ਦਾ ਅਕਾਰ ਉਕਰਿਆ ਹੋਇਆ ਨਜ਼ਰ ਆਉਂਦਾ ਹੈ। ਇਸ ਨੂੰ ਦੇਖਣ 'ਤੇ ਇੰਝ ਲਗਦਾ ਹੈ, ਜਿਵੇਂ ਗੁਰੂ ਸਾਹਿਬ ਅਜ ਵੀ ਸਮਾਧੀ ਸਥਿਤ ਬੈਠੇ ਦਰਸ਼ਨ ਦੇ ਰਹੇ ਹਨ। ਇਹ ਪੱਥਰ 8×8 ਫੁੱਟ ਹੈ ਅਤੇ ਇਸ ਉੱਪਰ ਸਿਰ, ਮੋਢੇ ਅਤੇ ਜਿਸਮ ਦੇ ਉਪਰਲੇ ਹਿੱਸੇ ਦੇ ਨਿਸ਼ਾਨ ਸਾਫ਼ ਨਜ਼ਰੀ ਪੈਂਦੇ ਹਨ। ਤਕਰੀਬਨ 1965 ਤੱਕ ਇਥੋਂ ਦੇ ਸਥਾਨਕ ਲਾਮੇ ਹੀ ਇਸ ਪਵਿੱਤਰ ਅਸਥਾਨ ਦੀ ਸੇਵਾ ਸੰਭਾਲ ਕਰਦੇ ਰਹੇ। ਗੁਰਦੁਆਰੇ ਦਾ ਨੀਂਹ ਪੱਥਰ 1977 ਮਈ ਦੇ ਮਹੀਨੇ ਰੱਖਿਆ ਗਿਆ ਸੀ। ਇਸ ਗੁਰਦੁਆਰੇ ਦੀ ਸੇਵਾ ਸੰਭਾਲ ਸਿੱਖ ਫ਼ੌਜੀ ਹੀ ਕਰਦੇ ਹਨ। (17,48)

## ਗੁਰਦੁਆਰਾ ਸ਼ਹੀਦ ਗੰਜ, ਬਰਜ਼ੁਲਾ ਬਾਗਾਤ, ਸ੍ਰੀਨਗਰ

ਇਸ ਗੁਰਦੁਆਰੇ ਬਾਰੇ ਕੁੱਝ ਸੋਮਿਆਂ ਵਿੱਚ ਨਾਂ-ਮਾਤਰ ਜ਼ਿਕਰ ਆਇਆ ਹੈ। ਦੁੱਧ ਗੰਗਾ ਨਦੀ ਦੇ ਕਿਨਾਰੇ ਡੋਗਰਾ ਫ਼ੌਜਾਂ ਹਥੋਂ ਕਸ਼ਮੀਰ ਦੇ ਸਿੱਖ ਫ਼ੌਜੀ ਮਾਰੇ ਗਏ ਸਨ। 12 ਜੂਨ 1841 ਵਿੱਚ ਇਥੇ ਹੀ ਉਨ੍ਹਾਂ ਸਿੱਖ ਫ਼ੌਜੀਆਂ ਦਾ ਸਸਕਾਰ ਕੀਤਾ ਗਿਆ ਸੀ। ਉਨ੍ਹਾਂ ਸ਼ਹੀਦ ਫ਼ੌਜੀਆਂ ਦੀ ਯਾਦਗਾਰ ਵਿੱਚ ਹੀ 'ਸ਼ਹੀਦਗੰਜ' ਉਸਾਰਿਆ ਗਿਆ ਹੈ। ਇਸ ਗੁਰਦੁਆਰੇ ਦੀ ਇਤਿਹਾਸਕਤਾ ਹੋਰ ਖੋਜ ਦੀ ਮੰਗ ਕਰਦੀ ਹੈ। ਬਾਬਾ ਹਰਬੰਸ ਸਿੰਘ (ਕਾਰਸੇਵਾ ਵਾਲਿਆਂ') ਨੇ ਸਿੱਖ ਸੰਗਤਾਂ ਦੇ ਸਹਿਯੋਗ ਨਾਲ ਚਿੱਟੀ ਸੰਗਮਰਮਰ ਦੀ ਇਮਾਰਤ ਉਸਾਰੀ ਹੈ ਜਿਸ ਦੇ ਉੱਪਰ ਚਿੱਟੇ ਦੁੱਧ ਗੁੰਬਦ ਦੂਰੋਂ ਨਜ਼ਰੀ ਪੈਂਦੇ ਹਨ। ਲੰਗਰ ਹਾਲ ਵੀ ਤਿਆਰ ਹੋ ਚੁੱਕਾ ਹੈ। ਇੱਕ ਪਾਸੇ ਗੁਰਦੁਅਰੇ ਦੇ ਅਹਾਤੇ ਅੰਦਰ ਰਿਹਾਇਸ਼ੀ ਕਮਰੇ ਯਾਤਰੂਆਂ ਲਈ ਬਣੇ ਹਨ। ਇਹ ਗੁਰਦੁਆਰਾ, ਗੁਰਦੁਆਰਾ ਪ੍ਰਬੰਧਕ ਕਮੇਟੀ ਬਡਗਾਮ ਦੀ ਨਿਗਰਾਨੀ ਹੇਠ ਆਉਂਦਾ ਹੈ। (17)

## ਗੁਰਦੁਆਰਾ ਬੁੰਗਾ ਅਕਾਲੀ ਫੂਲਾ ਸਿੰਘ, ਸ਼ਹੀਦਗੰਜ, ਸ੍ਰੀਨਗਰ

ਸ੍ਰੀਨਗਰ ਵਿੱਚ ਸ਼ੇਰਗੜ੍ਹੀ ਦੇ ਲਾਗੇ ਸ਼ਹੀਦਗੰਜ ਮੁਹੱਲੇ ਵਿੱਚ 'ਬੁੰਗਾ ਅਕਾਲੀ ਫੂਲਾ ਸਿੰਘ' ਸਥਿਤ ਹੈ। ਇਥੇ ਹੀ ਅਕਾਲੀ ਜੀ ਕਸ਼ਮੀਰ ਫ਼ਤਹਿ ਕਰਨ ਬਾਅਦ ਆਪਣੀ ਰਿਹਾਇਸ਼ ਰੱਖਦੇ ਸਨ। ਸ਼ੇਰਗੜ੍ਹੀ ਨੂੰ ਫ਼ਤਹਿ ਕਰਨ ਲਈ ਭਾਰੀ ਜੰਗ ਹੋਇਆ ਸੀ। ਜੋ ਸਿੱਖ ਫ਼ੌਜੀ ਲੜਾਈ ਵਿੱਚ ਮਾਰੇ ਗਏ ਸਨ, ਉਨ੍ਹਾਂ ਦਾ ਸਸਕਾਰ ਇਥੇ ਹੀ ਹੋਇਆ ਸੀ। 'ਸ਼ਹੀਦਗੰਜ' ਅਤੇ 'ਗੁਰੂ ਬਾਜ਼ਾਰ' ਸ੍ਰ: ਹਰੀ ਸਿੰਘ ਨਲੂਵਾ ਸਿੱਖ ਗਵਰਨਰ ਨੇ ਹੀ ਵਸਾਏ

ਸਨ। ਇਸ ਗੁਰਦੁਆਰੇ ਦੀ ਹਾਲਤ ਬਹੁਤ ਖਸਤਾ ਹੈ। ਅੱਠ ਕੁ ਸਿੱਖ ਪ੍ਰਵਾਰ ਆਸਪਾਸ ਰਹਿੰਦੇ ਹਨ।

## ਗੁਰਦੁਆਰਾ ਗੁਰੂ ਨਾਨਕ ਸਾਹਿਬ, ਸਿਧਾਂ ਦੀ ਬਗੀਚੀ, ਕਿਸ਼ਤਵਾੜ

ਜੰਮੂ ਕਸ਼ਮੀਰ ਦਾ ਇਕ ਪ੍ਰਸਿਧ ਕਸਬਾ ਕਿਸ਼ਤਵਾੜ ਹੈ। ਜੋ ਦਰਿਆ ਚਿਨਾਬ ਦੇ ਖੱਬੇ ਹੱਥ ਸਥਿਤ ਹੈ। ਕਿਸ਼ਤਵਾੜ ਨਾਗਾਂ ਨਾਲ ਸੰਬੰਧਤ ਰਿਹਾ ਹੈ। ਇਥੇ ਪੁਰਾਣੇ ਸਮਿਆਂ ਤੋਂ ਹੀ 'ਸ੍ਰੀ ਨੀਲ ਕੰਠ ਮੰਦਰ' ਅਤੇ 'ਅਸ਼ਟਾਬਦੀ ਮੰਦਰ' ਹਿੰਦੂਆਂ ਦੇ ਕੇਂਦਰ ਰਹੇ ਹਨ। ਸਿੱਖ ਇਤਿਹਾਸ ਅਨੁਸਾਰ ਗੁਰੂ ਨਾਨਕ ਸਾਹਿਬ ਇੱਥੇ ਸਿਧਾਂ ਦੀ ਬਗੀਚੀ ਵਿੱਚ ਠਹਿਰੇ ਸਨ ਅਤੇ ਸਿੱਧਾਂ ਨਾਲ ਵਿਚਾਰ ਚਰਚਾ ਕੀਤੀ। 1941 ਈ ਦੀ ਜਨਗਣਨਾ ਅਨੁਸਾਰ ਇਥੋਂ ਦੀ ਸਿੱਖ ਆਬਾਦੀ 123 ਸੀ। ਇਸ ਗੁਰਦੁਆਰੇ ਦਾ ਨਿਰਮਾਣ ਭਾਈ ਸਾਹਿਬ ਸ਼ੇਰ ਸਿੰਘ (ਡੀ.ਐਫ.ਉ) ਨੇ ਹੀ ਕੀਤਾ ਸੀ। (17)

## ਗੁਰਦੁਆਰਾ ਗੁਰੂ ਨਾਨਕ ਸਾਹਿਬ, ਬੀਜ ਬਿਹਾੜਾ

ਬੀਜ ਬਿਹਾੜਾ ਇੱਕ ਪੁਰਾਤਨ ਨਗਰ ਹੈ ਜੋ ਦਰਿਆ ਜਿਹਲਮ ਦੇ ਦੋਵੇਂ ਕੰਢਿਆਂ 'ਤੇ ਆਬਾਦ ਹੈ। ਅਨੰਤਨਾਗ ਤੋਂ 6 ਕਿਲੋਮੀਟਰ ਅਤੇ ਅਵਾਂਤੀਪੁਰਾ ਤੋਂ 13 ਕਿਲੋਮੀਟਰ ਦੂਰ ਬੀਜ ਬਿਹਾੜਾ ਹੈ। ਗੁਰੂ ਜੀ ਦਾ ਸਿੱਖ ਬ੍ਰਹਮਦਾਸ ਪੰਡਤ, ਗੁਰੂ ਨਾਨਕ ਸਾਹਿਬ ਨੂੰ ਆਪਣੇ ਘਰ ਬੀਜ ਬਿਹਾੜਾ ਲੈ ਗਿਆ ਸੀ। ਬ੍ਰਹਮਦਾਸ ਬਾਅਦ ਵਿੰਚ ਸਿੱਖ ਪ੍ਰਚਾਰਕ ਬਣ ਕੇ ਪ੍ਰਚਾਰ ਕਰਦਾ ਰਿਹਾ। 1631 ਵਿੱਚ ਦਾਰਾ ਸ਼ਿਕੋਹ ਨੇ ਦਰਿਆ ਜਿਹਲਮ ਉੱਪਰ ਇਕ ਪੁਲ ਬਣਾਇਆ ਜੋ ਬਾਅਦ ਵਿੱਚ ਸਿੱਖ ਗਵਰਨਰ, ਕਰਨਲ ਸੀਆਂ ਸਿੰਘ ਨੇ ਨਵੇਂ ਸਿਰਿਉਂ ਉਸਾਰਿਆ। ਅਜਕੱਲ੍ਹ ਇਹ ਇਤਿਹਾਸਕ ਅਸਥਾਨ ਦਰਿਆ ਜਿਹਲਮ ਦੇ ਖੱਬੇ ਕੰਢੇ ਕੋਲ ਕਾਰਸੇਵਾ ਵਾਲੇ ਬਾਬਿਆਂ ਦੇ ਸਹਿਯੋਗ ਨਾਲ ਉਸਾਰਿਆ ਗਿਆ ਹੈ। ਇਸ ਦਾ ਪ੍ਰਬੰਧ ਗੁਰਦੁਆਰਾ ਪ੍ਰਬੰਧਕ ਕਮੇਟੀ ਅਨੰਤਨਾਗ ਕਰਦੀ ਹੈ। (17,48)

## ਗੁਰਦੁਆਰਾ ਗੁਰੂ ਨਾਨਕ ਸਾਹਿਬ, ਪਹਿਲੀ ਪਾਤਸ਼ਾਹੀ, ਚਾਂਦਨਗਰ, ਜੰਮੂ

ਜੰਮੂ ਸ਼ਹਿਰ ਕਾਫ਼ੀ ਪੁਰਾਣਾ ਹੈ। ਗੁਰੂ ਨਾਨਕ ਸਾਹਿਬ ਭਾਰਤਖੰਡ ਦੇ ਸ਼ਹਿਰ ਜੰਮੂ ਵਿੱਚ ਸਭ ਤੋਂ ਪਹਿਲਾ ਆਏ ਸਨ। ਜੰਮੂ ਸ਼ਹਿਰ ਦਾ ਨਾਂ 'ਜਾਮਵੰਤ' ਇੱਕ ਵੱਡੇ-ਰਿੱਛ ਦੇ ਨਾਮ 'ਤੇ ਪਿਆ ਸੀ, ਜੋ ਬਹੁਤ ਤਾਕਤਵਰ ਸੀ ਅਤੇ ਚਿਰੰਕਾਲ ਜਿਉਂਦਾ ਰਿਹਾ। 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਅਨੁਸਾਰ ਗੁਰੂ ਜੀ ਨੇ ਇਥੇ ਦੇ ਰਾਜੇ ਨੂੰ ਉਪਦੇਸ਼ ਦ੍ਰਿੜ ਕਰਾ ਕੇ, ਵਣਜਾਰਿਆਂ ਦੇ ਨਗਰ ਚਲੇ ਗਏ। 'ਮਹਾਨਕੋਸ਼' ਅਨੁਸਾਰ 'ਜਾਬਵਾਨ' ਜਾਂ 'ਜਾਬਵੰਤ' ਰਿੱਛਾਂ ਦਾ ਸਰਦਾ (ਰਸੀ), ਲੰਕਾਂ ਦੇ ਯੁੱਧ ਵਿੱਚ ਰਾਮਚੰਦਰ ਜੀ ਦਾ ਭਾਰੀ ਸਹਾਇਕ ਸੀ। 'ਹਿੰਦੂ ਮਿਥਿਹਾਸ ਕੋਸ਼' ਅਨੁਸਾਰ 'ਜਾਂਬਵੰਤ' ਰਿੱਛਾਂ ਦਾ ਰਾਜਾ ਸੀ। ਭਾਈ ਸੰਤੋਖ ਸਿੰਘ ਨੇ ਜੰਮੂ ਦੇ ਇਲਾਕੇ ਨੂੰ ਹੀ 'ਵਣਜਾਰਿਆਂ ਦਾ ਟਾਂਡੇ' ਦੱਸਿਆ ਹੈ। ਵਣਜਾਰੇ, ਮੁਸਲਮਾਨਾਂ ਦੇ ਰਾਜ ਵਿੱਚ ਫ਼ੌਜਾਂ ਨੂੰ ਰਾਸ਼ਨ-ਪਾਣੀ ਦਿੰਦੇ ਹੁੰਦੇ ਸਨ।

ਬਾਅਦ ਵਿੱਚ ਇਹ ਰਿਵਾਇਤ ਪ੍ਰਚਲਿਤ ਹੋਈ ਕਿ 'ਜੰਮੂ' ਰਾਜਾ ਜਾਮੂ ਲੋਚਨ ਨੇ ਵਸਾਇਆ ਹੈ। 'ਰਾਜਤਰੰਗਨੀ' ਅਤੇ 'ਨੀਲਤਮ ਪੁਰਾਣ' ਪੁਰਾਤਨ ਪੁਸਤਕਾਂ ਅਨੁਸਾਰ

ਜੰਮੂ ਦੇ ਇਲਾਕੇ ਨੂੰ ਵੱਖ ਵੱਖ ਨਾਂ ਦਿੱਤੇ ਗਏ ਹਨ। ਸਿੱਖ ਇਤਿਹਾਸ ਅਨੁਸਾਰ ਗੁਰੂ ਸਾਹਿਬ ਜੰਮੂ ਆਏ ਸਨ ਜਿਸ ਦੀ ਗਵਾਈ ਜਨਮਸਾਖੀ ਭਾਈ ਮਨੀ ਸਿੰਘ, ਸਿੱਖ ਇਤਿਹਾਸ (ਪ੍ਰੋ: ਕਰਤਾਰ ਸਿੰਘ), ਤਵਾਰੀਖ ਗੁਰੂ ਖਾਲਸਾ, ਦੀ ਸਿੱਖ ਰੈਫ਼ਰੇਸ ਬੁੱਕ ਆਦਿ ਵਿੱਚ ਮਿਲਦੀ ਹੈ। ਬਾਬਾ ਹਰਬੰਸ ਸਿੰਘ ਜੀ (ਕਾਰਸੇਵਾ) ਦਿੱਲੀ ਵਾਲਿਆਂ ਨੇ ਚਾਂਦਨਗਰ ਵਿੱਚ 70 ਕਮਰਿਆਂ ਦੀ ਵਿਸ਼ਾਲ ਇਮਾਰਤ ਬਣਾਈ ਹੈ ਅਤੇ ਗੁਰੂ ਜੀ ਦੀ ਯਾਦ ਵਿੱਚ 'ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹੀ ਪਹਿਲੀ, ਚਾਂਦਨਗਰ, ਜੰਮੂ' ਗੁਰਦੁਆਰਾ ਬਣਾ ਦਿੱਤਾ ਹੈ। ਇਸ ਦੇ ਨਾਲ ਸਰੋਵਰ ਵੀ ਤਿਆਰ ਹੋ ਰਿਹਾ ਹੈ। ਚਾਂਦ ਨਗਰ ਵਿੱਚ ਹੀ ਚੰਦ ਕੌਰ ਦੀ ਸਮਾਧ ਸੀ, ਜੋ ਕੁੱਝ ਵਰ੍ਹੇ ਪਹਿਲਾਂ ਮਿਸਮਾਰ ਕਰ ਦਿੱਤੀ ਗਈ ਸੀ।

### ਗੁਰਦੁਆਰਾ ਭੱਦਰਵਾਹ

ਭਦਰਵਾਹ ਜੰਮੂ ਦੇ ਉੱਤਰ ਪੂਰਬੀ ਸਿਰੇ ਵੱਲ 154 ਕਿਲੋਮੀਟਰ ਅਤੇ ਕਿਸ਼ਤਵਾੜ ਦੇ ਦਖੱਣ ਵਲ 69 ਕਿਲੋਮੀਟਰ ਦੂਰ ਹੈ। ਜਦੋਂ ਗੁਰੂ ਨਾਨਕ ਸਾਹਿਬ ਇਸ ਨਗਰ ਆਏ ਸਨ ਤਾਂ ਉਨਾਂ ਨੇ ਲੋਕਾਂ ਨੂੰ 'ਇੱਕ ਅਕਾਲਪੁਰਖ' ਦੀ ਇਬਾਦਤ ਕਰਨ ਦੀ ਤਾਕੀਦ ਕੀਤੀ। ਗੁਰੂ ਸਾਹਿਬ ਦੀ ਯਾਦ ਵਿੱਚ 'ਗੁਰਦੁਆਰਾ ਸਾਹਿਬ' ਬਣਿਆ ਹੈ। ਇਹ ਗੁਰਦੁਆਰਾ ਵੀ ਭਾਈ ਸਾਹਿਬ ਸ਼ੇਰ ਸਿੰਘ ਜੀ ਨੇ ਬਣਾਇਆ ਸੀ।

### ਗੁਰਦੁਆਰਾ ਪਰਮਪੀਲਾਂ, ਊੜੀ

ਊੜੀ ਕਸ਼ਮੀਰ ਦਾ ਪੁਰਾਣਾ ਨਗਰ ਹੈ, ਜੋ ਬਾਰਾਮੂਲਾ ਦੱਖਣ ਪੱਛਮ ਵੱਲ 54 ਕਿਲੋਮੀਟਰ ਦੂਰ ਹੈ। ਇਹ ਕਸ਼ਮੀਰ ਵਾਦੀ ਦੇ ਪੱਛਮੀ ਸਿਰੇ ਵੱਲ ਹੈ। ਕੋਟ ਤੀਰਥ ਬਾਰਾਮੂਲਾ ਤੋਂ ਹੁੰਦੇ ਹੋਏ ਗੁਰੂ ਹਰਿਗੋਬਿੰਦ ਸਾਹਿਬ ਪਿੰਡ ਖਾਤਨਿਯਾਰ, ਪੀਰਨੀਆਂ ਤੋਂ ਹੁੰਦੇ ਹੋਏ ਉਸ ਥਾਂ ਪੁੱਜੇ ਸਨ ਜਿਸ ਨੂੰ 'ਸੁਲਤਾਨ ਢੱਕੀ' ਆਖਿਆ ਜਾਂਦਾ ਹੈ। ਇਸੇ ਢੱਕੀ ਨਾਲ 'ਗੁਰਦੁਆਰਾ ਪਰਮਪੀਲਾਂ' ਸਥਿਤ ਹੈ, ਜੋ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਵਿੱਚ ਸੁਸ਼ੋਭਿਤ ਹੈ। ਇਸ ਗੁਰਦੁਆਰੇ ਅੰਦਰ ਉਹ 'ਪੱਥਰ ਦੀ ਸਿੱਲ' ਅਜੇ ਤੱਕ ਮੌਜੂਦ ਹੈ ਜਿਸ ਤੇ ਬਹਿ ਕੇ ਗੁਰੂ ਸਾਹਿਬ ਨੇ ਪੰਜ ਮੁਸਲਮਾਨ ਫ਼ਕੀਰਾਂ (ਪੀਰ ਗੁਲਸ਼ੇਰ, ਭੌਰ-ਸੁਲਤਾਨ, ਰੰਗੀ ਇਮਾਮ, ਨੂਰ ਨਿਹਾਲ ਅਤੇ ਅਬਦੁਲ ਗਫ਼ੂਰ) ਨਾਲ ਗੁਫ਼ਤਗੂ ਕੀਤੀ ਸੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਤਾਕੀਦ ਕੀਤੀ, ਕਿ ਅੱਲਾ ਦੇ ਬੰਦੇ ਬਦਕਲਾਮੀ ਵਾਲੇ ਬਚਨ ਨਹੀਂ ਬੋਲਦੇ। ਨਾ ਅਸਮਾਨ ਅਤੇ ਨਾ ਹੀ ਧਰਤੀ ਉਨ੍ਹਾਂ ਨੂੰ ਥਾਂ ਦੇਂਦੀ ਹੈ। ਕੁਦਰਤ ਦੀ ਬਿਜਲੀ ਤੋਂ ਵੀ ਉਹ ਬਚ ਨਹੀਂ ਸਕਦੇ।" ਗੁਰੂ ਸਾਹਿਬ ਦੇ ਪੰਜਾਬ ਜਾਣ ਮਗਰੋਂ ਪੀਰ ਅਬਦੁੱਲ ਗ਼ਫ਼ੂਰ ਦੀ ਮੌਤ ਹੋਈ ਤਾਂ ਉਸ ਦਾ ਤਾਬੂਤ ਅਜ ਵੀ ਪਿੰਡ ਪੀਰਨੀਆਂ ਦੀ ਜ਼ਿਆਰਤ ਕੋਲ ਲਟਕ ਰਿਹਾ ਹੈ। ਇਸੇ ਤਰ੍ਹਾਂ ਸ਼ਹਾਦਰਾ (ਊੜੀ) ਵਿੱਚ ਪੀਰ ਰੰਗੀ ਇਮਾਮ ਦੀ ਕਬਰ ਵੀ ਅਸਮਾਨੀ ਬਿਜਲੀ ਡਿੱਗਣ ਨਾਲ ਸੜ ਕੇ ਸਵਾਹ ਹੋ ਗਈ।

1936-37 ਵਿੱਚ ਪਰਮਪੀਲਾਂ ਵਿੱਚ ਛੋਟੀ ਜਿਹੀ ਇਮਾਰਤ ਗੁਰਦੁਆਰਾ ਸਾਹਿਬ ਦੀ ਬਣੀ ਜਿਸ ਲਈ ਸ੍ਰ: ਨਰੈਣ ਸਿੰਘ ਠੇਕੇਦਾਰ (ਸਲਾਮਾਬਾਦ), ਸ੍ਰ: ਗੁਰਮੁਖ ਸਿੰਘ ਅਤੇ ਸ੍ਰ: ਦਮੋਦਰ ਸਿੰਘ ਇੰਜੀਨੀਅਰ ਆਦਿ ਗੁਰਸਿੱਖਾਂ ਨੇ ਬੜ੍ਹੀ ਦੌੜ-ਭੱਜ ਕੀਤੀ। ਸਹਿਜਧਾਰੀ,

ਬ੍ਰਾਹਮਣ, ਮੁਸਲਮਾਨ ਸਦੀਦ ਗੁਰੂ ਘਰ ਆਕੇ ਦਿਲ ਦੀਆਂ ਮੁਰਾਦਾਂ ਮੰਗਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਕਸ਼ਮੀਰ ਤੋਂ ਪੰਜਾਬ ਜਾਣ ਸਮੇਂ 1920 ਨੂੰ ਇਥੇ ਆਏ ਸਨ। ਗੁਰਦੁਆਰਾ ਹੁਣ ਗੁਰਦੁਆਰਾ ਪ੍ਰਬੰਧਕ ਕਮੇਟੀ, ਬਾਰਾਮੂਲਾ ਹੇਠ ਆਉਂਦਾ ਹੈ। ਦੋ ਵਿਸਾਖ ਨੂੰ ਹਰ ਸਾਲ ਭਾਰੀ ਜੋੜ-ਮੇਲਾ ਹੁੰਦਾ ਹੈ। ਗੁਰੂ ਸਾਹਿਬ ਦਾ ਜਨਮ ਉਤਸ਼ਾਹ ਵੀ ਜੋਸ਼-ਖਰੋਸ਼ ਨਾਲ ਮਨਾਇਆ ਜਾਂਦਾ ਹੈ। 51 ਫੁੱਟ ਨਿਸ਼ਾਨ ਸਾਹਿਬ ਦੂਰੋਂ ਨਜ਼ਰੀ ਪੈਂਦਾ ਹੈ। ਗੁਰਦੁਆਰਾ ਸਾਹਿਬ ਦਾ ਵੱਡਾ ਹਾਲ ਹੈ ਜਿਸ ਦੇ ਇਕ ਪਾਸੇ ਪ੍ਰਕਾਸ਼ ਅਸਥਾਨ ਬਣਿਆ ਹੈ। ਊੜੀ ਦੇ ਪੂਰਬ ਵੱਲ ਇਹ ਗੁਰਦੁਆਰਾ ਛੇ ਕਿਲੋਮੀਟਰ ਦੂਰ ਹੈ। (17, 48)

## ਗੁਰਦੁਆਰਾ ਸ਼ਾਹ ਜੀ ਮਰਗ, ਪੁਲਵਾਮਾ

ਗੁਰੂ ਹਰਿਗੋਬਿੰਦ ਸਾਹਿਬ ਜਦੋਂ ਬਾਦਸ਼ਾਹ ਜਹਾਂਗੀਰ ਨਾਲ ਕਸ਼ਮੀਰ ਆਏ ਤਾਂ ਆਪ ਜੀ ਸ਼ੁਪਹੀਆਂ ਦੇ ਰਾਹ ਥਾਣੀ ਹੀ ਕਸ਼ਮੀਰ ਆਏ। ਸਿੱਖ ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਜਦੋਂ ਗੁਰੂ ਸਾਹਿਬ ਆਪਣੇ ਸਿੱਖਾਂ ਨਾਲ ਅਜੋਕੇ 'ਸ਼ਾਹ ਜੀ ਮਰਗ' ਵਾਲੀ ਥਾਂ ਤੇ ਬੈਠੇ ਸਨ ਤਾਂ ਕਟੂਸ਼ਾਹ ਆਪਣੀਆਂ ਪਿੰਡ ਦੀਆਂ ਸੰਗਤਾਂ ਨਾਲ ਗੁਰੂ ਜੀ ਦੇ ਦਰਸ਼ਨਾਂ ਲਈ ਜਾ ਰਿਹਾ ਸੀ ਤਾਂ ਰਸਤੇ ਵਿੱਚ ਉਸ ਨੂੰ ਬਹੁਤੀ ਭੁੱਖ ਤੇ ਪਿਆਸ ਲੱਗੀ। ਸੰਗਤਾਂ ਫੱਲ ਅਤੇ ਸ਼ਹਿਦ (ਮਾਖਿਓ) ਗੁਰੂ ਜੀ ਲਈ ਲੈ ਜਾ ਰਹੀਆਂ ਸਨ। ਕਟੂਸ਼ਾਹ ਨੇ ਭੁੱਖ ਅਤੇ ਪਿਆਸ ਕਾਰਨ ਸੰਗਤਾਂ ਤੋਂ ਥੋੜ੍ਹੀ ਸ਼ਹਿਦ ਮੰਗੀ ਪਰ ਸੰਗਤਾਂ ਨੇ ਇਨਕਾਰ ਕਰ ਦਿੱਤਾ ਕਿ "ਅਸੀਂ ਸ਼ਹਿਦ ਗੁਰੂ ਸਾਹਿਬ ਵਾਸਤੇ ਲੈ ਜਾ ਰਹੇ ਹਾਂ, ਇਹ ਜੂਠੀ ਨਹੀਂ ਕਰਨੀ"। ਜਦੋਂ ਸੰਗਤਾਂ ਨੇ ਸ਼ਹਿਦ ਗੁਰੂ ਸਾਹਿਬ ਅੱਗੇ ਰਖਿਆ ਤਾਂ ਇਹ ਬਦਬੂ ਮਾਰ ਰਿਹਾ ਸੀ ਅਤੇ ਅਨੇਕਾਂ ਕੀੜੇ ਕੁਰਬਨ-ਕੁਰਬਲ ਕਰ ਰਹੇ ਸਨ। ਗੁਰੂ ਸਾਹਿਬ ਨੇ ਕਿਹਾ, "ਜਦੋਂ ਅਸਾਂ ਤੁਸਾਥੋਂ ਮਾਖਿਓ ਮੰਗਿਆ ਸੀ ਉਦੋਂ ਤੁਸਾਂ ਦਿੱਤਾ ਨਹੀਂ।" ਜਦੋਂ ਗੁਰੂ ਸਾਹਿਬ ਦੇ ਹੁਕਮ ਨਾਲ ਮਿੱਟੀ ਦੀਆਂ ਡੋਲੀਆਂ ਤੋਂ ਢੱਕਣ 'ਕਟੂਸ਼ਾਹ' ਨੇ ਚੁੱਕੇ ਤਾਂ 'ਸ਼ਹਿਦ' ਸਾਰਾ ਸਾਫ਼ ਹੋ ਗਿਆ। ਗੁਰੂ ਸਾਹਿਬ ਦੇ ਹੁਕਮ ਨਾਲ ਕਟੂਸ਼ਾਹ ਨੇ ਮਾਖਿਓ ਪਹਿਲਾਂ ਸਾਰੀ ਸੰਗਤ ਨੂੰ ਦਿੱਤਾ ਫਿਰ ਆਪ ਛਕਿਆ ਅਤੇ ਗੁਰੂ ਸਾਹਿਬ ਨੇ ਸੰਗਤਾਂ ਨੂੰ ਉਪਦੇਸ਼ ਦਿੱਤਾ, "ਗਰੀਬ (ਲੋੜਵੰਦ) ਦਾ ਮੂੰਹ ਗੁਰੂ ਕੀ ਗੋਲਕ ਹੈ।"

ਗੁਰੂ ਸਾਹਿਬ ਨੇ ਆਪਣੇ ਨੀਲੇ ਘੋੜੇ ਨੂੰ 'ਚਿਨਾਰ ਦੇ ਦਰਖੱਤ' ਦੇ ਤਣੇ ਨਾਲ ਬੰਨ੍ਹ ਦਿੱਤਾ ਅਤੇ ਆਪ ਵੀ ਚਿਨਾਰ ਨਾਲ ਪਿੱਠ ਲਾ ਕੇ ਬੈਠ ਗਏ। ਇਹ ਚਿਨਾਰ ਦਾ ਦਰੱਖਤ ਅਜ ਵੀ ਗੁਰਦੁਆਰੇ ਦੇ ਅੰਦਰ ਸੁਰਖਿਅਤ ਰੱਖਿਆ ਹੋਇਆ ਹੈ। ਕਟੂਸ਼ਾਹ ਵਾਲਾ ਪ੍ਰਸੰਗ 'ਸੂਰਜ ਪ੍ਰਕਾਸ਼' ਦੀ ਰਾਸਿ ੫ ਅੰਸੂ ੫੦ ਵਿੱਚ ਅੰਕਿਤ ਹੈ। ਕਟੂਸ਼ਾਹ ਗੁਰੂ ਸਾਹਿਬ ਨੂੰ ਪੰਜਾਬ ਵਿੱਚ ਪਹਿਲਾਂ ਵੀ ਮਿਲ ਚੁੱਕਾ ਸੀ। ਮਾਲ ਦੇ ਕਾਗਜਾਂ ਵਿੱਚ ਕਬਲਿੰਮਪੁਰਾ 'ਕਟੂਸ਼ਾਹ' ਦਾ ਪਿੰਡ ਦਸਿਆ ਗਿਆ ਹੈ, ਜੋ ਮੁਗਲ ਰਾਹ ਤੇ ਆਉਂਦਾ ਹੈ। ਗੁਰੂ ਸਾਹਿਬ ਤੇ ਬਾਦਸ਼ਾਹ ਜਹਾਂਗੀਰ ਨੇੜੇ ਜੰਗਲ ਵਿੱਚ ਸ਼ਿਕਾਰ ਖੇਡਣ ਵੀ ਗਏ, ਜਿਥੇ ਗੁਰੂ ਸਾਹਿਬ ਨੇ ਨੇਜ਼ਾ ਮਾਰ ਕੇ ਪਾਣੀ ਕੱਢਿਆ ਅਤੇ ਬਾਦਸ਼ਾਹ ਦੀ ਪਿਆਸ ਬੁਝਾਈ। ਇਸੇ ਥਾਂ 'ਚਸ਼ਮਾ ਗੁਰੂ ਹਰਿਗੋਬਿੰਦ ਸਾਹਿਬ' ਸੁਸ਼ੋਭਿਤ ਹੈ। (17,48,15)

## ਗੁਰਬਾਣੀ

ਗੁਰੂ ਨਾਨਕ ਸਾਹਿਬ ਅਤੇ ਹੋਰ ਗੁਰੂ ਸਾਹਿਬਾਨ ਵਲੋਂ ਰਚਿਤ ਕਾਵਿ ਨੂੰ 'ਗੁਰਬਾਣੀ' ਦੀ ਸੰਗਿਆ ਦਿੱਤੀ ਜਾਂਦੀ ਹੈ। ਸਿਖ ਧਰਮ ਵਿੱਚ ਗੁਰਬਾਣੀ ਨੂੰ ਧੁਰ ਕੀ ਬਾਣੀ, ਅਕਾਲੀ ਬਾਣੀ, ਸੱਚੀ ਬਾਣੀ, ਰੱਬੀ ਬਾਣੀ, ਬਾਣੀਆਂ ਸਿਰ ਬਾਣੀ ਆਖਣ ਦਾ ਵਿਧਾਨ ਹੈ। 'ਗੁਰਬਾਣੀ' ਦੇ ਵਿਸ਼ਾਲ ਸੰਕਲਪ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਬਾ-ਖੂਬੀ ਅੰਕਿਤ ਕੀਤਾ ਗਿਆ ਹੈ।

## ਗੁਰੂ ਗ੍ਰੰਥ ਸਾਹਿਬ

ਸਿੱਖਾਂ ਦਾ ਪਵਿੱਤਰ ਧਾਰਮਿਕ ਗ੍ਰੰਥ, ਜੋ ਗਿਆਨ ਦਾ ਸਾਗਰ ਮੰਨਿਆ ਜਾਂਦਾ ਹੈ। ਗੁਰੂ ਅਰਜਨ ਸਾਹਿਬ ਨੇ (1563-1606) ਨੇ ਆਪਣੀ ਬਾਣੀ, ਆਪਣੇ ਤੋਂ ਪਹਿਲਾਂ ਵਿਚਰੇ ਗੁਰੂ ਸਾਹਿਬਾਨ ਦੀ ਬਾਣੀ, ਉੱਘੇ ਭਗਤਾਂ ਸੰਤਾਂ ਤੇ ਸੂਫ਼ੀਆਂ ਦੀ ਕਵਿੱਤਾ ਇਕੱਠੀ ਕਰਕੇ ਸੰਮਤ 1660 ਵਿੱਚ ਰਾਮਸਰ, ਅੰਮ੍ਰਿਤਸਰ ਦੇ ਕੰਢੇ, ਭਾਈ ਗੁਰਦਾਸ ਜੀ ਤੋਂ ਇਸ ਗ੍ਰੰਥ ਨੂੰ ਲਿਖਵਾਉਣਾ ਆਰੰਭਿਆ। ਇਹ ਕਾਰਜ ਸੰਮਤ 1661 (1604 ਈ) ਵਿੱਚ ਸੰਪੂਰਣ ਹੋਇਆ। ਇਸ ਗ੍ਰੰਥ ਨੂੰ ਦਸਮ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰੂ' ਦੀ ਪਦਵੀ ਬਖਸ਼ ਕੇ ਅਦੁਤੀ ਸਤਿਕਾਰ ਪ੍ਰਗਟ ਕੀਤਾ। ਗੁਰੂ ਗ੍ਰੰਥ ਸਾਹਿਬ ਦੀ ਤਿੰਨ ਬੀੜਾਂ ਦ੍ਰਿਸ਼ਟੀ ਗੋਚਰ ਹੁੰਦੀਆਂ ਹਨ-ਭਾਈ ਗੁਰਦਾਸ ਵਾਲੀ, ਭਾਈ ਬੰਨੋ ਵਾਲੀ ਅਤੇ ਦਮਦਮਾ ਸਾਹਿਬ ਵਾਲੀ।

ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ 1762-63 ਵਿੱਚ ਰੂਹਾਨੀ ਸ਼ਕਤੀ ਨਾਲ ਕੰਠ, ਬਾਣੀ ਉਚਾਰਣ ਕਰਕੇ ਗੁਰੂ ਗ੍ਰੰਥ ਸਾਹਿਬ ਲਿਖਵਾਇਆ, ਉਸ ਦਾ ਨਾਮ ਦਸਵੇਂ ਪਾਤਸ਼ਾਹ ਦਾ ਗ੍ਰੰਥ ਸਾਹਿਬ ਪਿਆ ਅਤੇ ਹੁਣ ਉਹ ਦਮਦਮੇ ਸਾਹਿਬ ਵਾਲੀ ਬੀੜ ਦੇ ਨਾਮ ਨਾਲ ਪ੍ਰਸਿੱਧ ਹੈ। ਇਸ ਗ੍ਰੰਥ ਵਿੱਚ 31 ਰਾਗ ਅਤੇ ਮੁੰਦਾਵਣੀ ਤੱਕ ਸ਼ਬਦਾਂ/ਸਲੋਕ/ਪਉੜੀਆਂ ਆਦਿ ਦੀ ਗਿਣਤੀ 5867 ਹੈ। ਇਸ ਗ੍ਰੰਥ ਦੇ ਅੰਕ 1430 ਹਨ ਅਤੇ ਇਹ ਇੱਕ ਧਾਰਮਿਕ ਗ੍ਰੰਥ ਹੀ ਨਹੀਂ ਸਗੋਂ ਰਾਜਨੀਤਿਕ, ਸਭਿਆਚਾਰਕ, ਸਮਾਜਕ, ਭਾਸ਼ਾਈ ਸਥਿਤੀਆਂ ਤੇ ਚਾਨਣਾ ਪਾਉਣਾ ਵਾਲਾ ਮਹਾਨ ਗੌਰਵ ਗ੍ਰੰਥ ਹੈ। (31,43,44)

## ਗੁਰੂ ਨਾਨਕ ਆਸ਼ਰਮ, ਚਕਾਰ

ਕਸ਼ਮੀਰ ਵਿੱਚ ਵਿਦਿਆ ਦੀ ਘਾਟ ਨੂੰ ਅਨੁਭਵ ਕਰਕੇ ਅਕਾਲੀ ਕੌਰ ਸਿੰਘ ਨਿਹੰਗ ਜੀ ਨੇ ਚਕਾਰ ਦੀ ਰਮਣੀਕ ਥਾਂ ਤੇ ਗੁਰੂ ਨਾਨਕ ਆਸ਼ਰਮ, ਚਕਾਰ 1928 ਈ ਵਿੱਚ ਕਾਇਮ ਕੀਤਾ। ਆਸ਼ਰਮ ਦਾ ਟੱਕ ਪੰਜ ਪਿਆਰਿਆਂ ਨੇ ਲਾਇਆ ਸੀ। ਇਸ ਬੋਰਡਿੰਗ ਨੁਮਾ ਆਸ਼ਰਮ ਵਿੱਚ ਦੂਰ ਦੁਰਾਡੇ ਇਲਾਕਿਆਂ ਤੋਂ ਵਿਦਿਆ ਹਾਸਲ ਕਰਨ ਲਈ ਬੱਚੇ ਆ ਕੇ ਰਹਿਣ ਲੱਗ ਪਏ ਸਨ। ਆਸ਼ਰਮ ਵਿੱਚ ਸਮੇਂ ਸਮੇਂ ਪੰਜਾਬ ਦੇ ਪ੍ਰਸਿੱਧ ਨੇਤਾ/ਵਿਦਵਾਨ ਆਏ ਜਿਵੇਂ ਭਾਈ ਕਾਹਨ ਸਿੰਘ ਨਾਭਾ, ਭਾਈ ਵੀਰ ਸਿੰਘ, ਪ੍ਰਿੰ: ਗੰਗਾ ਸਿੰਘ, ਸੁ: ਈਸ਼ਰ ਸਿੰਘ ਮਝੈਲ ਆਦਿ ਜ਼ਿਕਰ ਯੋਗ ਹਨ। ਇਥੇ ਥਾਂ ਅਕਾਲੀ ਜੀ ਨੇ ਇੱਕ ਦੁਰਲੱਭ ਲਾਇਬ੍ਰੇਰੀ ਕਾਇਮ ਕੀਤੀ ਜਿਸ ਵਿੱਚ ਸੱਤ ਹਜ਼ਾਰ (7000) ਦੇ ਕਰੀਬ

ਗ੍ਰੰਥ, ਪੁਸਤਕਾਂ, ਦੁਰਲੱਭ ਲਿਖੱਤੀ ਨੁਸਖੇ, ਅਖ਼ਬਾਰ, ਮੈਗਜ਼ੀਨ ਆਦਿ ਜਮਾਂ ਕੀਤੇ ਸਨ ਪਰ 1947 ਦੇ ਘਲੂਘਾਰੇ ਨੇ ਇਹ ਵੱਡਾ ਖ਼ਜ਼ਾਨਾ ਅਗਨ ਭੇਟ ਕਰਕੇ ਨੇਸਤੋ-ਨਾਬੂਦ ਕਰ ਦਿੱਤਾ। (15)

## ਗੁਰਨਾਮ ਸਿੰਘ ਅਰਸ਼ੀ

ਸ੍ਰ: ਗੁਰਨਾਮ ਸਿੰਘ ਅਰਸ਼ੀ ਦਾ ਜਨਮ ਸ੍ਰ: ਅਜੀਤ ਸਿੰਘ ਅਤੇ ਮਾਤਾ ਗੁਰਬੰਸ ਕੌਰ ਦੇ ਘਰ ਪਿੰਡ ਟੰਗਾਮੂਲਾ (ਕਸ਼ਮੀਰ) ਵਿੱਚ ਹੋਇਆ। ਵਿਦਿਆ ਐਮ.ਏ. (ਪੰਜਾਬੀ) ਕਰਕੇ ਅਧਿਆਪਕ ਲੱਗੇ ਹਨ। ਮਿੱਠੀ ਆਵਾਜ਼ ਵਿੱਚ ਕੀਰਤਨ ਵੀ ਕਰਦੇ ਹਨ। ਪੰਜਾਬੀ ਵਿੱਚ ਇੱਕ ਕਾਵਿ ਸੰਗ੍ਰਹਿ 'ਨਿਸ਼ਚਾ' (2009) ਛਪਿਆ ਹੈ।

## ਗੁਰਬਖਸ਼ ਸਿੰਘ, ਗਿ.

ਗਿ: ਗੁਰਬਖਸ਼ ਸਿੰਘ ਰਿਸਮ ਦਾ ਜਨਮ ਸ੍ਰ: ਭਗਵਾਨ ਸਿੰਘ ਦੇ ਘਰ 1895 ਈ. ਨੂੰ ਬਸਨਾੜਾ (ਮੁਜ਼ਫ਼ਰਾਬਾਦ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਪਖੱਲੀ ਤੋਂ ਆਕੇ ਬਸਨਾੜੇ ਵੱਸ ਗਏ ਸਨ। ਇਨ੍ਹਾਂ ਦੇ ਬਜ਼ੁਰਗ ਬੱਲੂ ਸਿੰਘ (ਉਰਫ਼ ਬੱਗਾ ਸਿੰਘ) ਨੇ ਪਿੰਡ ਆਬਾਦ ਕਰਕੇ 'ਬਲੂ ਨਾੜ' ਰੱਖਿਆ ਜੋ ਸਮੇਂ ਦੀ ਗਰਦਸ਼ ਨਾਲ 'ਬਸਨਾੜਾ' ਪ੍ਰਸਿੱਧ ਹੋ ਗਿਆ। ਗਿ: ਗੁਰਬਖਸ਼ ਸਿੰਘ ਗੁਰ ਇਤਿਹਾਸ ਅਤੇ ਗੁਰਬਾਣੀ ਦੇ ਚੰਗੇ ਵਿਦਵਾਨ ਸਨ, ਜਿਸ ਕਾਰਨ 'ਗਿਆਨੀ ਨਾਂ ਨਾਲ ਪ੍ਰਸਿੱਧ ਹੋਏ। ਰਾਗ ਵਿਦਿਆ ਵਿੱਚ ਪ੍ਰਬੀਨ ਹੋਣ ਦੇ ਨਾਲ ਨਾਲ ਗੁਰਮਤਿ ਅਨੁਸਾਰ ਵਿਆਹ ਕਰਾਉਣ ਦੀ ਰੀਤ ਇਲਾਕੇ ਵਿੱਚ ਤੋਰੀ। ਚੱਕਵਾਲ ਦੇ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਵੀ ਕਈ ਵਰ੍ਹੇ ਰਹੇ। (ਦੇਖੋ: ਬੰਸਾਵਲੀ-78) (24)

## ਗੁਰਬਖਸ਼ ਸਿੰਘ, ਚਕਾਰ

ਸ੍ਰ: ਗੁਰਬਖਸ਼ ਸਿੰਘ ਦਾ ਜਨਮ ਨੰਬਰਦਾਰ ਸ੍ਰ: ਚੌੜਾ ਸਿੰਘ ਦੇ ਘਰ ਪਿੰਡ ਦਖੱਨ (ਚਕਾਰ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਭਾਈ ਰੂਪਾ ਜੀ ਪੋਠੋਹਾਰ ਤੋਂ ਆ ਕੇ ਪਿੰਡ ਲਲੋਰ, ਫ਼ਿਰ ਦੱਖਨ ਆ ਕੇ ਨਿਵਾਸ ਕੀਤਾ। ਇਨ੍ਹਾਂ ਦੇ ਖਾਨਦਾਨ ਵਿੱਚ ਸ੍ਰ: ਸੰਤੂ ਸਿੰਘ ਸਿੱਖ ਰਾਜ ਦੇ ਸਮੇਂ ਬੜੇ ਪ੍ਰਸਿੱਧ ਸਨ। ਇਲਾਕੇ ਦੇ ਸੁਲਤਾਨਾਂ ਵਲੋਂ ਹਿੰਦੂ ਸਿੱਖਾਂ ਤੇ ਲੱਗੇ 'ਜੇਜ਼ੀਆ' ਨੂੰ ਹਟਾਉਣ ਵਿੱਚ ਵਿਸ਼ੇਸ਼ ਭੂਮਿਕਾ ਨਿਭਾਈ। ਸੁਲਤਾਨਾਂ ਨੇ ਤਿੰਨ ਪਿੰਡ ਜਾਗੀਰ ਦਿੱਤੇ ਸਨ। ਇਹ ਨੰਬਰਦਾਰ ਵੀ ਸਨ। ਕੁੱਝ ਦੇਰ ਪੁਲੀਸ ਵਿਭਾਗ ਵਿੱਚ ਵੀ ਨੌਕਰੀ ਕੀਤੀ। ਆਪ ਦੀ ਭੈਣ ਸੁੰਦਰੀ ਦਾ ਵਿਆਹ ਸ੍ਰ: ਮਾਂਹ ਸਿੰਘ ਪੱਧਰ ਨਾਲ ਹੋਇਆ, ਜਿਸ ਵਿੱਚੋਂ ਪੰਥਕ ਵਿਦਵਾਨ ਅਕਾਲੀ ਕੌਰ ਸਿੰਘ ਨਿਹੰਗ ਦਾ ਜਨਮ ਹੋਇਆ ਸੀ। (ਦੇਖੋ: ਬੰਸਾਵਲੀ-79) (24)

## ਗੁਰਬਖਸ਼ ਸਿੰਘ ਡੰਨਾ, ਸੰਤ

ਸੰਤ ਗੁਰਬਖਸ਼ ਸਿੰਘ ਦਾ ਜਨਮ 1916 ਨੂੰ ਪਿੰਡ ਡੰਨਾ ਵਿੱਚ ਹੋਇਆ। ਮੁੱਢਲੀ ਵਿਦਿਆ ਪ੍ਰਾਪਤ ਕਰਕੇ ਸਿੱਖ ਇਤਿਹਾਸ ਅਤੇ ਗ੍ਰੰਥਾਂ ਦਾ ਅਧਿਐਨ ਕੀਤਾ। 1947 ਦੇ ਸਮੇਂ ਸ਼ਰਨਾਰਥੀਆਂ ਦੀ ਅਗਵਾਈ ਕੀਤੀ ਖਾਸਕਰ ਮੁਜ਼ਫ਼ਰਾਬਾਦ ਤੋਂ ਉਜੜ ਕੇ ਆਏ

ਸਿੱਖਾਂ ਦੀ। ਉਹ ਹਮੇਸ਼ਾਂ ਇਲਕਾਈ ਪ੍ਰਸਤੀ ਅਤੇ ਬ੍ਰਾਦਰੀ ਤੋਂ ਉਪਰ ਉੱਠ ਕੇ ਸੇਵਾ ਕਰਦੇ ਸਨ। ਜ਼ਮੀਨ ਦੀ ਅਲਾਟੀ ਸਮੇਂ ਵੀ ਉਹ ਪੇਸ਼ ਪੇਸ਼ ਰਹੇ। ਉਨ੍ਹਾਂ ਦੀਆਂ ਕੋਸ਼ਿਸ਼ਾਂ ਸਦਕਾ ਹੀ ਨਾਨਕ ਨਗਰ, ਜੰਮੂ ਵਿੱਚ ਗੁਰਦੁਆਰਾ ਡੰਨਾ ਸਥਾਪਿਤ ਹੋਇਆ। ਸੰਤ ਜੀ 11 ਫਰਵਰੀ 2012 ਵਿੱਚ ਜੰਮੂ ਵਿਖੇ ਅਕਾਲ ਚਲਾਣਾ ਕਰ ਗਏ ਸਨ। ਉਨ੍ਹਾਂ ਦੀ ਥਾਂ ਡੇਰੇ ਦੇ ਮੁੱਖੀ ਸੂਝਵਾਨ ਚਿੰਤਕ ਸੰਤ ਤੇਜਵੰਤ ਸਿੰਘ ਹਨ।

## ਗੁਰਬਖਸ਼ ਸਿੰਘ, ਪੁਣਛ

ਖ਼ੂਬਸੂਰਤ ਦਰਸ਼ਨੀ ਗੁਰਸਿੱਖ ਸ੍ਰ: ਗੁਰਬਖਸ਼ ਸਿੰਘ ਦਾ ਜਨਮ ਸ੍ਰ: ਸੁੰਦਰ ਸਿੰਘ ਦੇ ਘਰ 1903 ਈ ਨੂੰ ਪੁਣਛ ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਆਗਰਾ ਤੋਂ ਪਾਣੀਪਤ ਦੀ ਤੀਜੀ ਲੜਾਈ ਸਮੇਂ ਹਿਜੱਰਤ ਕਰਕੇ ਪੁਣਛ ਆ ਗਏ ਸਨ। ਇਸ ਲੜਾਈ ਵਿੱਚ ਬਖਸ਼ੀ ਦਾਦਾ ਮਲ ਸ਼ਹੀਦੀ ਪ੍ਰਾਪਤ ਕਰ ਗਏ ਸਨ। ਸ੍ਰ: ਗੁਰਬਖਸ਼ ਸਿੰਘ ਐਫ਼.ਏ ਪਾਸ ਕਰਕੇ ਹਕੂਮਤ ਪੁਣਛ ਤੋਂ 25 ਰੁਪਏ ਵਜ਼ੀਫ਼ਾ ਪ੍ਰਾਪਤ ਕਰਕੇ ਖਾਲਸਾ ਕਾਲਜ, ਅੰਮ੍ਰਿਤਸਰ ਜੇ.ਏ.ਵੀ ਦੀ ਟ੍ਰੇਨਿੰਗ ਕੀਤੀ ਅਤੇ ਬਾਅਦ ਵਿੱਚ ਬੀ.ਏ ਪਾਸ ਕੀਤੀ। ਰਾਗ ਵਿਦਿਆ ਵੀ ਚੰਗੀ ਤਰ੍ਹਾਂ ਹਾਸਲ ਕੀਤੀ ਜਿਸ ਕਾਰਨ ਕਈ ਕਮੇਟੀਆਂ ਆਦਿ ਦੇ ਡਾਇਰੈਕਟਰ ਰਹੇ। ਪੁਣਛ ਵਿੱਚ ਸਕੂਲਾਂ ਵਿੱਚ ਡਰਾਮੇ ਕਰਾਉਣ ਦੀ ਪਿਰਤ ਪਾਈ। ਇਨ੍ਹਾਂ ਦਾ ਵਿਆਹ ਸ੍ਰ: ਸਾਧੂ ਸਿੰਘ ਖੋੜੀ ਨਾੜਵਾਲੇ ਦੀ ਸਪੁੱਤਰੀ ਨਾਲ 1935 ਈ ਵਿੱਚ ਹੋਇਆ। (ਦੇਖੋ: ਬੰਸਾਵਲੀ: 80) (24)

## ਗੁਲਾਬ ਸਿੰਘ ਮੰਧਰੀ

ਸ੍ਰ: ਗੁਲਾਬ ਸਿੰਘ ਜ਼ੈਲਦਾਰ ਦਾ ਜਨਮ ਸ੍ਰ ਮੋਤੀ ਸਿੰਘ ਹੀਰਣ ਮੰਧਰੀ (ਮੁਜ਼ਫ਼ਰਾਬਾਦ) ਦੇ ਘਰ 1881 ਈ ਨੂੰ ਹੋਇਆ। ਆਪਣੀ ਤੀਖਣ ਬੁੱਧੀ ਅਤੇ ਕਾਬਲੀਅਤ ਨਾਲ ਇਲਾਕੇ ਦੇ 1907 ਈ ਵਿੱਚ ਜ਼ੈਲਦਾਰ ਬਣੇ। ਯੂਰਪ ਦੇ ਜੰਗ ਸਮੇਂ ਸਰਕਾਰ ਦੀ ਮਦਦ ਕਰਕੇ ਅਨੇਕਾਂ ਤਗਮੇਂ/ਸਨਦਾਂ/ਤਲਵਾਰਾਂ ਆਦਿ ਪ੍ਰਾਪਤ ਕੀਤੀਆਂ। ਆਪ ਕੋਲ 930 ਕਨਾਲ ਜ਼ਮੀਨ ਸੀ। ਦੋ ਗੁਰਦੁਆਰਾ ਸਾਹਿਬ ਦੀਆਂ ਇਮਾਰਤਾਂ ਵੀ ਤਾਮੀਰ ਕੀਤੀਆਂ। ਗੁਰ ਮਰਿਆਦਾ ਦੇ ਪੱਕੇ ਸੰਚਾਲਕ ਜਾਣੇ ਜਾਂਦੇ ਸਨ। (ਦੇਖੋ: ਬੰਸਾਵਲੀ-81)

## ਗੁਲਾਮ ਹੈਦਰ ਗੁਲਜ਼ਾਰ

ਇਸ ਪੰਜਾਬੀ ਕਵੀ ਦਾ ਜਨਮ ਅੰਦਾਜ਼ਨ 1904 ਈ ਵਿੱਚ ਮੰਡੀ ਪੁਣਛ ਵਿੱਚ ਹੋਇਆ। ਇਹ ਮਕਤਬ ਦੀ ਤਾਲੀਮ ਹਾਸਲ ਕਰਕੇ ਮੌਲਵੀ ਦੀ ਸੇਵਾ ਕਰਦੇ ਰਹੇ। ਉਨ੍ਹਾਂ ਪੰਜਾਬੀ ਵਿੱਚ ਕੁੱਝ ਕਸੀਦੇ ਰੱਚੇ ਹਨ। ਇਹ 49 ਵਰ੍ਹਿਆਂ ਦੀ ਉਮਰ ਭੋਗ ਕੇ 1904 ਈ ਵਿੱਚ ਗੁਜ਼ਰ ਗਏ। (12)

## ਗੁਲਾਮ ਨੱਬੀ ਰਸਲੀਨ

ਇਸ ਕਵੀ ਦਾ ਜਨਮ ਅਠਾਰਵੀਂ ਸਦੀ ਦੀ ਪਹਿਲੀ ਚੌਥਾਈ ਵਿੱਚ ਮੰਨਿਆ ਜਾਂਦਾ ਹੈ। ਇਹ ਕਵੀ ਬਿਲਗ੍ਰਾਮ, ਸ੍ਰੀਨਗਰ (ਕਸ਼ਮੀਰ) ਦਾ ਰਹਿਣ ਵਾਲਾ ਸੀ। ਇਸ ਨੇ

ਇੱਕ ਕਾਵਿ-ਗ੍ਰੰਥ ਲਿਖਿਆ ਜਿਸ ਦੇ 1154 ਦੋਹਰੇ ਹਨ ਅਤੇ ਇਹ ਗ੍ਰੰਥ 1154 ਹਿੱਜਰੀ ਵਿੱਚ ਉਸਨੇ ਮੁਕੰਮਲ ਕੀਤਾ। ਇਸ ਕਾਵਿ-ਗ੍ਰੰਥ ਦੀ ਬੋਲੀ ਸਾਧ ਭਾਸ਼ਾ ਦੇ ਦੁਆਲੇ ਘੁੰਮਦੀ ਹੈ। ਇਸ ਕਾਵਿ ਗ੍ਰੰਥ ਦਾ ਨਾਂ 'ਰਸ ਪ੍ਰਬੰਧ' ਹੈ। ਕਵੀ ਦੇ ਦੇਹਾਂਤ ਬਾਰੇ ਪਤਾ ਨਹੀਂ ਚਲਦਾ। (12)

## ਗੁਲਾਮ ਮੁਹੰਮਦ ਖਾਦਿਮ

ਖ਼ਵਾਜਾ ਗੁਲਾਮ ਮੁਹੰਮਦ ਦਾ ਜਨਮ ਜੰਮੂ ਵਿੱਚ ਮੁਣਸ਼ੀ ਅਬਦੁਲ ਖਾਲਿਕ ਦੇ ਘਰ 1882 ਈ ਨੂੰ ਹੋਇਆ। ਇਸ ਦਾ ਪਿਉ ਦਾਦਾ ਮਹਾਰਾਜਾ ਰਣਬੀਰ ਸਿੰਘ ਦੇ ਤੋਪਖਾਨੇ ਵਿੱਚ ਮੁਣਸ਼ੀ ਸੀ ਪਰ ਪੇਸ਼ਾ ਪਸ਼ਮੀਨਾ ਰੰਗਣਾ ਸੀ। ਇਸ ਕਵੀ ਦੇ ਤਿੰਨ ਕਾਵਿ ਸੰਗ੍ਰਹਿ ਪੰਜਾਬੀ ਦੀ ਸ਼ਾਹਮੁਖੀ ਵਿੱਚ ਸਿਆਲਕੋਟ ਵਿੱਚ ਛੱਪੇ ਸਨ: 'ਕਸ਼ਮੀਰ ਦੀ ਸੈਰ,' 'ਸੁਬਹ ਦਾ ਨਜ਼ਾਰਾ' ਅਤੇ 'ਸੁਬਹ ਕਸ਼ਮੀਰ'। ਇਹ ਵਿਅੰਗਮਈ ਲੋਕ ਕਵੀ ਸੀ। ਇਸ ਦਾ ਦੇਹਾਂਤ 4 ਜਨਵਰੀ 1957 ਨੂੰ ਹੋਇਆ।

ਇਨ੍ਹਾਂ ਦਾ ਬੇਟਾ ਬਸ਼ੀਰ ਅਹਿਮਦ ਬਸ਼ੀਰ ਵੀ ਪੰਜਾਬੀ ਸਟੇਜੀ ਕਵੀ ਸੀ ਜੋ 1915 ਈ ਜੰਮੂ ਵਿੱਚ ਪੈਦਾ ਹੋਇਆ। ਸ੍ਰੀਨਗਰ ਅਤੇ ਜੰਮੂ ਦੇ ਰੇਡੀਉ ਸਟੇਸ਼ਨ ਤੋਂ ਕਵਿਤਾਵਾਂ ਪ੍ਰਸਾਰਿਤ ਕਰਦਾ ਸੀ ਪਰ ਸਾਹਿਬੇ-ਕਿਤਾਬ ਨਾ ਬਣ ਸਕਿਆ। ਇਸ ਦਾ ਦੇਹਾਂਤ 28 ਸਤੰਬਰ 1990 ਨੂੰ ਹੋਇਆ।

ਖਾਦਿਮ ਦੇ ਛੋਟੇ ਬੇਟੇ ਮਹਿਮੂਦ ਅਹਿਮਦ ਦਾ ਜਨਮ 1930 ਨੂੰ ਹੋਇਆ। ਉਹ ਹਾਸਿਆ ਦਾ ਵਣਜਾਰਾ ਕਰਕੇ ਪ੍ਰਸਿੱਧ ਸੀ ਅਤੇ ਅਕਾਸ਼ ਵਾਣੀ ਜੰਮੂ ਤੋਂ ਪ੍ਰੋਗਰਾਮ ਪੇਸ਼ ਕਰਦਾ ਸੀ। ਪੰਜਾਬੀ ਵਿੱਚ ਕਾਫ਼ੀ ਗੀਤ ਤੇ ਗਜ਼ਲਾਂ ਲਿਖਦਾ ਸੀ ਪਰ ਸਾਹਿਬੇ-ਕਿਤਾਬ ਨਾ ਬਣ ਸਕਿਆ। ਇਸ ਕਵੀ ਦਾ ਦੇਹਾਂਤ 4 ਜੂਨ 1998 ਨੂੰ ਹੋਇਆ।

## ਗੂਜਰੀ

ਇਹ ਇੱਕ ਪ੍ਰਸਿੱਧ ਪੁਰਾਤਨ ਰਾਗ ਹੈ ਜੋ ਕਰੁਣਾ ਤੇ ਗੰਭੀਰ ਰਸ ਨਾਲ ਭਰਪੂਰ ਹੈ। ਇਸ ਰਾਗ ਦਾ ਮੂਲ ਸਰੋਤ 'ਗੁਜਰ ਜਾਤਿ' ਦਾ ਲੋਕ ਸੰਗੀਤ ਮੰਨਿਆ ਜਾਂਦਾ ਹੈ, ਜੋ ਪੰਜਾਬ ਅਤੇ ਇਸ ਦੇ ਆਲੇਦੁਆਲੇ ਨਿਵਾਸ ਰੱਖਦੇ ਸਨ। ਹਰ ਮੌਸਮ ਵਿੱਚ ਇਹ ਰਾਗ ਸਵੇਰ ਸਮੇਂ ਗਾਉਣ ਦਾ ਵਿਧਾਨ ਹੈ। ਗੁਰੂ ਗ੍ਰੰਥ ਸਾਹਿਬ ਦੀ ਰਾਗਬੱਧ ਬਾਣੀ ਵਿੱਚ ਇਸ ਦਾ ਪੰਜਵਾਂ ਨੰਬਰ ਆਉਂਦਾ ਹੈ, ਜੋ 489-526 ਤੱਕ ਅੰਕਿਤ ਹੈ। ਇਸ ਰਾਗ ਵਿੱਚ ਕੁੱਲ 48 ਚਉਪਦੇ, 9 ਅਸ਼ਟਪਦੀਆਂ, 2 ਵਾਰਾਂ ਅਤੇ 8 ਸ਼ਬਦ ਦਰਜ ਹਨ। ਗੂਜਰੀ ਰਾਗ ਵਿੱਚ ਦੋ ਵਾਰਾਂ ਅੰਕਿਤ ਹਨ, ਇੱਕ ਗੁਰੂ ਅਮਰਦਾਸ ਜੀ ਦੀ ਅਤੇ ਦੂਜੀ ਗੁਰੂ ਅਰਜਨ ਸਾਹਿਬ ਦੀ। ਪਹਿਲੀ ਵਾਰ ਵਿੱਚ 22 ਪਉੜੀਆਂ ਹਨ ਅਤੇ ਦੂਜੀ ਵਿੱਚ 21 ਪਉੜੀਆਂ ਹਨ। ਪਹਿਲੀ ਵਾਰ ਦੀ ਹਰ ਪਉੜੀ ਨਾਲ ਦੋ-ਦੋ ਸਲੋਕ ਦਰਜ ਹਨ ਅਤੇ ਦੂਜੀ ਵਾਰ ਨਾਲ ਵੀ ਦੋ-ਦੋ ਸਲੋਕ ਦਰਜ ਹਨ। (16)

## ਗੋਕਲ ਸਿੰਘ, ਬਾਬਾ

ਬਾਬਾ ਗੋਕਲ ਸਿੰਘ ਦਾ ਜਨਮ ਮੁਜ਼ਫ਼ਰਾਬਾਦ ਵਿੱਚ 1865 ਈ ਨੂੰ ਹੋਇਆ। ਉਹ ਬਦੇਸ਼ਾਂ ਵਿੱਚ ਵੀ ਵਿੱਚਰੇ। ਇੱਕ ਚੰਗੇ ਗੁਰਸਿੱਖ ਹੋਣ ਦੇ ਨਾਤੇ, ਉਹ ਗੁਰਦੁਆਰਾ ਛੇਵੀਂ ਪਾਤਸ਼ਾਹੀ ਨਲੂਛੀ (ਮੁਜ਼ਫ਼ਰਾਬਾਦ) ਅਤੇ ਗੁਰਦੁਆਰਾ ਪੰਜਾ ਸਾਹਿਬ ਨਾਲ ਕਈ ਵਰ੍ਹੇ ਸੰਬੰਧਤ ਰਹੇ।

## ਗੋਕਲ ਸਿੰਘ ਮੀਰਬਾਲੀ

ਸ੍ਰ; ਮੋਹਰ ਸਿੰਘ ਦੇ ਘਰ ਸ਼ੜਾਕਾਵਾੜਾ (ਕਸ਼ਮੀਰ) ਵਿੱਚ 1867 ਈ ਨੂੰ ਸ੍ਰ: ਗੋਕਲ ਸਿੰਘ ਮੀਰਬਾਲੀ ਦਾ ਜਨਮ ਹੋਇਆ। ਇਨ੍ਹਾਂ ਦਾ ਵਿਆਹ ਸ੍ਰ: ਸੰਗਤ ਸਿੰਘ ਜਾਗੀਰਦਾਰ ਸਿੰਘਪੁਰੇ ਦੀ ਸਪੁੱਤਰੀ ਨਾਲ 1883 ਈ ਨੂੰ ਹੋਇਆ। ਮੀਰ ਗੋਕਲ ਸਿੰਘ ਦਾ ਵੱਡਾ ਸਪੁੱਤਰ ਗਿਲਗਿਤ ਵਿੱਚ ਨੌਕਰੀ ਕਰਦਾ ਸੀ ਜੋ 1918 ਈ ਨੂੰ ਅਕਾਲ ਚਲਾਣਾ ਕਰ ਗਿਆ ਸੀ। ਛੋਟੇ ਭਰਾ ਸ੍ਰ: ਰੰਗੀਲ ਸਿੰਘ ਸਰਕਾਰੀ ਨੌਕਰੀ ਪਟਵਾਰੀ ਦੀ ਛੱਡ ਕੇ ਘਰ ਰਹੇ। ਇਨ੍ਹਾਂ ਕੋਲ 900 ਕਨਾਲ ਜ਼ਮੀਨ ਸੀ। ਸ੍ਰ: ਮੋਹਰ ਸਿੰਘ ਕਸ਼ਮੀਰ ਦੀ 'ਰਾਮਗੋਲ' ਪਲਟਨ ਵਿੱਚ ਰਹਿ ਕੇ ਤਿੰਨ ਲੜਾਈਆਂ ਬਹਾਦਰੀ ਨਾਲ ਲੜ੍ਹੇ ਜਿਸ ਕਾਰਨ ਤਿੰਨ ਤਗਮੇ, ਸਨਦਾਂ, ਜਮਾਦਾਰੀ ਅਤੇ 400 ਚਿਲਕੀ ਰੁਪਏ ਇਨਾਮ ਪ੍ਰਾਪਤ ਕੀਤੇ ਸਨ। (ਦੇਖੋ: ਬੰਸਾਵਲੀ-82) (24)

## ਗੋਂਦਾ, ਭਾਈ

ਭਾਈ ਗੋਂਦਾ ਦਾ ਜਨਮ ਕਸ਼ਮੀਰ ਵਿੱਚ ਇੱਕ ਖਤੱਰੀ ਦੇ ਘਰ 1569 ਈ ਨੂੰ ਹੋਇਆ। ਕਈ ਲਿਖਾਰੀਆਂ ਨੇ ਇਨ੍ਹਾਂ ਨੂੰ ਗੋਂਦ, ਗੋਇੰਦ ਕਰਕੇ ਵੀ ਲਿਖਿਆ ਹੈ। ਇਹ ਭਾਈ ਗੁਰਦਿੱਤਾ ਜੀ ਦੇ ਚੇਲੇ 1634 ਈ ਵਿੱਚ ਬਣੇ ਅਤੇ ਤੀਜੇ ਧੂਣੇ ਦੇ ਮੁੱਖੀ ਪ੍ਰਸਿੱਧ ਹੋਏ। ਇਨ੍ਹਾਂ ਜਲੰਧਰ, ਫ਼ਿਲੌਰ ਆਦਿ ਥਾਵਾਂ ਤੇ ਜਾਕੇ ਗੁਰਮਿਤ ਦਾ ਪ੍ਰਚਾਰ ਕੀਤਾ। 1649 ਈ ਨੂੰ ਫ਼ਿਲੌਰ ਦੇ ਮੁਕਾਮ ਤੇ ਗੁਰਪੁਰੀ ਸਿਧਾਰ ਗਏ ਸਨ। ਇਸ ਧੂਣੇ ਦੇ ਕਈ ਪ੍ਰਸਿੱਧ ਉਦਾਸੀਆਂ ਨੇ ਗੁਰਮਤਿ ਦਾ ਪ੍ਰਚਾਰ ਤੇ ਪਾਸਾਰ ਕੀਤਾ, ਜਿਨ੍ਹਾਂ ਵਿੱਚ ਕਮਲ ਨੈਨ, ਗੁਰਮੁਖੀਆਂ, ਸੁਰਤ ਰਾਮ, ਰਾਮ ਸਰੂਪ, ਨੰਦ ਲਾਲ ਸੋਹਣਾ, ਸੰਤ ਰਾਮ, ਚਿੰਤਾਮਣੀ ਆਦਿ। ਨੰਦ ਲਾਲ ਸੋਹਣਾ ਦੇ ਪੁੱਤਰ ਮੀਹਾਂ ਸਾਹਿਬ ਦੇ ਨਾਮ ਹੇਠ, 'ਬਖਸ਼ਿਸ਼ ਮੀਹਾਂ ਸ਼ਾਹੀਏ' ਪ੍ਰਚਲਤ ਹੋਈ। (3, 15)

## ਗੋਪੀ ਸਿੰਘ ਮਹਿਤਾ

ਇਹ ਸਾਸਨ ਦੇਵਿਆਲ ਖਾਨਦਾਨ ਨਾਲ ਸੰਬੰਧ ਰੱਖਦੇ ਸਨ। ਮਹਿਤਾ ਮੌਜ ਸਿੰਘ ਦੇ ਪੁੱਤਰ ਮਹਿਤਾ ਰਤਨ ਚੰਦ ਸਾਸਨ ਸਨ। ਮਹਿਤਾ ਗੋਪੀ ਸਿੰਘ ਦਾ ਜਨਮ ਭਾਨਤੀਨ ਵਿੱਚ ਮਹਿਤਾ ਭਾਗ ਰਾਮ ਦੇ ਘਰ ਹੋਇਆ। ਮੁਸਲਮਾਨੀ ਰਾਜ ਸਮੇਂ ਮਹਿਤਾ ਰਤਨ ਚੰਦ ਸਾਸਨ ਦੀਆਂ ਬਹਾਦਰੀਆਂ ਬੜੀਆਂ ਪ੍ਰਸਿੱਧ ਸਨ। ਗੋਪੀ ਸਿੰਘ ਸ਼ਾਹੂਕਾਰ ਅਤੇ ਕਾਰੋਬਾਰੀ ਹੋਣ ਦੇ ਨਾਤੇ ਪੰਥਕ ਅਤੇ ਰਾਜਸੀ ਮੁਹਾਜ਼ ਤੇ ਪੇਸ਼ ਪੇਸ਼ ਰਹੇ। ਯੂਰਪ ਦੇ ਮਹਾਂ ਯੁੱਧ ਸਮੇਂ ਸਰਕਾਰੀ ਪੰਚਾਇਤ ਦੇ ਹਜ਼ੀਰੇ ਤੋਂ ਮੈਂਬਰ ਨਿਯੁਕਤ ਹੋਏ। ਇਨ੍ਹਾਂ ਨੂੰ ਅਨੇਕਾਂ ਸਨਦਾਂ

ਮਿਲੀਆਂ ਹਨ। ਆਸ-ਪਾਸ ਦੇ ਇਲਾਕੇ ਵਿੱਚ ਬੜਾ ਸਤਿਕਾਰ ਤੇ ਮਹਿਮਾ ਸੀ। (ਦੇਖੋ: ਬੰਸਾਵਲੀ-83) (24)

### ਗੋਂਡ

ਇਹ ਗੁੰਝਲਦਾਰ ਕਠਿਨ ਰਾਗ ਹੈ, ਜੋ ਦੁਪਹਿਰ ਨੂੰ ਗਾਉਣ ਦਾ ਵਿਧਾਨ ਹੈ। ਸੰਪੂਰਣ ਰਾਗ ਹੋਣ ਕਾਰਨ ਇਸ ਦਾ ਨੰਬਰ ਗੁਰੂ ਗ੍ਰੰਥ ਸਾਹਿਬ ਦੀ ਰਾਗਬੱਧ ਬਾਣੀ ਵਿੱਚ 17 ਹੈ ਅਤੇ ਅੰਕ 859-875 ਤੱਕ ਅੰਕਿਤ ਹੈ। ਇਸ ਰਾਗ ਵਿੱਚ ਕੁੱਲ 28 ਚਉਪਦੇ ਅਤੇ ਇਕ ਅਸ਼ਟਪਦੀ ਹੈ। ਭਗਤ ਬਾਣੀ ਦੇ ਅੰਤਰਗਤ 20 ਸ਼ਬਦ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਇਸ ਰਾਗ ਤੋਂ 'ਬਿਲਾਵਲ ਗੋਂਡ' ਦੀ ਰਚਨਾ ਦਸੀ ਗਈ ਹੈ। (16)

### ਗੰਡਾ ਸਿੰਘ, ਇੰਜੀਨੀਅਰ

ਸਰਦਾਰ ਬਹਾਦਰ ਸ੍ਰ: ਗੰਡਾ ਸਿੰਘ ਦਾ ਜਨਮ 1893 ਈ ਮੁਰਾਦਪੁਰ (ਤਰਨਤਾਰਨ) ਵਿੱਚ ਸ੍ਰ: ਧਿਆਨ ਸਿੰਘ ਰਾਮਗੜ੍ਹੀਏ ਦੇ ਘਰ ਹੋਇਆ। ਕਸ਼ਮੀਰ ਦੇ ਪੀ.ਡਬਲਉ.ਡੀ ਵਿਭਾਗ ਵਿੱਚ 1898 ਈ ਵਿੱਚ ਨੌਕਰੀ ਲੱਗੇ। ਆਪ ਨੇ ਨੌਕਰੀ ਸਮੇਂ ਹੀ ਧਾਰਮਿਕ, ਪੰਥਕ ਅਤੇ ਰਾਜਨੀਤਕ ਕੰਮਾਂ ਵਿੱਚ ਲੀਨ ਹੋ ਗਏ। ਨੌਕਰੀ ਸਮੇਂ ਮਟਨ ਦੀ ਨਹਿਰ, ਜੰਮੂ ਦਾ ਗਰੀਨ ਹਾਲ, ਮਹਾਰਾਜਾ ਦਾ ਨਵੀਨ ਜੰਗਲਾ ਆਦਿ ਬਣਵਾਏ। ਇਨ੍ਹਾਂ ਦੀ ਨਿਰਮਾਣਕਾਰੀ ਕਾਬਲੀਅਤ ਦੇਖਕੇ ਸ਼ਹਿਨਸ਼ਾਹ ਜਾਰਜ ਪੰਚਮ ਆਪਣੇ ਨਾਲ ਵਲੈਤ ਲੈ ਗਿਆ। ਉਸ ਨੇ ਇਨ੍ਹਾਂ ਕੋਲੋਂ ਆਪਣੀ ਕੋਠੀ ਦੀ ਅੰਦਰਲੀ ਸਜਾਵਟ ਕਰਾਈ। ਇਸੇ ਤਰ੍ਹਾਂ ਗੁਰਦੁਆਰਾ ਸਿੰਘ ਸਭਾ, ਅਮੀਰਾ ਕਦਲ ਅਤੇ ਗੁਰਦੁਆਰਾ ਛੇਵੀਂ ਪਾਤਸ਼ਾਹੀ ਕਾਠੀ ਦਰਵਾਜਾਂ ਦੀ ਡਿਉਡੀ ਤੇ ਹਾਲ ਆਪ ਦੀ ਪ੍ਰੇਰਨਾ ਦੇ ਹੀ ਹਿੱਸੇ ਰਹੇ। ਕਈ ਨੀਵੀਆਂ ਜ਼ਾਤਾਂ ਦੇ ਸਿੰਘਾਂ ਨੂੰ 'ਖੰਡੇ ਦੀ ਪਾਹੁਲ' ਲੈਣ ਲਈ ਪ੍ਰੇਰਨਾ ਸ਼੍ਰੋਤ ਰਹੇ। ਗੁਰੁਦਆਰਾ ਸਿੰਘ ਸਭਾ, ਅਮੀਰਾ ਕਦਲ ਦੇ ਕਈ ਵਰ੍ਹੇ ਪ੍ਰਧਾਨ ਰਹਿ ਕੇ ਬਾ-ਖੂਬੀ ਸੇਵਾ ਨਿਭਾਈ। ਰਿਆਸਤ ਵਿੱਚ ਕਾਫ਼ੀ ਜ਼ਮੀਨਾਂ ਹਾਸ਼ਲ ਕਰਕੇ ਵੱਡੀਆਂ ਇਮਾਰਤਾਂ ਤਿਆਰ ਕੀਤੀਆਂ। ਆਪ ਦੀ ਸਿਆਸੀ ਪੁਹੰਚ ਬਦਲੇ ਸਰਕਾਰ ਵਲੋਂ 'ਸਰਦਾਰ ਬਹਾਦਰ' ਦਾ ਖਿਤਾਬ ਬਖਸ਼ਿਆ ਗਿਆ। ਆਪ ਡਵੀਜਜ਼ਨਲ ਇਨੀਜੀਅਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ। ਆਪ 1926 ਈ ਵਿੱਚ ਸ੍ਰੀਨਗਰ ਵਿੱਚ ਅਕਾਲ ਚਲਾਣਾ ਕਰ ਗਏ ਸਨ। ਆਪ ਦਾ ਵਿਆਹ 1910 ਈ ਵਿੱਚ 'ਬਾਬੇ ਦੀ ਬੇਰ' ਸਿਆਲਕੋਟ ਵਾਲੇ ਮਹੰਤ ਹਰਕਿਸ਼ਨ ਸਿੰਘ ਦੀ ਸਪੁੱਤਰੀ ਨਾਲ ਹੋਇਆ। ਆਪ ਪਰਜਾ ਸਭਾ ਦੇ ਮੈਂਬਰ ਵੀ ਚੁਣੇ ਗਏ ਸਨ। (ਦੇਖੋ: ਬੰਸਾਵਲੀ-84) (24)

### ਘੋੜੀਆਂ

ਵਿਆਹ ਨਾਲ ਸੰਬੰਧਤ, ਕਾਵਿ-ਰੂਪ ਨੂੰ 'ਘੋੜੀ' ਆਖਦੇ ਹਨ। ਬਾਣੀਕਾਰਾਂ ਨੇ ਗੁਰਮਤਿ ਸਿਧਾਂਤ ਦੇ ਸੰਚਾਰ ਲਈ ਇਸ ਕਾਵਿ-ਰੂਪ ਨੂੰ ਵਰਤਿਆ ਹੈ। ਜਦੋਂ ਲਾੜਾ ਘੋੜੀ ਚੜ੍ਹਦਾ ਹੈ, ਉਸ ਸਮੇਂ ਜੋ ਗੀਤ ਗਾਇਆ ਜਾਂਦਾ ਹੈ, ਉਸ ਨੂੰ ਘੋੜੀ ਆਖਦੇ ਹਨ। ਇਸੇ ਗੀਤ ਦੀ ਧਾਰਨਾ ਉਤੋਂ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਅੰਕ 575 ਤੇ ਅੰਕਿਤ ਹਨ। ਗੁਰੂ ਰਾਮਦਾਸ ਜੀ ਵੱਲੋਂ ਰਚਿਤ ਇਹ ਘੋੜੀਆਂ ਅਧਿਆਤਮਕ ਭਾਵ ਬੋਧ ਦੀਆਂ

ਲਖਾਇਕ ਹਨ। ਇਹ ਵਡਹੰਸ ਰਾਗ ਵਿੱਚ ਦਰਜ ਹਨ। ਇਹ ਕਾਵਿ-ਰੂਪ ਲੋਕ-ਮਾਨਸ ਦੀ ਅਭਿਵਿਅਕਤੀ ਨਾਲ ਜੁੜੇ ਹਨ, ਜਿਨ੍ਹਾਂ ਦਾ ਆਪਣਾ ਵੱਡਾ ਪਾਸਾਰ ਤੇ ਵਿਸਤ੍ਰਿਤ ਘੇਰਾ ਹੈ। (16, 3,33)

## ਘਨ੍ਹਈਆ ਸਿੰਘ, ਭਾਈ

ਭਾਈ ਘਨ੍ਹਈਆ ਸਿੰਘ ਦਾ ਜਨਮ ਭਾਈ ਗੋਕਲ ਸਿੰਘ (ਬਹਾਰਾਗੰਗੀਏ) ਬਾਲੀ ਦੇ ਘਰ 1879 ਈ ਨੂੰ ਬਾਰਾਮੂਲਾ ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਭਾਈ ਫ਼ਤਹਿ ਸਿੰਘ ਪੋਠੋਹਾਰ (ਰਾਵਲਪਿੰਡੀ) ਤੋਂ ਆ ਕੇ ਇਥੇ ਵੱਸੇ ਸਨ। ਸ: ਘਨ੍ਹਈਆ ਸਿੰਘ ਨੇ 1894 ਈ ਵਿੱਚ ਮਿਡਲ ਪਾਸ ਕੀਤੀ ਅਤੇ ਰਾਵਲਪਿੰਡੀ ਵਿੱਚ ਨੌਕਰੀ ਕੀਤੀ। ਬਾਅਦ ਵਿੱਚ ਆਪਣਾ ਕਾਰੋਬਾਰ ਸ਼ੁਰੂ ਕੀਤਾ। ਇਨ੍ਹਾਂ ਦੇ ਘਰ ਤਿੰਨ ਬੇਟੀਆਂ ਅਤੇ ਇੱਕ ਬੇਟਾ ਹੋਇਆ। ਬੇਟਾ ਜਵਾਨੀ ਵਿੱਚ ਹੀ ਅਕਾਲ ਚਲਾਣਾ ਕਰ ਗਿਆ। ਰਿਆਸਤ ਦੇ ਸਿੱਖ ਭਾਈਚਾਰੇ ਲਈ ਕੁੱਝ ਕਰਨ ਦੀ ਇੱਛਾ ਪ੍ਰਬਲ ਹੋਈ, ਜਿਸ ਕਾਰਨ ਆਪ ਧਾਰਮਿਕ ਤੇ ਰਾਜਸੀ ਲਹਿਰਾਂ ਨਾਲ ਜੁੜੇ ਰਹੇ। ਭਾਈ ਸਾਹਿਬ ਪੱਕੇ ਗੁਰਮਰਿਆਯਦੀਏ ਸਿੱਖ ਸਨ। ਕਸ਼ਮੀਰ ਦੇ ਸਿੱਖ ਭਾਈਚਾਰੇ ਦੀ ਭਲਾਈ ਵਾਸਤੇ ਮੂਹਰੇ ਹੋਕੇ ਯਤਨਸ਼ੀਲ ਰਹੇ। ਇਲਮੀ ਲਿਆਕਤ ਕਾਰਨ ਮੁਜ਼ਫ਼ਰਾਬਾਦ ਤੇ ਕਸ਼ਮੀਰ ਦੇ ਸਿੱਖਾਂ ਵੱਲੋਂ ਪਰਜਾ ਸਭਾ ਅਸੰਬਲੀ ਦੇ ਬਿਨਾ ਮੁਕਾਬਲਾ ਮੈਂਬਰ ਚੁਣੇ ਗਏ। ਅਸੰਬਲੀ ਵਿੱਚ ਸਿੱਖ ਹਕੂਕਾਂ ਬਾਰੇ ਹਮੇਸ਼ਾ ਸਵਾਲ ਪੇਸ਼ ਕਰਦੇ ਰਹੇ। ਬਾਰਾਮੂਲਾ ਦੇ ਹੋਰ ਸਿੰਘਾਂ ਨਾਲ ਮਿਲ ਕੇ 1935 ਈ ਵਿੱਚ ਗੈਲਸੀਂ ਕਮਿਸ਼ਨ ਨੂੰ ਮੈਮੋਰੰਡਮ ਪੇਸ਼ ਕੀਤਾ, ਜਿਸ ਦੀ ਅੰਗ੍ਰੇਜ਼ੀ ਡਰਾਫ਼ਟਿੰਗ ਮੁਹਾਰਤ ਯਾਫ਼ਤਾ ਸ: ਗੁਰਬਖਸ਼ ਸਿੰਘ ਸਰਨਾ (ਕਾਂਨੀਲਬਾਗ) ਨੇ ਕੀਤੀ ਸੀ। ਗੁਰੂ ਹਰਿਗੋਬਿੰਦ ਸਾਹਿਬ ਬੋਰਡਿੰਗ ਹਾਊਸ ਲਈ ਭਾਈ ਘਨ੍ਹਈਆਂ ਸਿੰਘ, ਭਾਈ ਮਾਨ ਸਿੰਘ ਭਾਈ ਰਘਬੀਰ ਸਿੰਘ ਆਦਿ ਨੇ ਤਕਰੀਬਨ ਛੇ ਕਨਾਲ ਜ਼ਮੀਨ ਦਾਨ ਦੇ ਕੇ ਵੱਡਾ ਯੋਗਦਾਨ ਪਾਇਆ। ਇਨ੍ਹਾਂ ਅਤੇ ਹੋਰ ਸਿੱਖਾਂ ਦੇ ਮਿਲਵਰਤਨ ਨਾਲ ਕਸ਼ਮੀਰੀ ਸਿੱਖਾਂ ਨੂੰ ਸਟੇਟ ਸਬਜੈਕਟ ਹਕੂਕ ਹਾਸਲ ਹੋਏ। ਸਮਾਜ ਸੁਧਾਰ ਅਤੇ ਸਿਆਸੀ ਮੁਹਾਜ਼ ਤੇ ਵੀ ਸੰਘਰਸ਼ਸ਼ੀਲ ਰਹੇ। ਗਲੈਸੀਂ ਕਮਿਸ਼ਨ ਸਾਹਵੇਂ ਦੋ ਪ੍ਰਮੁੱਖ ਮੰਗਾ ਰੱਖੀਆਂ, ਪਹਿਲੀ 'ਫ਼ੌਜ ਵਿੱਚ ਭਰਤੀ' ਅਤੇ ਦੂਜੀ 'ਜ਼ਰਾਇਤ ਦਾ ਹਕੂਕ' ਦਿੱਤੇ ਜਾਣ। 1943 ਈ ਵਿੱਚ ਕਸ਼ਮੀਰੀ ਸਿੱਖਾਂ ਨੂੰ ਦੁਬਾਰਾ ਭਰਤੀ ਕੀਤਾ ਗਿਆ। ਇਨ੍ਹਾਂ ਦੇ ਵੱਡੇ ਭਰਾਤਾ ਸ੍ਰ: ਗਿਆਨ ਸਿੰਘ ਦੇ ਸਪੁੱਤਰ ਸ੍ਰ: ਤਾਰਾ ਸਿੰਘ ਸਿੱਖ ਮਿਸ਼ਨਰੀ ਦੇ ਪ੍ਰਚਾਰਕ ਰਹਿ ਕੇ ਅਖ਼ਬਾਰ 'ਤੇਗ' ਦੇ ਐਡੀਟਰ ਵੀ ਰਹੇ। 1935-36 ਈ ਵਿੱਚ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ ਦੇ ਕਈ ਵਰ੍ਹੇ ਸਕੱਤਰ ਦੀ ਸੇਵਾ ਨਿਭਾਈ। 27 ਅਕਤੂਬਰ 1947 ਨੂੰ ਕਾਨਸਪੁਰਾ ਲਾਗੇ ਸ਼ਹੀਦ ਹੋਏ। (ਦੇਖੋ: ਬੰਸਾਵਲੀ-85) (15,24)

## ਚਉਪਦੇ

ਚਾਰ ਪਦਿਆਂ ਵਾਲੀ ਰਚਨਾ ਨੂੰ 'ਚਉਪਦਾ' ਆਖਦੇ ਹਨ। ਗੁਰਬਾਣੀ ਵਿੱਚ ਆਏ ਚਉਪਦਿਆਂ ਦੀਆਂ ਤੁਕਾਂ ਦਾ ਜੋੜ 1 ਤੋਂ 4 ਤੱਕ ਹੈ। ਇਸੇ ਕਾਰਨ ਇਨ੍ਹਾਂ ਦੀ ਵਿਸ਼ੇਸ਼ ਸੰਗਿਆ ਇਕ ਤੁਕਾ, ਦੋ ਤੁਕਾ, ਤ੍ਰਿ ਤੁਕਾ ਅਤੇ ਚਉਤਕਾ ਹੋ ਗਈ ਹੈ। 'ਪਦ' ਸ਼ੈਲੀ ਨੂੰ

ਗੁਰਮਤਿ ਸੰਗੀਤ ਦੀ ਪ੍ਰਧਾਨ ਸ਼ੈਲੀ ਮੰਨਿਆ ਜਾਂਦਾ ਹੈ। ਇਹ ਚਉਪਦੇ ਗੁਰਬਾਣੀ ਅੰਤਰ ਨਿਹਤ ਕਾਵਿ-ਰੂਪ ਦੇ ਅੰਤਰਗਤ ਬਹੁ-ਪਾਸਾਰਾਂ ਵਾਲੇ ਵੱਖ ਵੱਖ ਰਾਗਾਂ ਅਧੀਨ ਸੰਕਲਿਤ ਹਨ। 'ਚਉਤੁਕਾ' ਵੀ ਚਾਰ ਪਦਾਂ ਵਾਲੇ ਛੰਤ ਨੂੰ ਆਖਦੇ ਹਨ। 'ਚਉਬੋਲੇ' ਦਾ ਛੰਤ ਦੋਹਿਰਾ ਹੁੰਦਾ ਹੈ। ਕਈ ਚਾਰ ਵੱਖ ਵੱਖ ਭਾਸ਼ਾਵਾਂ ਦੇ ਮੇਲ ਨੂੰ 'ਚਉਬਲੋ' ਅਤੇ ਕਈ ਵਿਦਵਾਨ ਵੱਖ ਵੱਖ ਤੁਕਾਂਤਾਂ ਵਾਲੇ ਸਵੈਯੇ ਨੂੰ 'ਚਉਬੋਲਾ' ਦੀ ਸੰਗਿਆ ਦੇਂਦੇ ਹਨ। (8,16)

## ਚਾਂਦ ਦੀਪਿਕ

ਚਾਂਦ ਦੀਪਿਕ ਦਾ ਜਨਮ ਪਿਤਾ ਰਾਮ ਲਾਲ ਗੁਪਤਾ ਅਤੇ ਮਾਤਾ ਪ੍ਰਕਾਸ਼ ਦੇਵੀ ਦੇ ਘਰ ਹੋਇਆ। ਇਨ੍ਹਾਂ ਦੇ ਜਨਮ ਸਥਾਨ ਕੋਟਲੀ (ਮੀਰਪੁਰ) ਦਾ ਹੈ। ਵਿਦਿਆ ਐਮ.ਏ (ਪੋਲ.ਸਾਇੰਸ), ਬੀ.ਐਡ, ਐਮ.ਐਡ, ਐਸ.ਆਈ ਤੱਕ ਹਾਸਲ ਕੀਤੀ। ਅਜਕਲ੍ਹ ਰਿਸਰਚ ਅਫ਼ਸਰ ਲੱਗੇ ਹੋਏ ਹਨ। ਪੰਜਾਬੀ ਕਹਾਣੀਆਂ ਦੀ ਪੁਸਤਕ 'ਮੇਰਾ ਘਰ ਕਿੱਥੇ ਹੈ?' (2009) ਵਿੱਚ ਛੱਪ ਚੁੱਕਾ ਹੈ।

## ਚੜ੍ਹਤ ਸਿੰਘ, ਮੀਰ

ਸ੍ਰ: ਚੜ੍ਹਤ ਸਿੰਘ ਮੀਰ ਦਾ ਜਨਮ ਬ੍ਰਾਹਮਣ ਜਾਤ 'ਰਾਮਦੇ' ਵਿੱਚੋਂ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸੱਜੇ ਸਨ। ਇਨ੍ਹਾਂ ਦਾ ਜੱਦੀ ਪਿੰਡ ਮੈਰੇ ਪ੍ਰਸੱਚੇ (ਮੁਜ਼ਫਰਾਬਾਦ) ਸੀ। ਇਹ ਬਲੀ ਮੁਹੰਮਦ ਖਾਨ ਸੁਲਤਾਨ 'ਮੈਰੇ' ਵਾਲੇ ਦੇ ਵਜ਼ੀਰ ਸਨ। 1843 ਈ ਵਿੱਚ ਜਦੋਂ ਕਰਨਾਹ ਵਾਲੇ ਸੁਲਤਾਨ ਸ਼ੇਰ ਅਹਿਮਦ ਖਾਨ ਨੇ ਚੜ੍ਹਾਈ 'ਮੈਰੇ' ਵਾਲੇ ਸੁਲਤਾਨ ਤੇ ਕੀਤੀ, ਤਾਂ ਉਸ ਨੇ ਕ੍ਰਿਸ਼ਨ ਗੰਗਾ ਦੇ ਕੰਢੇ ਡੇਰਾ ਲਾਇਆ। ਇਧਰ ਮੁਹੰਮਦ ਖਾਨ ਮੈਰੇ ਵਾਲੇ ਨੇ ਸ੍ਰ: ਚੜ੍ਹਤ ਸਿੰਘ ਨੂੰ ਕਿਹਾ ਕਿ ਕੋਈ ਅਜਿਹੀ ਸਕੀਮ ਕਰੋ ਤਾਂ ਜੋ ਬੱਚ ਜਾਈਏ। ਸ੍ਰ: ਚੜ੍ਹਤ ਸਿੰਘ ਬੜਾ ਸਿਆਣਾ ਤੇ ਬਹਾਦਰ ਜਰਨੈਲ ਸੀ, ਜਿਸ ਨੇ ਕ੍ਰਿਸ਼ਨ ਗੰਗਾ ਦੇ ਪੁਲ ਦੀਆਂ ਰੱਸੀਆਂ ਹੀ ਕੱਟ ਦਿੱਤੀਆਂ। ਵੈਰੀਆਂ ਨੇ ਬੰਦੂਕ ਅਤੇ ਤੀਰਾਂ ਦੀਆਂ ਕਾਫ਼ੀ ਵਰਖਾ ਕੀਤੀ ਪਰ ਸ੍ਰ: ਚੜ੍ਹਤ ਸਿੰਘ ਨੇ ਵਾਪਸ ਸਲਾਮਤ ਆਕੇ ਸੁਲਤਾਨ ਮੈਰੇ ਵਾਲੇ ਨੂੰ ਖ਼ਬਰ ਦਿੱਤੀ। ਸਲੁਤਾਨ ਇਸ ਬਹਾਦਰੀ ਤੇ ਬੜਾ ਖੁਸ਼ ਹੋਇਆ ਅਤੇ 100 ਘੁਮਾਂ ਜ਼ਮੀਨ ਜਾਗੀਰ ਦਿੱਤੀ ਅਤੇ 'ਮੀਰ' ਦਾ ਖਿਤਾਬ ਲਿਖ ਦਿੱਤਾ। ਪੁੱਲ ਕਟਿਆ ਵੇਖ ਕੇ ਸੁਲਤਾਨ ਸ਼ੈਰ ਅਹਿਮਦ ਖਾਨ ਸ਼ਰਮਿੰਦਾ ਹੋਕੇ ਵਾਪਸ ਕਰਨਾਹ ਚਲਾ ਗਿਆ। (ਦੇਖੋ: ਬੰਸਾਵਲੀ-86) (24)

## ਚਿੱਠੀ ਸਿੰਘਪੁਰਾ ਦਾ ਦੁਖਾਂਤ

ਅਨੰਤਨਾਗ (ਕਸ਼ਮੀਰ) ਵਿੱਚ ਚਿੱਠੀ ਸਿੰਘਪੁਰਾ ਦਾ ਪਿੰਡ ਸਥਿਤ ਹੈ। ਪੁਰਾਤਨ ਸਮੇਂ ਤੋਂ ਇਸ ਪਿੰਡ ਵਿੱਚ ਸਿੱਖ ਫ਼ੌਜੀਆਂ ਦੀ ਵੰਸ਼ ਰਹਿੰਦੀ ਹੈ। 20 ਮਾਰਚ 2000 ਨੂੰ ਇਸ ਪਿੰਡ ਵਿੱਚ ਬੇਦੋਸ਼ੇ ਸਿੱਖਾਂ ਨੂੰ ਇਕੱਠਾ ਕਰਕੇ ਕਤਲ ਕੀਤਾ ਗਿਆ ਸੀ। ਇਸ ਘਟਨਾ ਪਿੱਛੇ ਹਿੰਦੂ ਅਤਿਵਾਦੀਆਂ ਦਾ ਹੱਥ ਸੀ, ਜਿਸ ਦੀ ਪੁਸ਼ਟੀ ਕਲਿੰਟਨ ਨੇ ਇੱਕ ਕਿਤਾਬ ਵਿੱਚ ਕੀਤੀ ਹੈ। ਇਨ੍ਹਾਂ 36 ਸਿੱਖਾਂ ਦੇ ਕਾਤਲ ਸਮਝ ਕੇ ਚਾਰ ਮੁਸਲਮਾਨ ਨਾਗਰਿਕਾਂ ਨੂੰ

ਗਾਂਧਰਬਲ ਗੱਡੀ ਤੋਂ ਉਤਾਰ ਕੇ ਮਾਰ ਦਿੱਤਾ ਗਿਆ। ਜੰਮੂ ਕਸ਼ਮੀਰ ਦੀਆਂ ਸਾਰੀਆਂ ਸਿਆਸੀ ਪਾਰਟੀਆਂ, ਖਾੜਕੂ ਜਥੇਬੰਦੀਆਂ ਤੋਂ ਛੁੱਟ ਇੱਕ ਦਰਜਨ ਹਥਿਆਰਬੰਦ ਜਥੇਬੰਦੀਆਂ ਨੇ ਇਨ੍ਹਾਂ ਕਤਲਾਂ ਦਾ ਕਰੜਾ ਵਿਰੋਧ ਕੀਤਾ ਸੀ। ਇਨ੍ਹਾਂ ਕਤਲਾਂ ਬਾਰੇ ਸਚਾਈ ਉਦੋਂ ਸਾਹਮਣੇ ਆਈ, ਜਦੋਂ ਅਮਰੀਕੀ ਰਾਸ਼ਟਰਪਤੀ ਬਿਲ ਕਲਿੰਟਨ ਨੇ ਆਪਣੀ ਕਿਤਾਬ ਵਿੱਚ ਹਿੰਦੂਤਵ ਪਾਰਟੀਆਂ ਨੂੰ ਦੋਸ਼ੀ ਕਰਾਰ ਦਿੱਤਾ। ਸ਼ਹੀਦ ਹੋਏ ਸਿੱਖਾਂ ਦਾ ਵੇਰਵਾ ਹੇਠ ਦੇ ਰਹੇ ਹਾਂ। ਬ੍ਰੈਕਟਾਂ () ਵਿੱਚ ਉਨ੍ਹਾਂ ਦੀ ਉਮਰ ਦਿੱਤੀ ਹੈ। ਸ: ਨਸੀਬ ਸਿੰਘ ਨੰਬਰਦਾਰ (55), ਸ: ਦੀਦਾਰ ਸਿੰਘ (40), ਸ: ਚਰਨ ਸਿੰਘ (60), ਸ: ਫ਼ਕੀਰ ਸਿੰਘ (65), ਸ: ਕਰਨੈਲ ਸਿੰਘ (45), ਸ: ਰਾਜਦੀਪ ਸਿੰਘ (19), ਸ: ਸੀਤਲ ਸਿੰਘ (40), ਸ: ਰਘੂਨਾਥ ਸਿੰਘ (45), ਸ: ਸਰਤਾਜ ਸਿੰਘ (28), ਸ: ਜਗਦੀਸ਼ ਸਿੰਘ (24), ਸ: ਦਰਬਾਰੀ ਸਿੰਘ (26), ਸ: ਗੁਰਮੀਤ ਸਿੰਘ (22), ਸ: ਸਰਤਾਜ ਸਿੰਘ (26), ਸ: ਕੁਲਬੀਰ ਸਿੰਘ (24), ਸ: ਜੰਗ ਬਹਾਦਰ ਸਿੰਘ (36), ਸ: ਰਵਿੰਦਰ ਸਿੰਘ (21), ਸ: ਉਜਲ ਸਿੰਘ (27), ਸ: ਗੁਰਮੁੱਖ ਸਿੰਘ (38), ਸ: ਸੁਖਾ ਸਿੰਘ (44), ਸ: ਰਛਪਾਲ ਸਿੰਘ (30), ਸ: ਰਣਬੀਰ ਸਿੰਘ (27), ਸ: ਰਣੀਜਤ ਸਿੰਘ (40), ਸ: ਦੇਵਿੰਦਰ ਸਿੰਘ (18), ਸ: ਗੁਰਬਖਸ਼ ਸਿੰਘ (36), ਸ: ਉਤਮ ਸਿੰਘ (34), ਸ: ਗੁਰਦੀਪ ਸਿੰਘ (25), ਸ: ਅਜੀਤਪਾਲ ਸਿੰਘ (22), ਸ: ਨਿਰੰਜਨ ਸਿੰਘ (55), ਸ: ਰਤਨ ਸਿੰਘ (47), ਸ: ਕਰਨੈਲ ਸਿੰਘ (45), ਸ: ਮੰਗਤ ਸਿੰਘ (32), ਸ: ਸੁਰਜੀਤ ਸਿੰਘ (20), ਸ: ਜੋਗਿੰਦਰ ਸਿੰਘ (32), ਸ: ਰਵਿੰਦਰ ਸਿੰਘ (36) ਅਤੇ ਸ: ਜਾਗੀਰ ਸਿੰਘ (60), ਬਿੰਦਰ ਕੌਰ (58)। ਇਨ੍ਹਾਂ ਵਿੱਚ ਸ: ਨਾਨਕ ਸਿੰਘ (40) ਗੰਭੀਰ ਜ਼ਖਮੀ ਹੋਇਆ।

ਇਸ ਦੁਖਾਂਤ ਤੋਂ ਬਾਅਦ ਦਸੰਬਰ 2002 ਵਿੱਚ ਪੰਜ ਸਿੱਖਾਂ ਨੂੰ ਮਹਿਜੂਰ ਨਗਰ ਸ੍ਰੀਨਗਰ ਵਿੱਚ ਕਤਲ ਕੀਤਾ ਗਿਆ। 3 ਜਨਵਰੀ 2001 ਨੂੰ ਸੱਤ ਸਿੱਖਾਂ ਨੂੰ ਸ਼ੇਰ ਬੀਬੀ (ਬਨਿਹਾਲ) ਵਿੱਚ ਮਾਰ ਦਿੱਤਾ ਗਿਆ। 1984 ਤੋਂ ਬਾਅਦ ਝੂਠੇ ਪੁਲਿਸ ਮੁਕਾਬਲਿਆਂ, ਦੰਗਿਆਂ ਆਦਿ ਹੇਠ 250 ਸਿਖ ਕਤਲ ਕੀਤੇ ਗਏ ਹਨ ਅਤੇ 1000 ਤੋਂ ਵੱਧ ਨੂੰ ਝੂਠੇ ਕੇਸਾਂ, ਜੇਲ੍ਹਾਂ, ਤਸੀਹੇ ਆਦਿ ਦਿੱਤੇ ਜਾ ਚੁੱਕੇ ਹਨ।

## ਚਿਨਾਬ

ਇਸ ਪ੍ਰਸਿੱਧ ਦਰਿਆ ਦਾ ਨਾਂ ਸਮੇਂ ਸਮੇਂ ਬਦਲਦਾ ਰਿਹਾ ਹੈ। ਮਹਾਭਾਰਤ ਅਤੇ ਨੀਲਮਤ ਪੁਰਾਣ ਵਿੱਚ ਇਸ ਦਾ ਨਾਂ 'ਚੰਦਰ ਭਾਗਾ' ਕਰਕੇ ਪ੍ਰਸਿੱਧ ਹੈ। ਮੁਸਲਮਾਨੀ ਦੌਰ ਵਿੱਚ ਇਸ ਦਾ ਨਾਂ 'ਚਿਨਾਬ' ਹੋ ਗਿਆ। ਇਸ ਦਰਿਆ ਦਾ ਮੁੱਢ ਬਾਰਾਲਾਚਾ ਪਾਸ, ਲੋਹਿਲ ਹਿਮਾਚਲ ਪ੍ਰਦੇਸ਼ ਤੋਂ ਮੰਨਿਆ ਜਾਂਦਾ ਹੈ ਜਿਥੇ ਦੋ ਨਦੀਆਂ ਚੰਦਰਾ ਅਤੇ ਭਾਗਾ ਆਮਣੇ-ਸਾਹਮਣੇ ਧਾਰਾ ਰਾਹੀਂ ਬਾਰਾ ਲਾਚਾ ਤੋਂ 200 ਅਤੇ 90 ਕਿਲੋਮੀਟਰ ਵਹਿੰਦੀਆਂ ਹਨ। ਪੁਰਾਤਨ ਲੋਕੀ ਇਸ ਨੂੰ ਅਸਕੰਨੀ ਆਖਦੇ ਸਨ। ਚੰਦਰ ਅਤੇ ਭਾਗਾ ਨਦੀਆਂ ਮਿਲ ਕੇ ਚੰਦਰਭਾਗਾ ਬਣਾਉਂਦੀਆਂ ਹਨ। ਬੰਦਰਕੋਟ ਦਾ ਦਰਿਆ, ਜੋ ਕਿਸ਼ਤਵਾੜ ਤੋਂ 12 ਕਿਲੋਮੀਟਰ ਦੂਰ ਹੈ ਨਾਲ ਮਿਲ ਕੇ 'ਚਿਨਾਬ' ਬਣ ਜਾਂਦਾ ਹੈ। ਹਿਮਾਲੀਆ ਪਹਾੜਾਂ ਦੀਆਂ ਹਜ਼ਾਰਾਂ ਨਦੀ/ਨਾਲੇ ਛੋਟੇ ਛੋਟੇ ਇਸ ਦਰਿਆ ਨਾਲ ਮਿਲ ਕੇ ਗਲਵਕੜੀਆਂ

ਪਾਉਂਦੇ ਹਨ। ਇਹ ਪਹਿਲਾ ਦਰਿਆ ਹੈ ਜਿਸ ਦੇ ਪਾਣੀ ਦਾ ਰੰਗ ਮੌਸਮਾਂ ਅਨੁਸਾਰ ਤਬਦੀਲ ਹੁੰਦਾ ਰਹਿੰਦਾ ਹੈ। ਇਹ ਦਰਿਆ ਪੱਦਰ, ਦਛੰਨ, ਮਾੜਵਾ, ਬਲੇਸਾ ਭਦਰਵਾਹ, ਸੀਰਾਜ, ਰਾਮਬਨ, ਬਨਿਹਾਲ, ਪੁਣਛ, ਰਾਜੌਰੀ, ਰਿਆਸੀ ਨੂੰ ਚੁੰਮ ਕੇ ਨਿਕਲਦਾ ਹੈ। (26)

## ਚੇਤ ਸਿੰਘ ਈਸ਼ਰ

ਸ: ਚੇਤ ਸਿੰਘ ਈਸ਼ਰ ਦਾ ਜਨਮ ਸ: ਮੁੱਖਾ ਸਿੰਘ ਦੇ ਘਰ ਡੰਨਾ (ਮੁਜ਼ਫ਼ਰਾਬਾਦ) ਵਿੱਚ ਹੋਇਆ। ਇਨ੍ਹਾਂ ਦੇ ਦਾਦਾ ਸ: ਦੇਵਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਕੇ, ਬੜੀ ਬਹਾਦਰੀ ਨਾਲ ਯੁੱਧਾਂ ਵਿੱਚ ਲੜਦੇ ਰਹੇ। ਇਸੇ ਖਿਦਮਤ ਬਦਲੇ ਚਾਲੀ ਰੁਪਏ ਦੀ ਜਾਗੀਰ ਮਿਲੀ ਸੀ। ਬਾਅਦ ਵਿੱਚ ਇਨ੍ਹਾਂ ਪਾਸੋਂ ਪਟੇ ਗੁੰਮ ਹੋ ਗਏ ਅਤੇ ਜਾਗੀਰ ਬੰਦ ਹੋ ਗਈ। (ਦੇਖੋ: ਬੰਸਾਵਲੀ-87) (24)

## ਚੰਦਨ ਨੇਗੀ

ਚੰਦਨ ਨੇਗੀ ਦਾ ਜਨਮ 2 ਜੂਨ 1937 ਨੂੰ ਪਿਸ਼ੌਵਰ (ਪਾਕਿਸਤਾਨ) ਵਿੱਚ ਸ: ਹਰਨਾਮ ਸਿੰਘ ਤੇਗ ਅਤੇ ਮਾਤਾ ਸੰਤ ਕੌਰ ਦੇ ਘਰ ਹੋਇਆ। ਵਿਦਿਆ ਬੀ.ਏ, ਗਿਆਨੀ ਤੱਕ ਹਾਸਲ ਕੀਤੀ। ਪ੍ਰਮੁੱਖ ਤੌਰ ਤੇ ਕਹਾਣੀਕਾਰ ਹਨ ਪਰ ਕਈ ਨਾਵਲ ਵੀ ਲਿਖੇ ਹਨ। ਆਪ ਦੀਆਂ ਛੱਪੀਆਂ ਪੁਸਤਕਾਂ ਹਨ: ਮੇਰਾ ਆਪਾ ਮੌੜ ਦੇ (1976), ਚਿੱਤ ਗੁਪਤ (1978), ਕਰੜਾ ਸਾਰ (1980), ਗੰਦ ਕਥੂਰੀ (1982), ਬਾਰ ਪਰਾਏ (1986), ਸਗਲ ਸੰਗ (1989), ਚੋਣਵੀਆਂ ਕਹਾਣੀਆਂ, ਸੰ (1995), ਹਰਖਸੋਗ (2004), ਜਲਬਿਨ ਕੁੰਭ (1983, 86,87), ਕਲਰ ਕੇਰੀ ਛੱਪੜੀ (1993,2007), ਕਨਕ ਕਾਮਨੀ (2001), ਚੋਣਵੀ ਡੋਗਰੀ ਕਹਾਣੀਆਂ (ਸੰ) (1976), ਤਵੀ ਦੇ ਕੰਢੇ ਕੰਢੇ (ਸੰ) (1978), ਡੋਗਰੀ-ਪੰਜਾਬੀ ਸ਼ਬਦਕੋਸ਼ (ਸੰ) (2004)। ਅਨੁਵਾਦਕ (ਪੰਜਾਬੀ) ਪੁਸਤਕਾਂ ਦੀ ਗਿਣਤੀ ਇੱਕ ਦਰਜਨ ਤੋਂ ਵੱਧੀਕ ਹੈ। ਬਹੁਤ ਸਾਰੇ ਐਵਾਰਡ, ਦਿੱਲੀ ਅਤੇ ਹੋਰ ਸਾਹਿਤ ਸਭਾਵਾਂ ਵਿੱਚ ਮਿਲ ਚੁੱਕੇ ਹਨ। ਜੰਮੂ ਕਸ਼ਮੀਰ ਅਕੈਡਮੀ ਵਲੋਂ ਵੀ ਇਨਾਮ ਮਿਲਿਆ ਹੈ।

## ਚੰਦਾ ਸਿੰਘ, ਸੂਦਨ

ਸ: ਧਿਆਨ ਸਿੰਘ ਦੇ ਘਰ ਚੰਦਾ ਸਿੰਘ ਸੂਦਨ ਦਾ ਜਨਮ 1886 ਈ ਨੂੰ ਸੂਦਨ ਦੈੜਾਂ ਦੇ ਘਰ ਹੋਇਆ। ਮੁੱਢਲੀ ਵਿਦਿਆ, ਗੁਰਮੁੱਖੀ, ਸੰਸਕ੍ਰਿਤ ਅਤੇ ਰਾਗ ਵਿਦਿਆ ਚੰਗੀ ਤਰ੍ਹਾਂ ਗ੍ਰਹਿਣ ਕੀਤੀ। ਸ: ਚੰਦਾਂ ਸਿੰਘ ਆਪਣੇ ਭਰਾ ਅਤੇ ਭਤੀਜੇ ਰਵੇਲ ਸਿੰਘ ਅਤੇ ਰਘਬੀਰ ਸਿੰਘ ਨਾਲ ਬਾਬਾ ਬੁਧ ਦਾਸ ਦੀ ਸਮਾਧ ਲਾਗੇ ਗੁਰਦੁਆਰਾ ਤਾਮੀਰ ਕਰਕ ਲੰਗਰ ਚਲਾਉਂਦੇ ਰਹੇ। ਸ: ਚੰਦਾ ਸਿੰਘ ਕਿਲ੍ਹਾ ਸ਼ੇਕਰਗੜ੍ਹ (ਪਿਸ਼ੌਵਰ) ਵਿੱਚ ਵੀ ਰਹੇ, ਜਿੱਥੇ ਖੂਬ ਪ੍ਰਚਾਰ ਕੀਤਾ। ਗੁਰਦੁਆਰੇ ਨਾਲ 18 ਵਿੱਘੇ ਜ਼ਮੀਨ ਲੱਗੀ ਹੋਈ ਹੈ। ਗੁਰਮਰਿਆਦਾ ਦਾ ਸੰਚਾਲਕ ਰਹਿਕੇ ਚੰਗੇ ਪ੍ਰਚਾਰ ਅਤੇ ਕੀਰਤਨ ਵੀ ਕਰਦੇ ਰਹੇ। ਕਿਰਪਾਨ ਸਦਾ ਗਾਤਰੇ ਰੱਖਦੇ ਸਨ। ਸ: ਜਵਾਲਾ ਸਿੰਘ ਜਮਾਂਦਾਰ ਸ: ਹਜ਼ਾਰਾ ਸਿੰਘ ਦੇ

ਬੇਟੇ ਸਨ। ਸ੍ਰ: ਜਵਾਲਾ ਸਿੰਘ 1885-86 ਈ ਵਿੱਚ ਕਸ਼ਮੀਰ ਦੀ ਜਰਨੈਲੀ ਸੜਕ ਯੂਰਪੀਨ ਕੰਪਨੀ ਵਿੱਚ ਕੰਮ ਕਰਨ ਲੱਗ ਪਏ। ਕੰਪਨੀ ਦੇ ਮਾਲਕ ਜੇ.ਐਨ.ਐਫ. ਮੀਚਲ ਨੇ ਆਪਣਾ ਮੁਸਾਹਿਬ ਬਣਾ ਦਿੱਤਾ। ਜਦੋਂ ਮਾਲਕ ਵਲਾਇਤ ਛੁਟੀਆਂ ਕੱਟ ਕੇ ਆਉਂਦਾ ਤਾਂ ਇਨ੍ਹਾਂ ਵਾਸਤੇ ਤੋਹਫ਼ੇ ਤੇ ਨਕਦੀ ਇਨਾਮ ਦੇਦਾਂ। ਪੂਰਨ ਗੁਰਸਿੱਖ ਹੋਣ ਕਾਰਨ ਆਪਣੇ ਭਾਈਚਾਰੇ ਅਤੇ ਰਾਜ-ਦਰਬਾਰ ਵਿੱਚ ਸਤਿਕਾਰੇ ਜਾਂਦੇ ਸਨ। (ਦੇਖੋ: ਬੰਸਾਵਲੀ-88) (24)

## ਛੰਤ

ਇਕ ਸ਼ੈਲੀਗਤ ਕਾਵਿ-ਰੂਪ, ਜੋ ਵਿਆਹ ਸਮੇਂ ਗਾਇਣ ਕਰਨ ਦਾ ਵਿਧਾਨ ਹੈ। ਇਹ ਇਸਤਰੀਆਂ ਦਾ ਪ੍ਰੇਮ-ਗੀਤ ਵੀ ਮੰਨਿਆ ਜਾਂਦਾ ਹੈ। ਗੁਰਬਾਣੀ ਵਿੱਚ ਛੰਤਾਂ ਦੇ ਚਾਰ-ਚਾਰ ਪਦੇ ਹਨ ਪਰ ਕਈ ਵੇਰਾਂ ਪਦਿਆਂ ਦੀ ਗਿਣਤੀ ਵੱਧ ਵੀ ਹੋ ਜਾਂਦੀ ਹੈ। ਛੰਤ ਨੂੰ ਕਈ ਵਿਦਵਾਨ ਮੰਗਲਾਮਈ ਅਨੁਸ਼ਠਾਨਕ ਗੀਤ ਮੰਨਦੇ ਹਨ। ਗੁਰੂ ਸਾਹਿਬ ਨੇ ਇਸ ਕਾਵਿ-ਵਿਧਾ ਨੂੰ ਸਿਫ਼ਤ-ਸਲਾਹ ਕਾਵਿ ਵਜੋਂ ਆਨੰਦਮਈ ਰਸ ਰਾਹੀਂ ਸੰਚਾਰ ਕੀਤਾ ਹੈ। 'ਛੰਤ' ਸ਼ਿੰਗਾਰ-ਕਾਵਿ ਦਾ ਉਤਕ੍ਰਿਸ਼ਟ ਨਮੂਨਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕੁੱਲ ਛੰਤਾਂ ਦਾ ਜੋੜ 147 ਹੈ, ਜੋ ਅੰਕ 96-1312 ਤੱਕ ਅੰਕਿਤ ਹਨ। (16)

## ਛਿੱਬਰ ਖਾਨਦਾਨ

ਪਰਾਗ ਸੈਨ, ਮਹਾਰਾਜਾ ਗੋਤਮ ਦੇ ਬੇਟੇ ਸਨ। ਆਪ ਦੇ ਪਿਤਾ ਮਹਾਰਾਜਾ ਗੋਤਮ ਚੱਕ ਥਰਪਾਲ ਰਾਜ ਦੇ ਸ਼ਾਸਕ (ਹੁਕਮਰਾਨ) ਸਨ। ਆਪ ਬਾਬਰ ਨਾਲ ਹੋਈ ਲੜਾਈ ਸਮੇਂ ਆਪਣੀ ਮਾਤਭੂਮੀ ਦੀ ਰਖਿਆ ਕਰਦੇ ਸ਼ਹੀਦ ਹੋ ਗਏ ਸਨ। ਪਰਾਗ ਸੈਨ ਦੀ ਉਮਰ ਉਸ ਸਮੇਂ 12 ਵਰ੍ਹੇ ਦੀ ਸੀ। ਬਾਬਾ ਪਰਾਗ ਸੈਨ ਗੁਰੂ ਨਾਨਕ ਸਾਹਿਬ ਦੇ ਸੰਪਰਕ ਵਿੱਚ ਆਕੇ ਵੈਰਾਗਮਈ ਜੀਵਨ ਛੱਡ ਕੇ ਗ੍ਰਹਿਸਤ ਜੀਵਨ ਧਾਰਨ ਕੀਤਾ। ਬਾਬਾ ਪਰਾਗਸੈਨ ਛਿੱਬਰ, ਉੱਚੀ ਸ਼ਖਸ਼ੀਅਤ ਦੇ ਮਾਲਕ ਸਨ, ਜਿਨ੍ਹਾਂ ਕਰਿਆਲਾ ਪਿੰਡ ਦੀ ਸੰਗੇ-ਬੁਨਿਆਦ ਰੱਖੀ ਸੀ। ਤਵਾਰੀਖ ਅਨੁਸਾਰ ਇਹ ਥਾਂ 450 ਸਾਲ ਤੱਕ ਛਿੱਬਰਾਂ ਦਾ ਖਾਸ ਕੇਂਦਰ ਬਣਿਆ ਰਿਹਾ। ਭਾਈ ਪਰਾਗਾ (1507-1638 ਈ) ਜੀ ਬਾਬਾ ਬੁੱਢਾ (1506-1628ਈ) ਜੀ ਦੇ ਸਮਕਾਲੀ ਸਨ। ਬਾਬਾ ਪਰਾਗ ਸੈਨ ਛਿੱਬਰ ਦੀ ਵੰਸ਼ ਗੁਰੂ ਸਾਹਿਬਾਨ ਦੀ ਸ਼ਰਨ ਵਿੱਚ ਰਹਿ ਕੇ ਕਈ ਪਦਵੀਆਂ ਅਤੇ ਜੰਗਾਂ ਵਿੱਚ ਹਿੱਸਾ ਲੈਂਦੇ ਰਹੇ। ਬਾਬਾ ਪਰਾਗਾ ਨੇ 131 ਵਰ੍ਹੇ ਦੀ ਉਮਰ ਵਿੱਚ ਮੁਗਲ ਜਰਨੈਲ ਪੈਂਦੇਂ ਖਾਨ ਨੂੰ ਮਾਰਿਆ ਸੀ। ਬਾਬਾ ਜੀ ਆਪ ਵੀ ਜ਼ਖਮੀ ਹੋਏ ਅਤੇ ਬਾਅਦ ਵਿੱਚ ਕਰਿਆਲਾ ਜਾਂਦੇ ਹੋਏ ਅਕਾਲ ਚਲਾਣਾ ਕਰ ਗਏ ਸਨ। ਬਾਬਾ ਪਰਾਗਾ ਗੁਰੂ ਹਰਿਗੋਬਿੰਦ ਸਾਹਿਬ ਦਾ ਪ੍ਰਮੁੱਖ ਯੋਧਾ ਜਰਨੈਲ ਵੀ ਸੀ। (24)

## ਜਸਪਾਲ ਸਿੰਘ, ਡਾ.

ਸ੍ਰ: ਜਸਪਾਲ ਸਿੰਘ ਦਾ ਜਨਮ ਗਿਆਨੀ ਤੀਰਥ ਸਿੰਘ ਅਤੇ ਮਾਤਾ ਪ੍ਰੀਤਮ ਕੌਰ ਦੇ ਘਰ 21 ਨਵੰਬਰ 1952 ਨੂੰ ਇੱਕ ਸ਼ਰਨਾਰਥੀ ਕੈਂਪ, ਜੰਮੂ ਵਿੱਚ ਹੋਇਆ। ਐਮ.ਏ

(ਪੁਲਿ.ਸਾਇੰਸ), ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਤੋਂ ਕੀਤੀ। 23 ਸਾਲਾਂ ਦੇ ਵਿਦਿਅਕ ਤਜਰਬੇ ਵਿੱਚ ਖਾਲਸਾ ਕਾਲਜ ਅਤੇ ਦਿੱਲੀ ਦੇ ਦੇਵਨਗਰ ਯੂਨੀ ਵਿੱਚ ਰਾਜਨੀਤੀ ਸ਼ਾਸਤਰ ਵਿਭਾਗ ਦੇ ਮੁੱਖੀ ਦੇ ਤੌਰ ਤੇ 10 ਸਾਲ ਸੇਵਾ ਕੀਤੀ। ਸਤ ਸਾਲ ਗੁਰੂ ਗੋਬਿੰਦ ਸਿੰਘ ਕਾਲਜ ਆਫ਼ ਕਾਮਰਸ ਦੇ ਪ੍ਰਿੰਸੀਪਲ ਵੀ ਰਹੇ।

ਵੱਖ ਵੱਖ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਸੰਸਥਾਵਾਂ ਵੱਲੋਂ ਕਈ ਅਹਿਮ ਫ਼ੈਲੋਸ਼ਿਪ ਅਤੇ ਸਨਮਾਨ ਪ੍ਰਦਾਨ ਕੀਤੇ ਗਏ ਹਨ ਜਿਵੇਂ ਬੈਸਟ ਪਰੋਜ਼ ਅਵਾਰਡ, ਵਿਸਮਾਦ ਨਾਦ ਫ਼ੈਲੋਸ਼ਿਪ, ਨਿਸ਼ਾਨ-ਏ-ਖਾਲਸਾ, ਪੰਜਾਬੀ ਪ੍ਰਚਾਰ ਪ੍ਰਸਾਰ ਆਦਿ ਵਰਨਣਯੋਗ ਹਨ। ਕਈ ਧਾਰਮਿਕ, ਵਿਦਿਅਕ,ਸੰਸਥਾਵਾਂ ਨਾਲ ਜੁੜੇ ਹਨ। ਆਪ ਦੀਆਂ ਛੱਪੀਆਂ ਪੁਸਤਕਾਂ ਵਿੱਚੋਂ ਰਾਜ ਦਾ ਸਿੱਖ ਸੰਕਲਪ (1990), ਸਿੱਖ ਧਰਮ ਅਤੇ ਰਾਜਨੀਤੀ (1997), ਸ੍ਰੀ ਗੁਰੂ ਗ੍ਰੰਥ ਸਾਹਿਬ: ਸਦੀਵੀ ਪ੍ਰੇਰਨਾ ਸਰੋਤ (2007), ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖ ਸਕਰੈਪਚਰ (2009), ਸਿੱਖ ਵਿਰਾਸਤ: ਸਿਧਾਂਤ ਤੇ ਵਿਹਾਰ (2010) ਆਦਿ ਜ਼ਿਕਰਯੋਗ ਹਨ। ਕਾਫ਼ੀ ਵਰ੍ਹੇ ਮੌਜ਼ਮਬੀਕ ਅਤੇ ਸਵਜ਼ਰਲੈਂਡ ਦੇ ਸਾਬਕਾ ਹਾਇ ਕਮਿਸ਼ਨਰ ਵੀ ਰਹਿ ਚੁੱਕੇ ਹਨ। 12 ਸਤੰਬਰ 2007 ਤੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇਂ ਵਾਈਸ ਚਾਂਸਲਰ ਦਾ ਅਹੁਦਾ ਸੰਭਾਲਿਆ ਹੈ।

### ਜਸਪਾਲ ਸਿੰਘ ਮੰਗਲ

ਸ: ਜਸਪਾਲ ਸਿੰਘ ਮੰਗਲ ਦਾ ਜਨਮ 1939 ਵਿੱਚ ਮਾਤਾ ਕੀਰਤ ਕੌਰ ਅਤੇ ਪਿਤਾ ਸ: ਰਾਮ ਸਿੰਘ ਮੈਰਾ ਦੇ ਘਰ ਮੈਰਾ ਬੇਕੋਟ (ਤਹਿ: ਊੜੀ, ਮੁਜ਼ਫ਼ਰਾਬਾਦ) ਵਿੱਚ ਹੋਇਆ। ਆਪ ਜੀ ਨੇ ਐਮ.ਐਸ.ਸੀ (ਐਗ੍ਰੀਕਲਚਰ) ਕਰਕੇ ਕਾਫ਼ੀ ਵਰ੍ਹੇ ਸੀਨੀਅਰ ਰਿੱਸਰਚ ਵਿਗਿਆਨੀ (ਖੇਤੀਬਾੜੀ ਯੂਨੀਵਰਸਿਟੀ) ਵਿੱਚ ਲੱਗੇ ਰਹੇ। ਇਸ ਅਹੁੱਦੇ ਤੋਂ 1999 ਵਿੱਚ ਸੇਵਾ ਮੁਕਤ ਹੋਏ ਸਨ। ਇਹ ਕਈ ਧਾਰਮਿਕ, ਸਮਾਜਿਕ, ਵਿਦਿਅਕ ਸੰਸਥਾਵਾਂ ਨਾਲ ਜੁੜੇ ਹੋਏ ਹਨ। ਆਲ ਜੈ ਐਂਡ ਕੇ ਸਿੱਖ ਇੰਟਲੈਕਚਵਲ ਸਰਕਲ ਦੇ 1980 ਤੋਂ ਪ੍ਰਧਾਨ ਚਲ੍ਹੇ ਆ ਰਹੇ ਹਨ। ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ) ਦੇ 2004 ਤੋਂ ਸੀਨੀਅਰ ਮੀਤ ਪ੍ਰਧਾਨ ਵੀ ਹਨ। ਸਿੱਖੀ ਜਜ਼ਬੇ ਨਾਲ ਹਰ ਮੁਹਾਜ਼ ਤੇ ਸਰਗਰਮ ਰਹਿੰਦੇ ਹਨ।

### ਜਸਬੀਰ ਸਿੰਘ ਸਰਨਾ, ਡਾ.

ਡਾ: ਜਸਬੀਰ ਸਿੰਘ ਸਰਨਾ ਦਾ ਜਨਮ 2 ਜੁਲਾਈ 1956 ਨੂੰ ਗਿ: ਸੰਤ ਸਿੰਘ ਭਟਪੁਰੀ ਅਤੇ ਮਾਤਾ ਸੁਸ਼ੀਲ ਕੌਰ ਦੇ ਘਰ ਪਿੰਡ ਟਾਂਡਾ (ਤਹਿ: ਸਾਂਬਾ, ਜੰਮੂ) ਵਿੱਚ ਹੋਇਆ। ਪਰ ਉਨ੍ਹਾਂ ਦਾ ਜਦੀ ਘਰ ਪਿੰਡ ਭਟਪੁਰਾ ਹੈ। ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਉੱਚ ਵਿਦਿਆ ਪ੍ਰਾਪਤ ਕਰਕੇ ਜੰਮੂ ਕਸ਼ਮੀਰ ਸਰਕਾਰ ਦੇ ਖੇਤੀ ਵਿਭਾਗ ਵਿੱਚ ਅਫ਼ਸਰ ਲੱਗੇ ਹਨ। ਖਾਲਸਾ ਕਾਲਜ ਸਮੇਂ ਅਦਬ ਦੇ ਖੇਤਰ ਵਿੱਚ ਚਾਰ ਸੋਨ ਤਗਮੇ ਅਤੇ ਕਈ ਮਾਣ-ਸਨਮਾਣ ਹਾਸਲ ਕਰ ਚੁੱਕੇ ਹਨ। ਜੰਮੂ ਕਸ਼ਮੀਰ ਅਕੈਡਮੀ ਵਲੋਂ 1995-96 ਅਤੇ ਭਾਸ਼ਾ ਵਿਭਾਗ ਪੰਜਾਬ ਵੱਲੋਂ ਭਾਈ ਕਾਨ੍ਹ ਸਿੰਘ ਨਾਭਾ ਐਵਾਰਡ 1998 ਵਿੱਚ ਹਾਸਲ ਕਰ ਚੁੱਕੇ ਹਨ। ਉਨ੍ਹਾਂ ਦੀਆਂ ਪੰਜਾਬੀ ਵਿੱਚ ਛੱਪੀਆਂ ਪੁਸਤਕਾਂ ਵਿੱਚ ਸ਼ਬਦਨਾਮਾ

(1980), ਮੈਨੂੰ ਦੇ ਦਿਓ (1982), ਪ੍ਰਤੀਬਿੰਬ (1987), ਸੱਚ ਕੀ ਕਾਤੀ (1990), ਸਹਿਤਕ ਧਾਰਾ (2009), ਜੰਮੂ ਕਸ਼ਮੀਰ ਦੀ ਸਿੱਖ ਤਵਾਰੀਖ (1997), ਬਾਜ਼ਨਾਮਾ (ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਤਵਾਰੀਖ (1998, 2000), ਤੇਗਜ਼ਨ ਗੁਰੂ ਹਰਿਗੋਬਿੰਦ ਸਾਹਿਬ (2001), ਗੁਰੂ ਹਰਿ ਰਾਇ ਸਾਹਿਬ (2002), ਗੁਰੂ ਹਰਿਕ੍ਰਿਸ਼ਨ ਸਾਹਿਬ (2003), ਜੰਮੂ ਕਸ਼ਮੀਰ ਦੇ ਇਤਿਹਾਸਕ ਗੁਰਦੁਆਰੇ (2005), ਸਿੱਖ ਇਤਿਹਾਸ ਦੇ ਮੁੱਢਲੇ ਫ਼ਾਰਸੀ ਅਤੇ ਉਰਦੂ ਸਰੋਤ (2008), ਕਸ਼ਮੀਰ ਦੇ ਜੰਗਲੀ ਫੁੱਲ (1998), ਜੰਮੂ ਕਸ਼ਮੀਰ ਦੇ ਅਨੌਖੇ ਪੰਛੀ ਅਤੇ ਜੰਗਲੀ ਜੀਵ (2007), ਮੌਲਿਕ ਪੈੜਾਂ ਸਿਰਜਦਾ ਸਿੱਖ ਇਤਿਹਾਸ (2009), ਕੇਸਰ ਦਾ ਫੁੱਲ (1990), ਸਿੱਖ ਚਿੰਤਨ (1994), ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ-ਪੰਛੀ ਤੇ ਬਨਸਤੀ ਸੰਕੇਤਾਂ ਦਾ ਕੋਸ਼ (2007), ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ-ਸੰਕਲਪ ਕੋਸ਼ (2010), ਸ੍ਰੀ ਗੁਰੂ ਸਾਹਿਬ ਵਿਚਲੇ ਲੋਕਧਾਰਾਈ ਸੰਕੇਤਾਂ ਦਾ ਕੋਸ਼ (2012), ਪੰਜਾਬੀ ਵਿਰਾਸਤ ਕੋਸ਼ (2013) ਬਖਸ਼-ਰਚਨਾਵਲੀ (2013) ਗੁਰਦੁਆਰਾ ਕੋਸ਼ (20132)। ਇਨ੍ਹਾਂ ਤੋਂ ਇਲਾਵਾ ਉਸ ਦੀਆਂ ਅੰਗਰੇਜ਼ੀ ਵਿੱਚ ਸੱਤ ਪੁਸਤਕਾਂ ਛੱਪ ਚੁਕੀਆਂ ਹਨ। ਉਹ 'ਦਰਬਾਰ' ਅਤੇ 'ਸ਼ਮਸ਼ੀਰਿ-ਦਸਤ' ਮਾਸਿਕ ਦਾ ਫ਼ਾਊਂਡਰ ਐਡੀਟਰ ਵੀ 1977-84 ਤੱਕ ਰਿਹਾ ਹੈ।

## ਜਸਵੰਤ ਸਿੰਘ, ਡਾ

ਡਾ. ਜਸਵੰਤ ਸਿੰਘ ਕਸ਼ਮੀਰ ਦੇ ਮੰਨੇ ਡਾਕਟਰ ਸਨ। ਇਹ ਜਿਥੇ ਧਾਰਮਿਕ ਪੁਰਸ਼ ਸਨ, ਉੱਥੇ ਸਮਾਜਿਕ ਤੇ ਵਿਦਿਆ ਖੇਤਰ ਦੇ ਚੰਗੇ ਸਰਗਰਮ ਵਰਕਰ ਸਨ। ਉਨ੍ਹਾਂ ਕਈ ਵਰ੍ਹੇ ਗੁਰਦੁਆਰਾ ਸਿੰਘ ਸਭਾ, ਅਮੀਰਾ ਕਦਲ, ਸ੍ਰੀਨਗਰ ਦੇ ਪ੍ਰਧਾਨ ਰਹਿ ਕੇ ਸੇਵਾ ਕੀਤੀ। ਖਾਲਸਾ ਹਾਈ ਸਕੂਲ, ਗੁਰਮਤਿ ਵਿਦਿਆਲੇ ਦੇ ਮੁਢੱਲੇ ਬਾਗਬਾਨਾਂ ਅਤੇ ਸੰਸਥਾਪਕਾਂ ਵਿਚੋਂ ਸਨ। ਗਰੀਬ ਬਚਿਆਂ ਦੀ ਸੇਵਾ ਵਿੱਚ ਵੀ ਮਹੁਰੀ ਮੰਨੇ ਜਾਂਦੇ ਸਨ।

## ਜਸਵੰਤ ਸਿੰਘ ਸ਼ਾਨ

ਸ੍ਰ: ਜਸਵੰਤ ਸਿੰਘ ਦਾ ਜਨਮ 5 ਅਗਸਤ 1941 ਈ ਨੂੰ ਪਿੰਡ ਨੜਵਲ (ਪਲੰਧਰੀ, ਪੁਣਛ) ਵਿੱਚ ਸ੍ਰ: ਰਵੇਲ ਸਿੰਘ ਦੇ ਘਰ ਹੋਇਆ। 1947 ਵਿੱਚ ਜੰਮੂ ਆ ਕੇ ਪਿੰਡ ਚੋਹਾਲਾ (ਰਣਬੀਰ ਸਿੰਘ ਪੁਰਾ) ਪੱਕੀ ਰਿਹਾਇਸ਼ ਰੱਖੀ। ਵਿਦਿਆ ਬੀ.ਏ, ਬੀ.ਐਡ ਤੱਕ ਪ੍ਰਾਪਤ ਕੀਤੀ। ਸਰਕਾਰੀ ਹਇਰ ਸੈਕਡਰੀ ਸਕੂਲ (ਆਰ.ਐਸ.ਪੁਰਾ) ਵਿੱਚ ਅਧਿਆਪਕ ਲੱਗੇ ਰਹੇ। ਇਕੋ ਕਾਵਿ ਸੰਗ੍ਰਹਿ 'ਕੁੱਝ ਕਵਿਤਾਵਾਂ' ਪ੍ਰਕਾਸ਼ਿਤ ਹੋ ਚੁੱਕਾ ਹੈ।

## ਜਪੁ

'ਜਪੁ' ਗੁਰੂ ਗ੍ਰੰਥ ਸਾਹਿਬ ਦੀ ਪ੍ਰਥਮ ਰੂਹਾਨੀ ਸ਼ਾਹਕਾਰ ਬਾਣੀ ਹੈ, ਜਿਸ ਤੋਂ ਪਹਿਲਾਂ 'ਮੂਲਮੰਤਰ' ਆਰੰਭ ਹੁੰਦਾ ਹੈ। ਇਸ ਬਾਣੀ ਦੇ ਸ਼ੁਰੂ ਤੇ ਅਖ਼ੀਰ ਤੇ ਇਕ ਇਕ ਸਲੋਕ ਦਰਜ ਹੈ ਅਤੇ ਵਿੱਚਕਾਰ 38 ਪਉੜੀਆਂ ਅੰਕਿਤ ਹਨ। ਇਹ ਉਚੇਰੇ ਮਹੱਤਵ ਵਾਲੀ ਪਾਵਨ-ਬਾਣੀ ਹੈ, ਜੋ ਸਦੀਆਂ ਤੋਂ ਆਦਰਸ਼ ਜੀਵਨ ਵਾਂਗ ਲੋਕ ਮਾਨਵ ਦੇ ਅਵਚੇਤਨ ਵਿੱਚ ਸਾਂਭੀ ਹੋਈ ਹੈ। 'ਜਪੁ' ਸਮੁੱਚੀ ਗੁਰਬਾਣੀ ਦਾ 'ਸਾਰ' ਹੈ ਅਤੇ ਸਿਰਮੌਰ

ਬਾਣੀਆ ਦਾ ਸਿੱਖਰ ਆਖੀ ਜਾਂਦੀ ਹੈ। 'ਜਪੁ' ਦਾ ਕੋਸ਼ਗਤ ਅਰਥ 'ਜਪਣਾ' ਹੈ। 'ਜਪੁਜੀ' ਦੀ ਸਾਰੀ ਰਚਨਾ ਛੰਦਾਂ ਵਿੱਚ ਹੈ। ਇਸ ਬਾਣੀ ਦੇ ਰਚਨਾ ਕਾਲ ਤੇ ਸਥਾਨ ਬਾਰੇ ਨਿਸ਼ਚੇ ਤੌਰ ਤੇ ਕੁੱਝ ਨਹੀਂ ਕਿਹਾ ਜਾ ਸਕਦਾ। ਸੂਤਰਮਈ ਦਾਰਸ਼ਨਿਕ ਬਾਣੀ ਹੋਣ ਕਾਰਨ ਇਸ ਵਿੱਚ ਗੁਰਮਤਿ ਦੇ ਸਿਧਾਂਤਾ ਦਾ ਉਲੇਖ ਹੋਇਆ ਹੈ। (16,3,30,31)

## ਜਗਜੀਤ ਸਿੰਘ, ਗਿ.

ਗਿ: ਜਗਜੀਤ ਸਿੰਘ ਦਾ ਜਨਮ 1901 ਈ ਵਿੱਚ ਸ: ਸੂਬਾ ਸਿੰਘ ਦੇ ਘਰ ਚੱਕਾਰ ਵਿੱਚ ਹੋਇਆ। ਦੋ ਸਾਲ ਦੀ ਉਮਰ ਵਿੱਚ ਪਿਤਾ ਜੀ ਗੁਜਰ ਗਏ ਅਤੇ ਭਾਈ ਲਾਲ ਸਿੰਘ ਐਬਟਾਬਾਦ ਲੈ ਗਏ ਜਿਥੇ ਯਤੀਮ ਖਾਨਾ, ਘਰ ਜਾਖ (ਗੁਜਰਾਂਵਾਲਾ) ਦਾਖਲ ਕਰਾ ਦਿੱਤਾ। ਇਥੇ ਹੀ ਗਿਆਨੀ ਜੀ ਨੇ ਰਾਗ ਵਿਦਿਆ ਅਤੇ ਗਿਆਨੀ ਦਾ ਇਮਤਿਹਾਨ ਪਾਸ ਕੀਤਾ। ਬਾਅਦ ਵਿੱਚ 126 ਬਲੋਚੀ ਪਲਟਨ ਵਿੱਚ ਭਰਤੀ ਹੋ ਗਏ। ਜਦੋਂ ਬਾਅਦ ਵਿੱਚ ਪਲਟਨ ਟੁੱਟੀ ਤਾਂ ਘਰ ਆ ਗਏ। ਗਿਆਨੀ ਜੀ ਪ੍ਰਸਿੱਧ ਪ੍ਰਚਾਰਕ ਸਨ, ਜਿਸ ਕਾਰਨ ਵਜ਼ੀਰ ਵਜ਼ਾਰਤ ਸ: ਤੀਰਥ ਸਿੰਘ ਨੇ ਇਨ੍ਹਾਂ ਨੂੰ ਭਿੰਡਰ, ਰਾਜੌਰੀ ਦੇ ਇਲਾਕੇ ਵਿੱਚ ਪ੍ਰਚਾਰਕ ਥਾਪ ਕੇ ਘਲਿਆ। ਕਈ ਨੀਵੀਆਂ ਜਾਤਾਂ ਵਾਲਿਆਂ ਦੀ ਦਸ਼ਾ ਸੁਧਾਰੀ। ਕਈ ਵਰ੍ਹੇ ਅਲੀਬੇਗ ਦੇ ਮਿਡਲ ਸਕੂਲ ਵਿੱਚ ਉਸਤਾਦ ਦੀ ਸੇਵਾ ਨਿਭਾਈ। (ਦੇਖੋ: ਬੰਸਾਵਲੀ-89) (24)

## ਜਗਤ ਸਿੰਘ, ਸੂਦਨ

ਸ: ਜਗਤ ਸਿੰਘ ਸੂਦਨ ਦਾ ਜਨਮ 1877 ਈ ਵਿੱਚ ਸ: ਗੁਲਾਬ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਆਪ ਦੇ ਦਾਦਾ ਸ: ਪ੍ਰੇਮ ਸਿੰਘ ਸੰਤ ਮੇਲਾ ਸਿੰਘ ਦੀ ਜਾਗੀਰ ਦੇ ਕਾਰਦਾਰ ਸਨ। ਸ: ਜਗਤ ਸਿੰਘ ਸੂਦਨ ਤੀਖੱਣ ਬੁੱਧੀ ਵਾਲੇ ਵਿਦਵਾਨ ਪ੍ਰਚਾਰਕ ਸਨ। ਕਈ ਵਰ੍ਹੇ ਸ੍ਰੀ ਗੁਰੂ ਸਿੰਘ ਸਭਾ ਕਲਰ (ਪੋਠੋਹਾਰ) ਦੇ ਗ੍ਰੰਥੀ ਰਹਿ ਕੇ ਗੁਰਮਤਿ ਪ੍ਰਚਾਰ ਵਿੱਚ ਲੋਕਾਂ ਨੂੰ ਪ੍ਰਪੱਕ ਕੀਤਾ। ਰਿਆਸਤ ਪੁਣਛ ਵਿੱਚ ਇਹ ਗੁਰਮਰਿਆਦਾ ਦੇ ਮੋਢੀ ਮੰਨੇ ਜਾਂਦੇ ਸਨ। ਆਪਣੇ ਪਿਤਾ ਦੇ ਅਕਾਲ ਚਲਾਣੇ ਤੇ ਮ੍ਰਿਤਕ ਸੰਸਕਾਰ ਗੁਰਮਤਿ ਅਨੁਸਾਰ ਕਰਕੇ ਇੱਕ ਰੀਕਾਰਡ ਕਾਇਮ ਕੀਤਾ ਸੀ, ਭਾਵੇਂ ਕਈ ਅਨਮਤੀਆਂ ਨੇ ਰੁਕਾਵਟਾਂ ਵੀ ਪਾਈਆਂ, ਪਰ ਕਾਮਯਾਬੀ ਇਨ੍ਹਾਂ ਨੂੰ ਹੀ ਮਿਲੀ। (ਦੇਖੋ: ਬੰਸਾਵਲੀ-90) (24)

## ਜਗਦੀਸ਼ ਸਿੰਘ ਆਜ਼ਾਦ

ਸ: ਜਗਦੀਸ਼ ਸਿੰਘ ਆਜ਼ਾਦ ਦਾ ਜਨਮ ਪਿੰਡ ਵਿਚ ਜ਼ਜਬੁੱਗ ਹੋਇਆ। ਆਪ ਤਾਲੀਮ ਵਿਭਾਗ ਵਿੱਚ ਕਾਫ਼ੀ ਵਰ੍ਹੇ ਕੰਮ ਕਰਦੇ ਰਹੇ ਅਤੇ ਇਸ ਵਿਭਾਗ ਵਿੱਚੋਂ ਸੇਵਾ ਮੁਕਤ ਹੋਏ ਹਨ। ਕਈ ਧਾਰਮਿਕ, ਸਮਾਜਿਕ, ਤਾਲੀਮੀ ਅਤੇ ਸਿਆਸੀ ਜਥੇਬੰਦੀਆਂ ਨਾਲ ਜੁੜੇ ਰਹੇ ਹਨ।

## ਜਨਕ ਸਿੰਘ ਸੋਢੀ

ਸ: ਜਨਕ ਸਿੰਘ ਦਾ ਜਨਮ ਪਿੰਡ ਦਰਦਪੁਰਾ ਕਸ਼ਮੀਰ ਵਿੱਚ ਹੋਇਆ। ਆਪ ਸ਼ੁਰੂ

ਤੋਂ ਹੀ ਪੰਥਕ ਸਰਗਰਮੀਆਂ ਵਿੱਚ ਪੇਸ਼ ਪੇਸ਼ ਰਹੇ। ਰਿਆਸਤੀ ਅਕਾਲੀ ਦਲ ਦੇ ਮੁੱਢਲੇ ਮੈਂਬਰ ਹਨ ਅਤੇ ਪਿੱਛਲੇ ਕਈ ਵਰ੍ਹਿਆਂ ਤੋਂ ਬਾਰਾਮੂਲਾ ਜ਼ਿਲੇ ਦੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਸੇਵਾ ਨਿਭਾ ਰਹੇ ਹਨ।

## ਜਨਕ ਸਿੰਘ ਕਿਰਤੀ, ਡਾ.

ਸ੍ਰ: ਜਨਕ ਸਿੰਘ ਦਾ ਜਨਮ ਕਾਮਰੇਡ ਧਰਮ ਸਿੰਘ ਦੇ ਘਰ 1943 ਈ ਵਿੱਚ ਪਿੰਡ ਧੜਿਆ (ਬਾਗ) ਵਿੱਚ ਹੋਇਆ। ਪੰਜਾਬੀ ਵਿੱਚ 'ਲਕੀਰਾਂ' (1978), ਸੈਫ਼ਲ ਮਲੂਕ ਵਿੱਚ ਸੂਫ਼ੀ ਅੰਸ਼ (1992) ਛੱਪ ਚੁੱਕੀਆਂ ਹਨ। ਅਜਕਲ੍ਹ ਜੰਮੂ ਤੋਂ 'ਕਾਲੀਧਾਰ' ਤ੍ਰੈਮਾਸਿਕ ਪੰਜਾਬੀ ਵਿੱਚ ਕੱਢ ਰਹੇ ਹਨ।

## ਜਗਮੋਹਨ ਸਿੰਘ ਰੈਣਾ

ਸ੍ਰ: ਜਗਮੋਹਨ ਸਿੰਘ ਰੈਣਾ ਦਾ ਜਨਮ 2 ਫ਼ਰਵਰੀ 1953 ਨੂੰ ਸਿੰਘਪੁਰਾ ਕਲਾਨ ਵਿੱਚ ਹੋਇਆ। ਵਿਦਿਆ ਬੀ.ਏ, ਐਲ.ਐਲ.ਬੀ ਕਰਕੇ ਐਡਵੋਕੇਟ ਲੱਗੇ ਹਨ। ਕਈ ਧਾਰਮਿਕ, ਸਿਆਸੀ, ਸਮਾਜਿਕ ਆਦਿ ਸੰਸਥਾਵਾਂ ਨਾਲ ਜੁੜੇ ਹਨ। ਰਿਆਸਤ ਦੀ ਕਾਂਗਰਸ ਪਾਰਟੀ ਦੇ 1996-81 ਤੱਕ ਜਨਰਲ ਸਕੱਤਰ ਰਹੇ। ਸਿੱਖ ਏਕਤਾ ਮੰਚ ਨਾਲ ਵੀ ਜੁੜੇ ਹੋਏ ਹਨ। ਅਕਤੂਬਰ 2008 ਵਿੱਚ ਬਣੀ 'ਆਲ ਪਾਰਟੀ ਸਿੱਖ ਕੋਰਡੀਨੇਸ਼ਨ ਕਮੇਟੀ' ਦੇ ਚੈਅਰਮੈਨ ਹਨ। ਸਿੱਖ ਹੱਕਾਂ ਦੀ ਰਾਖੀ ਲਈ ਰਿਆਸਤ ਵਿੱਚ ਜਦੋ ਜਹਿਦ ਕਰਦੇ ਰਹਿੰਦੇ ਹਨ।

## ਜਰਨੈਲ ਸਿੰਘ ਗੁਲਾਬ

ਸ੍ਰ: ਜਰਨੈਲ ਸਿੰਘ ਗੁਲਾਬ ਦਾ ਜਨਮ ਸ੍ਰ: ਬਲਦੇਵ ਸਿੰਘ ਸਾਸਨ ਅਤੇ ਮਾਤਾ ਸਤਿਨਾਮ ਕੌਰ ਦੇ ਘਰ ਪਿੰਡ ਬੇਘੁੰਡ (ਤਰਾਲ) ਵਿੱਚ ਹੋਇਆ। ਵਿਦਿਆ ਐਮ.ਏ (ਪੰਜਾਬੀ), ਬੀ.ਐਡ ਤੱਕ ਪ੍ਰਾਪਤ ਕੀਤੀ। ਧਾਰਮਿਕ ਅਤੇ ਸਮਾਜਿਕ ਸਭਾਵਾਂ ਵਿੱਚ ਹਿੱਸੇ ਲੈਂਦੇਂ ਰਹੇ। ਆਪ ਦੀਆਂ ਛੱਪੀਆਂ ਪੁਸਤਕਾਂ ਵਿੱਚ 'ਪਤੀਆਂ ਗੁਲਾਬ ਦੀਆਂ (1980), ਮਹਿਕਦੀ ਪ੍ਰਭਾਤ (1984), ਕੁੱਖ ਦੀ ਸਪਨੀ (1985), ਅਤੇ ਕੰਬਦੇ ਅੱਖਰ (1990) ਵਿਸ਼ੇਸ਼ ਹਨ। ਰਿਆਸਤ ਦੀਆਂ ਸਾਹਿਤਕ ਸਭਾਵਾਂ ਵਲੋਂ ਮਾਨ/ਸਨਮਾਨ ਵੀ ਮਿਲ ਚੁੱਕੇ ਹਨ। ਤਾਲੀਮ ਵਿਭਾਗ ਵਿੱਚੋਂ ਸੇਵਾ ਮੁਕਤ ਹੋ ਕੇ ਪੰਜਾਬੀ ਲੈਕਚਰਾਰ ਬੀ.ਐਡ ਕਾਲਜ ਪਾਂਪੁਰ ਅਤੇ ਗੁਰੂ ਨਾਨਕ ਕਾਲਜ ਆਫ਼ ਐਜੇਕੇਸ਼ਨ ਅਵਤੀਂ ਪੁਰਾ ਕਈ ਵਰ੍ਹੇ ਲੱਗੇ ਰਹੇ। ਪੰਜਾਬੀ ਸਾਹਿਤ ਸਭਾ, ਤਰਾਲ ਨਾਲ ਸੰਬੰਧਤ ਰਹੇ। ਇਕ ਪੁਸਤਕ ਛਪਾਈ ਲਈ 'ਮੇਰੀ ਚੌਣਵੀ ਕਵਿਤਾ' ਪ੍ਰੈਸ ਵਿੱਚ ਦੇ ਗਏ ਸਨ, ਕਿ ਅਚਾਨਕ 3 ਦਸੰਬਰ 2007 ਨੂੰ ਅਕਾਲੀ ਸਦਾ ਆ ਗਿਆ।

## ਜਵਾਲਾ ਸਿੰਘ ਬਾਲੀ

ਸ੍ਰ: ਬਹਾਦਰ ਸਿੰਘ ਬਾਲੀ ਦੇ ਘਰ ਜਵਾਲਾ ਸਿੰਘ ਬਾਲੀ ਦਾ ਜਨਮ ਸੁਦਰਾਹ (ਹੁਣ: ਦੀਦਾਰਪੁਰਾ) ਕਮਰਾਜ਼ ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਖੈਬਰ ਤੋਂ ਆਕੇ ਇਥੇ ਵੱਸੇ ਸਨ, ਜਿਸ ਕਾਰਨ ਸੰਗਿਆ 'ਖੈਬਰੀ' ਹੋ ਗਈ। ਸ੍ਰ: ਰੌਚਾ ਸਿੰਘ ਖੈਬਰ ਤੋਂ ਆ ਕੇ

ਸੁਦਰਾਹ ਵੱਸ ਗਏ ਸਨ। ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਆਪਣੇ ਬੇਟੇ ਸ੍ਰ: ਰਾਮ ਸਿੰਘ ਸਮੇਤ ਭਰਤੀ ਹੋ ਗਏ। ਪਿਸ਼ਵਰ ਆਦਿ ਫ਼ਰੰਟੀਅਰ ਦੀਆਂ ਲੜਾਈਆਂ ਤੋਂ ਛੁੱਟ ਗਿਲਗਿਤ ਤੇ ਗਰੇਜ਼ ਦੀ ਲੜਾਈਆਂ ਵਿੱਚ ਸ਼ਾਮਲ ਰਹੇ। ਛੋਟਾ ਭਰਾ ਸ੍ਰ: ਬਹਾਦਰ ਸਿੰਘ ਵੀ ਫ਼ੌਜੀ ਸੀ। (ਦੇਖੋ: ਬੰਸਾਵਲੀ-91) (24)

## ਜਾਪੁ (ਸਾਹਿਬ)

'ਜਾਪੁ ਸਾਹਿਬ' ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਰਚਨਾ ਹੈ ਜੋ 'ਦਸਮ ਗ੍ਰੰਥ' ਦੇ ਸ਼ੁਰੂ ਵਿੱਚ ਅੰਕਿਤ ਹੈ। ਇਸ ਬਾਣੀ ਦੇ ਉਚਾਰਨ ਮਿਤੀ ਬਾਰੇ ਭਰੋਸੇ ਨਾਲ ਕੁੱਝ ਨਹੀਂ ਆਖਿਆ ਜਾਂਦਾ ਪਰ ਖ਼ਿਆਲ ਕੀਤਾ ਜਾਂਦਾ ਹੈ ਕਿ ਇਹ ਬਾਣੀ ਪਾਉਂਟਾ ਸਾਹਿਬ ਦੇ ਮੁਕਾਮ ਤੇ ਉਚਾਰਨ ਕੀਤੀ ਸੀ, ਜਿੱਥੇ ਗੁਰੂ ਸਾਹਿਬ ਆਪਣੀ ਜਵਾਨੀ ਸਮੇਂ ਚਾਰ ਵਰ੍ਹੇ ਠਹਿਰੇ ਸਨ। 'ਜਾਪੁ' ਸੰਸਕ੍ਰਿਤ ਦੇ ਸ਼ਬਦ 'ਜਪ' ਤੋਂ ਆਇਆ ਹੈ। ਜਿਸ ਦੇ ਅਰਥ ਹਨ "ਹੌਲੀ ਆਵਾਜ਼ ਵਿੱਚ ਉਚਾਰਣ ਕਰਨਾ"। ਇਹ ਬਾਣੀ ਜਿੱਥੇ ਨਿਤਨੇਮ ਦੀ ਹੈ। ਉੱਥੇ 'ਖੰਡੇ ਦੀ ਪਾਹੁਲ' ਦੇਣ ਸਮੇਂ ਪੰਜ ਬਾਣੀਆਂ ਚੋਂ ਇੱਕ ਹੈ। ਇਹ ਸਮੁੱਚੀ ਬਾਣੀ ਦੇ 99 ਛੰਤ ਹਨ ਜੋ ਦੱਸ ਵੱਖਰੇ ਵੱਖਰੇ ਮੀਟਰਾਂ ਵਿੱਚ ਹਨ। ਗੁਰੂ ਸਾਹਿਬ ਨੇ ਇਸ ਵਿੱਚ ਕਮਾਲ ਦੀ ਲੈਅ ਪੈਦਾ ਕੀਤੀ ਹੈ। ਇਸ ਬਾਣੀ ਵਿੱਚ ਬ੍ਰਿਜ ਭਾਸ਼ਾ, ਸਾਂਸਕ੍ਰਿਤ, ਅਰਬੀ, ਫ਼ਾਰਸੀ ਅਤੇ ਪੰਜਾਬੀ ਭਾਸ਼ਾਵਾਂ ਵੀ ਸ਼ਾਮਲ ਹਨ। (30,44)

## ਜਾਮੀਆ ਮਸੀਤ, ਸੋਪੁਰ

ਸ੍ਰੀਨਗਰ ਤੋਂ 55 ਕਿਲੋਮੀਟਰ ਦੂਰ ਜਾਮੀਆ ਮਸੀਤ, ਸੋਪੁਰ ਸਥਿਤ ਹੈ। ਇਹ ਮਸੀਤ ਮੁਗਲ ਬਾਦਸ਼ਾਹ ਔਰੰਗਜ਼ੇਬ (1658-1707 ਈ) ਨੇ ਤਾਮੀਰ ਕੀਤੀ ਸੀ। ਸਤੰਬਰ 1979 ਈ ਵਿੱਚ ਮੁਕਾਮੀ ਲੋਕਾਂ ਇਸ ਮਸੀਤ ਦੀ ਨਵ-ਨਿਰਮਾਣਕਾਰੀ ਕੀਤੀ ਹੈ। ਇਹ ਮਸੀਤ 170 ਫੁੱਟ ਲੰਮੀ ਅਤੇ 88 ਫੁੱਟ ਚੌੜੀ ਹੈ। ਇਸ ਥਾਂ ਤੇ ਦੋ ਬਜ਼ੁਰਗ ਸਈਦ ਆਸੂਦ, ਅਜ਼ੀਜ਼ ਦੀਨ ਬੁਖਾਰੀ, ਇਥੇ ਆਏ ਸਨ। ਇੱਕ ਮੁਕਾਮੀ ਦਰਵੇਸ਼ ਮੁਹੰਮਦ ਅਬਦੁਲਾ ਖਾਨ ਵੀ ਇਥੇ ਠਹਿਰਿਆ ਸੀ। (36)

## ਜਾਮੀਆ ਮਸੀਤ, ਨੋਹਾਟਾ

ਪੁਰਾਣੇ ਸ਼ਹਿਰ ਖਾਸ ਸ੍ਰੀਨਗਰ ਦੇ ਨੌਹਾਟਾ ਵਿੱਚ ਇਹ ਮਸੀਤ ਸਥਿਤ ਹੈ। ਇਸ ਮਸੀਤ ਨੂੰ 1400 ਈ ਵਿੱਚ ਸੁਲਤਾਨ ਸੰਕਦਰ ਨੇ ਬਣਾਇਆ ਸੀ। ਬਾਅਦ ਵਿੱਚ ਉਸ ਦੇ ਬੇਟੇ ਜ਼ੈਨ-ਉਲ-ਆਬਦੀਨ ਨੇ ਇਸ ਦਾ ਵਿਸਥਾਰ ਕੀਤਾ। ਇਹ ਮਸੀਤ ਇੰਡੋ-ਸਾਰਾਸੇਨਕ ਤਾਮੀਰ ਸਾਜ਼ੀ ਦੀ ਵਧੀਆ ਮਿਸਾਲ ਹੈ। ਇਹ ਮਸੀਤ ਸਮੇਂ ਸਮੇਂ ਤਿੰਨ ਵੇਰ ਅਗਨ-ਭੇਟ ਹੋ ਗਈ ਸੀ ਪਰ ਮੁੜ ਉਸਾਰੀ ਗਈ ਹੈ। ਮਹਾਰਾਜਾ ਪ੍ਰਤਾਪ ਸਿੰਹੁ ਡੋਗਰੇ ਦੇ ਸਮੇਂ ਇਸ ਦਾ ਫਿਰ ਵਿਸਥਾਰ ਕੀਤਾ ਗਿਆ। (36)

## ਜਾਮੀਆ ਮਸੀਤ, ਸ਼ੁਪਈਆਂ

ਸ੍ਰੀਨਗਰ ਤੋਂ 51 ਕਿਲੋਮੀਟਰ ਦੂਰ ਸ਼ੁਪਈਆਂ ਵਿੱਚ ਹਰੀਪੁਰ ਸੜਕ ਦੇ ਅਖ਼ੀਰ ਤੇ ਸ਼ਾਹ ਸਾਹਿਬ ਦਾ ਤਕੀਆ ਹੋਣ ਕਾਰਨ ਜਾਮਿਆ ਮਸੀਤ ਖ਼ੂਬਸੂਰਤ ਥਾਂ ਤੇ ਸਥਿਤ ਹੈ।

ਇਹ ਮਸੀਤ ਸੁਲਤਾਨ ਜ਼ੈਨ ਉਲ-ਆਬ ਦੀਨ ਬਡਸ਼ਾਹ (1420-1470 ਈ) ਨੇ ਤਾਮੀਰ ਕੀਤੀ ਸੀ। ਪੁਰਾਣੀ ਮਸੀਤ ਦੀ ਥਾਂ ਨਵੀਂ ਮਸੀਤ 1944 ਈ ਵਿੱਚ ਦੁਬਾਰਾ ਤਾਮੀਰ ਹੋਈ ਸੀ। ਮਸੀਤ ਦੀ ਲੰਬਾਈ 280 ਫੁੱਟ ਅਤੇ 145 ਫੁੱਟ ਚੌੜਾਈ ਹੈ। (36)

## ਜਤਿੰਦਰ ਊਧਮਪੁਰੀ ਡਾ

ਡਾਂ ਜਤਿੰਦਰ ਊਧਮਪੁਰੀ ਦਾ ਜਨਮ ਮਾਤਾ ਕ੍ਰਿਸ਼ਨਾ ਦੇਵੀ ਅਤੇ ਪਿਤਾ ਜਗਰਨਾਥ ਗੁਪਤਾ ਦੇ ਘਰ 9 ਨਵੰਬਰ 1944 ਨੂੰ ਊਧਮਪੁਰ ਵਿੱਚ ਹੋਇਆ। ਵਿਦਿਆ ਐਮ.ਏ (ਇਤਿਹਾਸ, ਹਿੰਦੀ, ਉਰਦੂ), ਐਮ.ਐਡ ਅਤੇ ਪੀ.ਐਚ.ਡੀ (ਡੋਗਰੀ) ਕਰਕੇ ਆਲ ਇੰਡੀਆ ਰੇਡੀਓ ਵਿੱਚ ਉੱਚ ਆਹੁਦੇ ਤੇ ਕਈ ਸਾਲ ਰਹੇ। 2004 ਵਿੱਚ ਡਿਪਟੀ ਡਾਇਰੈਕਟਰ (ਏ.ਆਈ.ਆਰ) ਸੇਵਾ ਮੁਕਤ ਹੋਏ ਹਨ। ਪੱਚੀ ਦੇ ਕਰੀਬ ਪੁਸਤਕਾਂ ਡੋਗਰੀ ਹਿੰਦੀ ਆਦਿ ਵਿੱਚ ਲਿੱਖ ਚੁੱਕੇ ਹਨ। ਪੰਜਾਬੀ ਦੀ ਇਕੋ ਪੁਸਤਕ 'ਦਿਲ ਹੋਇਆ ਦਰਵੇਸ਼' (2004) ਵਿੱਚ ਛੱਪ ਚੁੱਕੀ ਹੈ।

## ਜਿਹਲਮ

ਜਿਹਲਮ ਦਰਿਆ ਅਨੰਤਨਾਗ ਵਿੱਚ ਵੈਰੀਨਾਗ ਚਸ਼ਮੇ ਦਾ ਮੂਲ ਹੈ। ਕਸ਼ਮੀਰ ਤੋਂ ਹੋ ਕੇ ਇਹ ਦਰਿਆ ਕ੍ਰਿਸ਼ਨ-ਗੰਗਾ ਨਾਲ ਮਿਲ ਕੇ ਪਾਕਿਸਤਾਨ ਦਾ ਰੁੱਖ ਕਰਦਾ ਹੈ। ਮੰਗਲਾ ਕੌਲ ਜਿਹਲਮ ਵੰਡ ਕੇ ਬਾਹਰੀ ਹਿਮਾਲਿਆ ਅਤੇ ਮੈਦਾਨੀ ਰਾਹ ਅਖਤਿਆਰ ਕਰਦਾ ਹੈ। ਇਥੋਂ ਇਹ ਚਿਨਾਬ ਦਰਿਆ ਨਾਲ ਮਿਲਦਾ ਹੈ ਜਿਸ ਨੂੰ ਤ੍ਰੀਮੋ ਆਖਦੇ ਹਨ। ਇਸ ਦਰਿਆ ਦੀ ਕੁੱਲ ਲੰਬਾਈ 725 ਕਿਲੋਮੀਟਰ ਹੈ। ਬਹੁਤਾ ਇਹ ਧਰਤੀ ਨੂੰ ਸਿੰਜਦਾ ਹੈ ਅਤੇ ਕਈ ਪਾਉਰ ਹਾਊਸ ਇਸ ਤੇ ਬਣੇ ਹਨ। ਪ੍ਰਾਚੀਨ ਸਮੇਂ ਇਸ ਦੇ ਕਈ ਨਾਂ ਪ੍ਰਚਿੱਲਤ ਸਨ ਜਿਵੇਂ ਹਾਈਡੀਸਪਸ, ਬਾਇਡੀਸਪਸ, ਵਿਤੱਸਤਾ ਆਦਿ।

## ਜ਼ਿਆਰਤ ਅਬਦੁੱਲ ਗਫ਼ੂਰ

ਇਹ ਜ਼ਿਆਰਤ ਬਾਰਾਮੂਲਾ ਤੋਂ 13 ਕਿਲੋਮੀਟਰ ਦੂਰ ਉੜੀ ਵੱਲ ਜਾਣ ਸਮੇਂ ਸੱਜੇ ਹੱਥ ਦਰਿਆ ਜਿਹਲਮ ਦੇ ਸੱਜੇ ਕੱਢੇ ਪੀਰਨਿਆ ਪਿੰਡ ਵਿੱਚ ਹੈ ਜਿਸ ਦਾ ਅਕਸ਼ਾਸ 11-34 ਅਤੇ ਦਰਸ਼ਾਸ਼ 19-74 ਹੈ। ਇਥੇ ਹੀ ਬਾਬਾ ਅਬਦੁਲ ਗਫ਼ੂਰ ਦੀ ਜ਼ਿਆਰਤ ਹੈ। ਬਾਬਾ ਗਫ਼ੂਰ, ਬਾਬਾ ਮਸੂਦ ਨਰਵਾਰੀ ਦਾ ਬੇਟਾ ਸੀ, ਜੋ ਮੁਲਤਾਨ ਦੇ ਰਹਿਣ ਵਾਲੇ ਸਨ। ਵਾਪਸੀ ਤੇ ਇੰਨ੍ਹਾਂ ਦਾ ਬਿਜਾਹਾਮਾ (ਉੜੀ) ਵਿੱਚ 26 ਅਕਤੂਬਰ 1693 ਈ ਨੂੰ ਦੇਹਾਂਤ ਹੋਇਆ। ਮਰਨ ਤੋਂ ਪਹਿਲਾਂ ਇਹ ਵਸੀਅਤ ਕੀਤੀ ਸੀ ਕਿ ਮੈਨੂੰ ਦਫ਼ਨ ਨਾ ਕੀਤਾ ਜਾਵੇ, ਪਰ ਜਿਥੇ ਮੇਰਾ ਤਾਬੂਤ ਠਹਿਰੇ ਗਾ, ਉਹੀ-ਮੇਰੀ ਆਰਾਮਗਾਹ ਹੋਵੇਗੀ। ਇਹ ਤਾਬੂਲ ਉੱਡਦਾ ਹੋਇਆ ਪੀਰਨਿਆਂ ਵਾਲੀ ਜ਼ਿਆਰਤ ਦੀ ਥਾਂ ਤੇ ਆਕੇ ਅਟਕਿਆ। ਪਰ ਅਸਲੀਅਤ ਵਿੱਚ ਇਸ ਦਾ ਜ਼ਿਕਰ 'ਗੁਰਦੁਆਰਾ ਪਰਮਪੀਲਾਂ, ਉੜੀ' ਵਿੱਚ ਵੀ ਆਇਆ ਹੈ। ਇਸ ਅਸਥਾਨ ਦੇ ਅਹਾਤੇ ਵਿੱਚ ਗਫ਼ੂਰ ਸਾਹਿਬ ਦੇ ਭਰਾ ਬਾਬਾ ਮਹਿਮੂਦ, ਬਾਬਾ ਥਰ, ਬਾਬਾ ਅਸਲਮ ਪੀਰ, ਬਾਬਾ ਫ਼ਕੀਰ-ਉ-ਦੀਨ, ਬਾਬਾ ਹਜ਼ੂਰ ਪੀਰ ਤੇ ਬਾਬਾ ਸ਼ੇਖਪੀਰ ਨੂੰ ਦਫ਼ਨ ਕੀਤਾ ਗਿਆ ਹੈ। ਹਰ ਵਰ੍ਹੇ ਇਥੇ ਵੱਡਾ ਮੇਲਾ ਲਗੱਦਾ ਹੈ। (36)

## ਜ਼ਿਆਰਤ ਬੱਟਮਾਲੂ ਸਾਹਿਬ

ਇਹ ਸ੍ਰੀਨਗਰ ਦੇ ਬੱਟਮਾਲੂ ਮਹਲੇ ਵਿੱਚ ਜ਼ਿਆਰਤ ਸਥਿਤ ਹੈ। ਪੁਰਾਣੇ ਸਮੇਂ ਇਹ ਪਿੰਡ ਸੀ। ਬੱਟਮਾਲੂ ਸਾਹਿਬ ਦਾ ਅਸਲੀ ਨਾਂ ਸ਼ੇਖ ਦਾਵੂਦ ਰਿਸ਼ੀ ਸੀ। ਖਵਾਜਾ ਯੂਨਸ ਰਾਹੀਂ ਅਲ੍ਹਾ ਦਾਦ ਰਿਸ਼ੀ ਦਾ ਮੁਰੀਦ ਬਣਿਆ ਅਤੇ ਇਸ ਦਾ ਪੇਸ਼ਾ ਜ਼ਿਮੀਦਾਰੀ ਸੀ। ਕਹਿੰਦੇ ਹਨ ਕਿ ਬੱਟਮਾਲੂ ਸਾਹਿਬ ਦੀ ਜ਼ਿੰਦਗੀ ਸਮੇਂ ਜਦੋਂ ਕਸ਼ਮੀਰ ਵਿੱਚ ਦਰਾਗ (ਕਹਿਤ) ਪਿਆ ਤਾਂ ਸ਼ੇਖ ਦਾਵੂਦ ਰਿਸ਼ੀ ਸਵੇਰ ਸ਼ਾਮ ਦੇਗ ਤਿਆਰ ਕਰਕੇ ਲੋਕਾਂ ਨੂੰ ਖਵਾਉਂਦਾਂ ਸੀ। ਇਸੇ ਕਰਕੇ ਲੋਕੀ ਉਸ ਨੂੰ 'ਬੱਤ ਮੋਲ' ਆਖਦੇ ਸਨ। ਇਸੇ ਕਰਕੇ ਸ਼ੇਖ ਦਾਵੂਦ ਰਿਸ਼ੀ ਦੇ ਪਿੰਡ ਨੂੰ ਲੋਕ 'ਬੱਤ ਮੋਲੀਅਨ' ਆਖਣ ਲੱਗੇ, ਜੋ ਹੁਣ 'ਬਟਮਾਲੂ' ਪ੍ਰਸਿੱਧ ਹੋ ਗਿਆ ਹੈ। ਇਸ ਰਿਸ਼ੀ ਦਾ ਦੇਹਾਂਤ 1660 ਈ ਨੂੰ ਹੋਇਆ। ਲੋਕਾਂ ਨੇ ਇਸ ਦੇ ਲੰਗਰ ਲਾਗੇ ਰੋਜ਼ਾ ਤਾਮੀਰ ਕੀਤਾ। ਫ਼ਾਰਸੀ ਵਿੱਚ ਇਸ ਦੇ ਦਰਵਾਜ਼ੇ ਤੇ ਖੁਤਬੱਾ ਵੀ ਲਿਖਿਆ ਹੈ। ਇਹ ਇਮਾਰਤ 100 ਸਾਲ ਪੁਰਾਣੀ ਹੈ। ਇਸ ਦੇ ਪਾਸ ਖਾਨਕਾਹ ਹੈ, ਜਿਸ ਨੂੰ 'ਲੰਗਰ ਖਾਨਾ' ਆਖਦੇ ਹਨ।

ਕਸ਼ਮੀਰ ਵਿੱਚ ਇਸ ਤੋਂ ਇਲਾਵਾ ਜੋ ਹੋਰ ਪ੍ਰਸਿੱਧ ਜ਼ਿਆਰਤਾਂ ਹਨ, ਉਨ੍ਹਾਂ ਵਿੱਚ ਵਿਸ਼ੇਸ਼ ਹਨ, ਜ਼ਿਆਰਤ ਖਾਨ ਸਾਹਿਬ, ਬਡਗਾਮ, ਜ਼ਿਆਰਤ ਖ੍ਵਾਜਾ ਹਸਨ ਕਾਦਰੀ, ਸੋਪੁਰ, ਜ਼ਿਆਰਤ ਖ੍ਵਾਜਾ ਮਾਸੂਦ ਪਾਂਪੁਰੀ (ਪਾਂਪੁਰ), ਜ਼ਿਆਰਤ ਸਈਦ ਹਾਜੀ ਮੁਰਾਦ, ਬਾਰਾਮੂਲਾ, ਜ਼ਿਆਰਤ ਹਸਨ ਮੰਤਕੀ, ਅਵਾਂਤੀਪੁਰਾ, ਜ਼ਿਆਰਤ ਸਈਦ ਹਸਨ ਕੰਮੀ, ਸੋਪੁਰ, ਜ਼ਿਆਰਤ ਸ਼ਾਹ ਸਾਦਕ ਕਲੰਧਰ, ਗਾਂਦਰਬਲ, ਜ਼ਿਆਰਤ ਸ਼ਾਹਵਲੀ, ਕੁਪਵਾੜਾ, ਜ਼ਿਆਰਤ ਕਮੱਰ ਸਾਹਿਬ, ਗਾਂਦਰਬਲ, ਜ਼ਿਆਰਤ ਖਿੰਮੂ, ਬੀਜ-ਬਿਹਾੜਾ, ਜ਼ਿਆਰਤ ਮੀਰ ਬਾਬਾ ਹੈਦਰ, ਤਿਲਮੂਲਾ, ਗਾਂਦਰਬਲ, ਜ਼ਿਆਰਤ ਹੇਨਸ਼ਰੀਪੁਰ, ਖਾਗ ਆਦਿ। (36)

## ਜ਼ਿਆਰਤ ਬਾਬਾ ਸ਼ੁਕਰ-ਉ-ਦੀਨ

ਇਹ ਜ਼ਿਆਰਤ ਸੋਪੁਰ ਤੋਂ 18 ਕਿਲੋਮੀਟਰ ਦੂਰ ਬਾਂਡੀਪੁਰਾ ਸੜਕ ਤੇ ਸ਼ੇਰਕੋਟ ਪਹਾੜੀ ਤੇ ਵੱਲਰ ਝੀਲ ਦੇ ਕੰਢੇ ਸੁਭਾਇਮਾਨ ਹੈ। ਬਾਬਾ ਸ਼ੁਕਰ-ਉ-ਦੀਨ ਪਿੰਡ ਅਰਿਤ (ਬਡਗਾਮ) ਦਾ ਰਹਿਣ ਵਾਲਾ ਸੀ। ਸ਼ਕਰ-ਉ-ਦੀਨ ਬਾਬਾ ਜ਼ੀਨ-ਉ-ਦੀਨ ਦਾ ਖ਼ਲੀਫ਼ਾ ਮੁਰਸ਼ਦ ਸੀ। ਇਸ ਪਹਾੜੀ ਤੇ ਇਸ ਨੇ ਬੜੀ ਇਬਾਦਤ ਕੀਤੀ। ਦੇਹਾਂਤ ਤੋਂ ਬਾਅਦ, ਇਥੇ ਹੀ ਗੁਫ਼ਾ ਵਿੱਚ ਦਫ਼ਨ ਕੀਤਾ ਗਿਆ ਸੀ। 1946 ਈ ਵਿੱਚ ਜ਼ਿਆਰਤ ਦਾ ਨਿਰਮਾਣ ਹੋਇਆ। 1974 ਈ ਵਿੱਚ ਇਸਦੀ ਇਮਾਰਤ ਨੂੰ ਦੁਬਾਰਾ ਤਾਮੀਰ ਕੀਤੀ ਗਈ। ਸਾਦਕ ਸਾਹਿਬ, ਮੁੱਖ ਮੰਤਰੀ ਦੇ ਦੌਰ ਸਮੇਂ (1964-1971ਈ) ਅਸਥਾਨੇ ਤੱਕ ਸੜਕ ਤਾਮੀਰ ਹੋਈ ਅਤੇ ਬਿਜਲੀ ਪਹੁੰਚਾਈ ਗਈ। ਇਹ ਜ਼ਿਆਰਤ 53.5 ਫੁੱਟ ਲੰਮੀ ਅਤੇ 50 ਫੁੱਟ ਚੌੜੀ ਹੈ। ਹਰ ਸਾਲ ਮੇਲਾ ਅਤੇ ਲੰਗਰ ਕੀਤਾ ਜਾਂਦਾ ਹੈ। (36)

## ਜਿਗਨਾਥ ਸਿੰਘ, ਦਿਲਗੀਰ

ਸ੍ਰ: ਜਿਗਨਾਥ ਸਿੰਘ ਦਾ ਜਨਮ 27 ਮਈ 1928 ਨੂੰ ਪਿੰਡ ਬਾਂਡੇਬਾਗ (ਬਡਗਾਮ, ਕਸ਼ਮੀਰ) ਵਿੱਚ ਸ੍ਰ: ਸੁੰਦਰ ਸਿੰਘ ਅਤੇ ਮਾਤਾ ਗੁਰਦੇਈ ਕੌਰ ਦੇ ਘਰ ਹੋਇਆ। ਪਹਿਲਾਂ

ਜੰਮੂ ਕਸ਼ਮੀਰ ਮਲੇਸ਼ੀਆ ਵਿੱਚ ਭਰਤੀ ਹੋਏ, ਫ਼ਿਰ ਨੌਕਰੀ ਛੱਡ ਕੇ ਐਨ.ਸੀ. ਸੀ ਵਿੱਚ ਉਸਤਾਦ ਰਹੇ। ਪੰਜਾਬੀ ਦੇ ਚੰਗੇ ਸਟੇਜੀ ਕਵੀ ਸਨ ਅਤੇ ਹੁਸੈਨੀ ਮੁਸ਼ਾਇਰਾਂ ਅਤੇ ਧਾਰਮਿਕ ਦੀਵਾਨਾਂ ਵਿੱਚ ਵਿਸ਼ੇਸ਼ ਤੌਰ ਤੇ ਹਿੱਸਾ ਲੈਂਦੇ ਸਨ। ਪੰਜਾਬੀਆਂ ਦੀਆਂ ਛੱਪੀਆਂ ਪੁਸਤਕਾਂ ਵਿੱਚ ਦਿਲਗੀਰ ਗੀਤਾਂ (1952), ਦਿਲਗੀਰ ਸੁਨੇਹੜੇ (1991) ਹਨ। ਉਨ੍ਹਾਂ ਦਾ ਦੇਹਾਂਤ ਆਪਣੇ ਪਿੰਡ ਹੀ 24 ਅਗਸਤ 1990 ਨੂੰ ਹੋਇਆ।

## ਜਿਤੇਂਦਰ ਪਾਲ ਸਿੰਘ, ਰਿਆਸੀ

ਸ੍ਰ: ਸਰਦੂਲ ਸਿੰਘ ਦੇ ਬੇਟੇ ਸ੍ਰ: ਜਿਤੇਂਦਰਪਾਲ ਸਿੰਘ ਦਾ ਜਨਮ 2 ਅਕਤੂਬਰ 1944 ਈ ਨੂੰ ਹੋਇਆ। ਇਨ੍ਹਾਂ ਦੇ ਬਜ਼ੁਰਗ ਬਾਬਾ ਬੰਦਾ ਸਿੰਘ ਬਹਾਦਰ ਸਨ। ਸਿੱਖ ਧਰਮ ਦੇ ਮੁੱਢਲੇ ਅਸੂਲਾਂ ਪ੍ਰਤੀ ਬੜੇ ਵਚਨਬੱਧ ਰਹਿ ਕੇ ਪ੍ਰਚਾਰ ਕਰਦੇ ਰਹੇ। ਇਨ੍ਹਾਂ ਦੇ ਸਮੇਂ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਇੱਕ ਮਹਾਨ ਕੈਂਪ ਰਿਆਸੀ ਵਿੱਚ ਡੇਰਾ ਬਾਬਾ ਬੰਦਾ ਸਿੰਘ ਬਹਾਦਰ ਦੇ ਅਸਥਾਨ ਤੇ ਆਯੋਜਿਤ ਕੀਤਾ ਗਿਆ ਸੀ, ਜਿਸ ਵਿੱਚ ਭਾਰਤ ਦੇ ਪ੍ਰਮੁੱਖ ਸਿੱਖ ਨੌਜਵਾਨਾਂ ਅਤੇ ਬੁਧੀਜੀਵੀਆਂ ਨੇ ਹਿੱਸਾ ਲਿਆ ਸੀ।

## ਜਿਨਸੀ ਸਿੱਖ

ਕਸ਼ਮੀਰ ਵਿੱਚ ਪਹਿਲਾਂ ਪਹਿਲ ਪੈਸਾ ਇੱਕ ਨਾ-ਯਾਬ ਵਸਤੂ ਮੰਨੀ ਜਾਂਦੀ ਸੀ। ਕਸ਼ਮੀਰੀ ਸਿੱਖਾਂ ਨੂੰ ਸਰਕਾਰ ਵਲੋਂ ਤਨਖਾਹ ਬਦਲੇ ਜਿਨਸ (ਅੰਨ) ਮਿਲਦਾ ਹੁੰਦਾ ਸੀ। ਪੈਸਾ ਮਿਲੇ ਵੀ ਤਾਂ ਵੀ ਇਹ ਜਿਨਸ ਨੂੰ ਤਰਜ਼ੀ ਦੇਦੇਂ ਸਨ। ਇਹੋ ਕਾਰਨ ਸੀ ਕਿ ਤਵਾਰੀਖ ਵਿੱਚ ਕਸ਼ਮੀਰੀ ਸਿੱਖਾਂ ਨੂੰ 'ਜਿਨਸੀ ਸਿੱਖ' ਆਖਿਆ ਜਾਂਦਾ ਹੈ।

## ਜ਼ਿੰਦਾ ਸਾਹ ਮਸੀਤ

ਇਹ ਮਸੀਤ ਸ੍ਰੀਨਗਰ ਦੇ ਰੈਨਾਵਾੜੀ ਇਲਾਕੇ ਵਿੱਚ ਸਥਿਤ ਹੈ। ਇਸ ਨੂੰ ਸੁਲਤਾਨ ਸ਼ੇਖ ਹਮਜ਼ਾ ਦੇ ਦੌਰ ਸਮੇਂ 1476-1496 ਈ ਵਿੱਚ ਮੀਆਂ ਅਬਦੁਲ ਰਹਿਮਾਨ ਮਾਨਕ ਸ਼ਾਹ ਨੇ ਤਾਮੀਰ ਕੀਤੀ ਸੀ। ਇਹ ਮਸੀਤ 24 ਫੁੱਟ ਲੰਮੀ ਅਤੇ 20 ਫੁੱਟ ਚੌੜੀ ਹੈ। ਮੁਗਲ ਦੌਰ ਸਮੇਂ ਇਸ ਮਸੀਤ ਦੀ ਕਈ ਵੇਰ ਮੁਰੰਮਤ ਹੋਈ। 1956 ਈ ਵਿੱਚ ਪੁਰਾਣੀ ਮਸੀਤ ਤੇ ਵੀ ਨਵੀਂ ਮਸੀਤ ਤਾਮੀਰ ਕੀਤੀ ਗਈ। ਇਸ ਮਸੀਤ ਦੇ ਨਾਲ ਹੀ ਮਾਨਕ ਸ਼ਾਹ ਦਾ ਮਕੱਬਰਾ ਵੀ ਸਥਿਤ ਹੈ। (36)

## ਜੀਵਣ ਸਿੰਘ, ਖਜੂਰਾ

ਇਹ ਵਜ਼ੀਰ ਇਤਨਮੱਲ ਦੇ ਖਾਨਦਾਨ ਵਿਚੋਂ ਸਨ, ਜਿਸ ਕਾਰਨ ਇਹ 'ਇਤਨਮੱਲ ਖ਼ਜੂਰੇ' ਕਰਕੇ ਪ੍ਰਸਿੱਧ ਸਨ। ਇਨ੍ਹਾਂ ਦੀ ਅਠਵੀਂ ਪੁਸ਼ਤ ਵਿਚੋਂ ਕਿਰਪਾ ਰਾਮ, ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਜਮਾਦਾਰ ਸਨ। 'ਕਥਿਆੜਾ' ਪਿੰਡ ਜਾਗੀਰ ਵਜੋਂ ਮਿਲਿਆ ਸੀ। ਸ੍ਰ: ਜੀਵਣ ਸਿੰਘ ਦਾ ਜਨਮ 1900 ਈ ਵਿੱਚ ਸ੍ਰ: ਹੁਕਮ ਸਿੰਘ ਦੇ ਘਰ ਹੋਇਆ। ਸ੍ਰ; ਹੁਕਮ ਸਿੰਘ ਸ੍ਰੀ ਗੁਰੂ ਸਿੰਘ ਸੱਭਾ, ਬਾਗ ਦੇ ਮੋਢੀ ਰਹੇ ਸਨ। ਸਰਕਾਰੀ ਰਸਾਲੇ ਵਿੱਚ ਭਰਤੀ ਹੋ ਕੇ ਕੈਮਲਪੁਰ ਵਿੱਚ ਪ੍ਰਚਾਰ ਕੀਤਾ ਅਤੇ ਇੱਕ ਸਾਬਣ ਬਣਾਉਣ ਦਾ ਕਾਰਖਾਨਾ ਵੀ ਸ਼ੁਰੂ ਕੀਤਾ ਸੀ। ਪੰਜ ਵਰ੍ਹੇ ਗੁਰਮਤਿ ਪ੍ਰਚਾਰਕ ਸਭਾ, ਕੈਮਲਪੁਰ ਦੇ

ਪ੍ਰਧਾਨ ਰਹਿ ਕੇ ਕਾਫ਼ੀ ਸੇਵਾ ਕੀਤੀ। 1936 ਈ ਵਿੱਚ ਸੱਭਾ ਵਲੋਂ ਵਿਸ਼ੇਸ਼ ਸਨਮਾਨ ਭੇਟਾ ਕੀਤਾ ਗਿਆ। ਆਪ ਜੀ ਪੰਜਾਬੀ ਵਿੱਚ ਕਵਿਤਾ ਵੀ ਲਿਖਦੇ ਸਨ। ਆਪ ਦੇ ਦੋ ਕਿਤਾਬਚੇ 'ਪੱਛਮੀ ਨੂਰ' ਅਤੇ 'ਵੈਰਾਣ ਕੋਇਟਾ' ਛੰਦਾਬੰਦੀ ਰਚਨਾਵਾਂ ਪ੍ਰਕਾਸ਼ਿਤ ਹੋਏ ਸਨ। 1936 ਈ ਵਿੱਚ ਗਿਆਨੀ ਪਾਸ ਕਰਕੇ ਆਪ ਨੂੰ ਗਿ: ਜੀਵਣ ਸਿੰਘ ਖਜੂਰਾ ਕਰਕੇ ਲੋਕੀ ਬਲਾਉਂਦੇਂ ਸਨ। (ਦੇਖੋ: ਬੰਸਾਵਲੀ-92) (24)

## ਜੀਵਣ ਸਿੰਘ, ਰੀਹਣ

ਸ੍ਰ; ਜੀਵਣ ਸਿੰਘ, ਸਸਾਲ ਖਾਨਦਾਨ ਵਿਚੋਂ ਸਨ। ਇਹ ਪਿੰਡ ਚੌਂਕੀ, ਤਹਿਸੀਲ ਬਾਗ ਦੇ ਨਿਵਾਸੀ ਸਨ। ਆਪ ਦੇ ਦਾਦਾ ਸ੍ਰ: ਹਜ਼ਾਰੀ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਮੁਸਾਹਿਬ ਸਨ। ਮਗਰੋਂ ਡੋਗਰਾ ਰਾਜ ਸਮੇਂ ਕਈ ਵਰ੍ਹੇ ਬਾਗ ਦੇ ਕਾਰਦਾਰ ਰਹੇ। ਇਹ ਆਪਣੇ ਸਮੇਂ ਦੇ ਵੱਡੇ ਨਿਸ਼ਾਨਚੀ ਮੰਨੇ ਜਾਂਦੇ ਸਨ ਜਿੰਨ੍ਹਾਂ ਕਈ ਸ਼ੇਰ ਅਤੇ ਰਿੱਛ ਆਦਿ ਮਾਰੇ ਸਨ। (ਦੇਖੋ: ਬੰਸਾਵਲੀ-93) (24)

## ਜੁਝਾਰ ਸਿੰਘ, ਰਿਆਸੀ

ਸ੍ਰ: ਬੰਦਾ ਸਿੰਘ ਬਹਾਦਰ ਦੇ ਦੂਜੇ ਵਿਆਹ ਵਿਚੋਂ ਦੋ ਸਪੁੱਤਰ ਸ੍ਰ: ਜੁਝਾਰ ਸਿੰਘ ਅਤੇ ਸ੍ਰ: ਜ਼ੋਰਾਵਰ ਸਿੰਘ ਹੋਏ। ਵੱਡਾ ਬੇਟਾ ਹੋਣ ਕਾਰਨ ਸ੍ਰ: ਜੁਝਾਰ ਸਿੰਘ ਡੇਰਾ ਬੰਦਾ ਸਿੰਘ ਬਹਾਦਰ ਦਾ ਮੁੱਖੀ ਬਣਿਆ। ਇੱਕ ਵੇਰ ਇਨ੍ਹਾਂ ਪੰਡਤ ਦਿਲਾ ਰਾਮ ਤੋਂ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣ ਕੇ ਆਪਣੇ ਸੋਨੇ ਦੇ ਦੋ ਕੜ੍ਹੇ, ਉਸ ਨੂੰ ਬਖਸ਼ਿਸ਼ ਵਜੋਂ ਦੇ ਦਿੱਤੇ। ਰਿਆਸਤ ਤੋਂ ਛੁੱਟ ਮਾਝੇ ਦੇ ਇਲਾਕੇ ਵਿੱਚ ਵੀ ਸਿੱਖੀ ਦਾ ਪ੍ਰਚਾਰ ਤੇ ਪਾਸਾਰ ਕੀਤਾ। ਲੋਕਾਂ ਨੂੰ 'ਖੰਡੇ ਬਾਟੇ ਦੀ ਪਾਹੁਲ' ਦੇ ਕੇ ਸਿੰਘ ਸਜਾਇਆ। ਡੇਰੇ ਨਾਲ ਹੀ ਸੁੰਦਰ ਬਾਗ ਅਤੇ ਹਵੇਲੀ ਤਿਆਰ ਕਰਾਈ। 1807 ਈ ਵਿੱਚ ਪਿਆਨਾ ਕਰ ਗਏ ਸਨ।

## ਜੁਗਨੀ

ਇਹ ਇੱਕ ਕਾਵਿ-ਰੂਪ ਜਾਂ ਲੋਕ-ਗੀਤ ਹੈ ਜਿਸ ਵਿੱਚ ਕਲਪਿਤ ਪੰਜਾਬੀ ਮੁਟਿਆਰ 'ਜੁਗਨੀ' ਦੇ ਜਵਾਨੀ ਤੇ ਹੁਸਨ ਦੀ ਤਾਰੀਫ਼ ਤੋਂ ਇਲਾਵਾ ਉਸ ਦੀ ਪੰਜਾਬ ਦੇ ਵੱਖ ਵੱਖ ਸ਼ਹਿਰਾਂ ਵਿੱਚ ਯਾਤਰਾ ਦਰਸਾ ਕੇ ਸ਼ਹਿਰਾਂ ਦੀ ਤਰਜ਼ੇ-ਜ਼ਿੰਦਗੀ, ਮੁੱਖ ਧੰਦੇ, ਮੁਹਾਂਦਰੇ, ਸਭਿਆਚਾਰ, ਸਮਾਜਿਕ ਆਦਿ ਬਾਰੇ ਚਾਨਣਾ ਪਾਇਆ ਜਾਂਦਾ ਹੈ। ਹਾਸ-ਰਸ ਨਾਲ ਔਤਪੋਦ ਹੋਣ ਦੇ ਬਾਵਜੂਦ ਰਾਗਾਤਮਕਤਾ ਆਦਿ ਗੁਣ ਪੇਸ਼ ਹੁੰਦੇ ਹਨ। (33)

## ਜੈ ਸਿੰਘ, ਰਿਸਮ

ਇਨ੍ਹਾਂ ਦੇ ਖਾਨਦਾਨ ਦੇ ਬਜ਼ੁਰਗ ਰਾਜਾ ਸੁਖਜੀਵਣ ਮੱਲ ਦੇ ਸਮੇਂ ਪਖੱਲੀ ਤੋਂ ਕਸ਼ਮੀਰ ਆ ਵਸੇ ਸਨ। ਕਾਫ਼ੀ ਸਮੇਂ ਸ੍ਰੀਨਗਰ ਰਹੇ ਫਿਰ ਇਛਾਹਾਮੇ ਆ ਗਏ। ਸ੍ਰ: ਜੈ ਸਿੰਘ ਰਿਸਮ ਦਾ ਜਨਮ ਸ੍ਰ: ਜਗਤ ਸਿੰਘ ਦੇ ਘਰ ਪਿੰਡ ਇਛਾਹਾਮਾ (ਕਸ਼ਮੀਰ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਸ੍ਰ: ਰਾਮ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਬੜੇ ਪ੍ਰਤਾਪੀ ਸਰਦਾਰ ਸਨ। ਸ੍ਰ: ਦਿਆ ਸਿੰਘ ਦੀ ਖਾਲਸਾ ਫ਼ੌਜ ਵਿੱਚ ਰਹਿ ਕੇ ਕਈ ਲੜਾਈਆਂ ਵਿੱਚ ਹਿੱਸਾ ਲਿਆ। ਇਨ੍ਹਾਂ ਦੇ ਸਪੁੱਤਰ ਸ੍ਰ; ਜਗਤ ਸਿੰਘ ਫ਼ੌਜ ਵਿੱਚ ਭਰਤੀ

ਹੋ ਕੇ ਰਾਜਾ ਰਾਮ ਸਿੰਘ ਦੀ ਅੜਦਲ ਵਿੱਚ ਰਹਿਕੇ ਚਿਤਰਾਲ ਦੀ ਲੜਾਈ ਵਿੱਚ ਬਹਾਦਰੀ ਨਾਲ ਲੜੇ। ਬਹੁਤ ਸਾਰੇ ਇਨਾਮ ਅਤੇ ਸਨਦਾਂ ਪ੍ਰਾਪਤ ਕੀਤੀਆਂ। ਸ੍ਰ: ਨਰੈਣ ਸਿੰਘ ਮਾਲ ਵਿਭਾਗ ਵਿੱਚ ਜਮਾਂਦਾਰ ਰਹੇ। (ਦੇਖੋ: ਬੰਸਾਵਲੀ-94) (24)

## ਜੈ ਸਿੰਘ, ਰੈਂਸ

ਸ੍ਰ: ਜੈ ਸਿੰਘ ਰੈਂਸ, ਸ੍ਰ: ਸੂਬਾ ਸਿੰਘ ਜਾਗੀਰਦਾਰ ਦੇ ਸਪੁੱਤਰ ਸਨ। ਇਨ੍ਹਾਂ ਦੇ ਬਜ਼ੁਰਗ ਸ੍ਰ: ਸੂਬਾ ਸਿੰਘ ਜਾਗੀਰਦਾਰ ਸੁਲਤਾਨਾਂ ਦੇ ਕਾਰ ਮੁਖਤਾਰ ਮੁਕੱਰਰ ਕੀਤੇ ਗਏ ਸਨ। ਇਹ ਚੰਗੇ ਬਹਾਦਰ ਗੁਰਸਿੱਖ ਅਤੇ ਇਲਮੀ ਪੁਰਸ਼ ਸਨ। (ਦੇਖੋ: ਬੰਸਾਵਲੀ-95) (24)

## ਜੈ ਸਿੰਘ, ਸੂਰੀ

ਸ੍ਰ: ਜੈ ਸਿੰਘ ਦਾ ਜਨਮ 1919 ਈ ਵਿੱਚ ਮੁਜ਼ਫ਼ਰਾਬਾਦ ਵਿੱਚ ਹੋਇਆ। ਮੁੱਢਲੀ ਵਿਦਿਆ ਮੁਜ਼ਫ਼ਰਾਬਾਦ ਤੋਂ ਲੈ ਕੇ, ਐਬਟਾਬਾਦ ਤੋਂ ਮੈਟ੍ਰਿਕ ਪਾਸ ਕੀਤੀ। ਲਾਹੌਰ ਕੁੱਝ ਸਮਾਂ ਰਹਿ ਕੇ ਅੰਮ੍ਰਿਤਸਰ ਦੇ ਪ੍ਰੀਤਨਗਰ ਵਿੱਚ ਰਹਿਕੇ ਗਿਆਨੀ ਪਾਸ ਕੀਤੀ। ਸ੍ਰ: ਗੁਰਬਖਸ਼ ਸਿੰਘ ਨਾਲ ਕੁੱਝ ਸਮਾਂ ਰਹਿ ਕੇ ਮੁਜ਼ਫ਼ਰਾਬਾਦ ਆ ਗਏ। ਸ੍ਰੀਨਗਰ ਵਿੱਚ ਪ੍ਰੀਤਲੜੀ ਸਟੱਡੀ ਸਰਕਲ ਵੀ ਸ਼ੁਰੂ ਕੀਤਾ। 1957 ਈ ਵਿੱਚ ਅਕਾਲੀ ਦਲ ਕਸ਼ਮੀਰ ਦੇ ਵਰਕਰ ਹੋਣ ਦੇ ਨਾਤੇ 'ਆਲ ਇੰਡੀਆ ਅਕਾਲੀ ਕਾਨਫਰੰਸ' ਦੀ ਤਿਆਰੀ ਦੇ ਇੰਚਾਰਜ ਸਨ। ਰਾਜਬੰਸ ਬਰਾਦਰੀ ਦੇ ਸਮਾਜਿਕ ਰੀਤਾਂ-ਰੀਵਾਜਾਂ ਵਿੱਚ ਸੁਧਾਰ ਦੇ ਇੱਛਕ ਸਨ। ਆਪ ਦਾ ਦੇਹਾਂਤ 1959 ਈ ਨੂੰ ਹੋਇਆ।

## ਜੈਜਾਵੰਤੀ

ਰਾਗਬੱਧ ਬਾਣੀ ਵਿੱਚ, ਇਕਤੀਵੇਂ ਨੰਬਰ ਤੇ ਗੁਰੂ ਗ੍ਰੰਥ ਸਾਹਿਬ ਵਿੱਚ 'ਜੈਜਾਵੰਤੀ' ਰਾਗ ਆਇਆ ਹੈ, ਜਿਸ ਵਿੱਚ ਗੁਰੂ ਤੇਗਬਹਾਦਰ ਸਾਹਿਬ ਦੇ ਚਾਰ ਚਉਪਦੇ ਅੰਕਿਤ ਹਨ। ਇਹ ਅੰਕ 1352-53 ਤੱਕ ਦਰਜ ਹਨ। ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰੂ ਗ੍ਰੰਥ ਸਾਹਿਬ' ਦੇ ਪੁਨਰ ਸੰਪਾਦਨ ਸਮੇਂ ਇਨ੍ਹਾਂ ਚਾਰ ਸ਼ਬਦਾਂ ਨੂੰ ਸ਼ਾਮਲ ਕੀਤਾ ਸੀ। ਇਸ ਰਾਗ ਨੂੰ ਗਾਉਣ ਦਾ ਸਮਾਂ ਪ੍ਰਭਾਤ ਅਤੇ ਕਈ ਵਿਦਵਾਨ ਰਾਤ ਦਾ ਦੂਜਾ ਪਹਿਰ ਮੰਨਦੇ ਹਨ। 14 ਵੀਂ ਸਦੀ ਵਿੱਚ ਇਸ ਰਾਗ ਨੂੰ 'ਜੈਵੰਤਾ' ਵੀ ਆਖਿਆ ਜਾਂਦਾ ਸੀ। (16)

## ਜੈਤਸਰੀ

ਇਕ ਪ੍ਰਾਚੀਨ, ਅਪ੍ਰਚਲਿਤ ਤੇ ਕਠਿਨ ਰਾਗ ਹੋਣ ਕਾਰਨ ਸਰਦ ਰੁੱਤੇ ਗਾਉਣ ਦਾ ਵਿਧਾਨ ਹੈ। ਇਸ ਦਾ ਕ੍ਰਮ ਗੁਰੂ ਗ੍ਰੰਥ ਸਾਹਿਬ ਦੀ ਰਾਗਬੱਧ ਬਾਣੀ ਵਿੱਚ 11 ਵਾਂ ਅਤੇ ਅੰਕ 696-710 ਤੱਕ ਅੰਕਿਤ ਹੈ। ਇਸ ਬਾਣੀ ਵਿੱਚ ਕੁੱਲ 27 ਚਉਪਦੇ, 3 ਛੰਤ ਅਤੇ ਇਕ ਵਾਰ ਮਹਲਾ ੫ ਹੈ। ਇੱਕ ਸ਼ਬਦ ਭਗਤ ਰਵਿਦਾਸ ਦਾ ਵੀ ਆਉਂਦਾ ਹੈ। 'ਜੈਤਸਰੀ ਕੀ ਵਾਰ' ਗੁਰੂ ਅਰਜਨ ਸਾਹਿਬ ਦੀ ਉਚਾਰਨ ਕੀਤਾ ਹੈ ਜਿਸ ਦੀਆਂ ਕੁੱਲ 20 ਪਉੜੀਆਂ ਹਨ। ਹਰ ਪਉੜੀ ਨਾਲ ਦੋ-ਦੋ ਸਲੋਕ ਦਰਜ ਹਨ।

## ਜੈਦੇਵ ਸਿੰਘ ਦੱਤ

ਭਾਈ ਜੈਦੇਵ ਸਿੰਘ ਦਾ ਜਨਮ ਮਈ 1932 ਈ ਨੂੰ ਪਿੰਡ ਝਲਾਸ, ਹਵੇਲੀ (ਪੁਣਛ) ਵਿੱਚ ਭਾਈ ਚੇਤ ਸਿੰਘ ਦੇ ਘਰ ਹੋਇਆ। ਵਿਦਿਆ ਬੀ.ਏ, ਗਿਆਨੀ, ਅਦੀਬ ਫ਼ਾਜ਼ਲ ਅਤੇ ਉਰਦੂ ਆਨਰਜ਼ ਕੀਤੀ। ਬਿਜਲੀ ਮਹਿਕਮੇਂ ਵਿੱਚ ਮੁਲਾਜ਼ਮਤ ਕੀਤੀ। ਪੁਣਛ ਦੀ ਪੰਜਾਬੀ ਸਾਹਿਤ ਸਭਾ ਵਿੱਚ ਕਾਫ਼ੀ ਸਰਗਰਮ ਸਨ। 1973-74 ਈ ਤੱਕ ਕਵੀ ਨੇ ਅੰਦਾਜਨ 8300 ਕਵਿਤਾਵਾਂ ਪੰਜਾਬੀ ਵਿੱਚ ਲਿਖਿਆ ਪਰ ਉਹ ਕਾਵਿ ਸੰਗ੍ਰਹਿ ਛਾਪ ਨਾ ਸਕਿਆ। ਇਕੋ ਪੁਸਤਕ 'ਪੁਣਛ ਤੇ ਪੰਜਾਬੀ ਸਾਹਿਤ (1979) ਵਿੱਚ ਛੱਪੀ ਹੈ। ਇਹ ਕਵੀ-ਬੀਰਮਸ਼ਾਹੀ ਖਾਨਦਾਨ ਨਾਲ ਸਬੰਧ ਰੱਖਦਾ ਸੀ। ਇਸ ਦਾ ਦੇਹਾਂਤ 1981 ਵਿੱਚ ਹੋਇਆ। (12)

## ਜੋਗਾ ਸਿੰਘ, ਗੁਫ਼ਾ

ਸ੍ਰ: ਜੋਗਾ ਸਿੰਘ ਦਾ ਜਨਮ 'ਪਤੋਕੀ' ਮਾਲਵਾ ਦੇਸ਼ ਵਿੱਚ ਇੱਕ ਸੰਧੂ ਜ਼ਿਮੀਦਾਰ ਦੇ ਘਰ ਹੋਇਆ। ਗੁਰਮੁਖ ਨਿਤਨੇਮੀ ਗੁਰਸਿੱਖ ਸਨ। ਇੱਕ ਵਾਰ ਚੁਪਚੁਪੀਤੇ ਪਹਾੜ ਦੇਸ਼ ਕਸ਼ਮੀਰ ਆ ਗਏ ਅਤੇ 'ਹਜ਼ਾਰੇ' ਦੇ ਨਵਾਂ ਸ਼ਹਿਰ ਪਾਸ ਇੱਕ ਗੁਫ਼ਾ ਵਿੱਚ ਭਾਰੀ ਭਜਨ-ਬੰਦਗੀ ਕੀਤੀ। ਕੁੱਝ ਸਮੇਂ ਬਾਅਦ ਮੁਜ਼ਫ਼ਰਾਬਾਦ ਦੇ ਪਿੰਡ ਮੈਰਾ (ਉੜੀ) ਲਾਗੇ ਦਰਿਆ ਦੇ ਕੰਢੇ ਇੱਕ ਗੁਫ਼ਾ ਵਿੱਚ ਬੈਠ ਕੇ ਨਾਮ ਸਿਮਰਨ ਅਤੇ ਬੰਦਗੀ ਵਿੱਚ ਲੀਨ ਹੋ ਗਏ। ਸ੍ਰੀਨਗਰ ਦੇ ਪਾਸ 'ਫ਼ਤਹਿ ਕਦਲ' ਵੀ ਕੁੱਝ ਵਰ੍ਹੇ ਇੱਕ ਕੁਟਿਆ ਵਿੱਚ ਨਿਵਾਸ ਰੱਖਦੇ ਸਨ। ਇਥੇ ਹੀ ਡੋਗਰਾ ਮਹਾਰਾਜਾ ਰਣਬੀਰ ਸਿੰਘ ਨੇ ਆਪ ਨਾਲ ਮੁਲਾਕਾਤ ਕੀਤੀ ਅਤੇ ਜਾਗੀਰ ਦੇਣੀ ਚਾਹੀ ਪਰ ਆਪ ਨੇ ਸਾਫ਼ ਇਨਕਾਰ ਕਰ ਦਿੱਤਾ। ਮਹਾਰਾਜਾ 1000 ਰੁਪਏ ਨਕਦ ਭੇਟਾ ਕਰਕੇ ਚਲ੍ਹਾ ਗਿਆ। ਸ੍ਰ: ਜੋਗਾ ਸਿੰਘ ਗ੍ਰਹਿਸਤੀ ਸਨ ਅਤੇ ਇਕੋ ਲੜਕਾ ਭਾਈ ਦਇਆ ਸਿੰਘ ਹੋਏ। ਡੇਰੇ ਦਾ ਮੁੱਖੀ ਆਪਣੇ ਬੇਟੇ ਦਇਆ ਸਿੰਘ ਨੂੰ ਬਣਾ ਕੇ 1875 ਈ ਵਿੱਚ ਪਿਆਨਾ ਕਰ ਗਏ। ਆਪਣੇ ਪਾਸ ਹਮੇਸ਼ਾਂ ਇੱਕ ਬਰਛਾ ਅਤੇ ਬੈਰਾਗਣ ਰੱਖਦੇ ਸਨ। ਗੁਰਦੁਆਰਾ ਫਤਹਿ ਕਦਲ (ਕਸ਼ਮੀਰ) ਆਪ ਜੀ ਦੀ ਯਾਦਗਾਰ ਮੌਜੂਦ ਹੈ। (24)

## ਜੋਗਾ ਸਿੰਘ ਬਿਜਰਾਲ, ਡਾ.

ਡਾ: ਜੋਗਾ ਸਿੰਘ ਦਾ ਜਨਮ 15 ਮਈ 1946 ਨੂੰ ਸ੍ਰ: ਨੁਵਾਬ ਸਿੰਘ ਅਤੇ ਮਾਤਾ ਸਰਨ ਕੌਰ ਦੇ ਘਰ ਢੱਲਕਾਜ਼ੀਆਂ, ਬਾਗ (ਪੁਣਛ) ਵਿੱਚ ਹੋਇਆ। ਅਗ੍ਰੀਕਲਚਰ ਵਿੱਚ ਪੀ.ਐਚ.ਡੀ ਕਰਕੇ ਆਪ ਸਰਕਾਰੀ ਅਹੁੱਦੇ ਤੇ ਰਹਿ ਕੇ ਸੇਵਾ ਮੁਕਤ ਹੋਏ ਹਨ। ਧਾਰਮਿਕ ਪਖੋਂ ਵੀ ਸੁਚੇਤ ਹਨ। ਇੱਕ ਛੋਟਾ ਜਿਹਾ ਕਿਤਾਬਚਾ 'ਗੁਰਬਾਣੀ ਉਚਾਰਣ ਪ੍ਰਤਿ ਦੋ ਸ਼ਬਦ' (2008) ਛੱਪ ਚੁੱਕਿਆ ਹੈ।

## ਜੋਗਿੰਦਰ ਸਿੰਘ ਪਾਧੀ

ਪਾਧੀ ਦਾ ਜਨਮ 1 ਫਰਵਰੀ 1943 ਈ ਨੂੰ ਸ੍ਰ: ਸਾਧੂ ਸਿੰਘ ਅਤੇ ਮਾਤਾ ਗੋਪੀ ਕੌਰ ਦੇ ਘਰ ਪਿੰਡ ਨੱਜੀਭੱਟ (ਬਾਰਾਮੂਲਾ) ਵਿੱਚ ਹੋਇਆ। ਵਿਦਿਆ ਬੀ.ਏ, ਐਲ.ਐਲ.ਬੀ

ਤੱਕ ਹਾਸਲ ਕੀਤੀ। 2001 ਵਿੱਚ ਜਾਇੰਟ ਡਾਇਰੈਕਟਰ ਪ੍ਰਾਸ਼ਕਿਉਸ਼ਨ ਸੇਵਾ ਮੁਕਤ ਹੋਏ ਹਨ। ਕਈ ਕਾਵਿ ਸੰਗ੍ਰਹਿ ਪ੍ਰਕਾਸ਼ਿਤ ਹੋ ਚੁੱਕੇ ਹਨ। ਹੱਡੀਆਂ ਦੇ ਖੰਡਰ (1975), ਅੱਗ ਦੇ ਜੋਗੀ (1982), ਚੋਰਾਹੇ ਦਾ ਉਦਾਸ ਰੁੱਖ (1984), ਜ਼ਰਬ ਤਕਸੀਸ (1992), ਸੜਦੇ ਵਣ ਦਾ ਸੇਕ (2002), ਅੱਖਰਾਂ ਦੇ ਉਸ ਪਾਰ (2003), ਅਤੇ ਇੱਕ ਨਾਵਲ ਪਰਬਤਵਾਸੀ (1990), ਮੇਰੀ ਕਵਿਤਾ (2009) ਛੱਪ ਚੁੱਕੇ ਹਨ।

## ਜੋਗਿੰਦਰ ਸਿੰਘ ਸ਼ਾਨ ਕਸ਼ਮੀਰੀ, ਡਾ.

ਡਾ. ਜੋਗਿੰਦਰ ਸਿੰਘ ਦਾ ਜਨਮ 1 ਦਸੰਬਰ 1937 ਨੂੰ ਸ੍ਰ: ਰਘਨਾਥ ਸਿੰਘ ਬਾਲੀ ਅਤੇ ਮਾਤਾ ਲੋਚਨ ਕੌਰ ਦੇ ਘਰ ਪਿੰਡ ਸੈਹਮੂੰਹ (ਤਰਾਲ) ਵਿੱਚ ਹੋਇਆ। ਵਿਦਿਆ ਐਮ.ਏ, ਬੀ.ਐਡ, ਬੀ.ਈ.ਸੀ, ਪੀ.ਐਚ.ਡੀ (ਆਨ) ਤੱਕ ਪ੍ਰਾਪਤ ਕੀਤੀ। ਜਿਲਾ ਅਫ਼ਸਰ (Adult Education) ਵਜੋਂ ਸੇਵਾ ਮੁਕਤ ਹੋਏ ਹਨ ਅਤੇ ਅਜਕਲ੍ਹ ਗੁਰੂ ਨਾਨਕ ਕਾਲਜ ਆਫ਼ ਐਜੋਕੇਸ਼ਨ ਐਡ ਟ੍ਰੇਨਿੰਗ ਅਵਤੀਂਪੁਰਾ ਦੇ ਚੈਅਰਮੈਨ ਹਨ। ਕਈ ਸਾਹਿਤਕ, ਧਾਰਮਿਕ ਤੇ ਸਿਆਸੀ ਸਭਾਵਾਂ ਨਾਲ ਜੁੜੇ ਹਨ। ਰਿਆਸਤੀ ਸਭਾਵਾਂ ਵਲੋਂ ਸਨਮਾਨ ਵੀ ਮਿਲ ਚੁੱਕੇ ਹਨ। ਆਪ ਦੀਆਂ ਪੰਜਾਬੀ ਵਿੱਚ ਛੱਪੀਆਂ ਪੁਸਤਕਾਂ ਵਿੱਚ 'ਅੱਗ ਦੀਆਂ ਲਾਟਾਂ' (1980), ਕਾਫ਼ਲਾ ਤੁਰਦਾ ਰਿਹਾ (2004), ਕੇਸਰ ਦੇ ਬੀਜ (2007) ਜ਼ਿਕਰੇ-ਯੋਗ ਹਨ। ਇੱਕ ਇੱਕ ਪੁਸਤਕ ਕਸ਼ਮੀਰੀ, ਉਰਦੂ ਅਤੇ ਅੰਗ੍ਰੇਜੀ ਵਿੱਚ ਵੀ ਛੱਪ ਚੁੱਕੀ ਹੈ। ਤ੍ਰੈਮਾਸਕ ਪੰਜਾਬੀ ਰਸਾਲਾ 'ਕੇਸਰ ਮਹਿਕਾਂ' ਦੇ ਸੰਪਾਦਕ ਹਨ।

## ਜੋਧ ਸਿੰਘ, ਹਮਾਦੂੱਬ

ਸ੍ਰ: ਜੋਧ ਸਿੰਘ ਸਰਪੰਚ ਦਾ ਜਨਮ ਸ੍ਰ: ਭਾਗ ਸਿੰਘ ਬਾਲੀ ਦੇ ਘਰ ਹਮਾਦੂੱਬ (ਰਫ਼ੀਆਬਾਦ) ਵਿੱਚ ਹੋਇਆ। ਸ੍ਰ; ਜੋਧ ਸਿੰਘ ਦੇ ਦਾਦਾ ਸ੍ਰ: ਨਿਹਾਲ ਸਿੰਘ ਨਜੀ-ਭੱਟ ਤੋਂ ਹਮਾਦੂੱਬ ਆਏ ਸਨ। ਸ੍ਰ: ਜੋਧ ਸਿੰਘ 1947 ਤੋਂ ਪਹਿਲਾਂ ਗੁਲਮਰਗ ਕਲੱਬ ਵਿੱਚ ਮੁਲਾਜ਼ਮ ਸਨ। ਪੰਡਤ ਨਹਿਰੂ ਨੇ ਇਨ੍ਹਾਂ ਨੂੰ ਅਮਰੀਕਾ ਵਿੱਚ ਮਲੱਕ ਹਰਦਿੱਤ ਸਿੰਘ ਕੋਲ ਰਖਿਆ। ਡੇਢ ਸਾਲ ਬਾਅਦ ਵਾਪਸ ਕਸ਼ਮੀਰ ਆ ਗਏ। 1953 ਵਿੱਚ ਸ੍ਰ: ਹੁਕਮ ਸਿੰਘ ਅਤੇ ਜਨਰਲ ਥਮਿਆ ਹਮਾਦੂੱਬ ਆਏ ਸਨ। ਸ੍ਰ: ਜੋਧ ਸਿੰਘ ਤਕਰੀਬਨ ਚੱਵੀ ਸਾਲ (1948-1972), ਤੱਕ ਸਰਪੰਚ ਰਹਿ ਕੇ ਲੋਕਾਂ ਦੀ ਸੇਵਾ ਕਰਦੇ ਰਹੇ। ਰਫ਼ੀਆਬਾਦ ਦੇ ਅਜੂਕੇਸ਼ਨ ਬੋਰਡ ਦੇ ਮੈਂਬਰ ਵੀ ਰਹੇ। ਇਨ੍ਹਾਂ ਦਾ ਦੇਹਾਂਤ 21 ਜੂਨ 1997 ਵਿੱਚ ਆਪਣੇ ਪਿੰਡ ਹੀ ਹੋਇਆ। ਸ੍ਰ: ਰਣਜੀਤ ਸਿੰਘ ਸਰਹੱਦੀ, ਸ੍ਰ: ਅਮਰੀਕ ਸਿੰਘ, ਸ੍ਰ: ਤੇਜਾ ਸਿੰਘ ਐਡਵੋਕੇਟ, ਸ੍ਰ; ਕੁਲਬੀਰ ਸਿੰਘ ਇਨ੍ਹਾਂ ਦੇ ਸਪੁੱਤਰ ਹਨ।

## ਜੋਧ ਸਿੰਘ, ਜਮਾਂਦਾਰ

ਸ੍ਰ: ਜੋਧ ਸਿੰਘ ਦਾ ਜਨਮ ਸ੍ਰ: ਮੋਤਾ ਸਿੰਘ ਦੇ ਘਰ ਬਾਗ ਵਿੱਚ ਹੋਇਆ। ਮੁਢੱਲੀ ਵਿਦਿਆ ਪ੍ਰਾਪਤ ਕਰਕੇ ਨੌਕਰੀ ਕੀਤੀ ਅਤੇ ਜਮਾਂਦਾਰ ਦੇ ਅਹੁੱਦੇ ਤੱਕ ਪੁੱਜੇ। 1902 ਈ ਵਿੱਚ 'ਨਵੈਗਈ' ਦੀ ਲੜਾਈ ਵਿੱਚ ਹਿੱਸਾ ਲੈ ਕੇ 'ਗੋਲਿੰਦ ਬੇ-ਹੈਵੀਅਰ' ਦਾ ਖ਼ਿਤਾਬ ਤੇ ਤਗਮਾ ਮਿਲਿਆ। 1911 ਈ ਵਿੱਚ ਸੇਵਾਮੁਕਤ ਹੋਕੇ ਰੇਲਵੇ ਵਿਭਾਗ ਵਿੱਚ ਭਰਤੀ ਹੋ ਗਏ। ਯੂਰਪ ਦੀ ਜੰਗ ਸਮੇਂ, ਸ਼ੋਰਸ਼ ਸਮੇਂ ਕਾਫ਼ੀ ਚੰਗਾ ਕੰਮ ਕੀਤਾ, ਜਿਸ ਬਦਲੇ ਆਪ ਨੂੰ

'ਸਰਦਾਰ ਸਾਹਿਬ' ਦਾ ਖ਼ਿਤਾਬ, ਤਗਮਾ ਅਤੇ ਇਕ ਕੀਮਤੀ ਤਲਵਾਰ ਮਿਲੀ। ਤਹਿਸੀਲ ਬਾਗ ਦੀ ਸਿੰਘ ਸਭਾ ਇਨ੍ਹਾਂ ਦੇ ਅਣਥੱਕ ਯਤਨਾਂ ਨਾਲ ਹੀ ਹੋਂਦ ਵਿੱਚ ਆਈ। ਕਈ ਵਰ੍ਹੇ ਇਸ ਸਭਾ ਦੇ ਪ੍ਰਧਾਨ ਰਹਿ ਕੇ ਵੀ ਸੇਵਾ ਕੀਤੀ। ਸਿੱਖੀ ਰਹਿਤ ਬਹਿਤ ਵਿੱਚ ਪ੍ਰਪੱਕ ਹੋਕੇ ਗੁਰਬਾਣੀ ਨੁਮਾ ਜੀਵਣ ਜੀਣ ਵਿੱਚ ਯਕੀਨ ਰੱਖਦੇ ਸਨ। ਪੁਣਛ ਸਰਕਾਰ ਨੇ 40 ਕਨਾਲ ਜ਼ਮੀਨ ਅਤੇ 101 ਰੁਪਏ ਇਨਾਮ ਅਤੇ ਮਾਣਪੱਤਰ ਵੀ ਬਖਸਿਆ ਸੀ। (ਦੇਖੋ: ਬੰਸਾਵਲੀ-96) (24)

## ਜੋਧ ਸਿੰਘ, ਭਾਈ (ਡਾ)

ਭਾਈ ਜੋਧ ਸਿੰਘ ਜੀ ਸਿੱਖ ਪੰਥ ਦੇ ਮੰਨੇ ਹੋਏ ਵਿਦਵਾਨ, ਲੈਕਚਰਾਰ, ਲਿਖਾਰੀ ਅਤੇ ਵੱਧੀਆ ਪ੍ਰਸ਼ਾਸ਼ਕ ਸਨ। ਇਨ੍ਹਾਂ ਦਾ ਜਨਮ ਬਖਸ਼ੀ ਰਾਮ ਦੇ ਘਰ ਘੁੰਗਰੀਲਾ (ਰਾਵਲਪਿੰਡੀ) ਵਿੱਚ 31 ਮਈ 1882 ਈ ਨੂੰ ਹੋਇਆ। ਆਪ ਜੀ ਕਸ਼ਮੀਰ ਦੇ ਪੱਕੇ ਬਾਸ਼ਿੰਦੇ ਸਨ। ਵਿਦਿਆ ਘੁੰਗੀਰਲੇ ਰਾਵਲਪਿੰਡੀ ਮਿਸ਼ਨ ਕਾਲਜ ਲਾਹੌਰ ਅਤੇ ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ। ਇਸ ਪੜ੍ਹਾਈ ਵਿੱਚ ਆਪ ਨੂੰ ਲਗਾਤਾਰ ਵਜ਼ੀਫ਼ੇ ਅਤੇ ਮੈਡਲ ਮਿਲਦੇ ਰਹੇ। ਪੰਜਾਬ ਭਰ ਵਿੱਚ ਬੀ.ਏ ਅਤੇ ਐਮ.ਏ ਵਿੱਚ ਅਵਲ ਰਹੇ। ਖਾਲਸਾ ਕਾਲਜ, ਅੰਮ੍ਰਿਤਸਰ 1905-1913 ਈ ਤੱਕ ਪ੍ਰੋਫ਼ੈਸਰ ਰਹਿ ਕੇ ਸੇਵਾ ਨਿਭਾਈ। ਫਿਰ ਖਾਲਸਾ ਹਾਈ ਸਕੂਲ ਲਾਇਲਪੁਰ ਦੇ ਹੈਡ ਮਾਸਟਰ ਅਤੇ ਫ਼ਿਰ ਗੁਰੂ ਨਾਨਕ ਕਾਲਜ, ਗੁਜਰਾਂਵਾਲਾ ਦੇ ਪ੍ਰਿੰਸੀਪਲ ਦੇ ਅਹੁਦਿਆ ਤੇ ਵੀ ਫ਼ੈਜ਼ਯਾਬ ਰਹੇ। 'ਖਾਲਸਾ' ਰੋਜ਼ਾਨਾ ਅਖ਼ਬਾਰ ਦੇ ਸੰਪਾਦਕ ਰਹੇ। ਪੰਜਾਬ ਲੈਜਿਸਲੇਟਿਵ ਕੌਂਸਲ ਦੇ ਮੈਂਬਰ 1923 ਈ ਵਿੱਚ ਬਣੇ। 1925 ਈ ਵਿੱਚ ਦੁਬਾਰਾ ਖਾਲਸਾ ਕਾਲਜ, ਅੰਮ੍ਰਿਤਸਰ ਦੇ ਪ੍ਰੋਫ਼ੈਸਰ ਨਿਯੁਕਤ ਹੋਏ। 1920 ਈ ਤੋਂ ਪੰਜਾਬ ਯੂਨੀਵਰਸਿਟੀ ਦੇ ਫ਼ੈਲੋ ਅਤੇ ਵਿਦਿਆ ਕਮੇਟੀ ਦੇ ਸਰਗਰਮ ਮੈਂਬਰ ਰਹੇ। ਗੁਰਦੁਆਰਾ ਪੰਜਾ ਸਾਹਿਬ ਦੀ ਨਵੀਂ ਇਮਾਰਤ ਦਾ ਨੀਂਹ ਪੱਥਰ ਜਿਨ੍ਹਾਂ ਪੰਜ ਪਿਆਰਿਆ ਨੇ ਰਖਿਆ ਸੀ, ਆਪ ਵੀ ਉਨ੍ਹਾਂ ਚੋਂ ਇੱਕ ਪਿਆਰੇ ਸਨ। ਗੁਰਦੁਆਰਾ ਸੁਧਾਰ ਲਹਿਰ ਸਮੇਂ ਸ੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਰਹੇ। 13 ਵੀਂ ਸਿੱਖ ਐਜੂਕੇਸ਼ਨ ਕਾਨਫਰੰਸ ਹੁਸ਼ਿਆਰਪੁਰ ਦੇ ਪ੍ਰਧਾਨ ਰਹੇ। ਖਾਲਸਾ ਕਾਲਜ, ਅੰਮ੍ਰਿਤਸਰ ਦੇ ਕਈ ਵਰ੍ਹੇ ਪ੍ਰਿੰਸੀਪਲ ਵੀ ਰਹੇ। ਆਪ ਹਰ ਸਾਲ ਗਰਮੀਆਂ ਵਿੱਚ ਕਸ਼ਮੀਰ ਨਿਵਾਸ ਰੱਖਦੇ ਸਨ। ਬਾਰਾਮੂਲਾਂ ਵਿੱਚ ਆਪ ਜੀ ਦੀ ਕੋਠੀ ਸੀ। ਰੋਜ਼ ਗੁਰਦੁਆਰਿਆਂ ਵਿੱਚ ਗੁਰਬਾਣੀ ਦੀ ਕੱਥਾ ਕਰਦੇ ਸਨ। ਕਈ ਵਰ੍ਹੇ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਵੀ ਰਹੇ। ਆਪ ਦੇ ਘਰ ਦੋ ਬੇਟੇ ਸ੍; ਹਰਬੰਸ ਸਿੰਘ ਅਤੇ ਸ: ਸੁੰਦਰ ਸਿੰਘ ਹੋਏ। ਆਪ ਨੇ ਕਈ ਵੱਡਮੁਲੀਆਂ ਪੁਸਤਕਾਂ ਲਿਖਿਆਂ ਜਿਨ੍ਹਾਂ ਵਿੱਚ ਸਿੱਖੀ ਕੀ ਹੈ? ਗੁਰਮਤਿ-ਨਿਰਣੇ, ਗੁਰੂ ਤੇ ਵੇਦ, ਜਪੁ ਜੀ ਸਟੀਕ, ਨਵਾਬ ਖਾਂ ਆਦਿ ਅਤੇ ਕਈ ਅੰਗ੍ਰੇਜੀ ਵਿੱਚ ਪੁਸਤਕਾਂ ਲਿਖਿਆਂ। 1924 ਤੋਂ 1926 ਤੱਕ ਪੰਜਾਬ ਕੌਂਸਲ ਅਤੇ 1952 ਵਿੱਚ ਲੈਜਿਸਲੇਟਿਵ ਕੌਂਸਲ ਦੇ ਮੈਂਬਰ ਵੀ ਚੁਣੇ ਗਏ ਸਨ। ਸਿੰਘ ਸਭਾ ਲਹਿਰ ਅਤੇ ਚੀਫ਼ ਖਾਲਸਾ ਦੀਵਾਨ ਦੀਆਂ ਨੀਹਾਂ ਪੱਕੀਆਂ ਕਰਨ ਵਿੱਚ ਅਹਿਮ ਰੌਲ ਨਿਭਾਇਆ। ਪੋਠੋਹਾਰ ਦੇ ਇੱਕ ਗਰੀਬ ਘਰਾਣੇ ਵਿੱਚ ਪੈਦਾ ਹੋਏ ਇਹ ਮਹਾਨ ਵਿਦਵਾਨ 99 ਸਾਲਾਂ ਦੀ ਆਯੂ ਭੋਗ ਕੇ 4 ਦਸੰਬਰ 1981 ਵਿੱਚ ਸਾਨੂੰ ਸਦਾ ਲਈ ਅਲਵਿਦਾ ਕਹਿ ਗਏ। (24,43,44)

## ਜ਼ੋਰਾਵਰ ਸਿੰਘ, ਜਨਰਲ

ਰਾਜਪੂਤ ਜਨਰਲ ਜ਼ੋਰਾਵਰ ਸਿੰਘ ਦਾ ਜਨਮ 1786 ਈ ਨੂੰ ਕਿਹਲੂਰ ਰਾਜਪੂਤ ਰਿਆਸਤ ਵਿੱਚ ਹੋਇਆ। ਸੋਲਾਂ ਸਾਲ ਦੀ ਉਮਰ ਵਿੱਚ ਰਾਣਾ ਜਸਵੰਤ ਸਿੰਘ (ਡੋਡਾ ਦਾ ਜਗੀਰਦਾਰ) ਕੋਲ ਨੌਕਰ ਹੋ ਗਿਆ। ਫ਼ੌਜ ਵਿੱਚ ਸਿਪਾਹੀ ਭਰਤੀ ਹੋ ਕੇ ਰਿਆਸੀ ਕਿਲ੍ਹੇ ਦਾ ਕਿਲ੍ਹੇਦਾਰ ਬਣਿਆ। ਖਾਲਸਾ ਫ਼ੌਜ ਵਿੱਚ ਭਰਤੀ ਹੋ ਕੇ ਹਰਕਾਰੇ ਦਾ ਕੰਮ ਕੀਤਾ ਅਤੇ ਬਾਅਦ ਵਿੱਚ ਜੰਮੂ ਦੇ ਸਾਰੇ ਕਿਲ੍ਹਿਆਂ ਦਾ ਰਾਸ਼ਨ ਇੰਨਸਪੈਕਟਰ ਰਿਹਾ। ਰਾਜਾ ਗੁਲਾਬ ਸਿੰਘ ਦਾ ਦਿਲ ਜਿਤ ਕੇ ਕਈ ਅਹੁਦਿਆਂ ਤੇ ਪਹੁੰਚ ਕੇ ਅਖ਼ੀਰ ਕਿਸ਼ਤਵਾੜ ਦਾ ਗਵਰਨਰ ਬਣਿਆ। 1834ਈ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਜ਼ੋਰਾਵਰ ਸਿੰਘ ਨੇ ਪਹਿਲੀ ਮੁਹਿਮ ਵਿੱਚ ਹੀ ਲਿਦਾਖ ਨੂੰ ਲਾਹੌਰ ਦਰਬਾਰ ਨਾਲ ਮਿਲਾ ਲਿਆ। ਇਸੇ ਤਰ੍ਹਾਂ ਬਲਿਦਸਤਾਨ ਅਤੇ ਸਕਰਦੂ ਨੂੰ ਵੀ ਲਾਹੌਰ ਦਰਬਾਰ ਹੇਠ ਕਰ ਦਿੱਤਾ। ਬਹੁਤ ਸਾਰੇ ਕਸ਼ਮੀਰੀ ਸਿੱਖਾਂ, ਡੋਗਰਾ ਫ਼ੌਜੀਆਂ ਦੀ ਕਮਾਨ ਕਰਦਾ, ਇਸ ਨੇ ਦਸੰਬਰ 1841 ਈ ਨੂੰ ਤਿੱਬਤੀ ਫ਼ੌਜਾਂ ਤੇ ਹਮਲਾ ਕਰ ਦਿੱਤਾ। ਬਹੁਤ ਠੰਢਾਂ ਮੌਸਮ ਹੋਣ ਕਾਰਨ, ਤਿਬੱਤੀ ਫ਼ੌਜਾਂ ਨੇ ਜ਼ਬਰਦਸਤ ਟਾਕਰਾ ਕੀਤਾ ਅਤੇ ਜਨਰਲ ਜ਼ੋਰਾਵਰ ਸਿੰਘ ਦਾ ਸਿਰ ਕਲਮ ਕਰਕੇ ਬਹੁਤ ਸਾਰੇ ਕਸ਼ਮੀਰ ਫ਼ੌਜੀ ਸਿੱਖ ਅਤੇ ਡੋਗਰੇ ਫ਼ੌਜੀ ਮਾਰ ਦਿੱਤੇ। 600 ਫ਼ੌਜੀਆਂ ਨੇ ਹਥਿਆਰ, ਤੋਪਾਂ, ਅਸਲਾ ਆਦਿ ਸੁੱਟ ਦਿੱਤੇ। ਬਹੁਤੀ ਸਰਦੀ ਹੋਣ ਕਾਰਨ ਇਸ ਦੇ ਨਾਮਵਰ ਫ਼ੌਜੀ ਵੀ ਹਥਿਆਰ ਚਲਾਉਣ ਤੋਂ ਅਸਮਰੱਥ ਰਹੇ। ਬਹੁਤ ਸਾਰੇ ਫ਼ੌਜੀ ਲੰਮੀਆਂ ਕੈਦਾਂ ਕੱਟ ਕੇ ਘਰ ਵਾਪਸ ਮੁੜੇ।

## ਜੰਗਬਹਾਦਰ ਸਿੰਘ, ਡਾ.

ਡਾ. ਜੰਗਬਹਾਦਰ ਸਿੰਘ ਦਾ ਜਨਮ ਭਾਈ ਜੀਤ ਸਿੰਘ ਦੇ ਘਰ ਪਿੰਡ ਸਿੰਘਪੁਰਾ ਕਲਾਨ (ਬਾਰਾਮੂਲਾ) ਵਿੱਚ 1946 ਈ ਨੂੰ ਹੋਇਆ। ਐਮ.ਬੀ.ਬੀ.ਐਸ. ਕਰਕੇ ਉਹ ਵਿਦੇਸ਼ਾਂ ਵਿੱਚ ਵਿੱਚਰ ਰਿਹਾ ਹੈ। ਇਕੋ ਕਾਵਿ ਸੰਗ੍ਰਹਿ 'ਖੰਡਰਾਂ ਦਾ ਸ਼ਹਿਰ' (1972) ਛੱਪ ਚੁੱਕਾ ਹੈ।

## ਜੰਮੂ ਕਸ਼ਮੀਰ ਸਿੱਖ ਗੁਰਦੁਆਰਾ ਬੋਰਡ

ਇਹ ਬੋਰਡ 1973 ਈ ਦੇ ਗੁਰਦੁਆਰਾ ਐਕਟ ਤਹਿਤ 1975-76 ਈ ਵਿੱਚ ਸਥਾਪਿਤ ਹੋਇਆ। ਪਹਿਲੀ ਚੋਣ 1977 ਈ ਵਿੱਚ ਹੋਈ। ਇਹ ਬੋਰਡ ਸ੍ਰ: ਸੁਰਿੰਦਰ ਸਿੰਘ (ਐਮ.ਐਲ.ਏ) ਸ੍ਰ: ਦਿਆਲ ਸਿੰਘ, ਗਿ: ਕਰਤਾਰ ਸਿੰਘ ਕੋਮਲ, ਬੀਬੀ ਭਾਗਵੰਤ ਕੌਰ, ਸ੍ਰ: ਕਪੂਰ ਸਿੰਘ ਸ਼ੜਾਕਾਵਾੜਾ, ਮਾਸਟਰ ਨਿਰੰਜਨ ਸਿੰਘ ਆਦਿ ਦੀਆਂ ਅਣਥੱਕ ਕੋਸ਼ਿਸ਼ਾਂ ਸਦਕਾ ਹੋਂਦ ਵਿੱਚ ਆਇਆ। ਇਸ ਬੋਰਡ ਦਾ ਮੁੱਖ ਟੀਚਾ ਵਾਦੀ ਦੇ ਗੁਰਦੁਆਰਿਆਂ ਦੀ ਭਲਾਈ ਹੈ। ਮਹੰਤ ਬਚਿੱਤਰ ਸਿੰਘ ਨੂੰ ਇਸ ਬੋਰਡ ਦਾ ਪਹਿਲਾਂ ਪ੍ਰਧਾਨ ਥਾਪਿਆ ਗਿਆ। ਜੰਮੂ ਕਸ਼ਮੀਰ ਦੇ ਮੁੱਖ ਮੰਤਰੀ ਸ਼ੇਖ ਮੁਹੰਮਦ ਅਬਦੁਲਾ ਬੋਰਡ ਦੇ ਸਰਪਰੱਸਤ ਵੀ ਰਹੇ ਅਤੇ ਸਰਕਾਰ ਵਲੋਂ ਆਰਥਕ ਕਮਿਸ਼ਨਰ (ਰੀਟਰਨਿੰਗ ਅਫ਼ਸਰ) ਵੀ ਨਿਯੁਕਤ ਕੀਤਾ ਗਿਆ ਸੀ। ਕਾਫ਼ੀ ਵਰ੍ਹੇ ਬੋਰਡ ਦੇ ਪ੍ਰਧਾਨ ਸ੍ਰ: ਤਰਲੋਚਨ ਸਿੰਘ ਵਜ਼ੀਰ ਰਹੇ। ਅਜਕਲ੍ਹ ਸ੍ਰ: ਮਹਿੰਦਰ ਸਿੰਘ ਜੱਜ ਪ੍ਰਧਾਨ ਦੀ ਸੇਵਾ ਨਿਭਾ ਰਹੇ ਹਨ।

## ਜੰਮੂ ਸ਼ਹੀਦੀ ਸਾਕਾ

ਇਹ ਸ਼ਹੀਦੀ ਸਾਕਾ 13 ਜਨਵਰੀ 1989 ਨੂੰ ਜੰਮੂ ਵਿੱਚ ਵਾਪਰਿਆ ਸੀ। ਫ਼ਿਰਕੂ ਹਿੰਦੂਆਂ ਨੂੰ ਇਹ ਬਰਦਾਸ਼ਤ ਨਹੀਂ ਹੋਇਆ ਕਿ ਸਿੱਖਾਂ ਨੇ ਕੌਮੀ ਪਰਵਾਨਿਆ ਭਾਈ ਸਤਵੰਤ ਸਿੰਘ ਅਤੇ ਭਾਈ ਕੇਹਰ ਸਿੰਘ ਦੇ ਸ਼ਹੀਦੀ ਸਮਾਗਮ ਥਾਂ ਥਾਂ ਕਿਉਂ ਕਰਾ ਰਹੇ ਹਨ। ਫ਼ਿਰਕੂ ਪਾਰਟੀਆਂ ਨੇ 13 ਜਨਵਰੀ 1989 ਦਾ ਦਿਨ ਚੁਣਿਆ ਜਦੋਂ ਗੁਰੂ ਗੋਬਿੰਦ ਸਿੰਘ ਦਾ ਪ੍ਰਕਾਸ਼ ਦਿਹਾੜਾ ਸੀ। ਇਸੇ ਦਿਨ ਨਗਰ ਕੀਰਤਨ ਤੇ ਹਮਲਾ ਕੀਤਾ ਗਿਆ ਅਤੇ ਕਈ ਦੁਕਾਨਾਂ ਆਦਿ ਵੀ ਲੁੱਟ ਕੇ ਸਾੜ ਦਿੱਤੀਆਂ ਗਈਆਂ। ਇਹ ਸਾਰਾ ਕੁੱਝ ਪੁਲੀਸ ਦੀਆਂ ਅੱਖਾਂ ਸਾਹਮਣੇ ਹੋ ਰਿਹਾ ਸੀ। ਇਸੇ ਦਿਨ 13 ਸਿੰਘਾਂ ਨੂੰ ਬੜੀ ਬੇਰਹਿਮੀ ਨਾਲ ਸ਼ਹੀਦ ਕੀਤੇ ਗਏ। ਇਹ ਸ਼ਹੀਦ ਸਿੰਘ ਸਨ ਸ੍ਰ: ਗੁਰਦੀਪ ਸਿੰਘ, ਸ੍ਰ: ਜਸਬੀਰ ਸਿੰਘ (1), ਸ੍ਰ: ਜਸਬੀਰ ਸਿੰਘ (2), ਸ੍ਰ: ਮਹਿੰਦਰ ਸਿੰਘ, ਸ੍ਰ: ਸਰਬਜੀਤ ਸਿੰਘ, ਸ੍ਰ: ਨਰਦੇਵ ਸਿੰਘ, ਸ੍ਰ: ਬਲਕਾਰ ਸਿੰਘ, ਸ੍ਰ: ਪਰਮਿੰਦਰ ਸਿੰਘ, ਸ੍ਰ: ਕ੍ਰਿਪਾਲ ਸਿੰਘ, ਬੀਬੀ ਈਸ਼ਰ ਕੌਰ, ਬੀਬੀ ਆਗਿਆ ਕੌਰ, ਸ੍ਰ: ਹੀਰਾ ਸਿੰਘ ਅਤੇ ਸ੍ਰ: ਜਸਵੀਰ ਸਿੰਘ। ਬਾਅਦ ਵਿੱਚ ਸ੍ਰ: ਗੁਰਦੀਪ ਸਿੰਘ ਵੀ ਸ਼ਹੀਦ ਕਰ ਦਿੱਤਾ ਗਿਆ। ਇਨ੍ਹਾਂ ਸ਼ਹੀਦੀਆਂ ਤੋਂ ਬਾਅਦ ਜੰਮੂ ਦੇ ਜੁਝਾਰੂ ਸਿੰਘਾਂ ਨੇ ਤਲਵਾਰ ਦੀ ਧਾਰ ਤੇ ਤੁਰਨ ਦਾ ਪ੍ਰਣ ਲੈ ਲਿਆ। (27)

## ਜੰਮੂ ਦੇ ਕਿਲ੍ਹੇ

1. **ਬਾਹੂ ਕਿਲ੍ਹਾ:** ਇਹ ਕਿਲ੍ਹਾ ਜੰਮੂ ਸ਼ਹਿਰ ਤੋਂ ਪੰਜ ਕਿਲੋਮੀਟਰ ਦੂਰ ਇੱਕ ਪਹਾੜੀ ਤੇ ਦਰਿਆ ਤਵੀ ਦੇ ਖੱਬੇ ਕੰਢੇ ਸਥਿਤ ਹੈ। ਇਹ ਜੰਮੂ ਦੇ ਕਿਲ੍ਹਿਆ ਵਿੱਚੋਂ ਸਭ ਤੋਂ ਪ੍ਰਾਚੀਨ ਕਿਲ੍ਹਾ ਮੰਨਿਆ ਜਾਂਦਾ ਹੈ। ਇਹ ਕਿਲ੍ਹਾ ਰਾਜਾ ਬਾਹੂ ਲੋਚਨ ਨੇ 3,000 ਸਾਲ ਪਹਿਲਾਂ ਬਣਾਇਆ ਸੀ। ਅਜੋਕੇ ਕਿਲ੍ਹੇ ਦਾ ਹੋਰ ਵਿਸਥਾਰ ਖ਼ਾਲਸਾ ਰਾਜ ਸਮੇਂ ਅਤੇ ਬਾਅਦ ਵਿੱਚ ਡੋਗਰੇ ਰਾਜਿਆਂ ਨੇ ਕੀਤਾ ਸੀ। ਇਸ ਦੇ ਅੰਦਰ ਦੇਵੀ ਕਾਲੀ (ਬਾਵੇ ਵਾਲੀ ਮਾਤਾ) ਦਾ ਮੰਦਰ ਹੈ। ਇਹ ਕਿਲ੍ਹਾ ਪੁਰਾਣੇ ਸਮਿਆਂ ਦੀ ਦਾਸਤਾਨ ਬਿਆਨ ਕਰਦਾ ਹੈ। ਅਜੋਕੇ ਸਮੇਂ ਇਸ ਕਿਲ੍ਹੇ ਦੇ ਨਾਲ ਖ਼ੂਬਸੂਰਤ ਪਾਰਕ ਦਾ ਵਿਸਥਾਰ ਕੀਤਾ ਗਿਆ ਹੈ। ਬਾਵੇ ਵਾਲੀ ਮਾਤਾ ਦਾ ਮੰਦਰ ਡੋਗਰਾ ਗੁਲਾਬ ਸਿੰਘ ਨੇ 1822 ਈ. ਵਿੱਚ ਬਣਵਾਇਆ ਸੀ।

2. **ਅਖਨੂਰ ਕਿਲ੍ਹਾ:** ਜੰਮੂ ਤੋਂ ਅਖਨੂਰ 28 ਕਿਲੋਮੀਟਰ ਦੂਰ ਦੱਖਣ-ਪੱਛਮ ਵੱਲ ਦਰਿਆ ਚਨਾਬ (ਝਨਾਅ) ਦੇ ਸੱਜੇ ਕੰਢੇ ਸਥਿਤ ਹੈ। ਇਹ ਕਿਲ੍ਹਾ ਵੀ ਰਿਆਸੀ ਦੇ ਕਿਲ੍ਹਿਆਂ ਵਾਂਗ ਖ਼ਾਲਸਾ ਸਰਕਾਰ ਵੱਲੋਂ ਸਿੱਖਾਂ ਨੇ ਬਣਵਾਇਆ ਸੀ ਤਾਂ ਜੋ ਕਸ਼ਮੀਰ ਵਾਦੀ ਦੀ ਸੁਰੱਖਿਆ ਕੀਤੀ ਜਾਵੇ। ਇਸ ਦਾ ਕਾਰਨ ਸੀ ਕਿ ਇਹ ਪੰਜਾਬ ਸਲਤਨਤ ਦਾ ਹਿੱਸਾ ਸੀ। ਇਹ ਸਲਤਨਤ ਖ਼ੈਬਰ ਤੋਂ ਲੈ ਕੇ ਅਕਸਾਏਚਿਨ (ਹੁਣ ਚੀਨ ਦਾ ਹਿੱਸਾ) ਤੱਕ ਫ਼ੈਲੀ ਸੀ। ਇਸੇ ਥਾਂ ਤੇ ਲੜਕੇ ਹਰੀ ਸਿੰਘ ਡੋਗਰਾ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਗਵਰਨਰ ਬਣਾਇਆ ਸੀ। ਅੰਗਰੇਜ਼ਾਂ ਨੇ ਬਾਅਦ ਵਿੱਚ ਕਸ਼ਮੀਰ ਡੋਗਰਿਆਂ ਕੋਲ ਵੇਚ ਦਿੱਤਾ ਕਿਉਂਕਿ ਸਿੱਖ ਰਾਜ ਦੇ ਖਾਤਮੇ ਵਿੱਚ 1840 ਈ. 'ਚ ਉਨ੍ਹਾਂ ਅਹਿਮ ਭੂਮਿਕਾ ਨਿਭਾਈ ਸੀ (ਹਿਸਟਰੀ ਆਫ਼ ਦਿ ਸਿੱਖਜ਼-ਕਨਿੰਘਮ)।

ਇਹ ਕਿਲ੍ਹਾ ਉਸ ਥਾਂ ਸਥਿਤ ਹੈ ਜਿਸ ਨੂੰ 'ਜੀਆਪੋਤਾ' ਆਖਿਆ ਜਾਂਦਾ ਹੈ। ਇੱਥੇ ਰਾਜਪੂਤ ਅਤੇ ਡੋਗਰਾ ਰਾਜੇ ਨਿਵਾਸ ਰੱਖਦੇ ਸਨ। 'ਜੀਆਪੋਤਾ' ਦੇ ਦਰੱਖ਼ਤ ਹੇਠਾਂ ਹੀ ਮਹਾਰਾਜਾ ਰਣਜੀਤ ਸਿੰਘ ਨੇ ਡੋਗਰਾ ਗੁਲਾਬ ਸਿੰਘ ਸਿੰਘ ਦਾ ਰਾਜ ਤਿਲਕ ਕੀਤਾ ਸੀ। ਹੁਣ ਇੱਥੇ ਇੱਕ ਮੰਦਰ ਉਸਾਰਿਆ ਗਿਆ ਹੈ। ਇਸ ਦੇ ਲਾਗੇ ਹੀ ਖ਼ੂਬਸੂਰਤ ਗੁਰਦੁਆਰਾ ਬਣਿਆ ਹੈ ਜਿੱਥੇ ਕਦੀ ਅਲੀਬੇਗ ਵਾਲੇ (ਮੀਰਪੁਰ) ਸੰਤ ਸੁੰਦਰ ਸਿੰਘ ਨੇ ਚਿਨਾਬ ਦਰਿਆ ਦੇ ਕੰਢੇ ਭਾਰੀ ਤਪ ਕੀਤਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਇੱਕ ਬਹਾਦਰ ਰਾਜਪੂਤ ਜਰਨੈਲ ਜ਼ੋਰਾਵਰ ਸਿੰਘ ਨੇ ਭੀਮਗੜ੍ਹ ਕਿਲ੍ਹਾ ਉਸਾਰਿਆ ਸੀ। ਅੱਜਕਲ੍ਹ ਕਿਲ੍ਹੇ ਦੇ ਕੁਝ ਹਿੱਸੇ ਵਿੱਚ ਮਾਲ ਵਿਭਾਗ ਦਾ ਦਫ਼ਤਰ ਅਤੇ ਇੱਕ ਥਾਣਾ ਹੈ। ਦੱਖਣੀ ਸਿਰੇ ਵੱਲ ਦੋ ਮੰਜ਼ਿਲਾ ਮਹਿਲ ਹੈ, ਜੋ ਦਿਲਕਸ਼ ਮਹਿਰਾਬਾਂ ਅਤੇ ਕੰਧ-ਚਿੱਤਰਾਂ ਨਾਲ ਸ਼ਿੰਗਾਰਿਆ ਹੈ। ਇਹ ਕਿਲ੍ਹਾ ਪ੍ਰਾਚੀਨ ਸਥਾਨ 'ਤੇ ਸਥਿਤ ਹੈ, ਜੋ ਹੜਪਾ ਵਾਦੀ ਦੀ ਯਾਦ ਤਾਜ਼ਾ ਕਰਵਾਉਂਦਾ ਹੈ।

3. **ਰਾਮਗੜ੍ਹ ਕਿਲ੍ਹਾ:** ਰਾਮਗੜ੍ਹ ਕਿਲ੍ਹਾ ਜੰਮੂ ਤੋਂ 20 ਕਿਲੋਮੀਟਰ ਦੂਰ ਹੈ। ਇਹ ਪੱਛਮ ਵਾਲੇ ਪਾਸੇ ਹੈ। ਇਸ ਨੂੰ ਅਜੀਤਗੜ੍ਹ ਅਤੇ ਰਾਮਗੜ੍ਹ ਵੀ ਆਖਿਆ ਜਾਂਦਾ ਹੈ। ਇਹ ਕਿਲ੍ਹਾ ਪਹਾੜੀ ਦੀ ਨੁੱਕਰ 'ਤੇ ਰਾਜੌਰੀ-ਭਿੰਬਰ ਗਲੀ ਦੇ ਪੱਛਮ ਵੱਲ ਪੈਂਦਾ ਹੈ। ਜੰਮੂ ਲਾਗੇ ਸੁਚੇਤਗੜ੍ਹ ਅਤੇ ਕਲੀਥ ਕਿਲ੍ਹੇ ਵੀ ਆਉਂਦੇ ਹਨ।

## ਟਹਿਲ ਸਿੰਘ, ਈਸ਼ਰ

ਸ੍ਰ: ਟਹਿਲ ਸਿੰਘ ਈਸ਼ਰ ਕੱਸ ਕੋਠੀਆਂ (ਬਾਗ, ਪੁਣਛ) ਦੇ ਰਹਿਣ ਵਾਲੇ ਸਨ। ਇਨ੍ਹਾਂ ਦੇ ਬਜ਼ੁਰਗ ਅਸਮਾਨ ਖਟੱੜ ਤੋਂ ਕੋਹਮਰੀ ਆਏ ਅਤੇ ਫਿਰ ਕਸਕੋਠੀਆਂ ਵਿੱਚ ਹੀ ਪੱਕਾ ਨਿਵਾਸ ਕੀਤਾ। ਸ੍ਰ: ਟਹਿਲ ਸਿੰਘ ਅਤੇ ਸ੍ਰ: ਗੁਰਦਿਆਲ ਸਿੰਘ ਸੱਕੇ ਭਰਾ ਸਨ ਅਤੇ ਦੋਵੇਂ ਮਹਾਰਾਜਾ ਰਣਜੀਤ ਸਿੰਘ ਦੇ ਗ੍ਰੰਥੀ ਸਿੰਘ ਵਜੋਂ ਨੌਕਰੀ ਕਰਦੇ ਸਨ। ਇਹ ਬੜੇ ਚੰਗੇ ਵਿਦਵਾਨ ਅਤੇ ਰਾਜ ਦਰਬਾਰ ਵਿੱਚ ਸਤਿਕਾਰੇ ਜਾਂਦੇ ਸਨ। ਇਨ੍ਹਾਂ ਦੇ ਵਾਰਸਾਂ ਕੋਲ ਅਨੇਕਾਂ ਸੰਨਦਾ ਮੌਜੂਦ ਸਨ। ਕੱਸ ਕੋਠੀਆਂ ਵਾਲੀ ਸਾਰੀ ਜ਼ਮੀਨ ਵਿਚੋਂ ਜੰਗਲ ਆਦਿ ਕੱਟ ਕੇ ਪੂਰਾ ਪਿੰਡ ਵਸਾਇਆ। ਇਨ੍ਹਾਂ ਦੇ ਬੇਟੇ ਸ੍ਰ: ਸੁਰਜਨ ਸਿੰਘ ਨੇ ਇੱਕ ਗੁਰਦੁਆਰਾ ਸਾਹਿਬ ਤਾਮੀਰ ਕੀਤਾ ਅਤੇ ਇਲਾਕੇ ਦੇ ਬਹੁਤ ਸਾਰੇ ਬਚਿਆਂ ਨੂੰ ਗੁਰਮੁੱਖੀ ਵਿਦਿਆ ਪੜ੍ਹਾਈ। ਆਪ ਜੀ 1910 ਈ ਨੂੰ ਚੜ੍ਹਾਈ ਕਰ ਗਏ। (ਦੇਖੋ: ਬੰਸਾਵਲੀ-97) (24)

## ਟੇਕ ਸਿੰਘ, ਰਿਸਮ

ਸ੍ਰ: ਬਗਾ ਸਿੰਘ ਦੇ ਘਰ ਸ੍ਰ: ਟੇਕ ਸਿੰਘ ਰਿਸਮ ਦਾ ਜਨਮ ਭਟੇਕੇ (ਮੁਜ਼ਫ਼ਰਾਬਾਦ) ਵਿੱਚ ਹੋਇਆ। ਸ੍ਰ: ਟੇਕ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਨੌਕਰੀ ਕਰਦੇ ਸਨ ਅਤੇ ਇਨ੍ਹਾਂ ਕਈ ਲੜਾਈਆਂ ਵਿੱਚ ਸੂਰਬੀਰਤਾ ਦੇ ਜੌਹਰ ਵਿਖਾਏ ਸਨ। ਸਿੱਖਾਂ ਤੇ ਅੰਗਰੇਜ਼ਾਂ ਦੀ ਆਖ਼ਰੀ ਲੜਾਈ ਚੇਲੀਆਂ ਵਾਲੇ ਹੋਈ ਸੀ। ਇਸ ਲੜਾਈ ਵਿੱਚ ਸ੍ਰ: ਟੇਕ ਸਿੰਘ ਨੇ ਕਈ ਅੰਗਰੇਜ਼ਾਂ ਨੂੰ ਮੌਤ ਦੇ ਘਾਟ ਉਤਾਰ ਕੇ ਸ਼ਹੀਦੀ ਪ੍ਰਾਪਤ ਕੀਤੀ ਸੀ। ਇਨ੍ਹਾਂ ਦੀ ਬੰਸ ਨਹੀਂ ਚਲ੍ਹੀ ਪਰ ਵੱਡੇ ਭਰਾਤਾ ਉੱਤਮ ਸਿੰਘ ਦੀ ਚੱਲੀ। (ਦੇਖੋ: ਬੰਸਾਵਲੀ-98) (24)

## ਟ੍ਰੈਕਟ

ਇਹ ਨਿੱਕੇ ਆਕਾਰ ਦੀ ਪੁਸਤਿਕਾ ਜਾਂ ਕਿਤਾਬਚੀ ਹੁੰਦੀ ਹੈ ਜੋ ਧਰਮ ਜਾਂ ਰਾਜਨੀਤੀ ਨਾਲ ਸੰਬੰਧਤ ਹੁੰਦੀ ਹੈ। ਇਹ ਟ੍ਰੈਕਟਾਂ ਆਮਤੌਰ ਤੇ ਸੰਪ੍ਰਦਾਵਾਂ, ਸੰਸਥਾਵਾਂ ਜਾਂ ਸਿਆਸੀ ਪਾਰਟੀਆਂ ਵਲੋਂ ਛਾਪੇ ਜਾਂਦੇ ਹਨ ਅਤੇ ਮੁਫ਼ਤ ਵੰਡੇ ਜਾਂਦੇ ਹਨ। ਵੀਹਵੀਂ ਸਦੀ ਦੇ ਸ਼ੁਰੂ ਵਿੱਚ ਚੀਫ਼ ਖਾਲਸਾ ਦੀਵਾਨ ਦੀ ਆਰਥਿਕ ਸਹਾਇਤਾ ਨਾਲ ਖਾਲਸਾ ਟ੍ਰੈਕਟ ਸੋਸਾਇਟੀ ਨੇ ਅਨੇਕਾਂ ਟ੍ਰੈਕਟ ਮੁਫ਼ਤ ਵੰਡੇ ਸਨ। ਅਜੋਕੇ ਸਮੇਂ ਰਾਜਨੀਤੀ ਅਤੇ ਧਰਮ ਦੇ ਖੇਤਰਾਂ ਵਿੱਚ ਅਜਿਹੇ ਟ੍ਰੈਕਟ ਛਾਪ ਕੇ ਵੰਡੇ ਜਾਂਦੇ ਹਨ।

## ਟੋਡੀ

ਗੁਰੂ ਗ੍ਰੰਥ ਸਾਹਿਬ ਵਿੱਚ ਰਾਗ-ਤਰਤੀਬ ਵਿੱਚ 12 ਵੇਂ ਸਥਾਨ ਤੇ ਅਤੇ ਅੰਕ 711-18 ਤੇ ਅੰਕਿਤ, ਇਹ ਸੰਪੂਰਣ ਗੰਭੀਰ ਪ੍ਰਕਿਤੀ ਵਾਲਾ ਸੁੰਦਰ ਰਾਗ ਹੈ। ਇਸ ਰਾਗ ਨੂੰ ਦਿਨ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ। ਇਸ ਰਾਗ ਦੇ ਕੁੱਲ 35 ਚਉਪਦੇ ਹਨ। ਰਾਗਮਾਲਾ ਵਿੱਚ ਇਸ ਨੂੰ ਦੀਪਕ ਦੀ ਰਾਗਨੀ ਕਰਕੇ ਲਿਖਿਆ ਹੈ।

## ਠਾਕਰ ਸਿੰਘ, ਚੌਕੀ

ਸ੍ਰ: ਠਾਕਰ ਸਿੰਘ ਚੌਕੀ ਦਾ ਜਨਮ ਸ੍ਰ: ਚੜ੍ਹਤ ਸਿੰਘ ਦੇ ਘਰ ਪਿੰਡ ਚੌਕੀ (ਪੁਣਛ) ਵਿੱਚ ਹੋਇਆ। ਸ੍ਰ: ਚੜ੍ਹਤ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਘੋੜ ਚੜ੍ਹਿਆ ਫ਼ੌਜ ਵਿੱਚ ਭਰਤੀ ਹੋ ਕੇ ਡੇਰਾ ਕੈਰੋਂ ਵਿੱਚ ਰਹੇ। ਸ੍ਰ: ਸੰਪੂਰਨ ਸਿੰਘ ਇਨ੍ਹਾਂ ਦੇ ਵੱਡੇ ਭਰਾਤਾ ਪੁਣਛ ਵਿੱਚੋਂ ਪਹਿਲੇ ਸਿੱਖ ਸਨ ਜੋ ਅੰਗਰੇਜ਼ੀ ਪੜ੍ਹੇ ਹੋਏ ਪ੍ਰਸਿੱਧ ਸਨ। ਰਾਜਾ ਬਲਦੇਵ ਸਿੰਘ ਵਾਲੀ ਪੁਣਛ ਨੇ ਜਾਗੀਰ ਲਿਖ ਦਿੱਤੀ। ਆਪ ਗੁਰੂ ਘਰ ਦੇ ਅਥਾਹ ਸ਼ਰਧਾ ਰੱਖਦੇ ਅਤੇ ਜਾਂਬਾਜ਼ ਬਹਾਦਰ ਯੋਧੇ ਸਨ। ਸ੍ਰ: ਠਾਕਰ ਸਿੰਘ ਨੰਬਰਦਾਰ ਵੀ ਸਨ ਅਤੇ ਗੁਰਮੁੱਖੀ, ਉਰਦੂ ਚੰਗੀ ਤਰ੍ਹਾਂ ਜਾਣਦੇ ਸਨ। ਕਈ ਵਰ੍ਹੇ ਖਾਲਸਾ ਸੈਂਟ੍ਰਲ ਬੋਰਡ ਪੁਣਛ ਦੇ ਪ੍ਰਧਾਨ ਅਤੇ ਸਰਕਾਰੀ ਅਦਾਲਤਾਂ ਦੇ ਅਸੈਸਰ ਬਣੇ। (ਦੇਖੋ: ਬੰਸਾਵਲੀ-99) (24)

## ਠਾਕਰ ਸਿੰਘ, ਰਾਜੌਰੀ

ਭਾਈ ਫ਼ਕੀਰ ਚੰਦ ਦੇ ਘਰ ਸ੍ਰ: ਠਾਕਰ ਸਿੰਘ ਦਾ ਜਨਮ ਰਾਜੌਰੀ ਵਿੱਚ ਹੋਇਆ। ਆਪ ਜੀ ਭਵਾਨੀਦਾਸ ਦੀ ਵੰਸ਼ ਵਿਚੋਂ ਸਨ, ਜੋ ਪੰਜਾਬ ਤੋਂ ਆਕੇ ਰਾਜੌਰੀ ਆਬਾਦ ਹੋਏ। ਕੁੱਝ ਘਰਾਂ ਕੋਟਲੀ ਵਿੱਚ ਨਿਵਾਸ ਰੱਖਿਆ। ਇਹ ਖਾਨਦਾਨ ਚਿਰ੍ਹਾਂ ਤੋਂ ਸਹਿਜਧਾਰੀ ਚਲ੍ਹਾ ਆਉਂਦਾ ਹੈ। 1921 ਈ ਵਿੱਚ ਸ੍ਰ: ਤੀਰਥ ਸਿੰਘ ਘਰਜਾਖੀਏ ਰਾਜੌਰੀ ਤਬਦੀਲ ਹੋ ਕੇ ਆਏ ਤਾਂ ਗੁਰਦੁਆਰਾ ਬੰਗਲਾ ਸਾਹਿਬ, ਰਾਜੌਰੀ ਵਿੱਚ ਵੱਡਾ ਗੁਰਪੁਰਬ ਮਨਾਇਆ ਅਤੇ ਅੰਮ੍ਰਿਤ ਪ੍ਰਚਾਰ ਵੀ ਹੋਇਆ। ਸ੍ਰ: ਠਾਕਰ ਸਿੰਘ ਨੇ ਖੜ੍ਹੇ ਹੋ ਕੇ 'ਖੰਡੇ ਦੀ ਪਾਹੁਲ' ਦੀ ਯਾਚਨਾ ਕੀਤੀ। ਇਸ ਖਾਨਦਾਨ ਵਿਚੋਂ ਸਾਰੇ ਹੈਰਾਨ ਹੋਏ ਕਿ ਪਹਿਲਾਂ ਖਾਨਦਾਨ ਵਿਚੋਂ ਕੋਈ ਸਿੰਘ ਸਜਿਆ ਨਹੀਂ। ਸਿੰਘ ਸੱਜ ਕੇ ਸ੍ਰ: ਠਾਕਰ ਸਿੰਘ ਨੇ ਕਾਫ਼ੀ ਪ੍ਰਚਾਰ ਕੀਤਾ। ਆਪ ਜੀ ਨਾਮ-ਸਿਮਰਨ ਦੇ ਅਭਲਾਖੀ ਸਜਣ ਸਨ। ਗੁਰਦੁਆਰਾ ਬੰਗਲਾ ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦਗਾਰ ਅਸਥਾਨ ਹੈ। ਇਸ ਗੁਰਦੁਆਰੇ ਦੀ ਪੁਰਾਣੀ ਇਮਾਰਤ ਹੋਣ ਕਾਰਨ ਸ੍ਰ: ਠਾਕਰ ਸਿੰਘ ਨੇ ਸ੍ਰ: ਤੀਰਥ ਸਿੰਘ ਅੱਗੇ ਇਸ ਦੀ

ਨਵ-ਨਿਰਮਾਣ ਬਾਰੇ ਬੇਨਤੀ ਕੀਤੀ। ਵਾਹਿਗੁਰੂ ਦੀ ਕ੍ਰਿਪਾ ਨਾਲ ਇਹ ਕੰਮ ਸੰਪੂਰਨ ਹੋਇਆ। ਸ੍ਰ: ਠਾਕਰ ਸਿੰਘ ਪੰਥਕ ਕੰਮਾਂ ਵਿੱਚ ਪੇਸ਼ ਪੇਸ਼ ਰਹਿੰਦੇ ਸਨ। ਇਹ ਜੇਵਰਾਤ ਦਾ ਕੰਮ ਕਾਰਨ 'ਜ਼ਰਗਰ' ਪ੍ਰਸਿੱਧ ਹੋਏ। (ਦੇਖੋ: ਬੰਸਾਵਲੀ-100) (24)

## ਠਾਕਰ ਸਿੰਘ ਜੋਸ਼

ਸ੍ਰ: ਠਾਕਰ ਸਿੰਘ ਜੋਸ਼ ਦਾ ਜਨਮ ਮਾਤਾ ਵਰਿਆਮ ਕੌਰ ਅਤੇ ਪਿਤਾ ਸ੍ਰ: ਗਿਆਨ ਸਿੰਘ ਦੇ ਘਰ ਚਟੂਸਾ (ਰਫ਼ਿਆਬਾਦ) ਵਿੱਚ ਹੋਇਆ। ਆਪ ਚੰਗੇ ਦੀਦਾਰੀ ਅਤੇ ਜੋਸ਼ੀਨੇ ਸਿੰਘ ਸਨ। ਪੰਜਾਬੀ ਸੂਬਾ ਮੋਰਚੇ ਦਾ ਜੱਥਾ ਕਸ਼ਮੀਰ ਤੋਂ ਲੈ ਕੇ ਅੰਮ੍ਰਿਤਸਰ ਗਏ ਸਨ। ਇੰਝ ਕਈ ਮਹੀਨੇ ਜੇਲ੍ਹ ਯਾਤਰਾ ਕੀਤੀ। ਪੰਥਕ ਸਰਗਰਮੀਆਂ ਵਿੱਚ ਪੇਸ਼ ਰਹਿੰਦੇ ਸਨ। ਕਈ ਵਰ੍ਹੇ ਗੁਰਦੁਆਰੇ ਛੇਵੀਂ ਪਾਤਸ਼ਾਹ ਬਾਰਾਮੂਲਾ ਦੇ ਪ੍ਰਧਾਨ ਰਹੇ। ਉਨ੍ਹਾਂ ਦਾ ਦੇਹਾਂਤ 1994 ਵਿੱਚ ਹੋਇਆ।

## ਠਾਕਰ ਸਿੰਘ, ਜ਼ਖ਼ਮੀ

ਸ੍ਰ: ਠਾਕਰ ਸਿੰਘ ਜ਼ਖਮੀ ਦਾ ਜਨਮ 22 ਦਸੰਬਰ 1920 ਨੂੰ ਸ੍ਰ: ਈਸ਼ਰ ਸਿੰਘ ਅਤੇ ਮਾਤਾ ਹਰਨਾਮ ਕੌਰ ਦੇ ਘਰ ਪਿੰਡ ਦੀਵਰ (ਤਰਾਲ, ਕਸ਼ਮੀਰ) ਵਿੱਚ ਹੋਇਆ। 1946 ਈ ਵਿੱਚ ਗਿਆਨੀ ਪਾਸ ਕਰਕੇ ਜੰਮੂ ਕਸ਼ਮੀਰ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀ ਨੌਕਰੀ ਕੀਤੀ ਅਤੇ ਇਸੇ ਵਿਭਾਗ ਵਿਚੋਂ ਸੇਵਾ ਮੁਕਤ ਹੋਏ। ਆਪ ਜੀ ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ, ਸ੍ਰੀਨਗਰ ਦੇ ਪ੍ਰਧਾਨ 1973-74 ਵਿੱਚ ਰਹੇ। ਆਪ ਦੀਆਂ ਛੱਪੀਆਂ ਪੁਸਤਕਾਂ ਵਿੱਚ ਕਿਣਮਿਣ (1967), ਬਾਲ ਬਿਨੋਦ (1990), ਅਰਸ਼ ਫੁਹਾਰ (1993), ਅਤੇ ਇੱਕ ਕਸ਼ਮੀਰੀ ਕਾਵਿ ਪੁਸਤਕ 'ਦੱਦ ਕੁਲ' ਵੀ ਪ੍ਰਕਾਸ਼ਿਤ ਹੋਈ ਹੈ। ਆਪ ਜੀ ਦਾ ਦੇਹਾਂਤ 1998 ਨੂੰ ਹੋਇਆ।

## ਡਖਣੇ

ਪੰਜਾਬ ਦੇ ਦੱਖਣ ਵੱਲ ਮੁਲਤਾਨ, ਸਾਹੀਵਾਲ ਇਲਾਕੇ ਦੀ ਲਹਿੰਦੀ ਉਪਭਾਸ਼ਾ ਨੂੰ ਗੁਰਬਾਣੀ ਵਿੱਚ 'ਡਖਣ' ਕਿਹਾ ਗਿਆ ਹੈ। 'ਦ' ਦੀ ਥਾਂ 'ਡ' ਅਤੇ 'ਸ' ਦੀ ਥਾਂ 'ਹ' ਇਸ ਵਿਸ਼ੇਸ਼ ਕਾਵਿ ਵਿੱਚ ਵਰਤਿਆ ਜਾਂਦਾ ਹੈ। ਇਸ ਦੀ ਬੋਲੀ ਲਹਿੰਦੀ ਹੈ ਪਰ ਅਰਬੀ, ਫ਼ਾਰਸੀ ਸ਼ਬਦਾਵਲੀ ਵੀ ਵਰਤੀ ਗਈ ਹੈ। 'ਡਖਣੇ' ਸ਼ਬਦ ਸੰਸਕ੍ਰਿਤ ਦੇ 'ਡਕੰਨੀ' ਸ਼ਬਦ ਦਾ ਮੂਲ ਹੈ। ਜਿਸ ਦੇ ਅਰਥ 'ਦਖੱਣੀ' ਹਨ। ਮਾਰੂ ਰਾਗ ਦੀ ਵਾਰ ਵਿੱਚ 23 ਪਉੜੀਆਂ ਹਨ ਅਤੇ ਹਰ ਪਉੜੀ ਨਾਲ ਤਿੰਨ ਤਿੰਨ ਸਲੋਕ ਦਰਜ ਹਨ। ਕੁੱਲ ਸਲੋਕ 69 ਹਨ। ਕਈ ਵਿਦਵਾਨ 'ਡਖਣੇ' ਨੂੰ ਪ੍ਰਗੀਤ ਕਾਵਿ ਦੇ ਜ਼ੁਮਰੇ ਵਿੱਚ ਰੱਖਦੇ ਹਨ। ਗੁਰੂ ਅਰਜਨ ਸਾਹਿਬ ਨੇ 'ਡਖਣੇ' ਉਚਾਰਣ ਕੀਤੇ ਹਨ ਜੋ ਗੁਰੂ ਗ੍ਰੰਥ ਸਾਹਿਬ ਦੇ ਅੰਕ 1094-1102 ਤੱਕ ਅੰਕਿਤ ਹਨ। (16)

## ਡੇਰਾ ਗੁਫ਼ਾ ਮੁਜ਼ਫਰਾਬਾਦ

ਇਹ ਡੇਰਾ ਦਰਿਆ ਕ੍ਰਿਸ਼ਨ ਗੰਗਾ ਦੇ ਕਿਨਾਰੇ (ਮੁਜ਼ਫਰਾਬਾਦ) ਵਿੱਚ 1947 ਤੋਂ ਪਹਿਲਾ ਸਥਾਪਿਤ ਕੀਤਾ ਗਿਆ ਸੀ। ਇਥੇ ਕਈ ਕੁਦਰਤੀ ਗੁਫ਼ਾਵਾਂ ਆਦਿ ਬਣੀਆਂ

ਹੋਈਆਂ ਸਨ। ਇਥੇ ਹੀ ਬਾਬਾ ਜੋਗਾ ਸਿੰਘ ਨੇ ਨਿਰਮਲੇ ਸੰਪ੍ਰਦਾਇ ਦਾ ਡੇਰਾ ਸਥਾਪਤ ਕੀਤਾ। ਰਿਆਸਤ ਵਿੱਚ ਇਸ ਡੇਰੇ ਵਲੋਂ ਵੀ ਸਿੱਖੀ ਪ੍ਰਚਾਰ ਹੋਇਆ ਹੈ। ਇਸ ਡੇਰੇ ਦੇ ਸੰਚਾਲਕਾਂ ਵਿੱਚ ਵਿਸ਼ੇਸ਼ ਨਾਂ ਸਨ/ਹਨ ਭਾਈ ਜੋਗਾ ਸਿੰਘ, ਭਾਈ ਦਇਆ ਸਿੰਘ, ਭਾਈ ਨਾਰਾਇਣ ਸਿੰਘ, ਭਾਈ ਕਿਸ਼ਨ ਸਿੰਘ ਆਦਿ। ਇਸ ਡੇਰੇ ਵਿੱਚ ਮੁਜ਼ਫ਼ਰਾਬਾਦੀ ਸ਼ਾਹ ਗੁਰਦਿੱਤ ਸਿੰਘ ਤਕਰੀਬਨ ਪੰਦਰ੍ਹਾ ਸਾਲ ਲੰਗਰ ਦੀ ਸੇਵਾ ਕਰਦੇ ਰਹੇ। ਕਈ ਗੁਫ਼ਾ ਰਾਮ ਰੱਖਾ ਮੱਲ (ਜੱਜ) ਨੇ ਆਪ ਤਾਮੀਰ ਕਰਾਈਆਂ ਸਨ। (15,24)

### ਡੇਰਾ ਡੰਨਾ

ਇਸ ਡੇਰਾ ਦਾ ਮੁੱਖ ਕੇਂਦਰ ਨਲੂਛੀ (ਮੁਜ਼ਫ਼ਰਾਬਾਦ) ਸੀ। ਡੇਰੇ ਦੇ ਮੁੱਖ ਸੰਚਾਲਕ ਸਨ ਭਾਈ ਦਇਆ ਸਿੰਘ, ਭਾਈ ਗੁਰਮੁਖ ਸਿੰਘ, ਭਾਈ ਤਾਰਾ ਸਿੰਘ, ਭਾਈ ਖੁਸ਼ਹਾਲ ਸਿੰਘ, ਭਾਈ ਗੁਰਦਿੱਤ ਸਿੰਘ, ਭਾਈ ਸੰਤ ਗੁਰਬਖ਼ਸ਼ ਸਿੰਘ। ਸੰਤ ਗੁਰਬਖ਼ਸ਼ ਸਿੰਘ ਨੇ ਇਹ ਡੇਰਾ ਹੁਣ ਗੁਰੂ ਨਾਨਕ ਨਗਰ, ਜੰਮੂ ਵਿੱਚ ਸਥਾਪਤ ਕੀਤਾ ਹੈ। ਸੰਤ ਜੀ ਦੇ ਗੁਜ਼ਰਨ ਬਾਅਦ ਹੁਣ ਡੇਰੇ ਦੇ ਮੁੱਖੀ ਸੰਤ ਤੇਜਵੰਤ ਸਿੰਘ ਹਨ।

### ਡੇਰਾ ਨੰਗਾਲੀ ਸਾਹਿਬ

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਪੰਥ ਸਾਜਣ ਮਗਰੋਂ ਸਿੱਖੀ ਪ੍ਰਚਾਰ ਅਤੇ ਪ੍ਰਸਾਰ ਲਈ ਆਪਣੇ ਵਿਸ਼ੇਸ਼ ਪ੍ਰਚਾਰਕਾਂ (ਸਿੰਘਾਂ) ਨੂੰ ਪੁਣਛ ਅਤੇ ਕਸ਼ਮੀਰ ਦੇਸ਼ ਵੱਲ ਰੁਵਾਨਾਂ ਕੀਤਾ। ਖਾਲਸਾ ਪੰਥ ਦੀ ਵ੍ਰਿਧੀ ਲਈ ਦਸ਼ਮੇਸ਼ ਪਿਤਾ ਨੇ ਭਾਈ ਸੰਤ ਅਮੋਲਕ ਸਿੰਘ, ਭਾਈ ਸੰਤ ਫ਼ੇਰੂ ਸਿੰਘ, ਭਾਈ ਸੰਤ ਪੰਜਾਬ ਸਿੰਘ, ਭਾਈ ਸੰਤ ਰੋਚਾ ਸਿੰਘ ਵਿਸ਼ੇਸ਼ ਸੇਵਕਾਂ ਨੂੰ ਭੇਜਿਆ। 'ਖੰਡੇ ਦੀ ਪਾਹੁਲ' ਵਾਲੇ ਸਾਬਤ ਸੂਰਤ ਅੰਮ੍ਰਿਤੀਏ ਸਿੰਘਾਂ ਦੇ ਸਰੂਪ ਇਸ ਧਰਤੀ ਤੇ ਅਠਾਰਵੀਂ ਸਦੀ ਵਿੱਚ ਦਿਖਾਈ ਦੇਣ ਲੱਗ ਪਏ ਸਨ।

ਪੁਣਛ ਸ਼ਹਿਰ ਤੋਂ ਤਿੰਨ ਮੀਲ ਦੂਰ ਦਰੰਗਲੀ ਨਦੀ ਦੇ ਕੰਢੇ ਇੱਕ ਰਮਣੀਕ ਥਾਂ ਤੇ ਵਰਤਮਾਨ ਸ਼੍ਰੋਮਣੀ ਡੇਰਾ ਨੰਗਾਲੀ ਸਾਹਿਬ 1817 ਈ ਵਿੱਚ ਠਾਕਰ ਭਾਈ ਮੇਲਾ ਸਿੰਘ ਜੀ ਨੇ ਕਾਇਮ ਕੀਤਾ। ਭਾਈ ਮੇਲਾ ਸਿੰਘ ਦੀ ਮੁਲਾਕਾਤ ਮਹਾਰਾਜਾ ਰਣਜੀਤ ਸਿੰਘ ਨਾਲ ਵੀ ਹੋਈ ਦਸੀ ਜਾਂਦੀ ਹੈ, ਜਦੋਂ ਉਹ ਕਸ਼ਮੀਰ ਫ਼ਤਹਿ ਕਰਨ ਲਈ ਜਾ ਰਹੇ ਸਨ। ਭਾਈ ਮੇਲਾ ਸਿੰਘ ਤੋਂ ਬਾਅਦ ਜੋ ਬਾਅਦ ਵਿੱਚ ਡੇਰੇ ਦੇ ਜਾਂ-ਨਸ਼ੀਨ ਥਾਪੇ ਗਏ ਉਨ੍ਹਾਂ ਵਿੱਚ ਭਾਈ ਮੰਗਲ ਸਿੰਘ, ਭਾਈ ਰਤਨ ਸਿੰਘ, ਭਾਈ ਅਵਤਾਰ ਸਿੰਘ, ਭਾਈ ਰਤਨ ਸਿੰਘ ਮੋਦੀ, ਭਾਈ ਮੋਹਰ ਸਿੰਘ, ਭਾਈ ਮੰਗਲ ਸਿੰਘ ਸਾਸਨ, ਮਹੰਤ ਬਚਿੱਤਰ ਸਿੰਘ ਅਤੇ ਮੌਜੂਦਾ ਮਹੰਤ ਮਨਜੀਤ ਸਿੰਘ ਜੀ। (15,24)

### ਡੇਰਾ ਭਾਈ ਪੁਣਛ

ਇਹ ਡੇਰਾ ਪੋਠੋਹਾਰ ਵਿੱਚ ਗੁਰਸਿੱਖੀ ਦਾ ਪ੍ਰਚਾਰ ਕਰਦਾ ਸੀ। ਭਾਈ ਪੁਣਛੂ ਡੇਰੇ ਦਾ ਮੁੱਖੀ ਸੀ। ਭਾਈ ਪੁਣਛੂ ਦੇ ਬਜ਼ੁਰਗ ਬਾਬਾ ਬੰਦਾ ਸਿੰਘ ਬਹਾਦਰ ਦੇ ਨੇੜਲੇ ਰਿਸ਼ਤੇਦਾਰ ਹੋਣ ਕਾਰਨ ਇਕੱਠੇ ਹੀ ਨਜ਼ਦੀਕੀ ਜੰਗਲਾਂ ਵਿੱਚ ਸ਼ਿਕਾਰ ਆਦਿ ਖੇਡਣ ਜਾਇਆ ਕਰਦੇ ਸਨ। ਭਾਈ ਪੁਣਛੂ ਦਾ ਦੇਹਾਂਤ ਰਾਵਲਪਿੰਡੀ ਵਿੱਚ ਹੋਇਆ ਸੀ।

## ਡੇਰਾ ਬਸਨਾੜਾ

ਇਹ ਡੇਰਾ ਵੀ ਮੁਜ਼ਫ਼ਰਾਬਾਦ ਦੇ ਪਿੰਡ ਬਸਨਾੜਾ ਵਿੱਚ 1947 ਤੋਂ ਪਹਿਲਾਂ ਕਾਇਮ ਸੀ। ਇਸੇ ਪਿੰਡ ਦਾ ਇਕ ਬ੍ਰਾਹਮਣ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸੱਜ ਕੇ ਸ੍ਰ: ਬੱਲੂ ਸਿੰਘ ਪ੍ਰਸਿਧ ਹੋਇਆ। 'ਬਲੂਨਾੜਾ' ਪਿੰਡ ਉਸੇ ਨੇ ਆਬਾਦ ਕੀਤਾ ਸੀ। ਸਮੇਂ ਦੀ ਗਰਦਸ਼ ਨਾਲ 'ਬਸਨਾੜਾ' ਪ੍ਰਸਿਧ ਹੋਇਆ। ਇਸ ਡੇਰੇ ਦੇ ਸੰਚਾਲਕਾਂ ਵਿਚੋਂ ਭਾਈ ਪ੍ਰੇਮ ਸਿੰਘ, ਭਾਈ ਬਲਦੇਵ ਸਿੰਘ, ਸੰਤ ਗੁਰਚਰਨ ਸਿੰਘ ਆਦਿ ਪ੍ਰਮੁੱਖ ਸਨ।

## ਡੇਰਾ ਬੰਦਾ ਸਿੰਘ ਬਹਾਦਰ, ਰਿਆਸੀ

ਖਾਲਸਾ ਪੰਥ ਦੇ ਮਹਾਨ ਜਰਨੈਲ ਬੰਦਾ ਸਿੰਘ ਬਹਾਦਰ ਦਾ ਜਨਮ ਪਿੰਡ ਤਛੱਲ (ਰਾਜੌਰੀ) ਵਿੱਚ ਹੋਇਆ। ਬਾਬਾ ਜੀ ਨੇ ਅਕਤੂਬਰ 1713 ਈ ਤੋਂ ਲੈ ਕੇ 1715 ਈ ਤੱਕ ਇਸੇ ਡੇਰੇ ਵਾਲੀ ਥਾਂ ਤੇ ਨਾਮ ਸਿਮਰਨ ਅਤੇ ਤੱਪ ਕੀਤਾ। ਇਥੇ ਹੀ ਬੰਦਾ ਸਿੰਘ ਨੇ ਵਜ਼ੀਰਾਬਾਦ ਵਾਲੇ ਸ਼ਿਵਰਾਮ ਖੱਤਰੀ ਦੀ ਲੜਕੀ (ਸਾਹਿਬ ਕੌਰ) ਨਾਲ ਪਹਿਲਾ ਵਿਆਹ ਕੀਤਾ ਸੀ ਜਿਸ ਵਿਚੋਂ ਰਣਜੀਤ ਸਿੰਘ ਨਾਂ ਦਾ ਬੇਟਾ ਹੋਇਆ। ਸਮੇਂ ਦੀ ਹਕੂਮਤ ਨੂੰ ਬੰਦਾ ਸਿੰਘ ਦੀ ਇਸ ਵਿਆਹ ਅਤੇ ਬੇਟੇ ਰਣਜੀਤ ਸਿੰਘ ਦੀ ਖ਼ਬਰ ਤੱਕ ਨਹੀਂ ਸੀ, ਇਸੇ ਲਈ ਸਰਕਾਰੀ ਸੂਹੀਆਂ ਨੇ ਕੋਈ- ਭਾਲ ਨਹੀਂ ਕੀਤੀ। ਪਹਾੜੀ ਅਤੇ ਬਿਖੱੜਾ ਇਲਾਕਾ ਹੋਣ ਕਾਰਨ ਸਾਹਿਬ ਕੌਰ ਤੇ ਉਸ ਦਾ ਬੇਟਾ ਗੁਪਤ ਹੀ ਵਿਚਰਦੇ ਰਹੇ। (ਦੇਖੋ: ਬੰਸਾਵਲੀ-101) (24)

## ਡੇਰਾ ਮੰਗਵਾਲ

ਇਹ ਡੇਰਾ ਚੱਕਵਾਲ (ਜ਼ਿਲਾ ਜਿਹਲਮ) ਵਿੱਚ ਸਥਾਪਤ ਸੀ। ਇਸ ਡੇਰੇ ਦੇ ਸੰਚਾਲਕ ਸਨ ਭਾਈ ਸਾਧੂ ਸਿੰਘ, ਭਾਈ ਸੇਵਕ ਸਿੰਘ, ਭਾਈ ਮੱਲਾ ਸਿੰਘ, ਭਾਈ ਦੀਵਾਨ ਸਿੰਘ, ਭਾਈ ਸ਼ਾਮ ਸਿੰਘ, ਭਾਈ ਬੁੱਧ ਸਿੰਘ, ਭਾਈ ਅਮਰ ਸਿੰਘ ਆਦਿ। ਇਸ ਡੇਰੇ ਨੇ ਸਿੱਖੀ ਦਾ ਪ੍ਰਚਾਰ ਪਿਸ਼ਾਵਰ, ਅਟਕ ਆਦਿ ਦੇ ਇਲਾਕੇ ਵਿੱਚ ਕਾਫ਼ੀ ਕੀਤਾ।

## ਡੋਗਰੀ

ਭਾਰਤ ਦੀ ਉੱਤਰ-ਪਛੱਮੀ ਸੀਮਾ ਵੱਲ ਸਥਿਤ ਦਰਿਆ ਸਤਲੁਜ ਤੇ ਚਿਨਾਬ ਦੇ ਵਿੱਚਕਾਰਲੇ ਦਰਮਿਆਨੀ ਪਹਾੜੀ ਅਤੇ ਨੀਮ-ਪਹਾੜੀ ਖੇਤਰ ਨੂੰ 'ਡੁੱਗਰ' ਆਖਦੇ ਹਨ। ਇਸ ਖੇਤਰ ਦੇ ਲੋਕਾਂ ਨੂੰ 'ਡੋਗਰੇ' ਅਤੇ ਉਨ੍ਹਾਂ ਦੀ ਮਾਤ ਭਾਸ਼ਾ ਨੂੰ 'ਡੋਗਰੀ' ਆਖਦੇ ਹਨ। ਭਾਰਤੀ ਸਾਹਿਤ ਅਕੈਡਮੀ ਨੇ ਇਸ ਨੂੰ ਵਖੱਰੀ ਸਾਹਿਤੱਕ ਭਾਸ਼ਾ ਵਜੋਂ ਮਾਨਤਾ ਦਿੱਤੀ ਹੈ। ਇਸ ਦਾ ਟਕਸਾਲੀ ਰੂਪ ਜੰਮੂ ਸ਼ਹਿਰ ਦੇ ਆਸ ਪਾਸ ਇਲਾਕਿਆਂ ਵਿੱਚ ਮਿਲਦਾ ਹੈ। ਪੰਜਾਬੀ ਭਾਸ਼ਾ ਦੇ ਕਾਫ਼ੀ ਨੇੜੇ ਹੈ। ਇਸ ਭਾਸ਼ਾ ਦਾ ਲੋਕ ਸਾਹਿਤ ਢੇਰ ਪੁਰਾਣਾ ਅਤੇ ਅਮੀਰ ਹੈ। ਜੰਮੂ ਸਦਾ ਹੀ ਡੋਗਰੀ ਸਾਹਿਤ ਅਤੇ ਸਭਿਆਚਾਰ ਦਾ ਕੇਂਦਰ ਰਿਹਾ ਹੈ।

## ਡੋਗਰੇ ਮਹਾਰਾਜੇ

### 1. ਅਮਰ ਸਿੰਘ ਡੋਗਰਾ

ਅਮਰ ਸਿੰਘ ਦਾ ਜਨਮ 1863 ਈ ਵਿੱਚ ਰਣਬੀਰ ਸਿੰਘ ਘਰ ਹੋਇਆ। ਇਹ ਪ੍ਰਤਾਪ ਸਿੰਘ ਦਾ ਛੋਟਾ ਭਰਾਤਾ ਸੀ। ਉੱਚ ਵਿਦਿਆ ਲੈ ਕੇ ਮੁਲਕੀ ਮਾਮਲਿਆ ਅਤੇ ਹਾਈ ਕੋਰਟ ਨਾਲ ਸੰਬੰਧਤ ਰਿਹਾ। 1894 ਈ ਨੂੰ ਇਨ੍ਹਾਂ ਦੇ ਘਰ ਹਰੀ ਸਿੰਘ ਬੇਟਾ ਪੈਦਾ ਹੋਇਆ। ਸਰਕਾਰੇ-ਕਸ਼ਮੀਰ ਨੇ ਇਨ੍ਹਾਂ ਨੂੰ ਆਨਰੇਰੀ ਕਰਨਲ ਦਾ ਖ਼ਿਤਾਬ ਦਿੱਤਾ। 1908 ਈ ਨੂੰ ਇਨ੍ਹਾਂ ਦਾ ਜੰਮੂ ਵਿੱਚ ਦੇਹਾਂਤ ਹੋਇਆ।

ਅਮਰ ਸਿੰਘ ਦੇ ਛੋਟੇ ਭਰਾਤਾ ਰਾਜਾ ਰਾਮ ਸਿੰਘ ਦਲੇਰ ਸਨ ਅਤੇ ਚਿਤਰਾਲ ਦੀਆਂ ਲੜਾਈਆਂ ਵਿੱਚ ਹਿੱਸਾ ਲਿਆ। ਇਹ ਫ਼ੌਜਾਂ ਦੇ ਕਮਾਂਡਰ-ਇਨ-ਚੀਫ਼ ਵੀ ਰਹੇ। ਲਾ-ਉਲਾਦ 1899 ਈ ਵਿੱਚ ਗੁਜ਼ਰ ਗਏ। (24,43)

### 2. ਸੁਚੇਤ ਸਿੰਘ ਡੋਗਰਾ

ਇਹ ਮੀਆਂ ਕਸ਼ੋਰਾ ਸਿੰਘ ਦਾ ਸੱਭ ਤੋਂ ਛੋਟਾ ਬੇਟਾ ਸੀ। ਡੋਗਰਾ ਧਿਆਨ ਸਿੰਘ ਅਤੇ ਗੁਲਾਬ ਸਿੰਘ ਦਾ ਭਰਾ ਸੀ। ਇਹ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦਾ ਇਕ ਕਮਾਂਡਰ ਸੀ। ਵਿਸ਼ਵਾਸ਼ੀ ਦਰਬਾਰੀਆਂ ਵਿੱਚ ਵੀ ਸ਼ੁਮਾਰ ਹੁੰਦਾ ਸੀ। ਇਸ ਦੇ ਘਰ ਕੋਈ ਉਲਾਦ ਨਹੀਂ ਸੀ। ਇਸੇ ਲਈ ਇਸ ਨੇ ਰਣਬੀਰ ਸਿੰਘ ਨੂੰ ਆਪਣਾ ਪੁੱਤਰ ਬਣਾ ਲਿਆ। ਲਾਹੌਰ ਦਰਬਾਰ ਦੀ ਤਖ਼ਤ-ਨਸ਼ੀਨੀ ਲਈ ਜਦੋਂ ਜੰਗ ਹੋਈ ਤਾਂ ਫ਼ੌਜ ਹੀਰਾ ਸਿੰਘ ਦੇ ਖਿਲਾਫ਼ ਹੋ ਗਈ। ਉਸਨੇ ਚਾਚੇ ਸੁਚੇਤ ਸਿੰਘ ਪ੍ਰਧਾਨ ਮੰਤਰੀ ਬਣਾਉਣ ਲਈ ਮਨ ਬਣਾਇਆ। ਸੁਚੇਤ ਸਿੰਘ ਅਜੇ ਲਾਹੌਰ ਨਹੀਂ ਸੀ ਪੁਜਾ ਕਿ ਹੀਰਾ ਸਿੰਘ ਨੇ ਫ਼ੌਜ ਦੇ ਮੁੱਖੀਆਂ ਦੀ ਹਰਦਰਦੀ ਜਿੱਤ ਲਈ। ਸੁਚੇਤ ਸਿੰਘ ਨੂੰ ਪੂਰੀ ਮਦਦ ਨਾ ਮਿਲੀ। ਦੂਜੇ ਪਾਸੇ ਪੰਡਤ ਜਲਾ ਨੇ ਸੁਚੇਤ ਸਿੰਘ ਤੇ ਹਮਲਾ ਕਰਨ ਲਈ ਹੀਰਾ ਸਿੰਘ ਨੂੰ ਉਕਸਾਇਆ। ਇਸੇ ਦੌਰਾਨ ਸੁਚੇਤ ਸਿੰਘ, ਦੀਵਾਨ ਭੀਮ ਸੈਨ, ਰਾਏ ਕੇਸਰੀ ਸਿੰਘ ਆਦਿ ਹੀਰਾ ਸਿੰਘ ਦੀ ਫ਼ੌਜ ਹਥੋਂ ਮਾਰੇ ਗਏ। ਇੰਝ ਸੁਚੇਤ ਸਿੰਘ ਦਾ ਦੇਹਾਂਤ 27 ਮਾਰਚ 1844 ਨੂੰ ਹੋਇਆ। (24,43)

### 3. ਹਰੀ ਸਿੰਘ ਡੋਗਰਾ

ਹਰੀ ਸਿੰਘ ਦਾ ਜਨਮ 1895 ਈ ਨੂੰ ਪ੍ਰਤਾਪ ਸਿੰਘ ਡੋਗਰਾ ਦੇ ਘਰ ਜੰਮੂ ਵਿਚ ਹੋਇਆ। ਉੱਚ ਤਾਲੀਮ ਹਾਸਲ ਕਰਕੇ ਡੇਹਰਾਦੂਨ ਤੋਂ ਫ਼ੌਜੀ ਤਾਲੀਮ 1914 ਈ ਵਿੱਚ ਲਈ। ਸਿਆਸਤ ਵਿੱਚ ਸਰਗਰਮ ਹੋ ਗਏ। 1925 ਈ ਵਿੱਚ ਤੱਖਤ-ਨਸ਼ੀਨੀ ਹਾਸਲ ਕੀਤੀ। ਬਦੇਸ਼ਾਂ ਵਿੱਚ ਵਿਚਰਦੇ ਸਮੇਂ ਇਨ੍ਹਾਂ ਦੇ ਘਰ ਇਕ ਰਾਜਕੁਮਾਰ 'ਕਰਨ ਸਿੰਘ' ਪੈਦਾ ਹੋਇਆ। 1931 ਈ ਦੀ ਹਫ਼ੜਾ-ਤਫ਼ੜੀ ਸਮੇਂ ਸਖ਼ਤੀ ਨਾਲ ਅਮਨ ਕਾਇਮ ਕੀਤਾ। ਬਾਲ ਵਿਵਾਹਾਂ ਤੇ ਸਖ਼ਤੀ ਨਾਲ ਬੰਦਨ ਲਾਈ। (24,43)

### 4. ਹੀਰਾ ਸਿੰਘ ਡੋਗਰਾ:

ਹੀਰਾ ਸਿੰਘ ਦਾ ਜਨਮ ਰਾਜਾ ਧਿਆਨ ਸਿੰਘ ਦੇ ਘਰ ਰਾਮਗੜ੍ਹ 1816 ਈ ਨੂੰ ਹੋਇਆ। ਮਹਾਰਾਜਾ ਰਣਜੀਤ ਸਿੰਘ ਇਸ ਨੂੰ ਦਰਬਾਰ ਵਿੱਚ ਆਪਣੇ ਨਾਲ ਦੀ ਕੁਰਸੀ ਤੇ ਬਠਾਉਂਦੇ ਸਨ ਅਤੇ 12 ਸਾਲ ਦੀ ਉਮਰ ਵਿੱਚ 'ਫ਼ਰਜੰਦ-ਏ-ਖਾਸ' ਖਿਤਾਬ ਨਾਲ ਨਵਾਜਿਆ। ਮਹਾਰਾਜੇ ਨੇ ਇਸ ਨੂੰ ਕਾਫ਼ੀ ਜਾਗੀਰਾਂ ਦਿੱਤੀਆਂ। ਮਹਾਰਾਜੇ ਦੀ ਮੌਤ ਤੋਂ ਬਾਅਦ ਧਿਆਨ ਸਿੰਘ ਆਪਣੇ ਪੁੱਤਰ ਨੂੰ ਤਖ਼ਤ ਤੇ ਬਠਾਉਣਾ ਚਾਹੁੰਦਾ ਸੀ ਪਰ ਉਹ ਆਪਣੀ ਸਾਜ਼ਸ਼ਾਂ ਵਿੱਚ ਕਾਮਯਾਬ ਨਾ ਹੋਇਆ। ਧਿਆਨ ਸਿੰਘ 15 ਸਤੰਬਰ 1843 ਨੂੰ ਮਾਰਿਆ ਗਿਆ। ਮਹਾਰਾਜਾ ਦਲੀਪ ਸਿੰਘ ਨੂੰ ਜਦੋਂ 17 ਸਤੰਬਰ 1843 ਨੂੰ ਮਹਾਰਾਜਾ ਥਾਪਿਆ ਗਿਆ ਤਾਂ ਹੀਰਾ ਸਿੰਘ ਡੋਗਰਾ ਨੂੰ ਪ੍ਰਧਾਨ ਮੰਤਰੀ ਪੱਦ ਦਿੱਤਾ ਗਿਆ। ਉਹ ਸਿੱਖ ਸਲਤਨਤ ਲਾਹੌਰ ਦਾ 17 ਸਤੰਬਰ 1843 ਤੋਂ 21 ਦਸੰਬਰ 184 ਤੱਕ ਪ੍ਰਧਾਨ ਮੰਤਰੀ ਰਿਹਾ। ਹੀਰਾ ਸਿੰਘ ਡੋਗਰਾ ਨੇ ਲਾਹੌਰ ਦਰਬਾਰ ਦੇ ਸੋਨੇ, ਚਾਂਦੀ ਅਤੇ ਹੋਰ ਕੀਮਤੀ ਸਾਮਾਨ ਦੇ ਗੱਡੇ ਭਰ ਕੇ 4000 ਡੋਗਰਾਂ ਸਿਪਾਹੀਆਂ ਦੀ ਮਦਦ ਨਾਲ ਜੰਮੂ ਵੱਲ ਕੂਚ ਕੀਤਾ। ਜਦੋਂ ਇਸ ਬਾਰੇ ਸਿੱਖ ਫ਼ੌਜ਼ਾਂ ਨੂੰ ਖ਼ਬਰ ਪੁੱਜੀ ਤਾਂ ਜਨਰਲ ਸ਼ਾਮ ਸਿੰਘ ਅਟਾਰੀ ਅਤੇ ਸ੍ਰ: ਜਵਾਹਰ ਸਿੰਘ ਨੇ ਪਿੰਡ ਨੀਕੋਵਾਲ, ਲਾਹੌਰ ਤੋਂ 29 ਕਿਲੋਮੀਟਰ ਦੂਰ ਘੇਰ ਲਿਆ। ਹੀਰਾ ਸਿੰਘ ਡੋਗਰਾ ਅਤੇ ਪੰਡਤ ਜਲ੍ਹਾ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਗੁਲਾਬ ਸਿੰਘ ਡੋਗਰਾ ਉਸ ਸਮੇਂ ਬੱਚ ਕੇ ਨਿਕਲ ਗਿਆ। (24,43,44)

### 5. ਗੁਲਾਬ ਸਿੰਘ ਡੋਗਰਾ

ਗੁਲਾਬ ਸਿੰਘ ਦਾ ਜਨਮ ਮੀਆਂ ਕਸ਼ੌਰਾ ਸਿੰਘ ਡੋਗਰਾ ਦੇ ਘਰ 17 ਅਕਤੂਬਰ 1792 ਨੂੰ ਹੋਇਆ। ਇਹ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ 1809 ਵਿੱਚ ਸਿਪਾਹੀ ਭਰਤੀ ਹੋਇਆ। ਮਹਾਰਾਜਾ ਦੀ ਖਾਸ ਇਨਾਇਤ ਹਾਸਲ ਕਰਕੇ ਬਾਰਾਂ ਹਜ਼ਾਰ ਦੀ ਜਾਗੀਰ ਅਤੇ 90 ਘੋੜਿਆਂ ਦੀ ਕਮਾਨ ਦਿੱਤੀ ਗਈ। ਇਸ ਦੇ ਪਿਤਾ ਕਸ਼ੌਰਾ ਸਿੰਘ ਨੂੰ 1820 ਵਿੱਚ ਜੰਮੂ ਦਾ ਮੁੱਖੀ ਸਿੱਖ ਸਲਤਨਤ ਨੇ ਥਾਪ ਦਿੱਤਾ। ਕਸ਼ੌਰਾ ਸਿੰਘ ਦੀ 1822 ਮੌਤ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਨੇ ਅਖਨੂਰ ਦੇ 'ਜੀਆਪੋਤਾ' ਵਾਲੀ ਥਾਂ ਤੇ 16 ਜੂਨ 1822 ਨੂੰ ਇਸ ਨੂੰ 'ਜੰਮੂ ਦਾ ਰਾਜਾ' ਥਾਪਿਆ ਗਿਆ। ਆਸ ਪਾਸ ਦੀਆਂ ਰਿਆਸਤਾਂ ਵਿੱਚ ਸਿੱਖ ਰਾਜ ਦਾ ਵਿਸਥਾਰ ਕੀਤਾ ਅਤੇ ਸਿੱਖ ਮੁਹਿਮਾਂ ਵਿੱਚ ਪੇਸ਼ ਪੇਸ਼ ਰਿਹਾ। 1841 ਵਿੱਚ ਇਹ ਮਹਾਰਾਜਾ ਖੜਕ ਸਿੰਘ ਦੀ ਬੇਵਾ 'ਚੰਦ ਕੌਰ' ਦੀ ਜਾਗੀਰ ਦਾ ਕਸਟੋਡੀਅਨ ਬਣ ਕੇ ਸਾਰਾ ਕੀਮਤੀ ਸਾਮਾਨ ਅਤੇ ਗੈਣੇ ਆਦਿ ਗੱਢਿਆਂ ਰਾਹੀਂ ਜੰਮੂ ਲੈ ਗਿਆ। 1845 ਵਿੱਚ ਖਾਲਸਾ 35,000 ਭਾਰੀ ਫ਼ੌਜ ਲੈ ਕੇ ਇਸ ਨੂੰ ਕੈਦੀ ਬਣਾ ਕੇ ਲਾਹੌਰ ਲੈ ਗਈ। 68,00,000 ਰੁਪਏ ਜ਼ੁਰਮਾਨਾ ਭਰਿਆ ਅਤੇ ਭਵਿੱਖ ਵਿੱਚ ਚੰਗਾ ਉਚਾਰਣ ਰੱਖਣ ਦਾ ਵਾਹਦਾ ਕੀਤਾ ਅਤੇ ਕੀਮਤੀ ਚੀਜ਼ਾਂ ਵਾਪਸ ਕਰਨ ਦਾ ਵਚਨ ਦਿੱਤਾ। ਉਹ 'ਲਾਹੌਰ ਦਰਬਾਰ' ਦਾ ਬਾਗੀ ਸੀ ਅਤੇ ਅੰਗ੍ਰੇਜ਼ਾਂ ਨਾਲ ਅੰਦਰ ਖਾਤੇ ਸਾਜ਼ਿਸਾਂ ਕਰਦਾ ਰਹਿੰਦਾ ਸੀ। ਐਂਗਲੋਂ ਸਿੱਖ ਲੜਾਈ (1845-46) ਪਹਿਲੀ ਵਿੱਚ ਇਸ ਨੇ ਬ੍ਰਗੇਡੀਅਰ ਵੀਲਰ ਨੂੰ ਗੁਪੱਤ ਫ਼ੌਜੀ ਭੇਤ ਦਿੱਤੇ ਸਨ, ਜਿਸ ਕਾਰਨ ਅੰਗ੍ਰੇਜ਼ਾਂ ਨੇ ਇਸ

ਨੂੰ ਅੰਮ੍ਰਿਤਸਰ ਅਹਿਦਨਾਮਿ ਤਹਿਤ 16 ਮਾਰਚ 1846 ਨੂੰ ਕਸ਼ਮੀਰ ਵੇਚ ਦਿੱਤਾ। ਮਹਾਰਾਜਾ ਰਣਜੀਤ ਸਿੰਘ ਦੇ ਪ੍ਰਵਾਰ ਅਤੇ ਸਲਤਨਤ ਨੂੰ ਤਬਾਹ ਕਰਨ ਵਿੱਚ ਇਹ ਮੁੱਖ ਦੋਸ਼ੀ ਮੰਨਿਆ ਜਾਂਦਾ ਹੈ। ਇਸ ਦਾ ਦੇਹਾਂਤ ਕਸ਼ਮੀਰ ਵਿੱਚ 30 ਜੂਨ 1857 ਨੂੰ ਹੋਇਆ। (43,44,54,56,53)

### 6. ਧਿਆਨ ਸਿੰਘ ਡੋਗਰਾ

ਧਿਆਨ ਸਿੰਘ ਦਾ ਜਨਮ 1796 ਈ ਨੂੰ ਸਮੈਲਪੁਰ ਜੰਮੂ ਵਿੱਚ ਪਿਤਾ ਕਸ਼ੋਰਾ ਸਿੰਘ ਦੇ ਘਰ ਹੋਇਆ। ਇਹ ਆਪਣੇ ਦੋਵੇਂ ਭਰਾਵਾਂ ਗੁਲਾਬ ਸਿੰਘ ਅਤੇ ਸੁਚੇਤ ਸਿੰਘ ਨੂੰ ਨਾਲ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿੱਚ ਨੌਕਰੀ ਦੀ ਤਲਾਸ਼ ਵਿੱਚ ਹਾਜ਼ਰ ਹੋਇਆ। ਆਪਣੀ ਤੀਖਣ ਬੁੱਧੀ ਅਤੇ ਚਤਰਾਈ ਕਾਰਨ ਮਹਾਰਾਜਾ ਰਣਜੀਤ ਸਿੰਘ ਦੇ ਨੇੜੇ ਹੋ ਗਿਆ। 1818 ਈ ਵਿੱਚ 'ਰਾਜਾ ਰਾਜਗਾਂ' ਦਾ ਖ਼ਿਤਾਬ ਲਾਹੌਰ ਦਰਬਾਰ ਤੋਂ ਹਾਸਲ ਕੀਤਾ। 1843 ਈ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਬਾਅਦ ਲਾਹੌਰ ਦਰਬਾਰ ਦੀ ਖ਼ੂਨੀ ਜੰਗਾਂ ਦਾ ਜੋ ਆਗਾਜ਼ ਹੋਇਆ, ਧਿਆਨ ਸਿੰਘ ਡੋਗਰਾ ਵੀ ਉਸ ਦੀ ਭੇਟਾ ਚੜ੍ਹ ਗਿਆ। (24,43,39)

### 7. ਪ੍ਰਤਾਪ ਸਿੰਘ ਡੋਗਰਾ

ਇਹ 1850 ਈ ਨੂੰ ਰਣਬੀਰ ਸਿੰਘ ਦੇ ਘਰ ਰਿਆਸੀ ਵਿੱਚ ਪੈਦਾ ਹੋਇਆ। ਇਨ੍ਹਾਂ ਦੇ ਤਿੰਨੇ ਭਰਾਤਾ ਅਮਰ ਸਿੰਘ, ਰਾਮ ਸਿੰਘ ਅਤੇ ਲਛਮਣ ਸਿੰਘ ਵੀ ਸਨ। 1886 ਈ ਵਿੱਚ ਰੈਜ਼ੀਡੈਂਟ ਨਿਯੁਕਤ ਹੋਏ। ਜੰਗਲਾਤ, ਨਹਿਰਾਂ ਤੇ ਵਿਦਿਆ ਦੇ ਖੇਤਰ ਵਿੱਚ ਕੰਮ ਕੀਤੇ ਅਤੇ 'ਵੇਗਾਰ' ਹਟਾਉਣ ਲਈ ਵੀ ਯਤਨਸ਼ੀਲ ਰਹੇ। ਇਨ੍ਹਾਂ ਦਾ ਦੇਹਾਂਤ 1925 ਈ ਵਿੱਚ ਸ੍ਰੀਨਗਰ ਹੋਇਆ। (24,43)

### 8. ਮੋਤੀ ਸਿੰਘ ਡੋਗਰਾ

ਰਾਜਾ ਧਿਆਨ ਸਿੰਘ ਦੇ ਤਿੰਨੇ ਬੇਟੇ ਸਨ ਮੋਤੀ ਸਿੰਘ, ਹੀਰਾ ਸਿੰਘ ਤੇ ਜਵਾਹਿਰ ਸਿੰਘ। ਰਾਜਾ ਹੀਰਾ ਸਿੰਘ ਆਪਣੇ ਪਿਤਾ ਦੀ ਥਾਂ ਵਜ਼ੀਰ ਰਹੇ ਅਤੇ ਪੁਣਛ ਜਾਗੀਰ ਵਜੋਂ ਮਿਲੀ। ਬਾਅਦ ਵਿੱਚ ਇਹ ਗੁਜ਼ਰ ਗਏ। ਗੁਲਾਬ ਸਿੰਘ ਡੋਗਰਾ ਨੇ ਭਰਾਵਾਂ ਨੂੰ ਇਲਾਕੇ ਵੰਡ ਦਿੱਤੇ। ਜਵਾਹਿਰ ਸਿੰਘ ਨੂੰ ਕੋਟਲੀ ਤੇ ਝਬਾਲ ਅਤੇ ਰਾਜਾ ਮੋਤੀ ਸਿੰਘ ਨੂੰ ਪੁਣਛ। 1860 ਈ ਵਿੱਚ ਰਾਜਾ ਜਵਾਹਿਰ ਸਿੰਘ ਅੰਬਾਲੇ ਮਰ ਗਿਆ ਅਤੇ 1852 ਈ ਵਿੱਚ ਰਾਜਾ ਮੋਤੀ ਸਿੰਘ ਗਦੀ ਤੇ ਬੈਠਾ। 1852-1888 ਈ ਤੱਕ ਚੰਗਾ ਰਾਜ ਕੀਤਾ। ਹੁਨਰੀ ਆਦਮੀ ਬਾਹਰੋਂ ਮੰਗਵਾਕੇ ਪੁਣਛ ਵਿਸਾਏ। 1888 ਈ ਵਿੱਚ ਜੰਮੂ ਚੜ੍ਹਾਈ ਕਰ ਗਏ।

ਇਨ੍ਹਾਂ ਦੇ ਬੇਟੇ ਬਲਦੇਵ ਸਿੰਘ ਦਾ ਜਨਮ 1864 ਈ ਵਿੱਚ ਹੋਇਆ। 1888-1918 ਈ ਤੱਕ ਚੰਗਾ ਰਾਜ ਕੀਤਾ। ਇਹ ਇਕ ਚੰਗੇ ਸ਼ਿਕਾਰੀ ਵੀ ਸਨ। ਇਹ ਸਾਲ ਵਿੱਚ ਇਕ ਵੇਰ 'ਅਖੰਡ ਪਾਠ ਸਾਹਿਬ' ਕਰਾਉਂਦੇ ਅਤੇ ਅੰਮ੍ਰਿਤਸਰ ਦਰਬਾਰ ਸਾਹਿਬ ਵਿੱਚ ਨਤਮਸਤਕ ਹੁੰਦੇ ਸਨ। ਇਨ੍ਹਾਂ ਦਾ ਦੇਹਾਂਤ 1918 ਨੂੰ ਹੋਇਆ।

ਇਸੇ ਤਰ੍ਹਾਂ ਪੁਣਛ ਵਿੱਚ ਸੁਖਦੇਵ ਸਿੰਘ ਅਤੇ ਜਗਤਦੇਵ ਬਹਾਦਰ ਵੀ ਕੁੱਝ ਸਮੇਂ ਲਈ ਰਾਜੇ ਥਾਪੇ ਗਏ ਸਨ। (24,43,44)

## ਤਰਲੋਕ ਸਿੰਘ ਨਿਰਬਲ

ਸ੍ਰ: ਤਰਲੋਕ ਸਿੰਘ ਦਾ ਜਨਮ 28 ਨਵੰਬਰ 1928 ਈ ਨੂੰ ਪੁਣਛ ਵਿੱਚ ਸ੍ਰ: ਹਰਨਾਮ ਸਿੰਘ ਅਤੇ ਮਾਤਾ ਸ਼ਿਵ ਕੋਰ ਦੇ ਘਰ ਹੋਇਆ। ਐਮ.ਏ ਤੱਕ ਵਿਦਿਆ ਪ੍ਰਾਪਤ ਕਰਕੇ ਜ਼ਿਲਾ ਸਿੱਖਿਆ ਅਫ਼ਸਰ ਲੱਗੇ ਅਤੇ ਇਸ ਪੱਦ, ਤੋਂ ਸੇਵਾ ਮੁਕਤ ਹੋਏ। ਆਪ ਦੀਆਂ ਕਈ ਪੁਸਤਕਾਂ ਪੰਜਾਬੀ ਦੀਆਂ ਪ੍ਰਕਸ਼ਿਤ ਹੋਈਆਂ ਹਨ, ਜਿਨ੍ਹਾਂ ਵਿੱਚ ਨਿਰਬਲ ਤਰੰਗਾ (1965), ਨਿਰਬਲ ਸਧਰਾਂ (1971), ਸਾਂਝੀਆ ਪੀੜਾਂ (1975), ਤੱੜਪ (1995), ਚਾਨਣ ਰਿਸ਼ਮਾ (1996) ਆਦਿ। ਹਿੰਦੀ ਵਿੱਚ ਵੀ ਇੱਕ ਕਿਤਾਬ ਛੱਪੀ ਹੈ।

## ਤਰਲੋਕ ਸਿੰਘ ਬਾਜਵਾ

ਸ੍ਰ: ਤਰਲੋਕ ਸਿੰਘ ਦਾ ਜਨਮ 1947 ਵਿੱਚ ਪਾਕਿਸਤਾਨ ਵਿੱਚਲੇ ਕਸ਼ਮੀਰ ਵਿੱਚ ਹੋਇਆ। ਮੁਢੱਲੇ ਤੌਰ ਤੇ ਕਿਸਾਨ ਪ੍ਰਵਾਰ ਨਾਲ ਸੰਬੰਧ ਰੱਖਦੇ ਸਨ। ਫ਼ਿਰ ਟ੍ਰਾਸਪੋਰਟ ਕੰਪਨੀ ਚਲਾਉਂਦੇ ਰਹੇ। 1984 ਵਿੱਚ ਸਿਆਸਤ ਵਿਚ ਕਦਮ ਰਖਿਆ। 1999 ਵਿੱਚ ਪਾਰਲੀਮੈਂਟ ਦੀ ਇਲੈਕਸ਼ਨ ਅਤੇ ਨਵੰਬਰ 2003 ਵਿੱਚ ਪਾਰਲੀਮੈਂਟ ਮੈਂਬਰ ਬਣੇ। ਪੀ.ਡੀ.ਪੀ ਪਾਰਟੀ ਵਿੱਚ ਪਹਿਲੇ ਸਿੱਖ ਮੰਤਰੀ ਬਣੇ। ਉਹ ਸੱਚਮੁਚੇ ਲੋਕਾਂ ਦੇ ਨੇਤਾ ਬਣ ਕੇ ਉੱਭਰੇ ਹਨ। (55)

## ਤਾਰਾ ਸਿੰਘ, ਸਰਾਫ਼

ਸ੍ਰ: ਤਾਰਾ ਸਿੰਘ ਦਾ ਜਨਮ 1900 ਈ ਵਿੱਚ ਸ੍ਰ: ਠਾਕਰ ਸਿੰਘ ਦੇ ਘਰ ਮੁਜ਼ਫਰਾਬਾਦ ਵਿੱਚ ਹੋਇਆ। ਮੁਢੱਲੀ ਵਿਦਿਆ ਮੁਜ਼ਫ਼ਰਾਬਾਦ ਅਤੇ ਸ੍ਰੀਨਗਰ ਦੇ ਐਸ.ਪੀ ਸਕੂਲ ਤੋਂ ਹਾਸਲ ਕੀਤੀ। ਉਹ ਹਾਕੀ ਦੇ ਚੰਗੇ ਖਿਡਾਰੀ ਸਨ। ਉਹ ਪਹਿਲੇ ਕਸ਼ਮੀਰੀ ਸਿੱਖ ਸਨ ਜਿਨ੍ਹਾਂ ਮਹਾਰਾਜਾ ਦੀ ਹਾਕੀ ਟੀਮ ਵਿੱਚ ਖੇਡ ਕੇ ਕਈ ਮੈਡਲ ਜਿੱਤੇ। ਮਹਾਰਾਜੇ ਦੀ ਹਾਕੀ ਟੀਮ ਦੇ ਕਪਤਾਨ ਰਹਿ ਕੇ ਅੰਗਰੇਜ ਆਰਮੀ ਟੀਮ ਨੂੰ ਹਰਾ ਕੇ ਮੈਚ ਜਿਤਿਆ। ਬਾਅਦ ਵਿੱਚ ਵੀ ਉਹ ਖੇਡਾਂ ਨਾਲ ਸੰਬੰਧਤ ਰਹੇ। ਸਮਾਜ ਸੇਵਕ ਹੋਣ ਤੇ ਛੁੱਟ ਉਹ ਯਤੀਮਾਂ ਅਤੇ ਵਿਧਵਾਵਾਂ ਦੇ ਮੱਦਦਗਾਰ ਵੀ ਸਨ। ਉਹ ਸ਼ੇਖ ਮੁਹੰਮਦ ਅਬਦੁਲਾ ਅਤੇ ਬਖਸ਼ੀ ਗੁਲਾਮ ਮੁਹੰਮਦ ਦੀ ਨੇੜਤਾ ਪ੍ਰਾਪਤ ਕਰਨ ਵਾਲੇ ਸਿੱਖ ਸਨ। ਉਨ੍ਹਾਂ ਦਾ ਦੇਹਾਂਤ 1992 ਈ ਨੂੰ ਹੋਇਆ।

## ਤਾਰਾ ਸਿੰਘ, ਸਾਸਨ

ਮਹਿਤਾ ਤਾਰਾ ਸਿੰਘ, ਮਹਿਤਾ ਗੁਰਮੁਖ ਸਿੰਘ ਦੇ ਘਰ 1883 ਈ ਵਿੱਚ ਪੈਦਾ ਹੋਏ। ਮਹਿਤਾ ਮਸਤਰਾਮ ਸਾਸਨ ਇਨ੍ਹਾਂ ਦੇ ਦਾਦਾ ਸਨ। ਮਹਿਤਾ ਤਾਰਾ ਸਿੰਘ ਕਈ ਵਰ੍ਹੇ ਪੰਚਾਇਤਾਂ ਦੀ ਸਰਕਲ ਕਮੇਟੀ ਹਜੀਰੇ ਦੇ ਮੈਂਬਰ ਰਹੇ। 1920-28 ਤੱਕ ਰਾਜਸੀ ਸੇਵਾ ਨੂੰ ਖ਼ੂਬਸੂਰਤੀ ਨਾਲ ਨਿਭਾਇਆ। ਵਖੋ ਵੱਖ ਸਮਿਆਂ ਵਿੱਚ ਹਕੂਮਤ ਦੀ ਦਿਆਨਤਦਾਰੀ

ਨਾਲ ਸੇਵਾ ਬਦਲੇ ਅਵੱਲ ਦਰਜੇ ਦੀ ਸਨਦ 6 ਅਕਤੂਬਰ 1916 ਈ ਨੂੰ ਮਿਲੀ ਸੀ। ਧਾਰਮਿਕ ਅਤੇ ਕੌਮੀ ਕੰਮਾਂ ਵਿੱਚ ਮੁਹੱਰੀ ਹੋ ਕੇ ਸੇਵਾ ਕਰਦੇ ਸਨ। (ਦੇਖੋ: ਬੰਸਾਵਲੀ-102)

## ਤਾਰਾ ਚੰਦ ਗੋਸਾਂਈ

ਇਹ ਪੰਜਾਬੀ ਕਵੀ ਬਦੋਕੀ ਗੋਸਾਈਆਂ (ਗੁੱਜਰਾਂ ਵਾਲਾ) ਵਿੱਚ ਜਨਮੇ ਪਰ ਪੰਜ ਵਰ੍ਹੇ ਦੀ ਉਮਰ ਵਿੱਚ ਜੰਮੂ ਆ ਗਏ ਸਨ। ਇਨ੍ਹਾਂ ਦਾ ਦੇਹਾਂਤ 1940 ਈ ਜੰਮੂ ਵਿੱਚ ਹੋਇਆ। ਪੰਜਾਬੀ ਦੀ ਇਕੋ ਪੁਸਤਕ ਸ਼ਾਹਮੁਖੀ ਵਿੱਚ 'ਜਵਾਹਰਾਤ ਦਾ ਢੇਰ' ਛੱਪੀ ਹੈ। ਇਹ ਪੰਜਾਬੀ ਸੀਹਰਫ਼ੀਆਂ ਆਦਿ ਲਿਖਦੇ ਸਨ। 'ਇਬਤਦਾਈ ਤਬਹ ਅਜ਼ਮਾਈ' ਸਿਰਲੇਖ ਹੇਠ ਵੀ ਅਨੇਕਾਂ ਸ਼ੇਅਰ ਦਰਜ ਕੀਤੇ ਹਨ। (12)

## ਤਾਰਾ ਸਿੰਘ, ਡਾ.

ਡਾ: ਤਾਰਾ ਸਿੰਘ ਦਾ ਜਨਮ ਡਾ. ਮਖਣ ਸਿੰਘ ਚਿੱੜੀ ਬੁੱਗ ਦੇ ਘਰ ਹੋਇਆ। ਕੇ.ਜੀ.ਮੈਡੀਕਲ ਕਾਲਜ, ਲੱਖਨਊ ਤੋਂ ਵਿਦਿਆ ਪ੍ਰਾਪਤ ਕਰਕੇ ਸਰਕਾਰੀ ਮੈਡੀਕਲ ਕਾਲਜ, ਸ੍ਰੀਨਗਰ ਵਿੱਚ ਡਾਕਟਰ ਨਿਯੁਕਤ ਹੋਏ। 1968 ਈ ਵਿੱਚ WHO ਦੀ, 1982 ਈ ਵਿੱਚ ਫੈਲੋਸ਼ਿਪ ਲੈ ਕੇ ਇੰਗਲੈਂਡ ਪੁੱਜੇ। ਡਾ. ਸਿੰਘ ਪਹਿਲੇ ਕਸ਼ਮੀਰੀ ਸਿੱਖ ਹਨ ਜੋ ਸਰਕਾਰੀ ਡੈਂਟਲ ਕਾਲਜ ਦੇ ਪ੍ਰਿੰਸੀਪਲ ਅਤੇ ਹਸਪਤਾਲ ਦੇ ਮੁੱਖੀ ਬਣੇ। ਇਸ ਖੇਤਰ ਵਿੱਚ ਉਨ੍ਹਾਂ ਨੂੰ ਕਈ ਸਨਮਾਨ 2002, 2005 ਵਿੱਚ ਮਿਲ ਚੁੱਕੇ ਹਨ। ਉਹ ਕੌਮੀ ਅਤੇ ਅੰਤਰ ਰਾਸ਼ਟਰੀ ਸੰਸਥਾਵਾਂ ਨਾਲ ਵੀ ਸੰਬੰਧਤ ਹਨ। ਕੁੱਝ ਵਰ੍ਹੇ ਜੰਮੂ ਕਸ਼ਮੀਰ ਦੇ ਪੀ.ਐਸ.ਸੀ ਚੈਅਰਮੈਨ ਦੇ ਵਕਾਰੀ ਅਹੁਦੇ ਤੇ ਨਿਯੁਕਤ ਰਹੇ ਹਨ।

## ਤਿਪਦੇ

ਤਿੰਨ ਬੰਦ ਹੋਣ ਕਾਰਨ, ਤਿਪਦੇ ਨਾਂ ਪ੍ਰਚਿਲਤ ਹੋ ਗਿਆ ਹੈ। ਇਹ ਵਿਭਿੰਨ ਪ੍ਰਕਾਰ ਦੇ ਹਨ ਜਿਵੇਂ ਇਕ ਤੁਕੇ, ਦੋ ਤੁਕੇ ਅਤੇ ਤਿੰਨ ਤੁਕੇ। ਗੁਰੂ ਗ੍ਰੰਥ ਸਾਹਿਬ ਵਿੱਚ ਕਈ ਬਾਣੀਕਾਰਾਂ ਨੇ ਇਸ ਦੀ ਵਰਤੋਂ ਕੀਤੀ ਹੈ। ਭਗਤ ਕਬੀਰ ਜੀ ਦੇ 'ਤਿੰਨ ਤੁਕੇ' ਬੜੇ ਪ੍ਰਸਿੱਧ ਹਨ।

## ਤਿਲੰਗ

'ਤਿਲੰਗ' ਇਕ ਮਨਮੋਹਕ ਰਾਗ ਹੈ ਜਿਸ ਦਾ ਗੁਰੂ ਗ੍ਰੰਥ ਸਾਹਿਬ ਵਿੱਚ ਕ੍ਰਮ 14 ਵਾਂ ਹੈ ਅਤੇ ਅੰਕ 721-727 ਤੱਕ ਅੰਕਿਤ ਹੈ। ਕਈ ਸੰਗੀਤ ਦੇ ਗ੍ਰੰਥਾਂ ਵਿੱਚ ਇਸ ਨੂੰ 'ਤੇਲੰਗੀ' ਲਿਖਿਆ ਹੈ। ਇਹ ਦਿਨ ਦੇ ਤੀਜੇ ਪਹਿਰ ਗਾਇਆ ਜਾਂਦਾ ਹੈ। ਕਈ ਵਿਦਵਾਨਾਂ ਅਨੁਸਾਰ ਸਰਦੀਆਂ ਦੀ ਰੁੱਤੇ ਅੱਧ ਰਾਤ ਨੂੰ ਵੀ ਗਾਇਆ ਜਾਂਦਾ ਹੈ। ਇਸ ਰਾਗ ਦੀ ਸੰਪੂਰਣ ਬਾਣੀ ਵਿੱਚ ਕੁੱਲ 20 ਚਉਪਦੇ ਹਨ।

## ਤੀਰਥ ਸਿੰਘ, ਵਜ਼ੀਰ ਵਜ਼ਾਰਤ

ਸ੍ਰ: ਤੀਰਥ ਸਿੰਘ ਦਾ ਜਨਮ ਸ੍ਰ: ਈਸ਼ਰ ਸਿੰਘ ਦੇ ਘਰ ਘਰਜਾਖ ਵਿੱਚ ਹੋਇਆ। ਬੀ.ਏ ਪਾਸ ਕਰਕੇ ਆਪ ਜੀ ਸ੍ਰ: ਗੁਰਮੁੱਖ ਸਿੰਘ ਇੰਜੀਨਅਰ ਨਾਲ ਇਕੋ ਦਿਨ ਕਸ਼ਮੀਰ

ਦੇ ਪੀ.ਡਬਲੀਯੂ.ਡੀ ਵਿਭਾਗ ਵਿੱਚ ਨੌਕਰੀ ਲੱਗੇ ਸਨ। ਬਾਅਦ ਵਿੱਚ ਤਸੀਲਦਾਰ ਬਣ ਕੇ ਰਿਆਸੀ, ਕਿਸ਼ੱਤਵਾੜ, ਕਠੂਆ, ਮੀਰਪੁਰ ਆਦਿ ਥਾਵਾਂ ਵਿੱਚ ਨੌਕਰੀ ਦੇ ਨਾਲ ਨਾਲ ਸਿੱਖੀ ਦਾ ਖ਼ੂਬ ਪ੍ਰਚਾਰ ਕੀਤਾ। ਬਹੁਤ ਸਾਰੇ ਇਲਾਕਿਆ ਵਿੱਚ ਗੁਰਦੁਆਰੇ ਤਾਮੀਰ ਕੀਤੇ ਅਤੇ ਨੀਵੀਆਂ ਜ਼ਾਤੀਆਂ ਦੇ ਸੈਕੜੇਂ ਬੰਦਿਆਂ ਨੂੰ 'ਖੰਡੇ ਦੀ ਪਾਹੁਲ' ਦੇ ਕੇ ਸਿੰਘ ਸਜਾਇਆ। ਘਰਜਾਖ ਦੇ ਯਤੀਮਖ਼ਾਨੇ ਦੇ ਮੁਢੱਲੇ ਬਾਗਬਾਨਾਂ ਵਿੱਚ ਆਪ ਵੀ ਸਨ। ਅਖ਼ੀਰ ਆਪ ਮਿਹਨਤ ਕਰਕੇ 'ਵਜ਼ੀਰ ਵਜ਼ਾਰਤ' ਦੇ ਸਨਮਾਨ ਯੋਗ ਅਹੁਦੇ ਤੱਕ ਪੁੱਜੇ। ਪੰਥਕ ਅਤੇ ਕੌਮੀ ਕੰਮਾਂ ਵਿੱਚ ਬੜੀ ਦਿਲਚਸਪੀ ਲੈਂਦੇ ਸਨ। 1931 ਈ ਦੀ ਸ਼ੋਰਸ਼ ਸਮੇਂ ਹਿੰਦੂ, ਸਿੱਖਾਂ ਦੀ ਬੜੀ ਬਹਾਦਰੀ ਅਤੇ ਸਿਆਣਪ ਨਾਲ ਸਹਾਇਤਾ ਕੀਤੀ। ਇਸੇ ਕਾਰਨ ਸਰਕਾਰ ਨੇ ਕਈ ਇਨਾਮ ਅਤੇ ਸਨਦਾਂ ਬਖਸ਼ਿਸ਼ ਕੀਤੀਆਂ। ਕਈ ਵਰ੍ਹੇ ਚੀਫ਼ ਖਾਲਸਾ ਦੀਵਾਨ ਦੇ ਇਨਚਾਰਜ ਰਹੇ। ਕਸ਼ਮੀਰ ਵਿੱਚ ਗੁਰਮਤਿ ਅਤੇ ਅੰਮ੍ਰਿਤ ਪ੍ਰਚਾਰ ਵਿੱਚ ਸ਼ਲਾਘਾਯੋਗ ਕੰਮ ਕੀਤਾ। (ਦੇਖੋ: ਬੰਸਾਵਲੀ-103) (24)

## ਤੁਖਾਰੀ

ਇਹ ਸੰਪੂਰਣ ਪੁਰਾਤਨ ਰਾਗ ਹੈ, ਜੋ ਅਲਪ ਪ੍ਰਸਿੱਧ ਰਾਗਾਂ ਦੇ ਕ੍ਰਮ ਵਿੱਚ ਆਉਂਦਾ ਹੈ। ਰਾਗਬੱਧ ਬਾਣੀ ਵਿੱਚ ਇਸ ਦਾ 22 ਵਾਂ ਨੰਬਰ ਹੈ ਅਤੇ ਅੰਕ 1107-1117 ਤੱਕ ਅੰਕਿਤ ਕੀਤਾ ਗਿਆ ਹੈ। ਦੁਪਹਿਰ ਦੇ ਚੌਥੇ ਪਹਿਰ ਗਾਉਣ ਦਾ ਵਿਧਾਨ ਹੈ। ਕਈ ਸੰਗੀਤ-ਪ੍ਰੇਮੀ ਇਸ ਨੂੰ ਸ਼ਾਮ ਸਮੇਂ ਗਾਉਂਦੇ ਹਨ। ਇਸ ਰਾਗ ਦੀ ਬਾਣੀ ਵਿੱਚ ਕੁੱਲ 11 ਛੰਤ ਹਨ। ਗੁਰੂ ਨਾਨਕ ਸਾਹਿਬ ਨੇ ਇਸੇ ਰਾਗ ਵਿੱਚ 'ਬਾਰਾਮਾਹਾ ਤੁਖਾਰੀ' ਉਚਾਰਨ ਕੀਤਾ ਹੈ। ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਆਮ ਤੌਰ ਤੇ ਭੈਰਵ, ਟੋਡੀ ਅਤੇ ਰਾਮਕਲੀ ਦੇ ਸੰਯੋਗ ਨਾਲ ਬਣਦਾ ਹੈ। ਪ੍ਰਾਚੀਨ ਗ੍ਰੰਥਾਂ ਵਿੱਚ ਇਸ ਨੂੰ ਵੀਰ-ਰਸ ਵਾਲ ਰਾਗ ਮੰਨਿਆ ਗਿਆ ਹੈ।

## ਤੇਜ ਸਿੰਘ

ਤੇਜ ਰਾਮ 1799 ਈ ਵਿੱਚ ਪਿਤਾ ਨਿਦਾਂ ਮਿਸਰ ਗੌਰ-ਬ੍ਰਾਹਮਣ ਦਾ ਬੇਟਾ ਸੀ ਜਿਸ ਦਾ ਜਨਮ ਮੇਰਠ ਵਿੱਚ ਹੋਇਆ। 1816 ਵਿੱਚ 'ਖੰਡੇ ਦੀ ਪਾਹੁਲ' ਲੈ ਕੇ ਤੇਜ ਸਿੰਘ ਬਣ ਗਿਆ ਸੀ। ਇਹ ਬਹਾਦਰ ਸਿਪਾਹੀ ਸੀ ਅਤੇ 1818 ਈ ਵਿੱਚ ਫ਼ੌਜ ਦਾ ਜਰਨੈਲ ਵੀ ਬਣ ਗਿਆ। ਕਸ਼ਮੀਰ ਦੀਆਂ ਤਿੰਨ ਲੜਾਈ 1813, 1814 ਅਤੇ 1819 ਵਿੱਚ ਪੇਸ਼ ਪੇਸ਼ ਸੀ। ਇਸ ਨੂੰ 1845 ਵਿੱਚ ਖਾਲਸਾ ਫ਼ੌਜ਼ ਦਾ ਕਮਾਂਡਰ ਥਾਪਿਆ ਗਿਆ। ਅੰਗ੍ਰੇਜ਼ਾਂ ਨਾਲ ਅੰਦਰੋ ਅੰਦਰ ਸਿੱਖ ਸਲਤਨਤ ਨੂੰ ਢਾਹ-ਲਾਉਣ ਵਾਲੀ ਜੰਡਲੀ ਵਿੱਚ ਸ਼ਰੀਕ ਹੋ ਗਿਆ। ਇਸ ਨੇ ਸਾਜ਼ਿਸ਼ਾਂ ਤਹਿਤ ਕਈ ਵੇਰਾਂ ਖਾਲਸਾ ਫ਼ੌਜਾਂ ਨੂੰ ਅੰਗ੍ਰੇਜ਼ਾਂ ਨਾਲ ਲੜਾਇਆ। ਇਹ ਸਿੱਖ ਫ਼ੌਜਾਂ ਨੂੰ ਕਈ ਵੇਰਾਂ ਧੋਖਾ ਦੇਦਾਂ ਰਿਹਾ।

ਅੰਗ੍ਰੇਜ਼ਾਂ ਨੇ ਇਸ ਨੂੰ ਬਾਅਦ ਵਿੱਚ ਖ਼ੂਬ ਨਵਾਜਿਆ। ਜਦੋਂ ਪੰਜਾਬ ਅੰਗ੍ਰੇਜ਼ਾਂ ਅਧੀਨ ਹੋਇਆ ਤਾਂ ਇਸ ਨੂੰ ਕਾਫ਼ੀ ਤਾਕਤ ਦਿੱਤੀ ਗਈ। ਮਜਿਸਟ੍ਰੇਟ ਪਾਵਰ ਅਤੇ ਦਰਬਾਰ ਸਾਹਿਬ ਦੀ ਮੈਨਿਜਮੈਂਟ ਕਮੇਟੀ ਦਾ ਮੈਂਬਰ ਵੀ ਥਾਪ ਦਿੱਤਾ। 1857 ਈ ਵਿੱਚ

ਇਸ ਨੇ ਸਿੱਖ ਕਵੈਲਰੀ ਰਜਮੈਂਟਾ ਨੂੰ ਸੰਗਠਨ ਕਰਨ ਦਾ ਕੰਮ ਕੀਤਾ। ਇਸ ਨੂੰ 'ਰਾਜਾ ਆਫ਼ ਬਟਾਲਾ' ਦਾ ਖਿਤਾਬ ਵੀ ਦਿੱਤਾ ਗਿਆ। ਇਸ ਦਾ ਦੇਹਾਂਤ 4 ਦਸੰਬਰ 1862 ਨੂੰ ਹੋਇਆ। (24,43,44)

## ਤੇਜਾ ਸਿੰਘ, ਸੂਦਨ

ਸ੍ਰ: ਤੇਜਾ ਸਿੰਘ ਸੂਦਨ ਦਾ ਜਨਮ ਸ੍ਰ: ਪ੍ਰਤਾਪ ਸਿੰਘ ਦੇ ਘਰ ਮੋਹੜਵਾਲ ਵਾਲਾ ਵਿੱਚ ਹੋਇਆ। ਆਪਦੇ ਦਾਦਾ ਸ੍ਰ: ਮੇਹਰ ਸਿੰਘ ਬੜੇ ਗੁਰਸਿਖ ਸਨ। ਸ੍ਰ: ਪ੍ਰਤਾਪ ਸਿੰਘ 1916 ਈ ਵਿੱਚ ਅਕਾਲ ਚਲਾਣਾ ਕਰ ਗਏ ਸਨ। ਜਵਾਨੀ ਵਿੱਚ ਸ੍ਰ: ਤੇਜਾ ਸਿੰਘ, ਗੁਰੂ ਕੀ ਕਾਸ਼ੀ ਦਮਦਮਾ ਸਾਹਿਬ ਪੁੱਜ ਗਏ, ਜਿਥੇ ਸਿੱਖ ਇਤਿਹਾਸ ਤੇ ਗੁਰਬਾਣੀ ਵਿੱਚ ਨਿਪੁੰਨ ਹੋਏ। ਇਹ ਵੱਡੇ ਯੋਧੇ, ਸੂਰਬੀਰ ਅਤੇ ਅੰਮ੍ਰਿਤਧਾਰੀ ਨਿਹੰਗ ਸਿੰਘਾਂ ਵਾਲਾ ਬਾਣਾ ਧਾਰਨ ਕਰਦੇ ਸਨ। ਕਈ ਵਰ੍ਹੇ ਗਿ: ਦਲੀਪ ਸਿੰਘ ਸੂਦਨ ਕੋਲ ਵੀ ਗੁਰਬਾਣੀ ਦਾ ਅਧਿਐਨ ਕਰਦੇ ਰਹੇ। (ਦੇਖੋ: ਬੰਸਾਵਲੀ–104) (24)

## ਤੇਜਾ ਸਿੰਘ, ਚੈਅਰਮੈਨ

ਸ੍ਰ: ਤੇਜਾ ਸਿੰਘ ਦਾ ਜਨਮ ਸ੍ਰ: ਬਸਾਵਾ ਸਿੰਘ ਦੇ ਘਰ ਪਿੰਡ ਚੌਕੀ (ਬਾਗ ਪੁਣਛ) ਵਿੱਚ ਮਾਤਾ ਪਰਮੇਸ਼ਰ ਕੌਰ ਦੀ ਕੁੱਖੋਂ 5 ਜੂਨ 1924 ਨੂੰ ਹੋਇਆ। ਮੁਢੱਲੀ ਵਿਦਿਆ ਬਾਗ ਵਿਚੋਂ ਲੈ ਕੇ ਹਰ ਕਲਾਸ ਵਿੱਚ ਚੰਗੇ ਨੰਬਰ ਲਿਆ ਕੇ ਕਈ ਮੈਡਲ ਅਤੇ ਇਨਮਾ ਪ੍ਰਾਪਤ ਕੀਤੇ। ਵਿਦਿਆਰਥੀ ਸਮੇਂ ਤੋਂ ਹੀ ਕਈ ਸੰਸਥਾਵਾਂ ਦੇ ਸੰਚਾਲਕ ਰਹੇ। ਐਮ.ਏ., ਐਲ.ਐਲ.ਬੀ 1948 ਵਿੱਚ ਪਾਸ ਕਰਕੇ ਆਪ ਜੀ ਜੰਮੂ ਕਸ਼ਮੀਰ ਸਰਕਾਰ ਵਿੱਚ ਅੰਡਰ ਸੈਕਟਰੀ ਲੱਗੇ ਰਹੇ। 1959 ਵਿੱਚ ਆਈ.ਏ.ਐਸ ਬਣ ਕੇ ਕਈ ਸਰਕਾਰੀ ਵਿਭਾਗਾਂ ਵਿੱਚ ਇਮਾਨਦਾਰੀ ਤੇ ਕਾਬਲੀਅਤ ਕਾਰਨ ਕਈ ਅਹੁਦਿਆਂ ਤੇ ਰਹੇ। ਨੌਕਰੀ ਤੋਂ ਸੇਵਾ ਮੁਕਤ ਹੋ ਕੇ ਆਪ ਜੀ ਜੰਮੂ ਕਸ਼ਮੀਰ ਦੇ ਪਹਿਲੇ ਸਿੱਖ ਪੀ.ਐਸ.ਸੀ ਦੇ ਚੈਅਰਮੈਨ ਬਣੇ ਅਤੇ 1987 ਵਿੱਚ ਇਸੇ ਅਹੁੱਦੇ ਤੋਂ ਸੇਵਾ ਮੁਕਤ ਹੋਏ। ਆਪ ਜੀ ਦਾ ਦੇਹਾਂਤ ਜੰਮੂ ਵਿਖੇ ਅਪ੍ਰੈਲ 2011 ਵਿੱਚ ਹੋਇਆ।

## ਤੇਜਾ ਸਿੰਘ, ਬਾਗ

ਸ੍ਰ: ਸੁਜਾਨ ਸਿੰਘ ਗੀਹਣ ਦੇ ਘਰ ਮੁੰਡੀ ਹਾੜੀ (ਬਾਗ) ਵਿੱਚ ਸ੍ਰ: ਤੇਜਾ ਸਿੰਘ ਦਾ ਜਨਮ ਹੋਇਆ। ਸ੍ਰ: ਤੇਜਾ ਸਿੰਘ ਨੇ ਮੁਢੱਲੀ ਵਿਦਿਆ ਪ੍ਰਾਪਤ ਕਰਕੇ ਕਰਾਚੀ ਦੀ ਤੇਲ ਕੰਪਨੀ ਪਿਸ਼ਾਵਰ ਵਿੱਚ ਨੌਕਰੀ ਕੀਤੀ। ਗੁਰਬਾਣੀ ਤੇ ਨਿਤਨਾਮ ਵਿੱਚ ਪੂਰਾ ਵਿਸ਼ਵਾਸ਼ ਰੱਖਦੇ ਸਨ। ਕਾਫ਼ੀ ਸਮਾਂ ਗੁਰਮਤਿ ਪ੍ਰਚਾਰਕ ਸਭਾ, ਪਿਸ਼ਾਵਰ ਦੇ ਸਕੱਤਰ ਰਹਿ ਕੇ ਪੰਥ ਦੀ ਸੇਵਾ ਕਰਦੇ ਰਹੇ। (ਦੇਖੋ: ਬੰਸਾਵਲੀ–105) (24)

## ਤੰਤਰਾ ਖਾਨਦਾਨ

ਇਸ ਖਾਨਦਾਨ ਦਾ ਵਡਿੱਕਾ ਤੰਤ੍ਰ ਮੰਤ੍ਰ ਵਿੱਚ ਬੜਾ ਪ੍ਰਸਿੱਧ ਸੀ। ਬਾਦਸ਼ਾਹ ਜਹਾਂਗੀਰ ਦੇ ਸ਼ਾਹੀ ਦਰਬਾਰ ਵਿੱਚ ਉਸ ਦਾ ਚੰਗਾ ਸਤਿਕਾਰ ਤੇ ਇਜ਼ਤ ਸੀ। ਜਦੋਂ ਜਹਾਂਗੀਰ ਆਪਣੀ ਬੇਗਮ ਨੂਰ ਜਹਾਂ ਨਾਲ ਕਸ਼ਮੀਰ ਵੱਲ ਇੱਕ ਵੇਰ ਆ ਰਿਹਾ ਸੀ ਤਾਂ

ਰਸਤੇ ਵਿੱਚ ਨੂਰ ਜਹਾਂ ਬੀਮਾਰ ਹੋ ਗਈ। ਜਦੋਂ ਇਸ ਜੋਤਸ਼ੀ ਨੂੰ ਪੁਛਿਆ ਗਿਆ ਤਾਂ ਇਸ ਨੇ ਕਿਸੇ ਢੋਕ ਵਿੱਚ ਕਿਸੇ ਗਿਦੜ ਦੀ ਖੋਪਰੀ ਵਿੱਚ ਮੀਂਹ ਦਾ ਪਾਣੀ ਪਿਆ ਹੋਵੇ, ਮੰਗਵਾ ਦੇਣ ਤੇ ਇਹ ਠੀਕ ਹੋ ਜਾਵੇਗੀ। ਇਸ ਤਰ੍ਹਾਂ ਹੀ ਕੀਤਾ ਗਿਆ। ਇਸ ਤੰਤਰ ਨਾਲ ਨੂਰ ਜਹਾਂ ਰਾਜ਼ੀ ਹੋ ਗਈ। ਬਾਦਸ਼ਾਹ ਨੇ ਮਗਰੋਂ ਕਸ਼ਮੀਰ ਵਿੱਚ ਇਸ ਨੂੰ ਜਾਗੀਰ ਬਖਸ਼ੀ ਅਤੇ ਇਹ ਰੈਣਾਬਾੜੀ ਰਹਿਣ ਲੱਗ ਪਿਆ। ਉਸੇ ਪੰਡਤ ਦਾ ਨਾਮ ਤ੍ਰੋਤਾ ਪੈ ਗਿਆ ਅਤੇ 'ਤ੍ਰੋਤੇ ਰਹਿਣ' ਕਰਕ ਪ੍ਰਸਿੱਧ ਹੋਏ। (24)

## ਥਿਤੀ

ਇਹ ਖਾਸ ਕਾਵਿ-ਭੇਦ ਦੀ ਬਾਣੀ ਹੈ ਜਿਸ ਵਿੱਚ ਪੰਦਰ੍ਹਾਂ ਥਿਤਾਂ ਦੇ ਆਧਾਰ ਤੇ 'ਥਿਤੀ' ਦੀ ਸੰਗਿਆ ਦਿੱਤੀ ਗਈ ਹੈ। ਇਨ੍ਹਾਂ ਥਿਤਾਂ ਰਾਹੀਂ ਕੋਈ ਉਪਦੇਸ਼ ਜਾਂ ਸੰਦੇਸ਼ ਦਾ ਸੰਚਾਰ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਪਾਤਸ਼ਾਹੀ ੧ ਅਤੇ ੪ ਅਤੇ ਕਬੀਰ ਜੀ ਨੇ ਇਸ ਕਾਵਿ ਵਿੱਚ ਬਾਣੀ ਉਚਾਰਨ ਕੀਤੀ ਹੈ। ਇਹ ਅਸਲ ਵਿੱਚ ਰੁੱਤ, ਥਿੱਤ ਜਾਂ ਤਾਰੀਖ ਵੱਲ ਸੰਕੇਤ ਅਰਥ ਕਰਦੇ ਹਨ। ਇਸ ਬਾਣੀ ਤੇ ਸਾਧ-ਭਾਖਾ ਦਾ ਗੂੜਾ ਰੰਗ ਵਿਦਮਾਨ ਹੈ ਪਾਤਸ਼ਾਹੀ ੫ ਦੀ ਲਿਖੀ ਗਉੜੀ ਰਾਗ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਅੰਕ 296-300 ਤੱਕ ਅੰਕਿਤ ਹੈ। ਇਸ ਦੀਆਂ 17 ਪਉੜੀਆਂ ਹਨ। ਗੁਰੂ ਨਾਨਕ ਸਾਹਿਬ ਨੇ ਬਿਲਾਵਲ ਰਾਗ ਵਿੱਚ ਇਸ ਤਹਿਤ 20 ਪੱਦੇ ਉਚਾਰਨ ਕੀਤੇ ਹਨ। ਭਗਤ ਕਬੀਰ ਗਉੜੀ ਰਾਗ ਵਿੱਚ 'ਥਿਤੀ' ਉਚਾਰਨ ਕੀਤੀ ਹੈ ਜਿਸ ਦੇ 16 ਪੱਦੇ ਹਨ।

## ਦੱਤ ਖਾਨਦਾਨ

ਇਸ ਖਾਨਦਾਨ ਦੇ ਮੂਲ ਬਾਰੇ ਤਵਾਰੀਖ ਵਿੱਚ ਜ਼ਿਕਰ ਆਉਂਦਾ ਹੈ, ਕਿ ਇਨ੍ਹਾਂ ਦਾ ਪੂਰਵਜ ਰਾਜਾ ਪੋਰਸ ਦੇ ਮੁੱਖੀ ਵਜੋਂ ਸਿਕਦਰ ਮਹਾਨ ਨਾਲ ਗਿਆ ਸੀ। ਸਿਕਦਰ ਦੀ ਮੌਤ ਤੋਂ ਬਾਅਦ ਇਸ ਦੱਤ ਬ੍ਰਾਹਮਣ ਨੇ ਅਰਬ ਜਾ ਕੇ ਨਿਵਾਸ ਕੀਤਾ। 681 ਈ ਦੀ ਮਹਾਨ ਜੰਗ ਜਿਸ ਵਿੱਚ ਸ਼ੀਆ ਤੇ ਸੁੰਨੀ ਮੁਸਲਮਾਨਾਂ ਵੱਖ ਹੋ ਗਏ, ਇਸੇ ਜੰਗ ਵਿੱਚ ਬ੍ਰਾਹਮਣ ਦੱਤਾਂ ਨੇ 'ਰਾਹਿਬ ਸਿੱਧ ਦੱਤ' ਦੀ ਰਹਿਬਰੀ ਵਿੱਚ ਨਿਰਣਾਇਕ ਭੂਮਿਕਾ ਨਿਭਾਈ ਸੀ। ਤਵਾਰੀਖ ਇਸ ਗੱਲ ਦੀ ਸਾਖੀ ਭਰਦੀ ਹੈ, ਕਿ ਰਾਹਿਬ ਸਿੱਧ ਦੱਤ ਦੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਦੇ ਪਰਿਵਾਰ ਨਾਲ ਗੂੜੇ ਸੰਬੰਧ ਸਨ। ਯਜ਼ਿਦ ਇਬਿਨ ਮੋਵੀਆ ਦੀਆਂ ਫ਼ੌਜਾਂ ਨੇ ਹੁਸੈਨ ਅਤੇ ਉਸ ਦੇ ਸ਼ਾਗਿਰਦਾਂ ਨੂੰ ਕਰਬਲਾ ਦੇ ਮੈਦਾਨ ਵਿੱਚ ਘੇਰਾ ਪਾ ਲਿਆ। ਕੋਈ ਵੀ ਮੁਸਲਮਾਨ ਰਾਜਾ ਔਖੀ ਘੜ੍ਹੀ ਵਿੱਚ ਹੁਸੈਨ ਦੀ ਸਹਾਇਤਾ ਲਈ ਨਾ ਆਇਆ। ਇਸ ਤਵਾਰੀਖ਼ੀ ਜੰਗ ਵਿੱਚ ਰਾਹਿਬ ਸਿੱਧ ਦੱਤ ਆਪਣੇ ਸਤ ਪੁਤਰਾਂ ਅਤੇ ਅਨੁਯਾਈਆਂ ਸਮੇਤ ਹੁਸੈਨ ਦੀ ਸਹਾਇਤਾ ਲਈ ਆ ਪੁਜਿਆ। ਇਸ ਲੜ੍ਹਾਈ ਵਿੱਚ ਰਾਹਿਬ ਸਿੱਧ ਦੱਤ ਦੇ ਸਾਰੇ ਪੁੱਤਰ ਅਤੇ ਕਈ ਅਨੁਯਾਈ ਸ਼ਹੀਦੀ ਪਾ ਗਏ। ਇਸ ਦੇ ਸ਼ਹੀਦ ਹੋਏ ਸਤ ਪੁੱਤਰ ਸਨ: ਸਹਿਸਹਾਏ, ਹਰਜੱਸ ਰਾਏ, ਸ਼ੇਰ ਖਾਨ, ਰਾਇਪੁਨ, ਰਾਮ ਸਿੰਘ, ਪੀਰੂ ਤੇ ਮੋਰੂ। ਹਜ਼ਰਤ ਹੁਸੈਨ ਗੰਭੀਰ ਰੂਪ ਵਿੱਚ ਜ਼ਖਮੀ ਹੋਣ ਤੋਂ ਬਾਅਦ ਗਰਮ ਰੇਗਿਸਤਾਨ ਵਿੱਚ ਪਿਆਸ ਦੇ ਮਾਰੇ ਤੜੱਪ ਕੇ ਸ਼ਹੀਦ ਹੋ ਗਿਆ। ਹੁਸੈਨ ਦਾ ਸਿਰ ਕੱਟ ਕੇ ਭੱਜ ਰਹੇ ਯਜ਼ਿਦ ਦਾ ਫ਼ੌਜੀ ਮੁੱਖੀ ਸ਼ਮੇਰ ਦਾ ਕੂਫ਼ਾ ਰਾਜਧਾਨੀ ਤੱਕ

ਪਿੱਛਾ ਕਰਕੇ ਹੁਸੈਨ ਦਾ ਸਿਰ ਵਾਪਸ ਲਿਆ ਕੇ ਮ੍ਰਿਤ ਸਰੀਰ ਨਾਲ ਕਰਬਲਾ 'ਚ ਦਫ਼ਨ ਕੀਤਾ। ਹੁਸੈਨ ਦੇ ਜਾਨਬਾਜ਼ ਸਮਰਥਕਾਂ ਤੇ ਦੱਤਾਂ ਨੇ 686 ਈ ਵਿੱਚ ਸ਼ਮੇਰ ਨੂੰ ਜੰਗ ਵਿੱਚ ਮਾਰ ਦਿੱਤਾ। ਬਾਅਦ ਵਿੱਚ ਸੁੰਨੀਆਂ ਨੇ ਸ਼ੀਆਂ ਤੇ ਰਾਹਿਬ ਦੱਤ ਦੇ ਅਨੁਯਾਈਆਂ 'ਤੇ ਬਹੁਤ ਜ਼ੁਲਮ ਕੀਤੇ ਜਿਸ ਕਾਰਨ ਰਹਿਬ਼ ਦੱਤ 728 ਈ ਵਿੱਚ ਅਰਬ ਦੇਸ਼ ਛੱਡ ਕੇ ਈਰਾਨ-ਤੁਰਕਸਤਾਨ ਦੇ ਰਸਤੇ ਅਫ਼ਗਾਨਿਸਤਾਨ ਆ ਵੱਸੇ। ਇਥੇ ਹੀ ਹਸਨ ਤੇ ਹੁਸੈਨ ਦੇ ਅਨੁਯਾਈਆਂ ਨੇ ਉਨ੍ਹਾਂ ਨੂੰ 'ਹੁਸੈਨੀ ਬ੍ਰਾਹਮਣ' ਦੀ ਉਪਾਦੀ ਦੇ ਕੇ ਇਨ੍ਹਾਂ ਨੂੰ ਮਾਣ ਸਨਮਾਣ ਦਿੱਤਾ। 830-950 ਈ ਤੱਕ ਦੱਤਾ ਨੇ ਕਾਬਲ ਤੇ ਰਾਜ ਕੀਤਾ। ਬਾਅਦ ਵਿੱਚ ਕਾਬਲ ਛੱਡ ਕੇ ਪੰਜਾਬ ਆ ਗਏ। ਇਸ ਦੱਤ ਖਾਨਦਾਨ ਵਿੱਚ ਬਹਾਦਰੀ, ਮਿਤਰਤਾ, ਪ੍ਰਗਤੀਸ਼ੀਲਤਾ, ਜ਼ੁਲਮ ਦੇ ਖਿਲਾਫ਼ ਡੱਟਣਾ ਆਦਿ ਵਿਸ਼ੇਸ਼ਤਾਵਾਂ ਮੌਜੂਦ ਹਨ। (24)

## ਦਰਸ਼ਨ ਸਿੰਘ ਅਕਾਲੀ

ਸ੍ਰ: ਦਰਸ਼ਨ ਸਿੰਘ ਅਕਾਲੀ ਦਾ ਜਨਮ ਮੀਰਪੁਰ ਵਿੱਚ 22 ਜੂਨ 1922 ਨੂੰ ਪਿਤਾ ਸ੍ਰ: ਬਿਸ਼ਨ ਸਿੰਘ ਅਤੇ ਮਾਤਾ ਸ਼ਿਵ ਦੇਵੀ ਦੇ ਘਰ ਹੋਇਆ। ਮੁਢੱਲੀ ਵਿਦਿਆ ਮੀਰਪੁਰ ਲਈ ਅਤੇ ਅੰਡਰ ਮੈਟ੍ਰਿਕ ਹੀ ਰਹੇ। ਫਿਰ ਦੁਕਾਨਦਾਰੀ ਨੂੰ ਤਰਜੀ ਦੇ ਕੇ ਛੋਟੀ ਜਿਹੀ ਦੁਕਾਨ ਪੁਣਛ ਵਿੱਚ ਪਾ ਲਈ। ਪੰਜਾਬੀ ਸਾਹਿਤ ਸਭਾ, ਪੁਣਛ ਦੇ ਕਈ ਵਰ੍ਹੇ ਪ੍ਰਧਾਨ ਰ ਹਿ ਕੇ ਸੇਵਾ ਕਰਦੇ ਰਹੇ। ਪੰਜਾਬੀ ਕਾਵਿ ਸੰਗ੍ਰਹਿ ਜੋ ਛੱਪੇ ਹਨ, ਉਨ੍ਹਾਂ ਵਿੱਚ ਪਰਕਰਮਾ (1980 ਈ) ਅਤੇ 'ਦਰਵਾਜ਼ੇ ਖੋਲ ਦਿਉ' ਹਨ। ਕੁਝ ਵਰ੍ਹੇ ਪਹਿਲਾਂ ਹੀ ਅਕਾਲ ਚਲਾਣਾ ਕਰ ਗਏ ਸਨ।

## ਦਰਸ਼ਨ ਕੌਰ

ਸ੍ਰੀਮਤੀ ਦਰਸ਼ਨ ਕੌਰ ਦਾ ਜਨਮ 5 ਦਸੰਬਰ 1936 ਨੂੰ ਪਿਤਾ ਸ੍ਰ: ਸੁਜਾਨ ਸਿੰਘ ਅਤੇ ਮਾਤਾ ਵੀਰ ਕੌਰ ਦੇ ਘਰ ਪਿੰਡ ਚੱਕਤਰੋ (ਪੁਣਛ) ਵਿੱਚ ਹੋਇਆ। ਐਮ.ਏ (ਪੰਜਾਬੀ), ਬੀ.ਐਡ ਕਰਕੇ ਕਈ ਸਕੂਲਾਂ ਵਿੱਚ ਸੀਨੀਅਰ ਲੈਕਚਰਾਰ ਪੰਜਾਬੀ ਲੱਗੇ ਰਹੇ। ਇਨ੍ਹਾਂ ਦਾ ਵਿਆਹ ਸ੍ਰ: ਸੁਰਿਦਰ ਸਿੰਘ ਨਾਲ ਹੋਇਆ। 1993 ਈ ਵਿੱਚ ਚੰਗਾ ਟੀਚਰ ਦਾ ਸਟੇਟ ਐਵਾਰਡ ਵੀ ਮਿਲਿਆ। ਇੱਕ ਪੰਜਾਬੀ ਦੀ ਕਿਤਾਬ 'ਅਠਾਰਵੀਂ ਸਦੀ ਦੇ ਖਾਲਸਾ ਬਹਾਦਰ ਜਰਨੈਲ (2009) ਵਿੱਚ ਪ੍ਰਕਾਸ਼ਿਤ ਹੋਈ ਹੈ।

## ਦਲਜੀਤ ਸਿੰਘ, ਮਹਿਕ

ਸ੍ਰ: ਦਲਜੀਤ ਸਿੰਘ ਦਾ ਜਨਮ 4 ਜਨਵਰੀ 1939 ਈ ਨੂੰ ਸ੍ਰ: ਵਰਿਆਮ ਸਿੰਘ ਅਤੇ ਮਾਤਾ ਜਾਨਕੀ ਕੌਰ ਦੇ ਘਰ ਸ਼ਾਹਦਰਾ ਸ਼ਰੀਫ਼ (ਰਾਜੌਰੀ) ਵਿੱਚ ਹੋਇਆ। ਵਿਦਿਆ ਐਮ.ਏ, ਬੀ.ਐਡ ਕਰਕੇ ਅਧਿਆਪਕ ਦੀ ਸੇਵਾ ਬਾ-ਖੂਬੀ ਨਿਭਾਈ ਅਤੇ ਇਸੇ ਅਹੁਦੇ ਤੋਂ ਸੇਵਾ ਮੁਕਤ ਹੋਏ। 1971 ਈ ਵਿੱਚ ਚੰਗਾ ਅਧਿਆਪਕ ਹੋਣ ਦੇ ਨਾਤੇ ਸਟੇਟ ਐਵਾਰਡ ਨਾਲ ਵੀ ਨਵਾਜੇ ਗਏ ਹਨ। ਪੰਜਾਬੀ ਵਿੱਚ ਕਵਿਤਾ ਲਿਖਦੇ ਹਨ ਪਰ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਬਣ ਸਕੇ।

## ਦਲੀਪ ਸਿੰਘ ਸਾਵਣ

ਸ: ਦਲੀਪ ਸਿੰਘ ਸਾਵਣ ਦਾ ਜਨਮ ਸ: ਅਮਰ ਸਿੰਘ ਅਤੇ ਮਾਤਾ ਕ੍ਰਿਸ਼ਨਾ ਬੰਤੀ ਦੇ ਘਰ ਪਿੰਡ ਝੀਰਾ, ਪਲੰਧਰੀ, (ਅਜੋਕੇ ਪਾਕਿਸਤਾਨ ਵਿਚਲੇ ਕਸ਼ਮੀਰ) ਵਿੱਚ 13 ਅਗਸਤ 1951 ਨੂੰ ਹੋਇਆ। ਵਿਦਿਆ ਬੀ.ਏ ਕਰਕੇ ਚਿਨਾਬ ਟੈਕਸਟਾਇਲ ਮਿਲ ਵਿੱਚ ਮੈਨੇਜਰ ਦੀ ਪਦਵੀ ਤੋਂ 2009 ਵਿੱਚ ਸੇਵਾ ਮੁਕਤ ਹੋਏ ਹਨ। ਕਠੂਆ ਸਾਹਿਤ ਮੰਚ ਨਾਲ ਸਬੰਧਤ ਹਨ। ਪੰਜਾਬੀ ਵਿੱਚ 'ਜ਼ਖ਼ਮੀ ਰਿਸ਼ਤੇ' (2009) ਨਾਵਲ ਛੱਪ ਚੁੱਕਾ ਹੈ।

## ਦਲੀਪ ਸਿੰਘ ਸੂਦਨ, ਗਿ

ਇਹ ਸ: ਹੀਰਾ ਸਿੰਘ ਸੂਦਨ ਦੇ ਦੂਜੇ ਬੇਟੇ ਸਨ, ਜਿਨ੍ਹਾਂ ਦਾ ਜਨਮ 1913 ਈ ਵਿੱਚ ਹੋਇਆ। ਮਾਤਾ ਜੀ ਦੇ ਗੁਜਰਨ ਬਾਅਦ 1923-24 ਈ ਵਿੱਚ ਤਰਨਤਾਰਨ ਦੇ ਪਿੰਡ ਪਿੱਧੀ ਸੰਤ ਕਿਸ਼ਨ ਸਿੰਘ ਦੇ ਡੇਰੇ ਚਲ੍ਹੇ ਗਏ ਜਿਥੇ ਚਾਰ ਸਾਲ ਤੱਕ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਸੰਥਾ ਲਈ। ਕਾਫ਼ੀ ਗੁਰੂ ਇਤਿਹਾਸ ਅਤੇ ਗ੍ਰੰਥਾਂ ਦਾ ਅਧਿਐਨ ਸਰਬਪੱਖੀ ਕੀਤਾ। ਫ਼ਰਾਸੀ ਅਤੇ ਹਿੰਦੀ ਵੀ ਚੰਗੀ ਤਰ੍ਹਾਂ ਸਿੱਖ ਲਈ। ਸੰਤ ਕਿਸ਼ਨ ਸਿੰਘ ਦੇ ਡੇਰਾ ਦੇ ਮੈਨੇਜਰ ਵੀ ਰਹੇ। ਵਿਦਾਇਗੀ ਸਮੇਂ ਸੰਤ ਜੀ ਵਲੋਂ ਸਿਰੋਪਾਉ, ਇੱਕ ਸੋ ਰੁਪਏ ਨਕਦ ਅਤੇ ਪ੍ਰੰਸਸਾ ਪੱਤਰ ਮਿਲਿਆ। ਜਦੋਂ ਨੰਗਾਲੀ ਸਾਹਿਬ ਵਾਲੇ ਸੰਤ ਮੰਗਲ ਸਿੰਘ ਨੇ ਪਿੰਡਾਂ ਦੀਆਂ ਗੁਰਮਤਿ ਪ੍ਰਚਾਰ ਸਭਾਵਾਂ ਕਾਇਮ ਕੀਤੀਆਂ ਤਾਂ ਆਪ ਨੂੰ ਸੰਮਤੀ ਨਾਲ ਪ੍ਰਧਾਨ ਚੁਣਿਆ ਗਿਆ। ਆਪ ਪ੍ਰਸਿੱਧ ਲਿਖਾਰੀ, ਕਵੀ ਅਤੇ ਵਿਦਵਾਨ ਵਕਤਾ ਸਨ। ਆਪ ਨੇ ਜੋ ਪੁਸਤਕਾਂ ਛਾਪੀਆਂ, ਉਨ੍ਹਾਂ ਵਿੱਚ ਪ੍ਰਮੁੱਖ ਹਨ: ਸੂਦਨ ਸਧਰਾਂ, ਸੂਦਨ ਲਹਿਰਾਂ, ਖ਼ੂਨੀ ਵਾਰਾਂ, ਸੂਦਨ ਕਿਰਣਾਂ, ਦੇਸ਼ ਪਿਆਰ ਆਦਿ। ਆਪ ਦਾ ਵਿਆਹ 1933 ਈ ਵਿੱਚ ਸ: ਜਵਾਲਾ ਸਿੰਘ (ਸਿੱਖਾਂ ਦੇ ਬਗਲੋ) ਦੀ ਬੇਟੀ ਹਰਬੰਸ ਕੌਰ ਨਾਲ ਹੋਇਆ। ਕੋਈ 20 ਵਰ੍ਹੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਕਾਮੋਂਕੀ (ਗੁਜਰਾਂਵਾਲਾ) ਦੇ ਹੈੱਡ ਗ੍ਰੰਥੀ ਦੀ ਸੇਵਾ ਕਰਦੇ ਰਹੇ। ਆਪ ਚੰਗੇ ਕੀਰਤਨੀਏ ਵੀ ਸਨ। ਗੁਰਮਤਿ ਦਾ ਪ੍ਰਚਾਰ ਕਰਨਾ ਆਪ ਦਾ ਖਾਸ ਲਕਸ਼ ਸੀ। ਪੁਣਛ ਦੀ ਗੁਰਦੁਆਰਾ ਸਿੰਘ ਸਭਾ ਦੀ ਸ਼ਾਨਦਾਰ ਇਮਾਰਤ ਵਿੱਚ ਤਨਦੇਹੀ ਨਾਲ ਸੇਵਾ ਕੀਤੀ। ਗੁਰਦੁਆਰਾ ਛੇਵੀਂ ਪਾਤਸ਼ਾਹੀ ਨਲੂਛੀ (ਮੁਜ਼ਾਫ਼ਰਾਬਾਦ) ਦੇ 1947 ਈ ਤੱਕ ਮੈਨੇਜਰ ਰਹੇ। ਵੰਡ ਤੋਂ ਬਾਅਦ 'ਹੇਮਕੁੰਟ' ਪਤ੍ਰਕਾ ਡੇਹਰਾਦੂਨ ਨਾਲ ਜੁੜੇ ਰਹੇ ਅਤੇ ਡੇਹਰਾਦੂਨ ਦੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਦੇ ਹੈੱਡ ਗ੍ਰੰਥੀ ਦੀ ਸੇਵਾ ਵੀ ਨਿਭਾਈ। ਆਪ ਜੀ ਰਿਆਸਤੀ ਅਕਾਲੀ ਦਲ ਦੇ ਸਰਗਰਮ ਜਥੇਦਾਰ ਵੀ ਰਹੇ। ਆਪ ਪੰਜਾਬੀ ਸੂਬਾ ਮੋਰਚੇ ਸਮੇਂ ਕਸ਼ਮੀਰ ਤੋਂ ਜਥੇ ਲੈ ਕੇ ਵੀ ਗਏ। ਰਫਿਊਜੀਆਂ ਦੇ ਹੱਕਾਂ ਲਈ ਜੋ ਮੋਰਚਾ ਲਗਾ ਉਸ ਵਿੱਚ ਪੇਸ਼ ਪੇਸ਼ ਰਹੇ।

ਆਪ ਜੀ ਦੇ ਵੱਡੇ ਭਰਾਤਾ ਸ: ਰਵੇਲ ਸਿੰਘ ਸੂਦਨ ਪੰਜਾਬੀ ਪਲਟਨ 230 ਵਿੱਚ 1918 ਈ ਵਿੱਚ ਭਰਤੀ ਹੋ ਕੇ ਮਿਸਰ ਗਏ। ਜੰਗ ਯੂਰਪ ਸਮੇਂ ਬੜੀ ਬਹਾਦਰੀ ਨਾਲ ਲੜ੍ਹ ਕੇ ਕਈ ਤਗਮੇਂ ਅਤੇ ਮਾਰ ਕਸਮੈਨ ਨਿਸ਼ਾਨਚੀ ਨੰਬਰ ਇੱਕ ਦਾ ਵਿਸ਼ੇਸ਼ ਇਨਾਮ ਹਾਸਲ ਕੀਤਾ। ਆਪ 1919-1921 ਈ ਤੱਕ ਵਜ਼ੀਰਸਤਾਨ, ਬਿਲੋਚਸਤਾਨ, ਫ਼ਰੰਟੀਅਰ ਦੇ ਮੁਹਾਜ਼ਾਂ ਤੋਂ ਖ਼ੂਬ ਲੜੇ। ਆਪ ਦੇ ਘਰ ਬੇਟਾ ਸੰਤੋਖ ਸਿੰਘ 1924 ਈ ਵਿੱਚ ਹੋਇਆ। ਕਈ

ਵੇਰ ਇਲਾਕੇ ਦੇ ਪੰਜ ਪਿਆਰਿਆ ਵਿੱਚ ਸ਼ਾਮਲ ਹੋਏ ਅਤੇ ਧਾਰਮਿਕ ਕੰਮਾਂ ਵਿੱਚ ਮੁਹਰੇ ਰਹਿੰਦੇ ਸਨ। (24)

## ਦਲੀਪ ਸਿਘ, ਦੀਪਕ

ਸ੍ਰ: ਦਲੀਪ ਸਿੰਘ ਦਾ ਜਨਮ ਸ੍ਰ: ਮਖੱਣ ਸਿੰਘ ਅਤੇ ਮਾਤਾ ਮਣੀ ਕੌਰ ਦੇ ਘਰ ਰੈਂਕੀ ਪੁਰਾ, ਬੇਰਵਾ (ਬਡਗਾਮ) ਵਿੱਚ 17 ਅਕਤੂਬਰ 1931 ਈ ਨੂੰ ਹੋਇਆ। ਆਪ ਨੇ ਵਿਦਿਆ ਐਮ.ਏ, ਬੀ.ਐਡ ਪ੍ਰਾਪਤ ਕਰਕੇ ਅਧਿਆਪਕ ਦੀ ਸੇਵਾ ਨਿਭਾਈ ਅਤੇ ਇਸੇ ਅਹੁਦੇ ਤੋਂ ਸੇਵਾ ਮੁਕਤ ਹੋਏ ਸਨ। ਕਈ ਵਿਦਿਅਕ, ਧਾਰਮਿਕ ਅਤੇ ਸਮਾਜਿਕ ਜਥੇਬੰਦੀਆਂ ਨਾਲ ਸਬੰਧਤ ਰਹਿ ਕੇ ਸੇਵਾ ਨਿਭਾ ਰਹੇ ਹਨ। ਇੱਕ ਕਾਵਿ ਸੰਗ੍ਰਹਿ 'ਹਾਦਸਿਆਂ ਚੋਂ ਫੁੱਟੇ ਅੱਖਰ' () ਛੱਪ ਚੁੱਕਾ ਹੈ।

## ਦਾਸ ਮੱਲ

ਇਨ੍ਹਾਂ ਨੂੰ ਠਾਕਰਦਾਸ ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਦਾ ਜਨਮ ਭੇਰਾ (ਰਾਵਲਪਿੰਡੀ) ਵਿੱਚ ਹੋਇਆ। ਇਹ ਆਪਣੀ ਜਵਾਨੀ ਵਿੱਚ ਜੰਮੂ ਆ ਕੇ ਮੌਤੀ ਬਾਜ਼ਾਰ (ਜੰਮੂ) ਵਿੱਚ ਦੁਕਾਨ ਕਰਦਾ ਸੀ। 1909 ਈ ਵਿੱਚ ਜੰਮੂ ਛੱਡ ਕੇ ਉਧਮਪੁਰ ਚਲ੍ਹਾ ਗਿਆ। ਬਾਅਦ ਵਿੱਚ ਉਹ ਫ਼ਿਰ ਜੰਮੂ ਆ ਗਿਆ ਸੀ। ਇਹ ਪਜੰਾਬੀ ਦਾ ਜਮਾਂਦਰੂ ਕਵੀ ਸੀ ਅਤੇ ਹਰ ਵਿਸ਼ੇ ਤੇ ਕਵਿਤਾ ਲਿੱਖੀ। ਉਸ ਦੇ ਅਣਛਪਿਆ ਕਲਾਮ ਵਿੱਚੋਂ ਰੂਪ ਬਸੰਤ, ਧੰਨਾ ਜਟ, ਨਰਸੀ ਭਗਤ, ਪੇਂਡੂ ਜੱਟੀ ਤੇ ਸ਼ਾਹੂਕਾਰ, ਕ੍ਰਿਸ਼ਨ ਜਨਮ ਅਤੇ ਸੀਤਾ ਬਨਵਾਸ ਆਦਿ। ਇਸ ਕਵੀ ਦਾ ਦੇਹਾਂਤ ਜੰਮੂ ਵਿੱਚ 1940 ਈ ਵਿੱਚ ਹੋਇਆ। (12)

## ਦੀਦਾਰ ਸਿੰਘ

ਸ੍ਰ: ਦੀਦਾਰ ਸਿੰਘ ਦਾ ਜਨਮ 10 ਫ਼ਰਵਰੀ 1940 ਨੂੰ ਸ੍ਰ: ਕ੍ਰਿਪਾਲ ਸਿੰਘ ਅਤੇ ਮਾਤਾ ਅੰਮ੍ਰਿਤ ਕੌਰ ਦੇ ਘਰ ਪਿੰਡ ਸਰੂੰਗ, ਬਾਗ (ਪੁਣਛ) ਵਿੱਚ ਹੋਇਆ। ਵਿਦਿਆ ਐਮ.ਏ (ਹਿੰਦੀ, ਪੰਜਾਬੀ) ਤੱਕ ਪ੍ਰਾਪਤ ਕੀਤੀ। ਆਪ ਜੀ ਪ੍ਰਸਾਰ ਭਾਰਤੀ ਆਕਾਸ਼ਵਾਣੀ ਦੂਰਦਰਸ਼ਨ ਤੋਂ ਡਿਪਟੀ ਡਾਇਰੈਕਟਰ ਦੇ ਅਹੁਦੇ ਤੋਂ 1998 ਵਿੱਚ ਸੇਵਾ ਮੁਕਤ ਹੋਏ ਹਨ। ਰਿਆਸਤ ਦੀਆਂ ਸਾਹਿਤਕ ਸਭਾਵਾਂ ਨਾਲ ਜੁੜੇ ਹਨ। ਪ੍ਰਮੁੱਖ ਤੌਰ ਤੇ ਕਹਾਣੀਕਾਰ ਹਨ ਅਤੇ ਜੋ ਪੁਸਤਕਾਂ ਛੱਪੀਆਂ ਹਨ, ਉਨ੍ਹਾਂ ਵਿੱਚ ਪਗੰਡੀਆਂ ਦੇ ਭੁਲੇਖੇ (1971), ਇਨਸਾਨੀਅਤ ਮਰੀ ਨਹੀਂ (1979), ਦੂਰ ਦੀ ਆਵਾਜ਼ (1980) ਦਰਵਾਜ਼ੇ (1990) ਮਥਨ ਆਦਿ ਪਹਿਲੀ ਪੁਸਤੱਕ ਤੇ ਜੰਮੂ ਕਸ਼ਮੀਰ ਐਕਡਮੀ ਦਾ ਇਨਾਮ ਪ੍ਰਾਪਤ ਹੋਇਆ ਹੈ। ਹਿੰਦੀ ਦੀਆਂ ਵੀ ਪੰਜ ਪੁਸਤਕਾਂ ਛੱਪੀਆਂ ਹਨ।

## ਦੀਦਾਰ ਸਿੰਘ, ਸਦੀਵਾਲ

ਸ੍ਰ: ਦੀਦਾਰ ਸਿੰਘ ਸਦੀਵਾਲ, ਜ਼ਾਤ ਬ੍ਰਾਹਮਣ ਬੰਸ ਤੋਂ ਸਿੰਘ ਸਜੇ ਹਨ। ਆਪ ਸਈਮੂ, ਤਰਾਲ (ਕਸ਼ਮੀਰ) ਵਿੱਚ ਨਿਵਾਸ ਰੱਖਦੇ ਸਨ। ਆਪ ਦੀ ਲਿਖਾਈ ਬਹੁਤ ਹੀ ਖੁਸ਼ੱਖਤ ਸੀ ਅਤੇ ਕਈ 'ਬੀੜਾਂ ਗੁਰੂ ਗ੍ਰੰਥ ਸਾਹਿਬ ਦੀਆਂ', ਪੰਜ ਗ੍ਰੰਥੀ, ਨਿਤਨੇਮ ਦੇ ਗੁੱਟਕੇ ਆਦਿ ਹੱਥੀ ਲਿਖ ਕੇ ਵੰਡਦੇ ਸਨ, ਜਿਸ ਕਾਰਨ ਆਪ ਨੂੰ ਆਮ ਤੌਰ ਤੇ ਦੀਦਾਰ

ਸਿੰਘ ਲਿਖਾਰੀ ਵੀ ਆਖਿਆ ਜਾਂਦਾ ਸੀ। ਇਨ੍ਹਾਂ ਨੇ ਕਈ ਕਸ਼ਮੀਰੀ ਪੰਡਤਾਂ ਨੂੰ ਗੁਰਮੁਖੀ ਸਿਖਲਾਈ ਅਤੇ ਬੀੜਾਂ ਲਿੱਖਣ ਦੀ ਜਾਂਚ ਦਸੀ ਜਿਸ ਕਾਰਨ ਸੈਂਕੜੇ 'ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ' ਤਿਆਰ ਹੋਇਆ। (ਦੇਖੋ: ਬੰਸਾਵਲੀ-106) (24)

## ਦਿਆਲ ਸਿੰਘ

ਸ: ਈਸ਼ਰ ਸਿੰਘ ਦੇ ਘਰ ਜਲੰਧਰ (ਪੰਜਾਬ) ਵਿੱਚ 1906 ਈ ਨੂੰ ਸ: ਦਿਆਲ ਸਿੰਘ ਦਾ ਜਨਮ ਹੋਇਆ। ਸ: ਈਸ਼ਰ ਸਿੰਘ ਪਹਿਲਾਂ ਸਹਿਜਧਾਰੀ ਸਨ। ਮੁਢੱਲੀ ਵਿਦਿਆ ਪ੍ਰਾਪਤ ਕਰਕੇ ਸ: ਦਿਆਲ ਸਿੰਘ ਕੁੱਝ ਚਿਰ ਨੌਕਰੀ ਕਰਕੇ ਆਪਣਾ ਕਾਰੋਬਾਰ ਸ਼ੁਰੂ ਕੀਤਾ। ਕਸ਼ਮੀਰ ਵਿੱਚ ਪੱਕੇ ਤੌਰ ਤੇ ਨਿਵਾਸ ਰੱਖ ਕੇ ਆਪ ਜੀ ਧਾਰਮਿਕ, ਰਾਜਸੀ ਅਤੇ ਸਮਾਜਿਕ ਮਸਲਿਆਂ ਵੱਲ ਹੋਰ ਸਿੰਘਾਂ ਨਾਲ ਰੁਚਿਤ ਹੋ ਗਏ। 1958 ਈ ਵਿੱਚ ਸ੍ਰੀਨਗਰ ਦੀ ਮਹੰਤਸ਼ਾਹੀ ਖ਼ਿਲਾਫ਼ ਜੋ ਐਕਸ਼ਨ ਕਮੇਟੀ ਬਣੀ ਸੀ, ਉਸ ਦੇ ਸੰਚਾਲਕ ਸ: ਦਿਆਲ ਸਿੰਘ ਸਨ। ਆਲ ਸਿੱਖ ਕਸ਼ਮੀਰ ਕਨਵੈਨਸ਼ਨ ਦੇ 1961 ਈ ਵਿੱਚ ਪ੍ਰਧਾਨ ਥਾਪੇ ਗਏ ਸਨ। ਪੰਜਾਬ ਦੇ ਮੁੱਖ ਮੰਤਰੀ ਸ: ਗੁਰਨਾਮ ਸਿੰਘ ਜਦੋਂ ਕਸ਼ਮੀਰ 1969 ਈ ਤੋਂ ਪਹਿਲਾਂ ਆਏ ਤਾਂ ਸ: ਦਿਆਲ ਸਿੰਘ ਕਾਰਨ ਹੀ ਕਸ਼ਮੀਰੀ ਸਿੱਖਾਂ ਨਾਲ ਮੁਲਾਕਾਤ ਸੰਭਵ ਹੋ ਸਕੀ ਸੀ। ਕਈ ਵਰ੍ਹੇ ਪੰਥਕ ਪਾਰਟੀ ਦੇ ਮੀਤ-ਪ੍ਰਧਾਨ ਵੀ ਰਹੇ। ਇਨ੍ਹਾਂ ਦੇ ਘਰ ਤਿੰਨ ਬੇਟੇ ਸ: ਆਤਮਾ ਸਿੰਘ, ਸ: ਸੰਤੋਖ ਸਿੰਘ ਅਤੇ ਸ: ਗੁਰਬਖਸ਼ ਸਿੰਘ ਆਪਣੇ ਫ਼ਰਨੀਚਰ ਦੇ ਕਾਰੋਬਾਰ ਵਿੱਚ ਪ੍ਰਬੀਨ ਰਹੇ। ਕੁੱਝ ਪਰਚੇ ਜਿਵੇਂ 'ਰੇਠਾ' ਅਤੇ 'ਗੁਰੂ ਮਿਸ਼ਨ' ਮਾਸਿਕ ਪ੍ਰਕਾਸ਼ਿਤ ਕਰਾਏ, ਜੋ ਜਲਦੀ ਹੀ ਬੰਦ ਹੋ ਗਏ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜਦੋਂ ਕਸ਼ਮੀਰ ਆਉਂਦੇ ਤਾਂ ਇਨ੍ਹਾਂ ਕੋਲ ਹੀ ਠਹਿਰਦੇ ਸਨ। ਬਾਣੀ ਨਾਲ ਆਪਣੇ ਆਪ ਨੂੰ ਸਰਸ਼ਾਰ ਕੀਤਾ ਅਤੇ ਬਾਣੀ ਦੀ ਵਿਆਖਿਆਤਮਕ ਦ੍ਰਿਸ਼ਟੀ ਰਾਹੀਂ ਸੇਵਾ ਕਰਦੇ ਰਹੇ। ਆਪ ਜੀ ਬਾਅਦ ਵਿੱਚ ਚੰਡੀਗੜ੍ਹ ਹੀ ਨਿਵਾਸ ਰਖਿਆ, ਜਿਥੇ ਉਹ 1981 ਈ ਵਿੱਚ ਚਲਾਣਾ ਕਰ ਗਏ। (4)

## ਦਿਆਲ ਸਿੰਘ, ਜਮਾਂਦਾਰ

ਸ: ਸੁੰਦਰ ਸਿੰਘ ਦੇ ਘਰ 1891 ਈ ਨੂੰ ਸ: ਦਿਆਲ ਸਿੰਘ ਜਮਾਂਦਾਰ ਦਾ ਜਨਮ ਹੋਇਆ। ਸ: ਦਿਆਲ ਸਿੰਘ ਦੇ ਦਾਦਾ ਸ: ਅਜਬ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿੱਚ ਜਮਾਂਦਾਰ ਸਨ। ਇਹ ਢੇਰ ਸਾਰੀਆਂ ਲੜਾਈਆਂ ਵਿੱਚ ਸ਼ਾਮਲ ਹੋਕੇ, ਅਖ਼ੀਰ ਜਮਰੌਦ ਦੀ ਲੜਾਈ ਵਿੱਚ ਜ਼ਖਮੀ ਹੋ ਗਏ ਸਨ। ਇਨ੍ਹਾਂ ਦਾ ਖ਼ਾਨਦਾਨ 'ਸਸਾਲ' ਨਾਮ ਹੇਠ ਪ੍ਰਸਿੱਧ ਹੈ। ਸ: ਦਿਆਲ ਸਿੰਘ ਜਵਾਨੀ ਵਿੱਚ ਪੈਰ ਧਰਦਿਆਂ ਹੀ ਸਰਕਾਰੀ ਤੋਪਖਾਨੇ ਵਿੱਚ ਭਰਤੀ ਹੋਕੇ ਜਮਾਂਦਾਰ ਦੇ ਅਹੁੱਦੇ ਤੱਕ ਪੁੱਜੇ। ਨੌਕਰੀ ਦੌਰਾਨ ਕਈ ਇਨਾਮ ਅਤੇ ਤਗਮੇਂ ਜਿੱਤ ਕੇ ਅਖ਼ੀਰ ਪਿਨਸ਼ਨ ਘਰ ਆ ਗਏ। ਸ਼ੋਰਸ਼ ਸਮੇਂ ਆਪ ਨੇ ਪੁਣਛ ਸਕਰਾਰ ਦੀ ਕਾਫ਼ੀ ਮਦਦ ਕੀਤੀ, ਜਿਸ ਦੇ ਬਦਲੇ ਰਾਜਾ ਪੁਣਛ ਦੇ ਕਹਿਣ ਤੇ 300 ਸਿੱਖ ਭਰਤੀ ਲਈ ਦਿੱਤੇ। ਆਪ ਜੀ ਬੜੇ ਦਲੇਰ ਅਤੇ ਜਾਂਬਾਜ਼ ਸੂਰਬੀਰ ਸਨ। (ਦੇਖੋ: ਬੰਸਾਵਲੀ-107) (24)

### ਦਿਆਲ ਸਿੰਘ, ਬਾਲੀ

ਸ: ਦਿਆਲ ਸਿੰਘ ਬਾਲੀ ਦਾ ਜਨਮ ਸ: ਦੂਲਾ ਸਿੰਘ ਅਤੇ ਮਾਤਾ ਜੀਵਣ ਦੇਵੀ ਦੇ ਘਰ ਸੰਤਪੁਰਾ ਨੰਗਾਲੀ ਸਾਹਿਬ ਵਿਖੇ ਹੋਇਆ। ਇਸ ਖਾਨਦਾਨ ਵਿਚੋਂ ਸ: ਕ੍ਰਿਸ਼ਨ ਸਿੰਘ ਪ੍ਰਸਿੱਧ ਰਾਗੀ ਅਤੇ ਪ੍ਰਚਾਰਕ ਸਨ। ਇਹ ਬੜੇ ਉੱਚੇ ਕਦਾਵਰ ਦੀਦਾਰੀ ਸਿੰਘ ਸਨ ਅਤੇ ਸੰਤ ਮੇਲਾ ਸਿੰਘ ਦੀ ਸੇਵਾ ਵਿੱਚ ਹਾਜ਼ਰ ਰਹੇ। ਇਹ ਗਤਕਾ ਅਤੇ ਪਹਿਲਵਾਨੀ ਵਿੱਚ ਬੜੇ ਨਿਪੁੰਨ ਸਨ। ਤਲਵਾਰ, ਬਰਛਾ ਅਤੇ ਢਾਲ ਹਮੇਸ਼ਾ ਆਪਣੇ ਨਾਲ ਰੱਖਦੇ ਸਨ। ਇਨ੍ਹਾਂ ਨੂੰ 1808 ਈ ਵਿੱਚ ਸੰਤ ਮੇਲਾ ਸਿੰਘ ਨੇ ਨੰਗਾਲੀ ਸਾਹਿਬ ਲਿਆ ਕੇ ਵਸਾਇਆ ਸੀ। ਇਸ ਬੰਸਾਵਲੀ  ਨਾਮੇ ਦੇ ਸਾਰੇ ਸਿੰਘ ਰਾਗ ਵਿਦਿਆ ਅਤੇ ਧਰਮਪ੍ਰਚਾਰ ਵਿੱਚ ਰੁਚਿੱਤ ਸਨ। ਸ: ਦਿਆਲ ਸਿੰਘ ਬਾਲੀ ਧਾਰਮਿਕ ਅਤੇ ਰਾਗ ਵਿਦਿਆ ਚੰਗੀ ਤਰ੍ਹਾਂ ਗ੍ਰਹਿਣ ਕਰਕੇ ਨੰਗਾਲੀ ਸਾਹਿਬ ਦੇ ਸੰਤਾਂ ਨਾਲ ਪ੍ਰਚਾਰਕ ਦੌਰਿਆਂ ਤੇ ਜਾਂਦੇ ਸਨ। ਕਈ ਵਰ੍ਹੇ ਗੁਰਦੁਆਰਾ ਰਾਮਗੜ੍ਹੀਆ ਲਾਹੌਰ ਦੇ ਗ੍ਰੰਥੀ ਰਹਿ ਕੇ ਸੇਵਾ ਕਰਦੇ ਰਹੇ, ਇਸ ਨੂੰ ਇੱਕ ਸਨਦ 1937 ਈ ਵਿੱਚ ਮਿਲੀ। ਪੁਣਛ ਕਸ਼ਮੀਰ ਸਿੱਖ ਸਹਾਇਕ ਸੱਭਾ ਲਾਹੌਰ ਦੇ 1934-36 ਈ ਤੱਕ ਮੀਤ ਪ੍ਰਧਾਨ ਦੀ ਸੇਵਾ ਬਾ-ਖੂਬੀ ਨਿਭਾਈ। (ਦੇਖੋ: ਬੰਸਾਵਲੀ-108) (24)

### ਦਿਆ ਸਿੰਘ, ਵਜ਼ੀਰ

ਸ: ਦਿਆ ਸਿੰਘ ਵਜ਼ੀਰ ਦਾ ਜਨਮ ਸ: ਸੋਹਣ ਸਿੰਘ ਦੇ ਘਰ ਪਿੰਡ ਮਾਂਡਨਾ (ਕਸ਼ਮੀਰ) ਵਿੱਚ ਹੋਇਆ। ਇਨ੍ਹਾਂ ਦੇ ਪਿੰਡ ਦਾ ਨਾਂ ਭਾਈ ਮਾਂਡਨ  ਦੇ ਨਾਂ ਤੇ ਹੀ ਰਖਿਆ ਗਿਆ ਸੀ। ਇਨ੍ਹਾਂ ਨੂੰ ਸਮੇਂ ਸਮੇਂ ਸਰਕਾਰ ਤੋਂ ਕਾਫ਼ੀ ਤਗਮੇਂ ਅਤੇ ਰਿਸ਼ਾਦ ਮਿਲੇ ਸਨ।

ਇਨ੍ਹਾਂ ਦੇ ਬਜ਼ੁਰਗ ਸ: ਦਿਆਲ ਸਿੰਘ, ਪਹਿਲਾ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿੱਚ ਬਾ-ਇਜ਼ਤ ਸਰਦਾਰ ਮੰਨੇ ਜਾਂਦੇ ਸਨ। (ਦੇਖੋ: ਬੰਸਾਵਲੀ-109) (24)

### ਦਿਨ-ਰੈਣਿ

ਲਘੂ ਆਕਾਰ ਦੀ ਚਾਰ ਪਦਿਆਂ ਦੀ ਰਚਨਾ ਨੂੰ 'ਦਿਨ ਰੈਣਿ' ਆਖਿਆ ਗਿਆ ਹੈ। ਮਾਝ ਰਾਗ ਵਿੱਚ ਗੁਰੂ ਅਰਜਨ ਸਾਹਿਬ ਨੇ ਉਚਾਰਨ ਕੀਤੀ ਹੈ ਅਤੇ ਅੰਕ 136-137 ਤੱਕ ਅੰਕਿਤ ਹੈ। ਇਸ ਕਾਵਿ-ਰੂਪ ਵਿੱਚ ਦਿਨ-ਰਾਤ ਕੀਤੇ ਜਾਣ ਵਾਲੇ ਕੰਮਾਂ ਦਾ ਉਲੇਖ ਹੋਇਆ ਹੈ। ਅਸਲੋਂ ਦਿਨ-ਰਾਤ ਨਾਮ ਜਪਣਾ ਸਭ ਤੋਂ ਸ੍ਰੇਸ਼ਟ ਤੇ ਉੱਤਮ ਹੈ, ਜਿਸ ਕਾਰਨ ਬਾਣੀ ਦਾ ਨਾਮ 'ਦਿਨ-ਰੈਣਿ' ਧਰ ਦਿੱਤਾ ਗਿਆ ਹੈ। ਇਸ ਦੀ ਭਾਸ਼ਾ ਬੜੀ ਸੁਖੇਨ ਹੈ।

### ਦੀਪਾ ਸਿੰਘ ਸਾਸਨ

ਸੰਤ ਦੀਪਾ ਸਿੰਘ ਸਾਸਨ ਦਾ ਜਨਮ ਸ: ਹਰਜੀ ਸਿੰਘ ਦੇ ਘਰ ਕੋਟਲੀ, ਮੁਜ਼ਫ਼ਰਾਬਾਦ ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਪਹਿਲਾਂ ਕਰੀਅਲੇ (ਜਿਹਲਮ) ਵਸੱਦੇ ਸਨ ਅਤੇ ਚੁੱਗਤਿਆਂ ਦੇ ਰਾਜ ਸਮੇਂ ਹਜ਼ਾਰੇ, ਪਖੱਲੀ ਕੁਝ ਵਰ੍ਹੇ ਰਹਿ ਕੇ ਕੋਟਲੀ ਪੱਕੇ ਆਬਾਦ ਹੋ

ਗਏ। ਸੰਤ ਦੀਪਾ ਸਿੰਘ ਬੜੇ ਕਰਨੀ ਵਾਲੇ ਮਹਾਂਪੁਰਸ਼ ਸਨ, ਜੋ ਵਾਕ ਵੀ ਮੂੰਹੋਂ ਕਢੱਦੇ ਪੂਰਾ ਹੋ ਜਾਂਦਾ ਸੀ। ਲੋਕੀ ਬੜਾ ਸਤਿਕਾਰ ਕਰਦੇ ਸਨ ਅਤੇ ਭਜਨ ਬੰਦਗੀ ਵਿੱਚ ਲੀਨ ਰਹਿੰਦੇ ਸਨ। ਇਨ੍ਹਾਂ ਦਾ ਤਪੋ-ਅਸਥਾਨ ਵੀ ਬਣਿਆ ਸੀ। ਇਸੇ ਖਾਨਦਾਨ ਵਿਚੋਂ ਅਕਾਲੀ ਸਰਦੂਲ ਸਿੰਘ ਨੇ ਅਕਾਲੀ ਲਹਿਰ ਸਮੇਂ ਜੇਲ੍ਹ ਵਿੱਚ ਅਕਹਿ ਕਸ਼ਟ ਸਹਾਰ ਕੇ ਪੰਥਕ ਸੇਵਾ ਵਿੱਚ ਯੋਗਦਾਨ ਪਾਇਆ। (ਦੇਖੋ: ਬੰਸਾਵਲੀ-110)

## ਦੀਵਾਨ ਕਿਰਪਾ ਰਾਮ

ਦੀਵਾਨ ਚੂਨੀ ਲਾਲ ਤੋਂ ਬਾਅਦ ਕਸ਼ਮੀਰ ਦਾ ਗੌਅਰਨਰ ਦੀਵਾਨ ਕਿਰਪਾ ਰਾਮ ਨੂੰ ਬਣਾਇਆ ਗਿਆ। ਇਹ 1826 ਈ ਵਿੱਚ ਗੌਅਰਨਰ ਬਣਿਆ। ਗੌਅਰਨਰੀ ਦੇ ਦੌਰਾਨ ਹਰ ਸਾਲ 26 ਲੱਖ ਮਾਲੀਆ ਅਤੇ 14 ਲੱਖ ਦੇ ਕੀਮਤੀ ਸ਼ਾਲ ਭੇਟ ਕਰਨੇ ਹੁੰਦੇ ਸਨ। ਹਰ ਹਿੰਦੂ ਗੌਅਰਨਰ ਨਾਲ ਇਕ ਵਿਸ਼ਵਾਸ਼ੀ ਸਿੱਖ ਰਖਿਆ ਜਾਂਦਾ ਸੀ ਜੋ ਮਾਲੀ, ਫ਼ੌਜੀ ਤੇ ਪ੍ਰਬੰਧਕੀ ਜ਼ਿਮੇਵਾਰੀਆਂ ਵਿੱਚ ਨਿਪੁੰਨਤਾ ਰੱਖਦਾ ਰਹਿੰਦਾ ਸੀ। ਕਿਰਪਾ ਰਾਮ ਬੜਾ ਚਲਾਕ, ਤੇਜ ਬੁੱਧੀ ਤੇ ਸ਼ਾਨੋ-ਸ਼ੌਕਤ ਵਿਚਾਰਾਂ ਵਾਲਾ ਇਨਸਾਨ ਸੀ। ਕਸ਼ਮੀਰ ਦੀ ਸੁੰਦਰਤਾਂ ਲਈ ਕਈ ਇਮਾਰਤਾਂ ਅਤੇ ਬਾਗ, ਰਾਮ ਬਾਗ ਆਦਿ ਉਸਾਰੇ। ਕਿਰਪਾ ਰਾਮ ਰੰਗ ਰਲੀਆਂ ਵਿੱਚ ਅਜਿਹਾ ਮਸਤ ਹੋਇਆ ਕਿ ਕਸ਼ਮੀਰੀ ਲੋਕ ਇਸ ਨੂੰ "ਕਿਰਪਾ ਰਾਮਈ ਸ਼ਰੁਈ" ਕਰਕੇ ਯਾਦ ਕਰਦੇ। ਸ਼ੇਖ ਮਹੀ ਉਦ-ਦੀਨ ਦੀ ਸਹਾਇਤਾ ਨਾਲ ਸ਼ਾਲਬਾਫ਼ੀ ਤੇ ਜ਼ਰਾਇਤ ਨੂੰ ਦੁਬਾਰਾ ਸੁਰਜੀਤ ਕੀਤਾ। ਇਸ ਦੇ ਸਮੇਂ 1827-28 ਵਿੱਚ ਕਸ਼ਮੀਰ ਵਿੱਚ ਭੁਚਾਲ ਆਇਆ। ਜਿਸ ਕਾਰਨ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ। ਹੈਜੇ ਦੀ ਬਿਮਾਰੀ ਅਜਿਹੀ ਫ਼ੈਲੀ ਕਿ ਹਜ਼ਾਰਾਂ ਲੋਕ ਇਸ ਨਾਲ ਮਰ ਗਏ। ਇਕ ਯਾਤਰੂ ਤਵਾਰੀਖਦਾਨ ਅਨੁਸਾਰ 1200 ਘਰ ਢਹਿ ਢੇਰੀ ਹੋਏ ਅਤੇ 1000 ਲੋਕ ਮਾਰੇ ਗਏ। ਦੀਵਾਨ ਕਿਰਪਾ ਰਾਮ ਨੇ ਖੱਖੇ ਬੱਬੇ ਜ਼ਬਰਦਸਤ ਖਾਨ ਨੂੰ ਚੰਗੀ ਹਾਰ ਦਿੱਤੀ। ਇਹ ਚਾਰ ਸਾਲ ਕਸ਼ਮੀਰ ਦਾ ਗੌਅਰਨਰ ਰਿਹਾ। ਇਹ ਆਪਣੀ ਐਸ਼ੋ-ਅਸ਼ਰਤ ਵਿੱਚ ਮਸ਼ਹੂਰ ਰਿਹਾ। ਰਾਜਾ ਧਿਆਨ ਸਿੰਘ ਨਾਲ ਦੁਸ਼ਮਣੀ ਸਹੇੜ ਲਈ। ਕਸ਼ਮੀਰ ਵਿੱਚ ਭਿੰਬਰ ਦੇ ਰਾਜੇ ਦੇ ਪੁੱਤਰ ਨੂੰ ਪਨਾਹ ਦੇਣੀ, ਨਾਚ-ਗਾਣੇ ਤੇ ਰੰਗ ਰਲੀਆਂ ਵਿੱਚ ਡੁੱਬ ਜਾਣਾ ਕੁੱਝ ਅਜਿਹੇ ਕਾਰਨ ਸਨ, ਜਿਸ ਕਾਰਨ ਗੌਅਰਨਰ ਦੇ ਅਹੁਦੇ ਤੋਂ ਹੱਥ ਧੋਹਣੇ ਪਏ। (4,52,43,44)

## ਦੀਵਾਨ ਚੂਨੀ ਲਾਲ

ਇਸ ਨੂੰ 1823 ਈ ਨੂੰ ਦੀਵਾਨ ਮੋਤੀ ਰਾਮ ਤੋਂ ਬਾਅਦ ਗੋਵਰਨਰ ਕਸ਼ਮੀਰ ਥਾਪਿਆ ਗਿਆ। ਇਸ ਨੇ ਸ੍ਰ: ਗੁਰਮੁੱਖ ਸਿੰਘ ਕੁਮੇਦਾਨ ਨੂੰ ਪ੍ਰਮੁੱਖ ਪ੍ਰਬੰਧਕ ਤੇ ਮਾਲੀਆ ਇਕਤਰ ਕਰਨ ਦਾ ਪ੍ਰਬੰਧਕ ਥਾਪਿਆ। ਸ੍ਰ: ਗੁਰਮੁੱਖ ਸਿੰਘ ਮੰਨਿਆ ਹੋਇਆ ਕਰੜਾ ਕਿਲ੍ਹਿਆਂ ਦਾ ਕਮਾਂਡਰ ਸੀ। ਸ੍ਰ: ਗੁਰਮੁੱਖ ਸਿੰਘ ਨੇ ਸਿਆਸੀ ਫ਼ੈਸਲੇ ਵੀ ਲੈਣੇ ਸ਼ੁਰੂ ਕਰ ਦਿੱਤੇ ਅਤੇ ਚੂਨੀ ਲਾਲ ਹੱਥ ਠੋਕਾ ਬਣ ਕੇ ਰਹਿ ਗਿਆ। ਇਸੇ ਸਮੇਂ ਹਾਲਾਤ ਖਰਾਬ ਹੋ ਗਏ ਅਤੇ ਅਫਰਾਤਫਰੀ ਦਾ ਮਾਹੌਲ ਬਣ ਗਿਆ। ਇਸ ਦੇ ਸਮੇਂ ਗਊਕੁਸ਼ੀ ਦੇ ਕੇਸ ਵਿੱਚ

ਕਈਆਂ ਨੂੰ ਗ੍ਰਿਫ਼ਤਾਰ ਅਤੇ ਮੌਤ ਦੀ ਸਜ਼ਾ ਦਿੱਤੀ ਗਈ। ਇਸ ਨੂੰ 1825 ਈ ਨੂੰ ਗੋਵਰਨਰੀ ਦੇ ਅਹੁਦੇ ਤੋਂ ਬਰਖ਼ਾਸਤ ਕੀਤਾ ਗਿਆ। (4,43,44,52)

## ਦੀਵਾਨ ਮੋਤੀ ਰਾਮ

ਦੀਵਾਨ ਮੋਤੀ ਰਾਮ, ਸਿੱਖ ਫ਼ੌਜ ਦੇ ਪ੍ਰਸਿੱਧ ਕਮਾਂਡਰ-ਇਨ-ਚੀਫ਼ ਦੀਵਾਨ ਮੁਹਕਮ ਚੰਦ ਦਾ ਸਭ ਤੋਂ ਵੱਡਾ ਬੇਟਾ ਸੀ। ਇਸ ਨੂੰ ਕਸ਼ਮੀਰ ਦਾ ਗੋਵਰਨਰ 1819 ਵਿੱਚ ਥਾਪਿਆ ਗਿਆ। ਦੀਵਾਨ ਮੋਤੀ ਰਾਮ ਕਸ਼ਮੀਰ ਵਿੱਚ ਅਮਨ ਤੇ ਖੁਸ਼ਹਾਲੀ ਲਿਆਉਣ ਵਿੱਚ ਅਸਫ਼ਲ ਰਿਹਾ। ਇਸ ਦੇ ਸਮੇਂ ਕਸ਼ਮੀਰ ਵਿੱਚ ਹਜ਼ੇ ਦੀ ਬੀਮਾਰੀ ਜ਼ੋਰਾਂ ਤੇ ਸੀ ਅਤੇ ਕਈ ਲੋਕ ਮਾਰੇ ਗਏ, ਜ਼ਮੀਨ ਬੰਜਰ ਬਣ ਗਈ, ਲੋਕੀ ਪੰਜਾਬ, ਲਾਹੌਰ ਵੱਲ ਭੱਜ ਗਏ। ਲੋਕਾਂ ਅਤੇ ਸਰਕਾਰ ਵਿਚਾਲੇ ਕੋਈ ਸਹਾਨਭੂਤੀ ਨਹੀਂ ਸੀ। ਮੋਤੀ ਰਾਮ ਭਾਵੇਂ ਫੁਰਤੀ ਨਾਲ ਕੰਮ ਕਰਦਾ ਸੀ। ਪਰ ਕੋਈ ਠੋਸ ਸਿੱਟੇ ਨਾ ਕੱਢ ਸਕਿਆ। ਲੋਕ ਬਹੁਤ ਹੀ ਗਰੀਬੀ ਦੀ ਹਾਲਤ ਵਿੱਚੋਂ ਗੁਜ਼ਰ ਚੁੱਕੇ ਸਨ। ਆਖ਼ਰ ਮੋਤੀ ਰਾਮ ਨੂੰ 1820 ਵਿੱਚ ਕਸ਼ਮੀਰ ਤੋਂ ਵਾਪਸ ਬੁਲਾ ਲਿਆ।

ਦੀਵਾਨ ਮੋਤੀ ਰਾਮ ਨੂੰ ਦੁਬਾਰਾ ਕਸ਼ਮੀਰ ਦਾ ਗੋਵਰਨਰ 1823 ਵਿੱਚ ਥਾਪਿਆ ਗਿਆ। ਇਸ ਸਮੇਂ ਮੋਤੀ ਰਾਮ ਨੇ ਮਹਾਰਾਜਾ ਦੀ ਖ਼ੁਸ਼ਨੂਦੀ ਹਾਸਲ ਕਰਨ ਲਈ ਜ਼ੁਰਾਇਤ ਦੀ ਤਰੱਕੀ ਆਦਿ ਦੀ ਪੂਰੀ ਕੋਸ਼ਿਸ਼ ਕੀਤੀ। ਇਸੇ ਸਮੇਂ ਮਸ਼ਹੂਰ ਯਾਤਰੂ ਮੋਰਕ੍ਰਾਫਟ ਕਸ਼ਮੀਰ ਆਇਆ ਸੀ। ਇਹ ਲਿਦਾਖ ਵਿੱਚ ਸਿਆਸੀ ਸਾਜ਼ਸਾਂ ਵਿੱਚ ਵੀ ਰੁੱਝਾ ਸੀ ਜਿਸ ਕਾਰਨ ਮਹਾਰਾਜਾ ਰਣਜੀਤ ਸਿੰਘ ਨੇ ਬਰਤਾਨਵੀ ਰੈਜ਼ੀਡੈਂਟ ਮੈਟਕਾਫ਼ ਨੂੰ ਦਿੱਲੀ ਵਿੱਚ ਸ਼ਿਕਾਇਤ ਕੀਤੀ ਸੀ। ਅਖ਼ੀਰ ਦੀਵਾਨ ਮੋਤੀ ਰਾਮ ਨੂੰ 1824 ਵਿੱਚ ਕਸ਼ਮੀਰ ਤੋਂ ਵਾਪਸ ਬੁਲਾ ਲਿਆ ਗਿਆ। (43,44,4,52)

## ਦੁਨੀ ਸਿੰਘ, ਮਹਿਤਾ

ਸ੍ਰ: ਦੁਨੀ ਸਿੰਘ ਮਹਿਤਾ ਦਾ ਜਨਮ ਸ੍ਰ: ਸੁਰਜਨ ਸਿੰਘ ਮਹਿਤਾ ਦੇ ਘਰ ਭਾਨਤੀਨ (ਪੁਣਛ) ਵਿੱਚ ਹੋਇਆ। ਸ੍ਰ: ਸੁਰਜਨ ਸਿੰਘ ਬਾ-ਰਸੂਖ ਬਹਾਦਰ ਗੁਰਮੁੱਖ ਸਰਦਾਰ ਮੰਨੇ ਜਾਂਦੇ ਸਨ। ਸ੍ਰ: ਸ਼ੇਰ ਸਿੰਘ, ਮਹਿਤਾ ਮੋਜ ਸਿੰਘ ਸਾਸਨ ਦੇ ਹੋਣਹਾਰ ਸਪੁੱਤਰ ਸੀ, ਜੋ ਮਹਾਰਾਜਾ ਗੁਲਾਬ ਸਿੰਘ ਨੂੰ ਮਦਦ ਕਰਕੇ ਜ਼ਿਲ੍ਹੇ ਹਜ਼ਾਰੇ ਤੱਕ ਨਾਲ ਰਿਹਾ। ਮਹਿਤਾ ਦੁਨੀ ਸਿੰਘ ਨੂੰ ਨੰਬਰਦਾਰੀ ਅਤੇ ਘਰ ਦਾ ਸਾਰਾ ਕਾਰੋਬਾਰ ਪਿਤਾ ਨੇ ਦੇ ਦਿੱਤਾ। ਕਾਫ਼ੀ ਸਮੇਂ ਇਹ ਅਦਾਲਤਾਂ ਦੇ ਅਸੈਸਰ ਰਹੇ। ਸ਼ੋਰਸ਼ ਸਮੇਂ ਪੁਣਛ ਹਕੂਮਤ ਦਾ ਚੰਗ ਸਾਥ ਦਿੱਤਾ ਅਤੇ ਇਨਾਮ ਪ੍ਰਾਪਤ ਕੀਤੇ। ਸ੍ਰ: ਸੰਤ ਸਿੰਘ ਮਹਿਤਾ, ਸ੍ਰ: ਸ਼ੇਰ ਸਿੰਘ ਦੇ ਸਪੁੱਤਰ ਸਨ। ਮਹਿਤਾ ਸ਼ੇਰ ਸਿੰਘ ਪੂਰੇ ਇਲਾਕੇ ਵਿੱਚ ਮੰਨੇ ਹੋਏ ਸੂਰਬੀਰ ਯੋਧੇ ਸਨ। ਸ੍ਰ: ਸੰਤ ਸਿੰਘ ਦਾ ਜਨਮ 1862ਈ ਨੂੰ ਆਪਣੇ ਪਿੰਡ ਹੋਇਆ। ਆਪ ਵੀ ਨੰਬਰਦਾਰ ਸਨ। ਕਈ ਸੱਭਾ/ਸੰਸਥਾਵਾਂ ਦੇ ਮੈਂਬਰਾਂ ਤੋਂ ਛੁੱਟ ਅਦਾਲਤਾਂ ਦੇ ਅਸੈਸਰ ਨਿਯੁਕਤ ਹੋਏ। (ਦੇਖੋ: ਬੰਸਾਵਲੀ-111) (24)

## ਦੁਸ਼ਟ ਦਮਨ ਅਕਾਲੀ ਜਥਾ

ਇਸ ਜਥੇ ਦਾ ਕੇਂਦਰ ਸ੍ਰੀਨਗਰ, ਗੁਰਦੁਆਰਾ, ਹਫ਼ਤ ਚਿਨਾਰ ਹੈ। ਇਨ੍ਹਾਂ ਸਾਰੇ ਮਜ਼ਬੀ ਸਿੱਖਾਂ ਨੇ 1925 ਈ ਵਿੱਚ 'ਖੰਡੇ ਕੀ ਪਾਹੁਲ' ਲੈ ਕੇ ਸਿੰਘ ਸਜ ਗਏ ਸਨ। ਇਸ ਜੱਥੇ ਦਾ ਪ੍ਰਮੁੱਖ ਸੰਚਾਲਕ ਹਨ, ਜਥੇਦਾਰ ਬਖਸ਼ੀ ਸਿੰਘ, ਸ੍ਰ: ਗਿਆਨ ਸਿੰਘ, ਸ੍ਰ: ਜਸਵੰਤ ਸਿੰਘ, ਸ੍ਰ: ਜਨਕ ਸਿੰਘ, ਸ੍ਰ: ਮਹਿੰਦਰ ਸਿੰਘ ਐਡਵੋਕੇਟ ਆਦਿ।

## ਦੇਸ ਰਾਜ ਦਾਨਿਸ਼

ਦੇਸ ਰਾਜ ਦਾ ਜਨਮ 1935 ਈ ਵਿੱਚ ਪਿੰਡ ਕੂਟਾ, ਹੀਰਾ ਨਗਰ (ਕਠੂਆ) ਵਿੱਚ ਹੋਇਆ। ਇਕੋ ਪੰਜਾਬੀ ਕਾਵਿ ਸੰਗ੍ਰਹਿ 'ਤਰੰਗਾ' (1965) ਵਿੱਚ ਛਪਿਆ ਹੈ।

## ਦੇਸਾ ਸਿੰਘ, ਵਜ਼ੀਰ

ਸ੍ਰ: ਦੇਸਾ ਸਿੰਘ ਵਜ਼ੀਰ ਦਾ ਜਨਮ ਸ੍ਰ: ਪੂਰਨ ਸਿੰਘ ਦੇ ਘਰ ਸਲਾਮਾਬਾਦ (ਉੜੀ) ਵਿੱਚ ਹੋਇਆ। ਇਨ੍ਹਾਂ ਦਾ ਪਿਛੋਕੜ ਵਜ਼ੀਰ ਲਖਮੀ ਦਾਸ ਦੇ ਖਾਨਦਾਨ ਨਾਲ ਜੁੜਦਾ ਹੈ। ਕਾਬਲ ਵਾਲਿਆਂ ਦੇ ਕਾਰ ਮੁਖਤਾਰ ਹੋ ਕੇ ਪਹਾੜ ਦਾ ਪ੍ਰਬੰਧ ਕਰਦੇ ਰਹੇ। ਮਗਰੋਂ ਕਈ ਪੁਸ਼ਤਾਂ ਤੱਕ ਸੁਲਤਾਨਾਂ ਪਾਸ ਵਜ਼ੀਰ ਰਹੇ। ਵਜ਼ੀਰ ਲਖਮੀ ਦਾਸ ਜੀ ਰਾਜਨੀਤਕ ਨੁੱਕਤੇ ਤੋਂ ਬੜੀ ਤੀਖਣਬੁੱਧੀ ਦੇ ਮਾਲਕ ਸਨ ਅਤੇ ਬੜੀ ਚੜ੍ਹਦੀਕਲਾ ਵਿੱਚ ਰਹਿ ਕੇ ਵਜ਼ੀਰੀ ਕੀਤੀ। ਸ੍ਰ: ਦੇਸਾ ਸਿੰਘ ਪਿੰਡ ਦੇ ਨੰਬਰਦਾਰ ਸਨ, ਉਥੇ ਜਿਮੀਦਾਰਾ ਬੈਂਕ ਦੇ ਪ੍ਰਧਾਨ ਰਹਿ ਕੇ ਵੀ ਸੇਵਾ ਕੀਤੀ। ਗੁਰਦੁਆਰਾ ਪਰਮ ਪੀਲਾਂ (ਉੜੀ) ਦੇ ਵੀ ਮੈਂਬਰ ਸਨ। (ਦੇਖੋ: ਬੰਸਾਵਲੀ-112) (24)

## ਦਇਆ ਸਿੰਘ, ਗੁਫ਼ਾ

ਭਾਈ ਦਇਆ ਸਿੰਘ ਦਾ ਜਨਮ 1849 ਈ ਵਿੱਚ ਭਾਈ ਜੋਗਾ ਸਿੰਘ ਦੇ ਘਰ ਫ਼ਤਹਿ ਕਦਲ, ਸ੍ਰੀਨਗਰ (ਕਸ਼ਮੀਰ) ਵਿੱਚ ਹੋਇਆ। ਗੁਰਮੁੱਖੀ ਦੇ ਨਾਲ ਗੁਰੂ ਇਤਿਹਾਸ ਦੀ ਜਾਣਕਾਰੀ ਆਪਣੇ ਬਜ਼ੁਰਗਾਂ ਕੋਲੋਂ ਪ੍ਰਾਪਤ ਕੀਤੀ। ਸ਼ੰਸਕ੍ਰਿਤ ਵਿਦਿਆ ਵੀ ਹਾਸਲ ਕੀਤੀ। 'ਗੜ੍ਹੀ-ਹਬੀਬੁਲਾ' ਵਿੱਚ ਭਾਰੀ ਅੰਮ੍ਰਿਤ ਪ੍ਰਚਾਰ ਕਰਕੇ ਸਿੰਘ ਸਜਾਏ। ਕਈ ਹਿੰਦੂਆਂ ਨੇ ਡੋਗਰਾ ਮਹਾਰਾਜਾ ਪ੍ਰਤਾਪ ਸਿੰਘ ਅਤੇ ਰਾਜਾ ਅਮਰ ਸਿੰਘ ਕੋਲ ਇਨ੍ਹਾਂ ਦੀਆਂ ਸ਼ਿਕਾਇਤਾਂ ਕੀਤੀਆਂ ਪਰ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਰਾਜੇ ਨੇ ਕਾਫ਼ੀ ਨਕਦੀ ਅਤੇ ਦੁਸ਼ਾਲੇ ਗੁਫ਼ਾ ਦੇ ਡੇਰੇ ਲਈ ਭੇਜੇ। ਹਜ਼ਾਰੇ ਜ਼ਿਲ੍ਹੇ ਵਿੱਚ ਵੀ ਗੁਰਮਤਿ ਦਾ ਖ਼ੂਬ ਪ੍ਰਚਾਰ ਕੀਤਾ। ਤਲਵਾਰ ਹਮੇਸ਼ਾਂ ਗਾਤਰੇ ਰੱਖਦੇ ਅਤੇ ਸ਼ਾਕਾਹਾਰੀ ਸਨ। 1904 ਈ ਵਿੱਚ ਡੇਰੇ ਵਿੱਖੇ ਹੀ ਪਿਆਨਾ ਕਰ ਗਏ। (ਦੇਖੋ: ਬੰਸਾਵਲੀ-113) (24)

## ਦੇਵੀ ਸਿੰਘ, ਮੁਨਸ਼ੀ

ਮੁਨਸ਼ੀ ਦੇਵੀ ਸਿੰਘ ਦਾ ਜਨਮ ਮਹਿਤਾ ਮਾਨ ਸਿੰਘ ਸੂਦਨ ਦੇ ਘਰ 1885 ਈ ਵਿੱਚ ਪੁਣਛ ਹੋਇਆ। ਵੱਖ ਵੱਖ ਅਹੁਦਿਆਂ ਤੋਂ ਤਰਕੀ ਕਰਦੇ ਕਰਦੇ ਕਸ਼ਟਮ ਦੇ ਇਨਸਪੈਕਟਰ ਤੱਕ ਪੁੱਜੇ ਅਤੇ 1935 ਈ ਤੱਕ ਪੂਰੇ ਅਖਤਿਆਰ ਮਿਲੇ। ਸ੍ਰ: ਦੇਵੀ ਸਿੰਘ ਦੇ ਦਾਦਾ ਮਹਿਤਾ ਮੋਰੂ ਸਿੰਘ ਬੜੇ ਤੀਰਅੰਦਾਜ਼ ਅਤੇ ਜੋਸੀਲੇ ਸੂਰਬੀਰ ਸਨ।

ਕਈ ਵੇਰ ਜ਼ਾਲਮਾਂ ਨਾਲ ਖੂਬ ਮੁਕਾਬਲਾ ਕੀਤਾ। ਆਪਣੇ ਇਲਾਕੇ ਦੇ ਬਹਾਦਰ ਸਿੰਘ ਕਰਕੇ ਪ੍ਰਸਿੱਧ ਸਨ। (ਦੇਖੋ: ਬੰਸਾਵਲੀ-114) (24)

## ਦੇਵ ਗੰਧਾਰੀ

ਇਹ ਕਠਿਨ ਅਤੇ ਅਪ੍ਰਚਿਲਤ ਰਾਗ ਹੈ, ਜੋ ਰਾਗਬੱਧ ਬਾਣੀ ਵਿੱਚ ਛੇਵੇਂ ਨੰਬਰ ਤੇ ਹੈ। ਗਾਉਣ ਦਾ ਵਿਧਾਨ ਦਿਨ ਦੇ ਦੂਜੇ ਪਹਿਰ ਹੈ। 'ਰਾਗਮਾਲਾ' ਅਨੁਸਾਰ ਇਸ ਨੂੰ ਮਾਲਕੌਂਸ ਦੀ ਰਾਗਣੀ ਮੰਨਿਆ ਗਿਆ ਹੈ। ਇਸ ਰਾਗ ਦੀ ਸੰਪੂਰਣ ਬਾਣੀ ਵਿੱਚ 47 ਚਉਪਦੇ ਹਨ ਜੋ ਗੁਰੂ ਗ੍ਰੰਥ ਸਾਹਿਬ ਦੇ ਅੰਕ 527-536 ਤੱਕ ਅੰਕਿਤ ਹਨ। ਤਵਾਰੀਖ਼ੀ ਨੁਕਤੇ-ਨਿਗਾਹ ਤੋਂ ਕਈ ਵਿਦਵਾਨ ਇਸ ਰਾਗ ਦੇ ਤਿੰਨ ਰੂਪ ਮੰਨਦੇ ਹਨ।

## ਦੇਵਿੰਦਰ ਸਿੰਘ, ਡਾ

ਡਾ. ਦੇਵਿੰਦਰ ਸਿੰਘ ਦਾ ਜਨਮ ਸ੍ਰ: ਹਰਦਿਆਲ ਸਿੰਘ ਅਤੇ ਮਾਤਾ ਸੁਰਿੰਦਰ ਕੌਰ ਦੇ ਘਰ 19 ਜਨਵਰੀ 1947 ਨੂੰ ਲਾਹੌਰ ਵਿੱਚ ਹੋਇਆ। ਵਿਦਿਆ ਪੀ.ਐਚ.ਡੀ (ਪੰਜਾਬੀ) ਕਰਕੇ ਜੰਮੂ ਯੂਨੀਵਰਸਿਟੀ ਵਿੱਚ ਲੈਕਚਰਾਰ 1973-82 ਤੱਕ, ਰੀਡਰ 1982-87 ਤੱਕ, 1987 ਤੋਂ ਪ੍ਰੋਫ਼ੈਸਰ ਰਹਿ ਕੇ ਪੰਜਾਬੀ ਵਿਭਾਗ ਦੇ ਮੁੱਖੀ ਰਹੇ ਅਤੇ ਇਸੇ ਅਹੁੱਦੇ ਤੋਂ ਸੇਵਾ ਮੁਕਤ ਹੋਏ ਹਨ। ਪੰਜਾਬੀ ਵਿੱਚ ਢੇਰ ਸਾਰੀਆਂ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ ਹਨ। ਜਿਨ੍ਹਾਂ ਵਿੱਚ ਚੱਪਾ ਕੁ ਵਜੂਦ (1985), ਲਾਲ ਪੀਲੇ ਲੋਕ (1983), ਗ਼ਰਕ ਹੋ ਰਿਹਾ ਮਨੁੱਖ (1991), ਆਦਿ ਕਾਲੀਨ ਪੰਜਾਬੀ ਸਾਹਿਤ: 1000 ਤੋਂ 1469 ਈ (1983,1989), ਜੰਮੂ ਕਸ਼ਮੀਰ ਦਾ ਪੰਜਾਬੀ ਸਾਹਿਤ (1984), ਪੰਜਾਬੀ ਸੋਧ-ਸੱਮਸਿਆਵਾਂ ਤੇ ਦਿਸ਼ਾ (1986), ਪੰਜਾਬੀ ਸੂਫ਼ੀ ਸਾਹਿਤ ਅਧਿਐਨ (1986), ਸਾਂਈ ਫ਼ੱਕਰ ਦੀਨ: ਜੀਵਨ ਤੇ ਰਚਨਾ (1994), ਸਿਰਜਕ, ਸਿਰਜਨਾ, ਸਮਾਲੋਚਨਾ (1980), ਡੂੰਘੇ ਪਾਣੀਆਂ ਦਾ ਦੁੱਖ (1988-1995), ਤੱਵੀ ਕਿਨਾਰੇ (1989), ਕਸ਼ਮੀਰ ਦਾ ਨਗੀਨਾ: ਕੀਰਤ ਸਿੰਘ ਇਨਕਲਾਬੀ (1996), ਬਾਰਬਰ ਸ਼ਾਪ (1996), ਪੰਜਾਬੀ ਗਲਪ ਵਿਹਾਰ (2002), ਕੇਸਰ ਪਤੀਆਂ () ਆਦਿ ਵਰਨਣਯੋਗ ਹਨ। ਆਪ ਜੀ ਜੰਮੂ ਕਸ਼ਮੀਰ ਪੰਜਾਬੀ ਲੇਖਕ ਸਭਾ, ਜੰਮੂ ਦੇ ਪ੍ਰਧਾਨ 1979-80 ਤੱਕ ਰਹੇ। ਕਈ ਸੰਸਥਾਵਾਂ ਵਲੋਂ ਇਨਾਮ ਤੇ ਸਨਮਾਨ ਵੀ ਮਿਲੇ ਹਨ, ਜਿਵੇਂ ਪਠਾਨਕੋਟ, ਅੰਮ੍ਰਿਤਸਰ, ਦੀਨਾਨਗਰ, ਜੰਮੂ ਆਦਿ। ਆਪ ਦਾ ਦੇਹਾਂਤ 2010 ਵਿੱਚ ਹੋਇਆ।

## ਦੇਵਿੰਦਰ ਸਿੰਘ ਵਿਸ਼ਵਨਾਗ੍ਰਿਕ

ਸ੍ਰ: ਦੇਵਿੰਦਰ ਸਿੰਘ ਦਾ ਜਨਮ 1951 ਈ ਨੂੰ ਜੰਮੂ ਵਿੱਚ ਹੋਇਆ। ਉਹ ਪੰਜਾਬੀ ਕਵੀ ਤੋਂ ਛੁੱਟ ਨਾਟਕਕਾਰ ਵੀ ਹੈ। 'ਪੁਨਰ ਸੰਗਠਨ' (1987), 'ਪੋਹ ਦੀ ਪੁੰਨਿਆ' (1984), 'ਅਤੀਤ ਇਕ ਦਰਪਣ' (1988), 'ਉਲਟੀ ਵਾੜ' (1988), 'ਕਾਹਦੇ ਨਿਸ਼ਾਨ' ਪੁਸਤਕਾਂ ਛੱਪ ਚੁੱਕੀਆਂ ਹਨ।

## ਦੋਪਦਾ

ਦੋ ਬੰਦ ਵਾਲੇ ਕਾਵਿ-ਭੇਦ ਨੂੰ ਦੁਪਦਾ ਆਖਦੇ ਹਨ। ਛੰਦ-ਚਾਲ ਤੇ ਤੋਲਵਜ਼ਨ ਪਖੋਂ ਇਕਸਾਰ ਨਹੀਂ ਹੁੰਦੇ ਪਰ ਦੋ ਦੋ ਜੋੜੀਆਂ ਬੰਦਾਂ ਨੂੰ ਵੇਖ ਕੇ ਸੰਗਿਆ 'ਦੋਪਦੇ' ਹੋ

ਗਈ ਹੈ। ਗੁਰਬਾਣੀ ਵਿੱਚ ਅਨੇਕ ਬਾਣੀਕਾਰਾਂ ਨੇ ਇਸ ਦੀ ਵਰਤੋਂ ਕੀਤੀ ਹੈ। 'ਦੋਪਦਾ' ਅਸਲੋਂ ਸਮਾਸੀ ਸ਼ਬਦ ਹੈ।

## ਧਨਾਸਰੀ

ਇਹ ਅਪ੍ਰਸਿੱਧ ਵੈਰਾਗਮਈ ਰਾਗ ਹੈ ਜਿਸ ਦਾ ਰਾਗਬੱਧ ਬਾਣੀ ਵਿੱਚ ਦਸਵਾਂ ਕ੍ਰਮ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇਹ ਬਾਣੀ ਅੰਕ 660-695 ਤੱਕ ਅੰਕਿਤ ਹੈ। ਸਮੁੱਚੀ ਬਾਣੀ ਵਿੱਚ 101 ਚਉਪਦੇ, 3 ਅਸਟਪਦੀਆਂ, 5 ਛੰਤ ਦਰਜ ਹਨ। ਦਿਨ ਦੇ ਤੀਜੇ ਪਹਿਰ ਇਹ ਰਾਗ ਗਾਇਨ ਕੀਤਾ ਜਾਂਦਾ ਹੈ।

## ਧਰਮ ਸਿੰਘ, ਲਿਖਾਰੀ

ਸ੍ਰ: ਧਰਮ ਸਿੰਘ ਲਿਖਾਰੀ ਸ਼ਾਲਕੋਟ (ਕਮਰਾਜ਼) ਦੇ ਨਿਵਾਸੀ ਸਨ। ਇਨ੍ਹਾਂ ਨੇ ਅਨੇਕਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ' ਹੱਥ ਨਾਲ ਲਿਖੀਆਂ। ਅਜਿਹੀ ਇੱਕ ਬੀੜ 1947 ਈ ਤੋਂ ਪਹਿਲਾਂ ਗੁਰਦੁਆਰਾ ਸ਼ਾਲਕੋਟ ਵਿੱਚ ਮੌਜੂਦ ਸੀ। ਕਸ਼ਮੀਰ ਦੇ ਕਈ ਪੰਡਤਾਂ ਨੂੰ ਲਿਖਾਰੀ ਬਣਾਉਣ ਵਿੱਚ ਇਨ੍ਹਾਂ ਦਾ ਵੱਡਾ ਯੋਗਦਾਨ ਰਿਹਾ। ਇਨ੍ਹਾਂ ਦੀ ਸ਼ੋਭਾ ਬਾਰੇ ਜਦੋਂ ਮਹਾਰਾਜਾ ਸ਼ੇਰ ਸਿੰਘ ਨੂੰ ਪਤਾ ਲੱਗਾ ਤਾਂ ਉਨ੍ਹਾਂ ਸ੍ਰ: ਧਰਮ ਸਿੰਘ ਨੂੰ ਕਿਲ੍ਹਾ ਸ਼ੇਕਰਗੜ੍ਹ ਵਿੱਚ ਗ੍ਰੰਥੀ ਰੱਖ ਕੇ ਰੋਜ਼ ਪੰਜ ਰੁਪਏ ਤੇ ਪੰਜ ਖਲਵਾਰ ਜ਼ਮੀਨ ਦੀ ਜਾਗੀਰ ਲਿੱਖ ਦਿੱਤੀ। (ਦੇਖੋ: ਬੰਸਾਵਲੀ-115) (24)

## ਧਿਆਨ ਸਿੰਘ ਸੂਦਨ, ਲੇਖਕ

ਸ੍ਰ: ਧਿਆਨ ਸਿੰਘ ਸੂਦਨ ਦਾ ਜਨਮ ਸ੍ਰ: ਧਾਮ ਸਿੰਘ ਸੂਦਨ ਦੇ ਘਰ ਸੇਗੀਂ (ਬਾਗ) ਵਿੱਚ ਹੋਇਆ। ਆਪ ਦੇ ਦਾਦਾ ਪੰਡਤ ਮੋਹਰ ਸਿੰਘ ਬੜੇ ਵਿਦਵਾਨ ਸਨ, ਜੋ ਕਾਸ਼ੀ ਜਾ ਕੇ ਚਾਰ ਵੇਦ ਤੇ ਖਟ ਸ਼ਾਸ਼ਤ੍ਰ ਦੇ ਗਿਆਤਾ ਹੋ ਕੇ ਹੀ ਵਾਪਸ ਬਾਗ ਆਏ ਸਨ। ਇਨ੍ਹਾਂ ਨੇ ਕਈ ਗੁਰਮੁੱਖੀ ਅਤੇ ਸੰਸਕ੍ਰਿਤ ਦੀਆਂ ਪੁਸਤਕਾਂ ਵੀ ਲਿਖੀਆਂ ਸਨ, ਜੋ 1947 ਈ ਤੋਂ ਪਹਿਲਾਂ ਕਈ ਲੋਕਾਂ ਕੋਲ ਮੌਜੂਦ ਸਨ। ਇਨ੍ਹਾਂ ਨੇ ਇਲਾਕੇ ਦੇ ਕਈ ਲੋਕਾਂ ਨੂੰ ਗਰਮੁੱਖੀ ਅਤੇ ਸੰਸਕ੍ਰਿਤ ਦੀ ਪੜ੍ਹਾਈ ਵਿੱਚ ਨਿਪੁੰਨ ਕੀਤਾ। ਆਪ ਦੇ ਪੜ੍ਹਦਾਦਾ ਸ੍ਰ: ਜੀਵਣ ਸਿੰਘ ਨੰਬਰਦਾਰ ਬੜੇ ਬਹਾਦਰ ਤੀਰਅੰਦਾਜ਼ ਗੁਰਸਿੱਖ ਸਨ। ਸ੍ਰ: ਧਿਆਨ ਸਿੰਘ ਸੂਦਨ ਆਪਣਾ ਕਾਰੋਬਾਰ ਕਰਦੇ ਸਨ। ਦੂਜੇ ਦੋ ਭਰਾਤਾ ਟ੍ਰਾਂਸਪੋਰਟ ਪੇਸ਼ੇ ਨਾਲ ਸੰਬੰਧਤ ਸਨ। (ਦੇਖੋ: ਬੰਸਾਵਲੀ-116) (24)

## ਧਿਆਨ ਸਿੰਘ, ਪੁਣਛ

ਸ੍ਰ: ਧਿਆਨ ਸਿੰਘ ਦਾ ਜਨਮ 1885 ਨੂੰ ਸ੍ਰ: ਤਾਰਾ ਸਿੰਘ ਦੇ ਘਰ ਪਿੰਡ ਦੁਬੇਰਨ (ਪੁਣਛ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਪਹਿਲਾਂ ਦਾਦਨ ਖਾਂ (ਜਿਹਲਮ) ਵਿੱਚ ਵਸਦੇ ਸਨ। ਬਾਅਦ ਵਿੱਚ ਪੋਠੋਹਾਰ ਆ ਗਏ। ਸ੍ਰ: ਖਜ਼ਾਨ ਸਿੰਘ ਵੱਡੇ ਸ਼ੇਰਾਂ ਦੇ ਸ਼ਿਕਾਰੀ ਸਨ। ਸ੍ਰ: ਮਹਿਤਾਬ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਕੇ ਮਹਾਰਾਜਾ ਸ਼ੇਰ ਸਿੰਘ ਨਾਲ ਡਿਊਟੀ 'ਤੇ ਰਹੇ। ਚੌਧਰੀ ਮਹਿਤਾਬ ਸਿੰਘ ਨੇ ਸ਼ੇਰ ਮਾਰ ਕੇ ਮਹਾਰਾਜਾ ਸ਼ੇਰ ਸਿੰਘ ਕੋਲੋਂ 'ਸੋਨੇ ਦੇ ਕੜਿਆਂ' ਦੀ ਜੋੜੀ ਇਨਾਮ ਵਜੋਂ ਪ੍ਰਾਪਤ ਕੀਤੀ।

ਸ੍ਰ: ਧਿਆਨ ਸਿੰਘ ਡਿਪਟੀ ਇਨਸਪੈਕਟਰ ਆਫ਼ ਪੁਲਿਸ ਲੱਗੇ ਰਹੇ। ਅਨੇਕਾਂ ਸਰਕਾਰ ਕੋਲੋਂ ਸਨਦਾਂ ਹਾਸਿਲ ਕੀਤੀਆਂ। 1911 ਵਿੱਚ ਵਜ਼ਾਰਤ ਵਿੱਚ ਲੱਗੇ ਅਤੇ 1913 ਵਿੱਚ ਅਸਿਸਟੈਂਟ ਰੈਜ਼ੀਡੈਂਟ ਦੇ ਮੀਤ ਕਲਰਕ ਬਣੇ। ਡੋਗਰਾ ਰਾਜਾ ਸੁਖਦੇਵ ਸਿੰਘ ਨੇ ਸ੍ਰ: ਧਿਆਨ ਸਿੰਘ ਦੀ ਕਾਬਲੀਅਤ, ਤਜਰਬੇ ਅਤੇ ਦਿਆਨਤਦਾਰੀ ਕਾਰਨ 1926 ਈ ਵਿੱਚ ਨਾਇਬ ਵਜ਼ੀਰ ਬਣੇ ਅਤੇ ਮਹਿਕਮਾ ਕਸਟਮ ਦੇ ਉੱਚ ਅਹੁਦਿਆਂ ਤੇ ਰਹੇ। ਯੂਰਪ ਦੀ ਜੰਗ ਵਿੱਚ ਸਰਕਾਰ ਦੀ ਕਾਫ਼ੀ ਮਦਦ ਕੀਤੀ ਅਤੇ ਇਨਾਮ ਵਜੋਂ 80 ਕਨਾਲ ਜ਼ਮੀਨ ਪ੍ਰਾਪਤ ਕੀਤੀ। ਸ੍ਰ: ਧਿਆਨ ਸਿੰਘ ਪੰਥਕ ਕੰਮਾਂ ਵਿੱਚ ਵੀ ਪੇਸ਼ ਪੇਸ਼ ਰਹੇ। ਸ੍ਰੀ ਗੁਰੂ ਸਿੰਘ ਸਭਾ ਪੁਣਛ, ਸੇਵਾ ਸੰਮਤੀ, ਟੈਂਪਲਜ਼ ਸੁਸਾਇਟੀ, ਗੁਰਮੁਖੀ ਕੰਨਿਆ ਪਾਠਸ਼ਾਲਾ ਦੇ ਕਾਫ਼ੀ ਵਰ੍ਹੇ ਪ੍ਰਧਾਨ ਰਹੇ। ਮੀਰਪੁਰ ਤੇ ਪੁਣਛ ਦੇ ਸਿੰਘਾਂ ਵਲੋਂ ਆਪ ਜੰਮੂ ਕਸ਼ਮੀਰ ਦੀ ਅਸੰਬਲੀ (ਪਰਜਾ ਸਭਾ) ਦੇ ਮੈਂਬਰ ਚੁਣੇ ਗਏ ਅਤੇ ਲੋਕੀ ਐਮ.ਐਲ.ਏ ਕਰਕੇ ਜਾਣਦੇ ਸਨ। (ਦੇਖੋ: ਬੰਸਾਵਲੀ-117) (24,15)

## ਨਟ-ਨਾਰਾਇਣ

ਬਿਲਾਵਲ ਅਤੇ ਕਲਿਆਣ ਦੇ ਮੇਲ ਤੋਂ ਬਣਿਆ, ਸੰਪੂਰਨ ਜਾਤਿ ਦਾ ਪ੍ਰਾਚੀਨ ਰਾਗ ਹੈ, ਜਿਸ ਦਾ ਰਾਗਬੱਧ ਬਾਣੀ ਵਿੱਚ 19 ਵਾਂ ਨੰਬਰ ਆਉਂਦਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੇ ਅੰਕ 975-984 ਤੱਕ ਅੰਕਿਤ ਹੈ। ਇਸ ਦੇ ਗਾਇਨ ਦਾ ਸਮਾਂ ਦਿਨ ਦਾ ਤੀਜਾ ਜਾਂ ਚੌਥਾ ਪਹਿਰ ਮੰਨਿਆ ਜਾਂਦਾ ਹੈ। ਇਸ ਰਾਗ ਵਿੱਚ ਕੁੱਲ 19 ਚਉਪਦੇ ਅਤੇ 6 ਅਸ਼ਟਪਦੀਆਂ ਦਰਜ ਹਨ।

## ਨਵਾਬ ਸਿੰਘ, ਪਾਂਧੇ

ਸ੍ਰ: ਨਵਾਬ ਸਿੰਘ ਪਾਂਧੇ ਦਾ ਜਨਮ ਸ੍ਰ: ਰਤਨ ਸਿੰਘ ਦੇ ਘਰ ਪਿੰਡ ਹੰਸਲੇ ਵਿੱਚ ਹੋਇਆ। ਆਪ ਦੇ ਬਜ਼ੁਰਗ ਸ੍ਰ: ਮੱਖਣ ਸਿੰਘ ਬੜੇ ਬਹਾਦਰ ਸੂਰਬੀਰ ਜਰਨੈਲ ਸਨ, ਜੋ ਤਲਵਾਰ ਅਤੇ ਤੀਰ-ਕਮਾਨ ਵਿੱਚ ਬੜੇ ਪ੍ਰਬੀਨ ਸਨ। ਮੁਸਲਮਾਨੀ ਰਾਜ ਵਿੱਚ ਇਨ੍ਹਾਂ ਦਾ ਬੜਾ ਦਬਦੱਬਾ ਸੀ। ਸਿੱਖ ਰਾਜ ਸਮੇਂ ਇਨ੍ਹਾਂ ਦੇ ਦੋਵੇਂ ਬੇਟੇ ਵੀ ਪ੍ਰਮੁੱਖ ਗੁਰਸਿੱਖ ਮੰਨੇ ਜਾਂਦੇ ਹਨ। (ਦੇਖੋ: ਬੰਸਾਵਲੀ-118) (24)

## ਨੰਦ ਸਿੰਘ, ਸਰਾਫ਼

ਸ੍ਰ: ਨੰਦ ਸਿੰਘ ਦਾ ਜਨਮ ਸ੍ਰ: ਜਗਤ ਸਿੰਘ ਦੇ ਘਰ 1906 ਈ ਵਿੱਚ ਹੋਇਆ। ਬਚਪਨ ਵਿੱਚ ਹੀ ਪਿਤਾ ਜੀ ਗੁਰਪੁਰੀ ਸਿਧਾਰ ਗਏ। ਪਾਲਪੋਸਣ ਆਪਣੇ ਕਰੀਬੀ ਰਿਸ਼ਤੇਦਾਰਾਂ ਕੀਤਾ। ਸ੍ਰ: ਨੰਦ ਸਿੰਘ ਦਾ ਵਿਆਹ 1920 ਈ ਵਿੱਚ ਹੋਇਆ। ਆਪ ਦੇ ਬਜ਼ੁਰਗ ਚੁੱਗਤਿਆਂ ਦੇ ਰਾਜ ਸਮੇਂ ਪੰਜਾਬ ਤੋਂ ਕੋਟ ਤੀਰਥ (ਬਾਰਾਮੂਲਾ) ਆ ਕੇ ਚਾਰ-ਪੰਜ ਪੁਸ਼ਤਾਂ ਨਿਵਾਸ ਰੱਖਿਆ। ਡੋਗਰਾ ਰਾਜ ਸਮੇਂ ਸ੍ਰ: ਸੋਭਾ ਸਿੰਘ ਬਾਰਾਮੂਲਾ ਛੱਡ ਕੇ ਖੋੜੀਨਾੜ (ਪੁਣਛ) ਆ ਗਏ। ਸ੍ਰ: ਨੰਦ ਸਿੰਘ ਸ੍ਰੀ ਗੁਰੂ ਸਿੰਘ ਸਭਾ, ਪੁਣਛ ਦੇ ਖ਼ਜ਼ਾਨਚੀ (1930-1936ਈ) ਅਤੇ 1936 ਈ ਤੋਂ ਬਾਅਦ ਸਕੱਤਰ ਚੁਣੇ ਗਏ ਸਨ। ਆਪ ਦੀ ਪੰਥਕ ਸੇਵਾ ਦੀ ਬੜੀ ਚਰਚਾ ਸੀ। 1936 ਈ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ, ਅੰਮ੍ਰਿਤਸਰ ਨੇ ਪੁਣਛ ਤੋਂ ਮੈਂਬਰ ਚੁਣਿਆ ਸੀ। ਪੰਥਕ ਕੰਮਾਂ ਵਿੱਚ ਪੇਸ਼ ਪੇਸ਼ ਰਹਿ ਕੇ ਕੌਮੀ ਸੇਵਾ ਅਤੇ ਗੁਰਦੁਆਰਿਆਂ ਵਿੱਚ ਰਹਿਤ ਮਰਯਾਦਾ ਵੱਲ ਖਾਸ ਧਿਆਨ ਦਿੱਤਾ, ਜਿਸ ਕਾਰਨ ਪੂਰੇ ਇਲਾਕੇ ਵਿੱਚ ਬੜੇ ਸਤਿਕਾਰੇ ਜਾਂਦੇ ਸਨ। (ਦੇਖੋ: ਬੰਸਾਵਲੀ-119) (24)

## ਨੰਦ ਸਿੰਘ, ਤ੍ਰੁੱਟੀ

ਸ: ਨੰਦ ਸਿੰਘ ਦਾ ਜਨਮ ਸ: ਗੁਪਾਲ ਸਿੰਘ ਤ੍ਰੁੱਟੀ ਧਰਮਸ਼ਾਲਾ ਵਿੱਚ 1907 ਈ ਵਿੱਚ ਹੋਇਆ। ਜਵਾਨੀ ਸਮੇਂ ਫ਼ੌਜ ਵਿੱਚ ਭਰਤੀ ਹੋ ਕੇ ਯੂਰਪ ਦੀ ਜੰਗ ਵਿੱਚ ਹਿੱਸਾ ਲਿਆ ਅਤੇ ਕਈ ਮੋਰਚਿਆਂ ਵਿੱਚ ਬਹਾਦਰੀ ਨਾਲ ਲੜੇ। ਇਸ ਕਾਰਨ ਕਈ ਇਨਾਮ ਅਤੇ ਸਨਦਾਂ ਪ੍ਰਾਪਤ ਕੀਤੀਆਂ। ਪਿਨਸ਼ਨ ਪ੍ਰਾਪਤ ਕਰਕੇ ਆਪ ਘਰ ਆ ਗਏ। ਕਾਫ਼ੀ ਵਰ੍ਹੇ ਪੁਣਛ ਵਿੱਚ 'ਰਾਇ ਨਵੀਸ਼ੀ' ਕਰਦੇ ਰਹੇ। ਪੰਥਕ ਮੁਹਾਜ਼ ਤੇ ਵੀ ਸਰਗਰਮ ਸਨ। ਕਈ ਧਾਰਮਿਕ ਅਤੇ ਵਿਦਿਅਕ ਸੰਸਥਾਵਾਂ ਨਾਲ ਸੰਬੰਧਿਤ ਰਹਿ ਕੇ ਸੇਵਾ ਵਿੱਚ ਵੱਡਮੁਲਾ ਯੋਗਦਾਨ ਪਾਇਆ। (ਦੇਖੋ: ਬੰਸਾਵਲੀ-120) (24)

## ਨੰਦ ਸਿੰਘ, ਰਾਜਪੁਰਾ

ਇਨ੍ਹਾਂ ਦੇ ਪਹਿਲੇ ਬਜ਼ੁਰਗ ਰਾਜਾ ਸੁਖਜੀਵਨ ਮੱਲ ਦੇ ਸਮੇਂ ਕਸ਼ਮੀਰ ਆਏ। ਸ: ਨੰਦ ਸਿੰਘ ਦਾ ਜਨਮ 1877 ਈ ਨੂੰ ਸ: ਬਿਸ਼ਨ ਸਿੰਘ ਦੇ ਘਰ ਰਾਜਪੁਰਾ (ਤਰਾਲ) ਵਿੱਚ ਹੋਇਆ। ਇਨ੍ਹਾਂ ਦੇ ਦਾਦੇ ਦਾ ਨਾਂ ਸ: ਰਤਨ ਸਿੰਘ ਸੀ। ਸ: ਨੰਦ ਸਿੰਘ ਗੁਰਮੁੱਖੀ, ਉਰਦੂ ਤੇ ਫ਼ਾਰਸੀ ਦੇ ਚੰਗੇ ਜਾਣੂ ਸਨ। 1893 ਈ ਨੂੰ ਇਨ੍ਹਾਂ ਦਾ ਵਿਵਾਹ ਸ: ਪ੍ਰਤਾਪ ਸਿੰਘ ਮੁਗਹਾਮਾ ਵਾਲੇ ਦੀ ਸਪੁੱਤਰੀ ਨਾਲ ਹੋਇਆ, ਜਿਸ ਵਿੱਚੋਂ ਪੰਜ ਸਪੁੱਤਰ ਹੋਏ, ਜੋ ਚੰਗੀਆਂ ਨੌਕਰੀਆਂ ਤੇ ਸਨ। ਸ: ਨੰਦ ਸਿੰਘ ਦਾ ਬੇਟਾ ਨਾਮਾ ਸਿੰਘ ਦਾ ਜਨਮ 1908 ਈ ਨੂੰ ਹੋਇਆ। ਇਹ ਕਾਫ਼ੀ ਸਮਾਂ ਸਰਕਾਰੀ ਘਾਹ ਚਰਾਈ ਵਿਭਾਗ ਦੇ ਇੰਨਸਪੈਕਟਰ ਰਹੇ। ਗੁਰਬਾਣੀ ਦੇ ਨਾਮ ਰਸੀਏ ਸਨ ਅਤੇ ਹੱਥੀ ਕਿਰਤ ਕਰਨ ਅਤੇ ਵੰਡ ਛੱਕਣਾ ਇਨ੍ਹਾਂ ਦਾ ਮੀਰੀ ਗੁਣ ਸੀ। (ਦੇਖੋ: ਬੰਸਾਵਲੀ-121) (24)

## ਨਾਹਰ ਸਿੰਘ, ਰੀਹਣ

ਸ: ਨਾਹਰ ਸਿੰਘ ਦਾ ਜਨਮ ਸ: ਮਘਰ ਸਿੰਘ ਰੀਹਣ ਦੇ ਘਰ ਪਿੰਡ ਚੰਨਾ, ਛੱਤੁਕੈਲਾਸ਼ ਵਿੱਚ ਹੋਇਆ। ਇਨ੍ਹਾਂ ਦਾ ਖਾਨਦਾਨ 'ਸਸਾਲ' ਕਰਕ ਪ੍ਰਸਿੱਧ ਹੈ। ਇਨ੍ਹਾਂ ਦੇ ਦਾਦਾ ਭਾਈ ਭੂਪ ਸਿੰਘ ਬੜੇ ਵੱਡੇ ਲਿਖਾਰੀ ਸਨ, ਜੋ ਕਈ ਵਰ੍ਹੇ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਕੋਲ ਗ੍ਰੰਥੀ ਰਹੇ। ਮਹਾਰਾਜੇ ਨੇ ਇੱਕ ਬੀੜ ਗੁਰੂ ਗ੍ਰੰਥ ਸਾਹਿਬ ਦੀ ਇਨ੍ਹਾਂ ਤੋਂ ਲਿਖਵਾਈ। ਨੌਕਰੀ ਤੋਂ ਬਾਅਦ ਇਹ ਭਾਈ ਬੁੱਧ ਸਿੰਘ ਦੇ ਗੁਰਦੁਆਰੇ ਬਟਮਾਲੂ, ਸ੍ਰੀਨਗਰ (ਕਸ਼ਮੀਰ) ਵਿੱਚ ਰਹਿ ਕੇ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੀ ਲਿਖਾਈ ਕਰਦੇ ਰਹੇ। ਇਨ੍ਹਾਂ ਵਿੱਚ ਇੱਕ ਬੀੜ ਬਟਮਾਲੂ, ਦੂਜੀ ਖਾਤਨਿਆਰ ਅਤੇ ਤੀਜੀ ਪੀਰ ਲਾਭਦੀਨ ਦੀ ਵੰਸ਼ ਕੋਲ ਮੌਜੂਦ ਸਨ। ਕਈ ਕਸ਼ਮੀਰੀ ਪੰਡਤਾਂ ਨੂੰ ਗੁਰਮੁੱਖੀ ਦੀ ਵਿਦਿਆ ਦੇ ਕੇ ਲਿਖਾਰੀ ਬਣਾਇਆ। ਆਪ ਫ਼ਾਰਸੀ, ਅਰਬੀ, ਚੰਗੀ ਤਰ੍ਹਾਂ ਜਾਣਦੇ ਸਨ। ਭਾਈ ਸੰਤ ਸਿੰਘ ਮਹਿਕਮਾ ਤਾਰ ਵਿੱਚ ਕੰਮ ਕਰਦੇ ਸਨ। ਨੌਕਰੀ ਸਮੇਂ ਪਾਕਸਤਾਨ ਇਲਾਕੇ ਵਿੱਚ

ਜਾਣ ਸਮੇਂ ਪਠਾਣਾਂ ਪਕੜ੍ਹ ਕੇ ਬਹੁਤ ਕਸ਼ਟ ਦਿੱਤੇ ਅਤੇ ਧਰਮ ਬਦਲਣ ਲਈ ਤਸੀਹੇ ਦੇਂਦੇ ਰਹੇ ਪਰ ਮੂੰਹ ਵਿੱਚ 'ਗੁਰੂ ਨਾਨਕ ਸਾਹਿਬ' ਨੂੰ ਯਾਦ ਕਰਦੇ ਰਹੇ। ਆਖ਼ਰ ਵਾਹਿਗੁਰੂ ਦੀ ਕ੍ਰਿਪਾ ਨਾਲ ਮੀਂਹ ਹਨੇਰੀ ਰਾਤ ਸਮੇਂ ਪੰਜਾਬ ਦੀ ਸਰਹੱਦ ਦੇ ਅੰਦਰ ਆ ਗਏ। 'ਸਮਾਧ ਅਕਾਲੀ ਫੂਲਾ ਸਿੰਘ' ਵਿੱਚ ਸੇਵਾ ਕਰਦਿਆ 'ਖੰਡੇ ਦੀ ਪਾਹੁਲ' ਲਈ ਅਤੇ ਗੁਰੂ ਘਰ ਵਿੱਚ ਅੰਤ ਤੱਕ ਸੇਵਾ ਕਰਦੇ ਰਹੇ। (ਦੇਖੋ: ਬੰਸਾਵਲੀ-122) (24)

## ਨਾਰਾਇਣ ਸਿੰਘ, ਗੁਫ਼ਾ

ਸ੍ਰ: ਦਇਆ ਸਿੰਘ ਦੇ ਘਰ 1901 ਈ ਵਿੱਚ ਮੁਜ਼ਫ਼ਰਾਬਾਦ ਵਿੱਚ ਸ੍ਰ: ਨਾਰਾਇਣ ਸਿੰਘ ਦਾ ਜਨਮ ਹੋਇਆ। ਮੁਢੱਲੀ ਵਿਦਿਆ ਭਾਈ ਧਿਆਨ ਸਿੰਘ ਤੋਂ ਹਾਸਲ ਕੀਤੀ। ਅਕਾਲੀ ਕੌਰ ਸਿੰਘ ਨਿਹੰਗ ਅਤੇ ਸ੍ਰ: ਗੁਰਦਿੱਤ ਸਿੰਘ ਸੈਗੀਂ ਵਾਲਿਆ ਦੀ ਨੇਕ ਸੁਲਾਹ ਸਦਕਾ ਸ੍ਰ: ਨਾਰਾਇਣ ਸਿੰਘ ਨੂੰ ਤਰਨਤਾਰਨ ਦੇ ਵਿਦਿਆਲੇ ਉੱਚ ਵਿਦਿਆ ਲਈ ਭੇਜਿਆ ਤਾਂ ਜੋ ਰਾਗ-ਵਿਦਿਆ ਵਿੱਚ ਨਿਪੁੰਨ ਹੋ ਜਾਣ। ਆਪ ਨੇ ਗੜ੍ਹੀ ਹਬੀਬੁਲ ਵਿੱਚ ਅਨੇਕ ਇਮਾਰਤਾਂ ਤਾਮੀਰ ਕਰਾਈਆਂ। ਆਪ ਕਈ ਵੇਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਕਸ਼ਮੀਰ ਤੇ ਮੁਜ਼ਫ਼ਰਾਬਾਦ ਦੀਆਂ ਸਿੱਖ ਸੰਗਤਾਂ ਵਲੋਂ ਮੈਂਬਰ ਨਾਮਜ਼ਦ ਕੀਤੇ ਜਾਂਦੇ ਸਨ। ਗੁਰਦੁਆਰਾ ਸੁਧਾਰ ਲਹਿਰ ਵਿੱਚ ਵੀ ਹਿੱਸਾ ਲਿਆ। ਕੀਰਤਨ ਬੜਾ ਰਸੀਲਾ ਕਰਦੇ ਸਨ। ਸਿੱਖਾਂ ਨੂੰ ਸ਼ਰਾਬ ਤੇ ਹੋਰ ਕੁਰਹਿਤਾਂ ਤੋਂ ਵਰਜਿਆ, ਉਥੇ ਰਿਆਸਤ ਵਿੱਚ ਛੂਤ-ਛਾਤ, ਵਹਿਮਾਂ, ਭਰਮਾਂ, ਪੰਖਡਾ ਆਦਿ ਦਾ ਖੁਲ੍ਹਾ ਖੰਡਨ ਕਰ ਕੇ ਸਿੰਘ ਸਜਾਉਂਦੇ ਸਨ। ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਠਾਈ ਦੀ ਨਵੀਂ ਗੁਰਦੁਆਰਾ ਇਮਾਰਤ ਬਣਾਈ, ਜਿਸ ਦੇ ਪ੍ਰਧਾਨ ਸ੍ਰ: ਰਾਮ ਸਿੰਘ ਮੈਰਾ ਨੂੰ ਬਣਾਇਆ ਗਿਆ ਸੀ। 1947 ਤੋਂ ਪਹਿਲਾਂ ਇਹ ਇਮਾਰਤ ਵੇਖਣਯੋਗ ਸੀ। ਸ੍ਰ: ਨਾਰਾਇਣ ਸਿੰਘ ਹਮੇਸ਼ਾ ਤਲਵਾਰ ਗਾਤਰੇ ਰੱਖਦੇ ਸਨ ਅਤੇ ਘੋੜ ਸਵਾਰੀ ਦੇ ਬੜੇ ਸ਼ੌਕੀਨ ਸਨ। ਆਪ ਨੇ ਮੁਜ਼ਫ਼ਰਾਬਾਦ  ਹਜ਼ਾਰਾ ਤੇ ਕਸ਼ਮੀਰ ਵਿੱਚ ਭਾਰੀ ਗੁਰਮਤਿ ਪ੍ਰਚਾਰ ਕੀਤਾ। ਇਨ੍ਹਾਂ ਦੇ ਘਰ ਚਾਰ ਬੇਟੀਆਂ ਹੋਈਆਂ। ਕਾਫ਼ੀ-ਦੇਰ ਬੀਮਾਰ ਰਹਿਕੇ 1931 ਈ ਵਿੱਚ ਗੁਰਪੁਰੀ ਸਿਧਾਰ ਗਏ। ਚਲਾਣੇ ਤੋਂ ਪਹਿਲਾਂ ਡੇਰੇ ਦਾ ਪ੍ਰਬੰਧ ਪੰਜ ਮੈਂਬਰੀ ਕਮੇਟੀ ਦੇ ਹਵਾਲੇ ਕਰ ਗਏ। (ਦੇਖੋ: ਬੰਸਾਵਲੀ-123) (24)

## ਨਾਰਾ ਨਾਗ

ਗਾਂਦਰਬਲ ਜਿਲ੍ਹੇ ਦੇ ਪਿੰਡ ਵਾਂਗਤ ਤੋਂ 8 ਕਿਲੋਮੀਟਰ ਦੂਰ ਨਾਰਾ ਨਾਗ ਦਾ ਪਵਿੱਤਰ ਮੰਦਰ ਹੈ। ਇਥੇ ਸੋ ਫ਼ਰਲਾਂਗ ਦੀ ਵਿੱਥ ਤੇ ਦੋ ਮੰਦਰ ਮੌਜੂਦ ਹਨ। ਰਿਵਾਇਤ ਅਨੁਸਾਰ ਇਸ ਦੇ ਪਾਣੀ ਦਾ ਚਸ਼ਮਾ, ਗੰਗਾਬਲ ਝੀਲ ਤੋਂ ਆਉਂਦਾ ਹੈ। ਇਹ ਮੰਦਰ ਭੈਰਵ ਅਤੇ ਸ਼ਿਵ ਨਾਲ ਸੰਬੰਧਤ ਹਨ। ਇਤਿਹਾਸ ਵਿੱਚ ਜ਼ਿਕਰ ਹੈ ਕਿ ਇਹ ਦੋਵੇਂ ਮੰਦਰ ਕਸ਼ਮੀਰ ਦੇ ਬਾਦਸ਼ਾਹ ਲਲੱਤਾ ਦਿਤਿਆ ਨੇ ਤਾਮੀਰ ਕਰਾਏ ਸਨ। ਨੀਲਤਮ ਪੁਰਾਣ ਵਿੱਚ ਵੀ ਇਸ ਤੀਰਥ ਦਾ ਜ਼ਿਕਰ ਹੈ। ਪਹਿਲੇ ਪੜ੍ਹਾ ਵਿੱਚ ਸੱਤ ਮੰਦਰ ਹਨ ਅਤੇ ਦੂਜੇ ਵਿੱਚ ਛੇ ਮੰਦਰ ਆਉਂਦੇ ਹਨ। 100'x67' ਫੁੱਟ ਹਾਲ ਦੀ ਇਮਾਰਤ ਸਾਜ਼ੀ ਦੀ ਅਨੋਖੀ ਦੇਣ ਹੈ। ਇਨ੍ਹਾਂ ਮੰਦਰਾਂ ਨੂੰ ਕਲਹਨ ਦੇ ਸਮੇਂ ਤਬਾਹ ਕੀਤਾ ਗਿਆ ਸੀ, ਜਿਵੇਂ 'ਰਾਜਤ੍ਰੰਗਨੀ'

ਵਿੱਚ ਲਿਖਿਆ ਹੈ। 11 ਵੀਂ ਸਦੀ ਵਿੱਚ ਸੰਗ੍ਰਾਮਾ ਰਾਜਾ ਦੇ ਸਮੇਂ ਤਬਾਹੀ ਹੋਈ। ਜੂਨ-ਅਕਤੂਬਰ ਮਹੀਨੇ ਬਦੇਸ਼ੀ ਸੈਲਾਨੀਆਂ ਦੀ ਆਵਾਜਾਈ ਰਹਿੰਦੀ ਹੈ। (36)

## ਨਿਹਾਲ ਸਿੰਘ, ਸੂਦਨ

ਸ੍ਰ: ਨਿਹਾਲ ਸਿੰਘ ਸੂਦਨ ਦਾ ਜਨਮ ਸ੍ਰ: ਬਹਾਦਰ ਸਿੰਘ ਦੇ ਘਰ ਪਿੰਡ ਖਾਕੀ (ਬਾਗ) ਵਿੱਚ ਹੋਇਆ। ਇਨ੍ਹਾਂ ਦੇ ਖ਼ਾਨਦਾਨ ਦੇ ਬਜ਼ੁਰਗ ਭਾਈ ਬਾਗ ਸਿੰਘ ਸੂਦਨ ਚੱਕਾਰ ਵਿੱਚ ਲੰਗਰ ਛੱਕਾ ਕੇ ਮੁਸਾਫ਼ਰਾਂ ਦੀ ਸੇਵਾ ਕਰਦੇ ਸਨ। ਇਸ ਪਰ-ਉਪਕਾਰੀ ਸੇਵਾ ਦਾ ਸਾਰੇ ਇਲਾਕੇ ਵਿੱਚ ਖ਼ੂਬ ਚਰਚਾ ਹੋਈ। ਜਦੋਂ ਇਸ ਦਾ ਪਤਾ ਸ੍ਰ: ਗਾੜ੍ਹਾ ਸਿੰਘ ਨੂੰ ਲੱਗਾ ਤਾਂ ਉਨ੍ਹਾਂ ਸਰਦਾਰ ਜੀ ਦੇ ਨਾਂ ਕਾਫ਼ੀ ਜ਼ਮੀਨ ਧਰਮ ਅਰਥ (ਮਾਫ਼ੀ) ਲਿਖ ਦਿੱਤੀ। ਸ੍ਰ: ਬਾਗ ਸਿੰਘ ਦੇ ਦੋਵੇਂ ਸਪੁੱਤਰ ਵੀ ਜਲ ਪਾਣੀ ਛੱਕਾ ਕੇ ਧੰਨਭਾਗੀ ਸਮਝਦੇ ਸਨ। ਸ੍ਰ: ਬਹਾਦਰ ਸਿੰਘ ਦੇ ਸਪੁੱਤਰ ਸ੍ਰ: ਨਿਹਾਲ ਸਿੰਘ ਗੁਰਦੁਆਰੇ ਦੇ ਕਾਫ਼ੀ ਵਰ੍ਹੇ ਸੇਵਾਦਾਰ ਰਹੇ। (ਦੇਖੋ: ਬੰਸਾਵਲੀ-124) (24)

## ਨਿਹਾਲ ਸਿੰਘ, ਕਾਲਾ

ਸ੍ਰ: ਪਿਆਰਾ ਸਿੰਘ ਦੇ ਸਪੁੱਤਰ ਸ੍ਰ: ਨਿਹਾਲ ਸਿੰਘ ਜੀ ਸਨ, ਜੋ ਮਾਈ ਪੂਰੋ ਦੀ ਸੰਤਾਨ ਵਿੱਚੋਂ ਸਨ। (ਪੂਰੋ ਮਾਈ ਵੱਖਰਾ ਇੰਦਰਾਜ਼ ਦੇਖੋ) ਸ੍ਰ: ਨਿਹਾਲ ਸਿੰਘ ਨੇ ਮੁਢੱਲੀ ਵਿਦਿਆ ਪ੍ਰਾਪਤ ਕਰਕੇ ਪੁਲੀਸ ਵਿੱਚ ਥਾਣੇਦਾਰ ਦੇ ਅਹੁੱਦੇ ਤੱਕ ਪੁੱਜੇ। 29 ਸਾਲ ਪੁਲੀਸ ਦੀ ਨੌਕਰੀ ਕਰਕੇ ਚੰਗਾ ਸਤਿਕਾਰ ਬਣਾਈ ਰਖਿਆ। ਇਨ੍ਹਾਂ ਦੇ ਸਪੁੱਤਰ ਸ੍ਰ: ਲਛਮਣ ਸਿੰਘ ਮਹਿਕਮਾ ਮਾਲ ਵਿੱਚ ਗਿਰਦਾਵਰ ਰਹੇ ਅਤੇ ਦੂਜੇ ਸਪੁੱਤਰ ਸ੍ਰ: ਹਰਨਾਮ ਸਿੰਘ ਵੀ ਪੁਲੀਸ ਵਿੱਚ ਥਾਣੇਦਾਰ ਰਹੇ। (ਦੇਖੋ: ਬੰਸਾਵਲੀ-125) (24)

## ਨਿਹਾਲ ਸਿੰਘ ਵਜ਼ੀਰ

ਸ੍ਰ: ਸ਼ੇਰ ਸਿੰਘ ਦੇ ਸਪੁੱਤਰ ਸ੍ਰ: ਨਿਹਾਲ ਸਿੰਘ ਵਜ਼ੀਰ ਦਾ ਜਨਮ ਸ਼ਾਲਕੋਟ (ਕਮਰਾਜ਼) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਵਜ਼ੀਰ ਢੁਲਾ ਸਿੰਘ ਰੀਹਣ ਪਹਿਲਾਂ ਚਕੋਠੀ ਵਸੱਦੇ ਸਨ। ਸ੍ਰ: ਢੁੱਲਾ ਸਿੰਘ ਦਾ ਪੋਤਰਾ ਸ੍ਰ: ਹਜ਼ੂਰੀ ਸਿੰਘ ਵੀ ਵਜ਼ੀਰ ਸੀ, ਜੋ ਚਕਾਰਵਾਲੇ ਸੁਲਤਾਨਾਂ ਨੇ ਕਤਲ ਕਰ ਦਿੱਤਾ ਸੀ। ਸ੍ਰ: ਸੋਭ ਸਿੰਘ ਖਾਲਸਾ ਫ਼ੌਜ ਵਿੱਚ ਨੌਕਰ ਸਨ ਅਤੇ ਸ੍ਰ: ਹਰੀ ਸਿੰਘ ਨਲੂਆ ਨਾਲ ਕਈ ਮੋਰਚਿਆਂ ਵਿੱਚ ਪੇਸ਼ ਰਹੇ। ਸ੍ਰ: ਨਲੂਆ ਨੇ ਬਹਾਦਰੀ ਦੀ ਸਫ਼ਾਰਸ ਕਰਕੇ ਸਰਕਾਰੇ-ਖਾਲਸਾ ਕੋਲੋਂ ਇਕ ਕੰਠਾ ਅਤੇ ਕੜਿਆਂ ਦੀ ਜੋੜੀ ਦਿਵਾਈ ਸੀ। ਸ੍ਰ: ਨਿਹਾਲ ਸਿੰਘ ਦੇ ਭਰਾਤਾ ਸ੍ਰ: ਗੋਪਾਲ ਸਿੰਘ ਫ਼ੌਜ ਵਿੱਚ ਭਰਤੀ ਹੋ ਕੇ ਗਿਲਗਿਤ ਵਿੱਚ ਕਈ ਸਾਲ ਰਹੇ। (ਦੇਖੋ: ਬੰਸਾਵਲੀ-126) (24)

## ਨਰਿੰਜਨ ਸਿੰਘ, ਵਕੀਲ

ਸ੍ਰ: ਨਰਿੰਜਨ ਸਿਘ ਦਾ ਜਨਮ ਸ੍ਰ: ਸਰਦਾਰ ਸਿੰਘ ਦੇ ਘਰ 1909 ਈ ਵਿੱਚ ਪੁਣਛ ਵਿੱਚ ਹੋਇਆ। ਮੁਢੱਲੀ ਵਿਦਿਆ ਪ੍ਰਾਪਤ ਕਰਕੇ ਅਰਜ਼ੀ ਨਵੀਸ, ਕਲਰਕ ਅਤੇ ਫ਼ਿਰ 1933 ਈ ਵਿੱਚ ਵਕੀਲ ਬਣੇ। ਇਨ੍ਹਾਂ ਦੇ ਬਜ਼ੁਰਗ ਬੜੇ ਬਹਾਦਰ ਸਨ, ਜੋ ਮਹਾਰਾਜਾ ਰਣਜੀਤ ਸਿੰਘ ਦੀ ਘੋੜ ਚੜ੍ਹਿਆ ਫ਼ੌਜ ਵਿੱਚ ਭਰਤੀ ਹੋ ਗਏ। ਇਨ੍ਹਾਂ ਦੀ ਮਦਦ ਨਾਲ

ਜੰਮੂ ਕਸ਼ਮੀਰ ਦੇ ਸਿੱਖ ਅਕਾਲੀ ਫ਼ੌਜ ਵਿੱਚ ਭਰਤੀ ਹੋਏ। ਸ੍ਰ: ਰਾਮ ਸਿੰਘ ਸੂਦਨ ਦਾ ਬੇਟਾ ਸ੍ਰ: ਦੀਵਾਨ ਸਿੰਘ ਮੁਲਤਾਨ ਦੀ ਲੜਾਈ ਵਿੱਚ ਅਤੇ ਬਾਕੀ ਦੇ ਪੰਜ ਭਰਾਵਾਂ ਊੜੀ ਦੀ ਲੜਾਈ ਵਿੱਚ ਸ਼ਹੀਦੀ ਪ੍ਰਾਪਤ ਕੀਤੀ ਸੀ। ਸ੍ਰ: ਨਿਰਜੰਨ ਸਿੰਘ ਕੁਝ ਵਰ੍ਹੇ ਸ੍ਰੀ ਗੁਰੂ ਸਿੰਘ ਸਭਾ, ਪੁਣਛ ਦੇ ਸਕੱਤਰ ਰਹਿ ਕੇ ਖੂਬ ਸੇਵਾ ਕੀਤੀ। (ਦੇਖੋ: ਬੰਸਾਵਲੀ-127) (24)

## ਨਿਰਮਲ ਜੀਤ ਸਿੰਘ ਸ਼ੇਖੋਂ, ਫ਼ੱਲਇੰਗ ਆਫ਼ੀਸਰ

ਸ੍ਰ: ਨਿਰਮਲਜੀਤ ਸਿੰਘ ਸੇਖ਼ੋਂ ਦਾ ਜਨਮ ਪੰਜਾਬ ਵਿੱਚ ਹੋਇਆ। ਇਹ ਭਾਰਤੀ ਹਵਾਈ ਸੈਨਾ ਵਿੱਚ ਭਰਤੀ ਹੋਕੇ, ਜੰਗੀ ਜਹਾਜ਼ਾਂ ਨੂੰ ਚਲਾਉਣ ਦੀ ਤਰਤੀਬ ਲਈ। ਤਿੰਨ ਦਸੰਬਰ 1971 ਦੀ ਜੰਗ ਸਮੇਂ ਪਾਕਿਸਤਾਨ ਦੇ ਛੇ ਜੰਗੀ ਜਹਾਜ਼ਾਂ (F-86) ਨੇ ਸ੍ਰੀਨਗਰ ਹਵਾਈ ਅੱਡੇ ਤੇ ਅਚਾਨਕ ਹਮਲਾ ਕਰ ਦਿੱਤਾ। ਸ੍ਰ: ਸੇਖੋਂ ਨੇ ਜੰਗੀ ਜਹਾਜ਼ Gnat ਚਲ੍ਹਾ ਛੇ ਜਹਾਜ਼ਾਂ ਦਾ ਮੁੱਕਾਬਲਾ ਖੂਬ ਕੀਤਾ। ਇਸ ਦਾ ਜਹਾਜ਼ ਮੁਕਾਬਲਾ ਕਰਦੇ ਕਰਦੇ ਟੁੱਟੇ ਟੁੱਟੇ ਹੋ ਗਿਆ ਅਤੇ ਅਖ਼ੀਰ ਨਿਰਮਲਜੀਤ ਸਿੰਘ ਸ਼ਹੀਦ ਹੋ ਗਿਆ। ਪਾਕਿਸਤਾਨੀ ਜਹਾਜ਼ ਆਪਣਾ ਅਧੂਰਾ ਮਿਸ਼ਨ ਛੱਡ ਕੇ ਖੌਫ਼ ਵਿੱਚ ਦੌੜ ਗਏ। ਸ੍ਰੀਨਗਰ ਦਾ ਹਵਾਈ ਅੱਡਾ ਅਤੇ ਸ਼ਹਿਰ ਸ੍ਰ: ਸੇਖੋਂ ਦੀ ਬਹਾਦਰੀ, ਸਾਹਸ ਅਤੇ ਫੁਰਤੀ ਕਰਨ ਬੱਚ ਗਿਆ। ਇਹ ਹਵਾਈ ਸੈਨਾਂ ਦਾ ਪਹਿਲਾ ਬਹਾਦਰ ਸਪੂਤ ਸੀ, ਜਿਸ ਨੂੰ ਕੋਮ ਦਾ ਸਰਬ ਉੱਚ ਸਨਮਾਨ 'ਪਰਮਵੀਰ ਚੱਕਰਾ' ਪ੍ਰਦਾਨ ਕੀਤਾ ਗਿਆ 1 ਦਸੰਬਰ 1971 ਮਰਨ ਉਪਰੰਤ।

## ਨਰਿਜਨ ਦਾਸ, ਮਹਾਤਮਾ

ਇਸ ਦਾ ਜਨਮ 1849 ਈ ਨੂੰ ਜੰਮੂ ਵਿੱਚ ਹੋਇਆ। ਮੁੱਢਲੀ ਵਿਦਿਆ ਜੰਮੂ ਅਤੇ ਅਕਾਲਗੜ੍ਹ ਤੋਂ ਪ੍ਰਾਪਤ ਕੀਤੀ। ਛੋਟੀਆਂ ਮੋਟੀਆਂ ਨੌਕਰੀਆਂ ਕਰਕੇ ਬਾਅਦ ਵਿੱਚ 1878 ਈ ਵਿੱਚ ਕਿਸੇ ਅੰਗ੍ਰੇਜ਼ੀ ਫ਼ਰਮ ਵਿੱਚ ਮੁਨਸ਼ੀ ਲੱਗ ਗਿਆ। ਕੁੱਝ ਵਰ੍ਹੇ ਰਣਬੀਰ ਹਾਈ ਸਕੂਲ, ਜੰਮੂ ਵਿੱਚ ਮਾਸਟਰ ਲੱਗੇ ਰਹੇ। ਗੁਰਮੁੱਖੀ ਸਿੱਖ ਕੇ ਇਕ ਚੰਗਾ ਪਾਠੀ ਅਤੇ ਕੀਰਤਨ ਵੀ ਕਰਨ ਲੱਗ ਪਿਆ ਸੀ। ਸ੍ਰ: ਲੱਧਾ ਸਿੰਘ ਦੇ ਘਰ ਸ਼ਾਲੀਮਾਰ ਵਿੱਚ ਵੀ ਕੀਰਤਨ ਕਰਦਾ ਹੁੰਦਾ ਸੀ। ਇਸੇ ਥਾਂ ਤੇ ਗੁਰਦੁਆਰਾ ਮਹਾਤਮਾ ਨਰਿਜਨ ਦਾਸ ਮੌਜੂਦ ਹੈ। ਉਸ ਨੇ ਕਾਫ਼ੀ ਅਤੇ ਸੀਹਰਫ਼ੀ ਕਾਵਿ ਰੂਪ ਦਾ ਵਧੇਰੇ ਪ੍ਰਯੋਗ ਕੀਤਾ। ਇਸ ਕਵੀ ਦਾ ਦੇਹਾਂਤ 1914 ਈ ਵਿੱਚ ਜੰਮੂ ਵਿਖੇ ਹੋਇਆ। (11)

## ਨਰਿੰਦਰ ਸਿੰਘ, ਪ੍ਰਿ.

ਪ੍ਰਿ: ਨਰਿੰਦਰ ਸਿੰਘ ਦਾ ਜਨਮ ਮਾਤਾ ਅਜੀਤ ਕੌਰ ਅਤੇ ਸ੍ਰ: ਰਾਜਿੰਦਰ ਸਿੰਘ ਦੇ ਘਰ ਪੁਣਛ ਸ਼ਹਿਰ ਵਿੱਚ 24 ਅਪ੍ਰੈਲ 1960 ਨੂੰ ਹੋਇਆ। ਵਿਦਿਆ ਬੀ.ਏ ਕਰਕੇ ਆਪਣੇ ਸਕੂਲ ਫ਼ਿਊਚਰ ਪੈਕ (10+2) ਦੇ ਡਾਇਰੈਕਟਰ ਲੱਗੇ ਹਨ। 1978 ਤੋਂ ਪੰਜਾਬੀ ਕਵਿਤਾ ਲਿੱਖ ਰਹੇ ਹਨ ਪਰ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਬਣ ਸਕੇ। ਪੰਜਾਬੀ ਲੇਖਕ ਸਭਾ, ਜੰਮੂ ਦੇ 1995-96 ਵਿੱਚ ਜਨਰਲ ਸਕੱਤਰ ਰਹੇ ਹਨ ਅਤੇ ਸਿੱਖ ਸਟੂਡੈਂਟਸ ਫ਼ੈਡਰਸ਼ੇਨ ਦੇ ਵੀ ਸਰਗਰਮ ਕਾਰਕੁਨ ਸਨ। ਰੋਜ਼ਾਨਾ ਸਪੋਕਸਮੈਨ, ਤੱਤ ਗੁਰਮਤਿ ਪ੍ਰਵਾਰ ਆਦਿ ਸੰਸਥਾਵਾਂ ਨਾਲ ਵੀ ਜੁੜੇ ਹਨ।

## ਨਿੰਮੂ ਗੁਫ਼ਾ

ਸ੍ਰੀ ਨਗਰ-ਲਹਿ ਸੜਕ ਤੋਂ ਇਹ ਗੁਫ਼ਾ ਨਿੰਮੂ ਪਿੰਡ ਦੇ ਲਾਗੇ, ਸੜਕ ਤੋਂ 13 ਕਿਲੋਮੀਟਰ ਦੂਰ ਹੈ ਇਸ ਨੂੰ ਪਦਮਾ ਸੰਭਾਉ ਗੁਫ਼ਾ ਵੀ ਆਖਦੇ ਹਨ, ਜੋ ਇਨਸਾਨੀ ਕੱਦ ਦੇ ਬਰਾਬਰ ਹੈ। ਮੁਕਾਮੀ ਰਿਵਾਇਤ ਅਨੁਸਾਰ ਜਦੋਂ 8ਵੀਂ ਸਦੀ ਵਿੱਚ ਬੁੱਧ ਧਰਮ ਦੇ ਅਜ਼ੀਮ ਗਿਆਨੀ ਪਦਮਾ ਸੰਭਾਉ ਹਿੰਦੁਸਤਾਨ ਵੱਲ ਆਉਂਦੇ ਲਿਦਾਖ ਪੁੱਜੇ ਤਾਂ ਉਸ ਨੂੰ ਬਦਰੂਹਾਂ ਨਾਲ ਮੁਕਾਬਲਾ ਕਰਨ ਪਿਆ ਤਾਂ ਉਸ ਨੇ ਇਥੇ ਪੱਥਰਾਂ ਦੀ ਇੱਕ ਗੁਫ਼ਾ ਬਣਾਈ। ਗੁਰੂ ਨਾਨਕ ਸਾਹਿਬ ਦਾ ਗੁਰਦੁਆਰਾ ਪੱਥਰ ਸਾਹਿਬ ਵੀ ਇਥੇ ਮੌਜੂਦ ਹੈ। ਵਿਸਥਾਰ ਲਈ ਵੇਖੋ: 'ਗੁਰਦੁਆਰਾ ਪੱਥਰ ਸਾਹਿਬ ਲਹਿ-ਲਿਦਾਖ' ਇੰਦਰਾਜ਼। (36)

## ਨਿਰਮਾ ਗੁਫ਼ਾ

ਇਹ ਗੁਫ਼ਾ ਰਿਨਚਿਨ ਨੇ ਤਾਮੀਰ ਕਰਾਈ ਸੀ, ਜੋ ਲਿਦਾਖ ਵਿੱਚ ਆਉਂਦੀ ਹੈ। ਇਹ ਲਿਦਾਖ ਦੇ ਪੁਰਾਣੇ ਗੁਫ਼ਿਆਂ ਵਿੱਚ ਸ਼ੁਮਾਰ ਕੀਤੀ ਜਾਂਦੀ ਹੈ। ਇਸ ਗੁਫ਼ਾ ਵਿੱਚ ਵਿਦਿਆ ਦਾ ਸਕੂਲ ਵੀ ਖੋਲਿਆ ਹੋਇਆ ਹੈ। ਕਾਫ਼ੀ ਉਚਾਈ ਤੋਂ ਇਹ ਗੁਫ਼ਾ ਸਥਿਤ ਹੈ। ਇਸ ਨਿਰਮਾ ਗੁਫ਼ਾ ਨੂੰ ਕਿਸ ਨੇ ਬਰਬਾਦ ਕੀਤਾ, ਤਵਾਰੀਖ ਪੂਰੀ ਤਰ੍ਹਾਂ ਖਾਮੋਸ਼ ਹੈ। (36)

## ਨਜ਼ੀਰ ਅਹਿਮਦ ਨਜ਼ੀਰ

ਇਸ ਕਵੀ ਦਾ ਜਨਮ ਆਪਣੇ ਕਬੀਲੇ ਦੇ ਰਿਵਾਇਤੀ ਸਫ਼ਰ ਦੌਰਾਨ, ਬਕਰਵਾਲ ਖਾਨਾਬਦੋਸ਼ ਕਬੀਲੇ ਵਿੱਚ ਚੋਧਰੀ ਸ਼ਮਸਦੀਨ ਦੇ ਘਰ ਬੰਦਸ਼ ਗਰੇਜ਼ (ਕਸ਼ਮੀਰ) ਵਿੱਚ 1933 ਈ ਨੂੰ ਹੋਇਆ। ਮੁਢੱਲੀ ਵਿਦਿਆ ਪੰਜਵੀਂ ਤੱਕ ਲੈ ਕੇ, ਆਪਣੀ ਜਵਾਨੀ ਸਮੇਂ ਬਾਬਾ ਨਜ਼ਾਮ ਦੀਨ ਲਾਰਵੀ ਦੀ ਸੰਗਤ ਮਾਣ ਕੇ ਪ੍ਰਬੀਨ ਹੋਇਆ। ਇਸ ਨੇ ਪੰਜਾਬੀ ਵਿੱਚ ਸੀ-ਹਰਫ਼ੀਆਂ ਲਿਖੀਆਂ ਹਨ ਅਤੇ ਬਾਅਦ ਵਿੱਚ ਹਾਸਰੱਸ ਗੋਜਰੀ ਸ਼ਾਇਰੀ ਵੱਲ ਮੜ੍ਹ ਗਿਆ। ਇਸ ਨੂੰ 'ਨਜ਼ੀਰ ਕਾਲਾਕੋਟੀ' ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਕਾਫ਼ੀ ਦੇਰ ਬੀਮਾਰ ਰਹਿ ਕੇ 15 ਅਗਸਤ 2003 ਈ ਨੂੰ ਪਿੰਡ ਧਰਮਸ਼ਾਲ, ਕਾਲਾਕੋਟ (ਰਾਜੌਰੀ) ਵਿਖੇ ਇਸ ਸੰਸਾਰ ਨੂੰ ਅਲਵਿਦਾ ਕਹਿ ਗਿਆ। (37)

## ਨੂਰ ਮੁਹੰਮਦ ਨੂਰ, ਬਾਬੂ

ਨੂਰ ਮੁਹੰਮਦ ਨੂਰ ਦਾ ਜਨਮ ਪਿੰਡ ਚੱਕ ਖੇਤਰੂ (ਪੁਣਛ) ਵਿੱਚ 27 ਮਈ 1942 ਈ ਨੂੰ ਹੋਇਆ। ਮੁਢੱਲੀ ਵਿਦਿਆ ਦਸਵੀਂ ਤੱਕ ਪ੍ਰਾਪਤ ਕੀਤੀ। ਮਹਿਕਮਾ ਮਾਲ ਵਿੱਚ ਮੁਲਾਜ਼ਮ ਲੱਗਾ ਹੈ। ਇਸ ਨੇ ਪੰਜਾਬੀ ਤੋਂ ਇਲਾਵਾ ਗੋਜਰੀ ਅਤੇ ਪਹਾੜੀ ਵਿੱਚ ਵੀ ਸ਼ਾਇਰੀ ਕੀਤੀ ਹੈ। ਪੰਜਾਬੀ ਕਵਿਤਾ ਵਿੱਚ ਹਾਸ-ਰਸ ਪ੍ਰਧਾਨ ਹੈ। ਪੰਜਾਬੀ (ਸ਼ਾਹਮੁੱਖੀ) ਵਿੱਚ ਦੋ ਕਿਤਾਬਚੇ ਛੱਪ ਚੁੱਕੇ ਹਨ: 'ਰੱਬ ਦੇ ਪਿਆਰੇ' ਅਤੇ 'ਵਫ਼ਾਤਨਾਮਾ ਸਾਂਈ ਮੀਰਾ ਬਖਸ਼ੋ' ਪਿੱਛੇ ਜਿਹੇ ਹੀ ਸਰਕਾਰੀ ਨੌਕਰੀ ਤੋਂ ਸੇਵਾ ਮੁਕਤ ਹੋਇਆ ਹੈ। (37)

## ਨੇਤਰ ਸਿੰਘ, ਡਾ.

ਡਾਂ ਨੇਤਰ ਸਿੰਘ ਦਾ ਜਨਮ ਸ੍ਰ: ਪ੍ਰੀਤਮ ਸਿੰਘ ਮਿਸਤਰੀ ਅਤੇ ਮਾਤਾ ਜਾਨਕੀ ਕੌਰ ਦੇ ਘਰ 15 ਅਕਤੂਬਰ 1943 ਈ ਨੂੰ ਪਿੰਡ ਨੰਗਾਲੀ ਸਾਹਿਬ (ਪੁਣਛ) ਵਿੱਚ

ਹੋਇਆ। ਵਿਦਿਆ ਐਮ.ਏ, ਪੀ.ਐਚ.ਡੀ ਕਰਕੇ ਵੱਖ ਵੱਖ ਕਾਲਜਾਂ ਵਿੱਚ ਅਧਿਆਪਕ ਲੱਗੇ ਰਹੇ। ਜਿਵੇਂ ਸਰਕਾਰੀ ਕਾਲਜ, ਪੁਣਛ, ਐਮ.ਐਮ. ਕਾਲਜ ਜੰਮੂ, ਰਾਜੌਰੀ ਅਤੇ ਕਿਸ਼ਤਵਾੜ ਦੇ ਸਰਕਾਰੀ ਕਾਲਜ ਵਿੱਚ ਪ੍ਰਿੰਸੀਪਲ ਰਹਿ ਕੇ, ਉਥੋਂ ਹੀ ਸੇਵਾ-ਮੁਕਤ ਹੋਏ। ਅਜਕਲ੍ਹ ਸੰਤ ਰੌਚਾ ਸਿੰਘ ਐਜੂਕੇਸ਼ਨ ਕਾਲਜ, ਜੰਮੂ ਵਿੱਚ ਬਤੌਰ ਪ੍ਰਿੰਸੀਪਲ ਸੇਵਾ ਨਿਭਾ ਰਹੇ ਹਨ। ਆਪ ਜੀ ਨੇ ਅੰਗ੍ਰੇਜ਼ੀ ਵਿੱਚ ਸਿੱਖ ਧਰਮ ਨਾਲ ਸੰਬੰਧਤ ਦੋ ਪੁਸਤਕਾਂ ਪ੍ਰਕਾਸ਼ਿਤ ਕਰਾਈਆਂ ਹਨ:

## ਨੇਤਰ ਸਿੰਘ, ਮੁਨਸ਼ੀ

ਮੁਨਸ਼ੀ ਨੇਤਰ ਸਿੰਘ ਦਾ ਜਨਮ ਪੜਾਟ (ਪੁਣਛ) ਭਾਈ ਬਿਸ਼ਨ ਦਾਸ ਦੇ ਘਰ ਹੋਇਆ। ਰਾਜ ਦਰਬਾਰ ਵਿੱਚ ਇਨ੍ਹਾਂ ਦੇ ਦਾਦਾ ਭਾਈ ਝੰਡੂ ਰਾਮ ਬੜੇ ਸਤਿਕਾਰੇ ਜਾਂਦੇ ਸਨ। ਦੂਰੋਂ ਦੂਰੋਂ ਆਦਮੀ ਲਿਆ ਕੇ ਆਪਣੇ ਪਿੰਡ ਪੜਾਟ ਵਸਾਏ ਸਨ। ਦਸਾਂ ਨੂੰਹਾਂ ਦੀ ਕਿਰਤ ਕਰਨ ਵਾਲੇ ਸਾਧੂ ਬਿਰਤੀ ਵਾਲੇ ਪੁਰਖ ਸਨ। ਆਪਣੇ ਪਿੰਡ ਵਿੱਚ ਮੁਨਸ਼ੀ ਜੀ ਨੇ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨਿਰਮਾਣ ਕੀਤਾ। ਆਪਣੇ ਦਸਵੰਦ ਨਾਲ ਗੁਰਮੁੱਖੀ ਕੰਨਿਆ ਪਾਠਸ਼ਾਲਾ ਖੋਲੀ, ਜਿਸ ਕਾਰਨ ਪੁਣਛ ਵਿੱਚ ਤਾਲੀਮ ਪਖੋਂ ਬੜੀ ਸਫ਼ਲਤਾ ਪ੍ਰਾਪਤ ਹੋਈ। ਆਪ ਨੇ ਪਿਸ਼ਾਵਰ ਦੀ ਗੁਰਮਤਿ ਪ੍ਰਚਾਰਕ ਸਭਾ ਕਾਇਮ ਕਰਕੇ ਪੁਣਛ ਆਦਿ ਵਿੱਚ ਸਿੱਖ ਧਰਮ ਦਾ ਖ਼ੂਬ ਪ੍ਰਚਾਰ ਕੀਤਾ ਸੀ। (ਦੇਖੋ: ਬੰਸਾਵਲੀ-128) (24)

## ਨਰੈਣ ਸਿੰਘ, ਸਾਸਨ

ਸ੍ਰ: ਨਰੈਣ ਸਿੰਘ ਸਾਸਨ ਦਾ ਜਨਮ ਸ੍ਰ: ਜਵਾਹਿਰ ਸਿੰਘ ਦੇ ਘਰ 1883 ਈ ਵਿੱਚ ਹੋਇਆ। ਸ੍ਰ: ਜਵਾਹਿਰ ਸਿੰਘ ਗੇਮਲਾਜ਼ ਵਿਭਾਗ ਵਿੱਚ ਮੁਲਾਜ਼ਮ ਸਨ। ਇਨ੍ਹਾਂ ਨੇ ਆਪਣੇ ਬੇਟੇ ਸ੍ਰ: ਨਰੈਣ ਸਿੰਘ ਸਾਸਨ ਨੂੰ ਆਪਣੀ ਥਾਂ ਇਸ ਵਿਭਾਗ ਵਿੱਚ ਇੰਨਸਪੈਕਟਰ 1924 ਈ ਵਿੱਚ ਲੱਗਾ ਦਿੱਤਾ। (ਦੇਖੋ: ਬੰਸਾਵਲੀ-129) (24)

## ਨਰੈਣ ਸਿੰਘ, ਸੂਦਨ

ਸ੍ਰ: ਨਰੈਣ ਸਿੰਘ ਸੂਦਨ ਦਾ ਜਨਮ 1885 ਈ ਵਿੱਚ ਸ੍ਰ: ਰਤਨ ਸਿੰਘ ਜਮਾਂਦਾਰ ਦੇ ਘਰ ਪੁਣਛ ਵਿੱਚ ਹੋਇਆ। ਸ੍ਰ: ਰਤਨ ਸਿੰਘ ਬੜੇ ਗੁਰਮੁੱਖ ਸਜਣ ਅਤੇ ਸਤਿਕਾਰ ਯੋਗ ਵਿਅਕਤੱਵ ਦੇ ਮਾਲਕ ਸਨ। ਇਨ੍ਹਾਂ ਦਾ ਖਾਨਦਾਨ 'ਰਤੋਵਾਲ' ਕਰਕੇ ਪ੍ਰਸਿੱਧ ਸੀ। ਇਨ੍ਹਾਂ ਦੇ ਬਜ਼ੁਰਗ ਸ੍ਰ: ਮੇਹਰ ਸਿੰਘ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਰਕਮਲਾਂ ਤੋਂ 'ਖੰਡੇ ਦੀ ਪਾਹੁਲ' ਪ੍ਰਾਪਤ ਕੀਤੀ ਸੀ। ਇਨ੍ਹਾਂ ਦੇ ਸਪੁੱਤਰ ਸ੍ਰ: ਧਰਮ ਸਿੰਘ ਦੀ ਸੰਤ ਰੋਚਾ ਸਿੰਘ ਜੀ ਨਾਲ ਬੜਾ ਪ੍ਰੇਮ ਸੀ। ਕੁਟੇਹੜੀ ਵਿੱਚ ਸੰਤ ਰੌਚਾ ਸਿੰਘ ਦੀ ਆਗਿਆ ਨਾਲ ਗੁਰਦੁਆਰਾ ਤਾਮੀਰ ਕੀਤਾ। ਸੰਤ ਮੇਲਾ ਸਿੰਘ ਨਾਲ ਵੀ ਕਾਫ਼ੀ ਨੇੜਤਾ ਰੱਖਦੇ ਸਨ। ਸ੍ਰ: ਨਰੈਣ ਸਿੰਘ 1898 ਈ ਵਿੱਚ ਤਾਰ ਵਿਭਾਗ ਵਿੱਚ ਨੌਕਰ ਹੋਏ ਅਤੇ ਫਿਰ ਅਸਿਸਟੈਂਟ ਰੈਜ਼ੀਡੈਂਟ ਪੁਣਛ ਪਾਸ ਅੜ੍ਹਦਲੀ ਰਹੇ। ਆਪ ਦਾ ਵਿਆਹ 1905 ਈ ਵਿੱਚ ਹੋਇਆ। ਜਮਾਂਦਾਰ ਨਰੈਣ ਸਿੰਘ ਮੁੱਢ ਤੋਂ ਹੀ ਨਾਮ-ਬਾਣੀ ਦੇ ਰਸੀਏ ਅਤੇ ਨੇਕ ਗੁਰਸਿੱਖ ਸਨ।

ਅੰਮ੍ਰਿਤ ਵੇਲੇ ਉਠ ਕੇ ਭਜਨ-ਬੰਦਗੀ ਵਿੱਚ ਲੀਨ ਹੋ ਜਾਂਦੇ ਸਨ। ਗੁਰੂ ਗੋਬਿੰਦ ਸਿੰਘ ਸਾਹਿਬ ਦੀ ਬੀਰ-ਰਸੀ ਬਾਣੀ ਜ਼ਬਾਨੀ ਯਾਦ ਸੀ। ਲੋਕਾਂ ਅਤੇ ਰਾਜ ਦਰਬਾਰ ਵਿੱਚ ਸਤਿਕਾਰੇ ਜਾਂਦੇ ਸਨ। ਕਾਫ਼ੀ ਵਰ੍ਹੇ ਰਾਜਾ ਪੁਣਛ ਦੀ ਅਦਲ ਵਿੱਚ ਜਮਾਂਦਾਰ ਰਹੇ। (ਦੇਖੋ: ਬੰਸਾਵਲੀ-130) (24)

## ਨਰੈਣ ਸਿੰਘ, ਠੇਕੇਦਾਰ

ਸ੍ਰ: ਨਰੈਣ ਸਿੰਘ ਦਾ ਜਨਮ ਸ੍ਰ: ਅਤਰ ਸਿੰਘ ਗੀਹਣ ਦੇ ਘਰ 1893 ਈ ਨੂੰ ਚਕੋਠੀ (ਮੁਜ਼ੱਫ਼ਰਾਬਾਦ) ਵਿੱਚ ਹੋਇਆ। ਇਹ ਤ੍ਰੈਤਾ ਖਾਨਦਾਨ ਨਾਲ ਸੰਬੰਧ ਰਖੱਦੇ ਸਨ। ਇਸ ਖਾਨਦਾਨ ਵਿਚੋਂ ਹੀ 'ਦੇਵਾਰਾਮ' ਤੰਤ੍ਰਾ ਰੈਣਾਵਾੜੀ (ਕਸ਼ਮੀਰ) ਨਿਵਾਸ ਰਖੱਦਾ ਸੀ। ਉਹ ਸੂਬਾ ਕਸ਼ਮੀਰ ਦਾ ਨੌਕਰ ਸੀ। ਇਸ ਦੇਵਾਰਾਮ ਦੀ ਲੜਕੀ ਬਹੁਤ ਖ਼ੂਬਸੂਰਤ ਸੀ ਤੇ ਸੂਬੇ ਨੇ ਉਸ ਦੀ ਸਿਫ਼ਤ ਸੁਣ ਕੇ ਪੰਡਤ ਦੇਵਾਰਾਮ ਤੋਂ ਲੜਕੀ ਦੀ ਮੰਗ ਕੀਤੀ। ਪੰਡਤ ਬੜਾ ਅਣਖੀ ਸੀ, ਉਸ ਕਿਹਾ ਹਜ਼ੂਰ ਸੋਚ ਕੇ ਦਸਾਂਗਾ। ਘਰ ਪੁੱਜ ਕੇ ਪੰਡਤ ਤੇ ਸਾਰੀ ਦਾਸਤਾਨ ਆਪਣੇ ਪਰਿਵਾਰ ਨੂੰ ਦੱਸੀ। ਲੜਕੀ ਨੇ ਉਸੇ ਸਮੇਂ ਕਟਾਰੀ ਮਾਰਕੇ ਪ੍ਰਾਣ ਤਿਆਗ ਦਿੱਤੇ। ਪੰਡਤ ਲੜਕੀ ਦੀ ਮੜ੍ਹੌਲੀ ਜਿਹਲਮ ਦਰਿਆ ਵਿੱਚ ਜਲ ਪ੍ਰਵਾਹ ਕਰਕੇ ਰਾਤੋ ਰਾਤ ਸੁਲਤਾਨ ਕਠਾਈ (ਮੁਜ਼ੱਫ਼ਰਾਬਾਦ) ਪਾਸ ਗਿਆ ਅਤੇ ਉਸ ਦੀ ਨੌਕਰੀ ਕਰਕੇ ਮੁਸਾਹਿਬ ਬਣ ਗਿਆ। ਸ੍ਰ: ਨਰੈਣ ਸਿੰਘ, ਗੁਰੂ ਸਿੰਘ ਸਭਾ ਚਕੋਠੀ, ਜ਼ਿਮੀਦਾਰਾ ਬੈਂਕ ਦੇ ਕਈ ਵਰ੍ਹੇ ਪ੍ਰਧਾਨ ਰਹੇ। ਗੁਰੂ ਨਾਨਕ ਆਸ਼ਰਮ ਚੱਕਾਰ ਦੇ ਮੈਂਬਰ ਵੀ ਸਨ। ਆਪ ਜੀ ਲਕੜ ਦੇ ਕਾਰਖਾਨੇ ਲੱਗਾ ਕੇ ਠੇਕੇਦਾਰੀ ਦਾ ਕੰਮ ਕਰਦੇ ਸਨ। (ਦੇਖੋ: ਬੰਸਾਵਲੀ-131) (24)

## ਨਰੈਣ ਸਿੰਘ, ਗੀਹਣ

ਸ੍ਰ: ਸੂਬਾ ਸਿੰਘ ਦੇ ਘਰ 1855 ਈ ਨੂੰ ਮੁਜ਼ੱਫ਼ਰਾਬਾਦ ਵਿੱਚ ਸ੍ਰ: ਨਰੈਣ ਸਿੰਘ ਗੀਹਣ ਦਾ ਜਨਮ ਹੋਇਆ। ਸ੍ਰ: ਨਰੈਣ ਸਿੰਘ ਦੇ ਪੜਦਾਦਾ ਸ੍ਰ: ਮੋਤੀ ਸਿੰਘ ਪਟਨ, ਬਨੇਰ ਇਲਾਕੇ ਵਿੱਚ ਰਹਿੰਦੇ ਸਨ। ਕਸ਼ਮੀਰ ਤੋਂ ਜਦੋਂ ਹਯਾਤਖਾਨ ਦੁਰਾਨੀ ਬਹੁਤੇ ਹਿੰਦੂ ਤੇ ਸਿੱਖ ਪਕੜ ਕੇ ਆਪਣੇ ਵਤਨ ਲੈ ਜਾ ਰਿਹਾ ਸੀ, ਤਾਂ ਇਹ ਤਿੰਨੇ ਭਰਾ ਵੀ ਪਕੜੇ ਗਏ ਸਨ। ਵਾਹਿਗੁਰੂ ਦੀ ਕ੍ਰਿਪਾ ਨਾਲ ਪਿਸ਼ਾਵਰ ਪੁੱਜ ਕੇ ਕਿਸੇ ਸਕੀਮ ਤਹਿਤ ਇਹ ਰਾਤ ਨੂੰ ਭੱਜ ਗਏ ਅਤੇ ਛੁਪਦੇ ਛੁਪਦੇ ਪੰਜਾ ਸਾਹਿਬ ਪੁੱਜ ਗਏ। ਇਹ ਤਿੰਨੇ ਭਰਾ ਮੋਤੀ ਸਿੰਘ ਗੁਪਾਲ ਸਿੰਘ ਅਤੇ ਰਾਮ ਸਿੰਘ ਅੰਮ੍ਰਿਤਸਰ ਚਲੇ ਗਏ। ਸ੍ਰ: ਮੋਤੀ ਸਿੰਘ ਬੜੇ ਵਿਦਵਾਨ ਸਜਣ ਸਨ, ਜਿਨ੍ਹਾਂ ਨੂੰ ਮੁਜ਼ੱਫ਼ਰਾਬਾਦ ਦੀ ਸੰਗਤ ਨੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਨਲੂਛੀ ਦੇ ਹੈੱਡ ਗ੍ਰੰਥੀ ਦੀ ਸੇਵਾ ਤੇ ਰੱਖ ਦਿੱਤਾ। (ਦੇਖੋ: ਬੰਸਾਵਲੀ-132) (24)

## ਨਰੈਣ ਸਿੰਘ ਗੀਹਣ (ਕਸ਼ਮੀਰ)

ਸ੍ਰ: ਨਰੈਣ ਸਿੰਘ ਗੀਹਣ ਦਾ ਜਨਮ ਸ੍ਰ; ਸ਼ਾਮ ਸਿੰਘ ਦੇ ਘਰ ਕਸ਼ਮੀਰ ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਸ੍ਰ: ਵੀਰ ਸਿੰਘ ਮੁਜ਼ੱਫ਼ਰਾਬਾਦ ਵਿੱਚ ਪਹਿਲਾਂ ਨਿਵਾਸ ਰੱਖਦੇ ਸਨ। ਇਨ੍ਹਾਂ ਦੇ ਦੋਵੇਂ ਸ੍ਰ: ਕੇਸਰਾ ਸਿੰਘ ਤੇ ਸ੍ਰ: ਗੁਰਦਿਤ ਸਿੰਘ ਮਹਾਰਾਜਾ ਰਣਜੀਤ ਸਿੰਘ

ਦੀ ਫ਼ੌਜ ਵਿੱਚ ਨੌਕਰੀ ਕਰਦੇ ਰਹੇ। ਕਸ਼ਮੀਰ ਫ਼ਤਹਿ ਹੋਣ ਤੋਂ ਬਾਅਦ 1820 ਈ ਵਿੱਚ ਇਨ੍ਹਾਂ ਭਰਾਵਾਂ ਦੀ ਡਿਊਟੀ ਘੋੜੀ, ਕਠਾਈ, ਊੜੀ ਆਦਿ ਕਿਲ੍ਹਿਆਂ ਵਿੱਚ ਰਹੀ। ਸਿੱਖ ਰਾਜ ਤੋਂ ਬਾਅਦ ਡੋਗਰਾ ਗੁਲਾਬ ਸਿੰਘ ਕੋਲ ਆਏ, ਜਿਨ੍ਹਾਂ ਇੱਕ ਪਿੰਡ 'ਲੜੀ' ਗੋਹਨ ਲਾਗੇ ਜਾਗੀਰ ਲਿਖ ਦਿੱਤੀ। ਸ: ਨਰੈਣ ਸਿੰਘ ਪਿੰਡ ਵਿੱਚ ਹੀ ਜ਼ਿਮੀਦਾਰੀ ਕਰਦੇ ਸਨ। ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਦੇ ਮੈਂਬਰ ਵੀ ਰਹੇ। (ਦੇਖੋ: ਬੰਸਾਵਲੀ-133) (24)

## ਨਰੈਣ ਸਿੰਘ ਗੀਹਣ (ਪੁਣਛ)

ਸ: ਨਰੈਣ ਸਿੰਘ ਗੀਹਣ ਦਾ ਜਨਮ ਰਤਨ ਚੰਦ ਦੇ ਘਰ ਗੰਗੀਲਧਾਰ (ਪੁਣਛ) ਵਿੱਚ ਹੋਇਆ। ਮੁੱਢ ਤੋਂ ਵਿਦਿਆ ਪੜ੍ਹਨ ਦਾ ਸ਼ੌਕ ਸੀ ਪਰ ਆਪਣੇ ਉਪਜੀਵਕਾਂ ਵੱਲ ਪਰਵਿਰਤ ਹੋ ਗਏ। 1919 ਈ ਵਿੱਚ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਤੋਂ 'ਖੰਡੇ ਦੀ ਪਾਹੁਲ' ਲੈ ਕੇ ਗੁਰਦੁਆਰੇ ਬਾਵਲੀ ਸਾਹਿਬ, ਲਾਹੌਰ ਵਿੱਚ ਸੇਵਾਦਾਰ ਲੱਗ ਗਏ। 1922 ਈ ਵਿੱਚ ਪੁਣਛ ਆ ਕੇ ਸ੍ਰੀ ਗੁਰੂ ਸਿੰਘ ਸਭਾ, ਪੁਣਛ ਵਿੱਚ ਸੇਵਾਦਾਰ ਰਹਿ ਕੇ ਚੰਗਾ ਸਤਿਕਾਰ ਹਾਸਲ ਕੀਤਾ। (ਦੇਖੋ: ਬੰਸਾਵਲੀ-134) (24)

## ਪਤਨੀ-ਟਾਪ

ਕੁਦਰਤ ਦੀ ਇਹ ਅਨੂਪਮ ਰਚਨਾ, ਜੰਮੂ ਤੋਂ 112 ਕਿਲੋਮੀਟਰ ਦੂਰ ਜੰਮੂ-ਸ੍ਰੀਨਗਰ ਸ਼ਾਹ ਰਾਹ ਤੇ ਸਥਿਤ ਹੈ। ਦੇਵਦਾਰ ਦੇ ਸੰਘਣੇ ਰੁੱਖਾਂ ਨਾਲ ਸੱਜੀ ਪਤਨੀ ਟਾਪ ਸੁਹਾਵਣਾ ਤੇ ਦਿਲਫ਼ਰੇਬ ਨਜ਼ਾਰਾ ਪੇਸ਼ ਕਰਦੀ ਹੈ। ਫੁੱਲਾਂ ਨਾਲ ਘੇਰੀ ਘਾਟੀ ਦੇ ਆਸਪਾਸ ਹਰਿਆਵਲ ਦੀ ਚਾਦਰ ਵਿੱਛੀ ਖੁਸ਼ਗਵਾਰ ਮਾਹੌਲ ਸਿਰਜਦੀ ਹੈ ਅਤੇ ਆਸ ਪਾਸ ਹਰਿਆਵਲੀ ਚਾਦਰ ਵਿੱਛੀ ਦਿੱਸਦੀ ਹੈ। ਸਰਦੀਆਂ (ਜਨਵਰੀ-ਫਰਵਰੀ) ਵਿੱਚ ਕਈ ਬਰਫ਼ਾਨੀ ਖੇਡਾਂ ਹੋਰ ਵੀ ਮਨ-ਮੁਗੱਧ ਕਰਦੀਆਂ ਹਨ। ਇਥੇ ਸੈਲਾਨੀਆਂ ਦੇ ਰਹਿਣ ਲਈ ਸਰਕਾਰੀ ਡਾਕ-ਬੰਗਲਾ, ਹੱਟਾਂ, ਅਸਰਕਾਰੀ ਹੋਟਲ, ਯੂੱਥ ਹੋਸਟਲ, ਹੋਟਲ ਆਦਿ ਬਣੇ ਹਨ, ਜੋ ਖਿਚ ਦਾ ਕਾਰਨ ਹਨ।

## ਪਰਸ਼ਨ ਸਿੰਘ ਸ਼ਰਫ

ਸ: ਪਰਸ਼ਨ ਸਿੰਘ ਸ਼ਰਫ਼ ਦਾ ਜਨਮ 4 ਮਾਰਚ 1920 ਨੂੰ ਪਿਤਾ ਸ: ਦਲੀਪ ਸਿੰਘ ਅਤੇ ਮਾਤਾ ਸੰਪੂਰਨ ਕੌਰ ਦੇ ਘਰ ਜਮਸ਼ੇਰ ਖਾਸ ਜਲੰਧਰ (ਪੰਜਾਬ) ਵਿੱਚ ਹੋਇਆ। ਮੁਢੱਲੀ ਵਿਦਿਆ ਦਸਵੀਂ (1940) ਪਾਸ ਕਰਕੇ ਮਕੈਨਿਕ ਲੱਗ ਗਿਆ। ਜੋ ਪੁਸਤਕਾਂ ਛਾਪੀਆਂ ਹਨ ਉਨ੍ਹਾਂ ਵਿੱਚ ਧੁਖੱਦੇ ਅਖੱਰ (1982), ਅੰਨ੍ਹੇ ਦੀਵੇ (1986), ਸੂਲਾਂ ਤੇ ਛਾਲੇ (1988), ਪੱਤਣ (1991), ਅੱਖਰਾਂ ਵਿੱਚ ਮਧਾਣੀ (2000), ਭਗਵਾਨ ਵਿਸ਼ਕਰਮਾ (1974), ਕਈ ਸੰਸਥਾਵਾਂ ਵਲੋਂ ਮਾਨ-ਸਨਮਾਨ ਵੀ ਮਿਲ ਚੁੱਕੇ ਹਨ।

## ਪਹਰੇ

'ਪਹਰੇ' ਦੇ ਕੋਸ਼ਗਤ ਅਰਥ ਹਨ: ਹਰ ਸਮੇਂ, ਦਿਨ-ਰਾਤ, ਹਰ ਪਹਿਰ ਆਦਿ। ਚਾਰ ਪਹਿਰਾਂ ਦੇ ਆਧਾਰ ਤੇ ਉਚਾਰਨ ਕੀਤੀ ਬਾਣੀ ਨੂੰ 'ਪਹਰੇ' ਆਖਿਆ ਗਿਆ ਹੈ। ਦਿਨ

ਰਾਤ ਦਾ ਅਠਵਾਂ ਭਾਗ, ਜੋ ਤਿੰਨ ਘੰਟੇ ਦੇ ਸਮੇਂ ਨੂੰ ਹੀ 'ਪਹਰ' ਆਖਿਆ ਜਾਂਦਾ ਹੈ। ਵਿਦਵਾਨਾਂ ਅਨੁਸਾਰ 'ਪਹਿਰ' ਸੰਸਕ੍ਰਿਤ ਦੇ 'ਪ੍ਹਰ' ਸ਼ਬਦ ਦਾ ਮੂਲ ਹੈ। ਪੰਜਾਬੀ ਦਾ ਪ੍ਰਸਿੱਧ ਲੋਕ-ਕਾਵਿ ਰੂਪ 'ਪਹਰੇ' ਹੈ। ਗੁਰਬਾਣੀ ਵਿੱਚ ਮਨੁੱਖੀ ਜ਼ਿੰਦਗੀ ਨੂੰ ਚਾਰ ਪਹਿਰਾਂ ਵਿੱਚ ਵੰਡ ਕੇ ਰੂਹਾਨੀ ਸੰਦੇਸ਼ ਦਿਤਾ ਗਿਆ ਹੈ। ਇਨ੍ਹਾਂ ਪਹਿਰਿਆਂ ਵਿੱਚ ਮਨੁੱਖ ਨੂੰ 'ਵਣਜਾਰਾ' ਕਹਿ ਕੇ ਸੰਬੋਧਨਾ ਕੀਤਾ ਗਿਆ ਹੈ। (16)

## ਪੰਚਪਦੇ

ਪੰਜ-ਪੰਜ ਤੁਕਾਂ ਜਾਂ ਪਦਿਆਂ ਵਾਲੇ ਸ਼ਬਦਾਂ ਨੂੰ 'ਪੰਚਪਦੇ' ਆਖਦੇ ਹਨ। ਬਾਣੀਕਾਰਾਂ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਸਾਰੇ ਸ਼ਬਦ ਦੁਪਦੇ, ਚਉਪਦੇ ਅਤੇ ਪੰਚਪਦਿਆਂ ਦੇ ਰੂਪ ਵਿੱਚ ਉਚਾਰਨ ਕੀਤੇ ਹਨ।

## ਪਟੀ

ਇਹ ਇੱਕ ਸੁਤੰਤਰ ਕਾਵਿ-ਰੂਪ ਹੈ। ਗੁਰਮੁਖੀ ਵਰਣਮਾਲਾ ਦੇ ਪੈਂਤੀ ਅੱਖਰਾਂ ਅਨੁਸਾਰ ਰੱਚੇ ਕਾਵਿ-ਰੂਪ ਨੂੰ 'ਪਟੀ' ਆਖਦੇ ਹਨ। ਅਸਲ ਵਿੱਚ 'ਪਟੀ' ਇੱਕ ਤਖ਼ਤੀ ਨੂੰ ਵੀ ਆਖਦੇ ਹਨ। ਜਿਸ ਵਿੱਚ ਬੱਚੇ ਵਰਣਮਾਲਾ ਲਿਖਣਾ ਸਿੱਖਦੇ ਹਨ। 'ਪਟੀ' ਦੇ ਕੋਸ਼ਗਤ ਅਰਥ ਵਿਦਵਾਨਾਂ ਨੇ ਵਖੋ-ਵੱਖਰੇ ਦਿੱਤੇ ਹਨ ਜਿਵੇਂ ਫ਼ਟੀ, ਤਖਤੀ, ਲਿਖਣਵਾਲੀ ਲਕੱੜ ਦੀ ਤਖਤੀ। ਰੂਪਕ ਪੱਖ ਤੋਂ ਪਟੀ ਦੀ ਸਾਂਝ ਫ਼ਾਰਸੀ ਦੀ 'ਸੀਹਰਫ਼ੀ' ਅਤੇ ਸੰਸਕ੍ਰਿਤ ਦੀ 'ਬਾਵਨ ਅਖਰੀ' ਨਾਲ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਨਾਨਕ ਜੀ ਅਤੇ ਗੁਰੂ ਅਮਰਦਾਸ ਜੀ ਨੇ ਰਾਗ ਆਸਾ ਵਿੱਚ 'ਪਟੀ' ਬਾਣੀ ਉਚਾਰਨ ਕੀਤੀ ਹੈ, ਜੋ ਅੰਕ 432-436 ਤੱਕ ਅੰਕਿਤ ਹੈ। ਗੁਰੂ ਨਾਨਕ ਸਾਹਿਬ ਦੀ ਪਟੀ ਵਿੱਚ ਕੁੱਲ 35 ਪੱਦੇ ਹਨ ਜਦਕਿ ਗੁਰੂ ਅਮਰਦਾਸ ਜੀ ਦੀ ਪੱਟੀ ਵਿੱਚ ਕੁੱਲ 18 ਪੱਦੇ ਹਨ। (16,30)

## ਪੱਥਰ ਮਸੀਤ

ਇਹ ਮਸੀਤ ਸ੍ਰੀਨਗਰ ਦੇ ਖਾਨਕਾਹ ਮਹੱਲੇ ਵਿੱਚ ਦਰਿਆ ਜਿਹਲਮ ਦੇ ਕੰਢੇ ਸਥਿਤ ਹੈ। ਮੁਗਲ ਬਾਦਸ਼ਾਹ ਜਹਾਂਗੀਰ ਦੇ ਸਮੇਂ ਮਲਕਾ ਨੂਰ ਜਹਾਨ ਦੇ ਕਹਿਣ ਤੇ 1623 ਈ ਵਿੱਚ ਤਾਮੀਰ ਕੀਤੀ ਗਈ ਹੈ। ਇਹ ਸ਼ਾਹੀ ਮਸੀਤ,ਸੰਗੀਨ ਮਸੀਤ ਤੇ ਨੌਸ਼ਦ ਮਸੀਤ ਕਰਕੇ ਵੀ ਪ੍ਰਸਿੱਧ ਹੈ ਅਤੇ ਇਹ ਫ਼ੰਨ ਦਾ ਇੱਕ ਚੰਗਾ ਨਮੂਨਾ ਹੈ। ਫ਼ਾਜ਼ਲ ਖਾਨ ਦੇ ਸਮੇਂ (1697-1704ਈ) ਇਸ ਮਸੀਤ ਦੀ ਮੁਰੰਮਤ ਕੀਤੀ ਗਈ ਸੀ। ਇੱਕ ਹਿਮਾਮ ਅਤੇ ਦਰਸਗਾਹ ਵੀ ਤਾਮੀਰ ਕੀਤੀ ਗਈ ਹੈ। ਅਫ਼ਗਾਨ ਦੌਰ ਸਮੇਂ ਇਸ ਮਸੀਤ ਨੂੰ ਸੁਖਜੀਵਨ ਮੱਲ ਨੇ ਅੰਨ ਇੱਕਠਾ ਕਰਕੇ ਗੁਦਾਮ ਵਜੋਂ ਵਰਤੋਂ ਕੀਤੀ। ਮੀਰ ਹਜ਼ਾਰ ਖਾਨ ਦੇ ਸਮੇਂ ਇਹ ਮਸੀਤ 1793 ਈ ਵਿੱਚ ਦੁਬਾਰਾ ਮੁਰੰਮਤ ਹੋਈ। ਅਜਿਹਾ ਫ਼ਾਰਸੀ ਦਾ ਇੱਕ ਖੁਤਬਾ ਇਸ ਮਸੀਤ ਤੇ ਦਰਵਾਜ਼ੇ ਤੇ ਲੱਗਾ ਹੈ। 1931 ਈ ਵਿੱਚ ਮਹਾਰਾਜਾ ਹਰੀ ਸਿੰਘ ਦੇ ਸਮੇਂ ਇਹ ਮਸੀਤ ਦੁਬਾਰਾ ਖੋਲੀ ਗਈ ਸੀ। ਇਹ ਮਸੀਤ 180 ਫ਼ੁੱਟ ਲੰਮੀ ਤੇ 84 ਫ਼ੁੱਟ ਚੌੜੀ ਹੈ। ਨੌ-ਮਹਿਰਾਬਾਂ ਵਾਲੀ ਇਸ ਮਸੀਤ ਦੇ ਗੁੰਬਦ ਸਿੱਖ ਰਾਜ ਦੇ ਸਮੇਂ ਕਰਨਲ ਮੀਹਾਂ ਸਿੰਘ ਨੇ 1834 ਈ ਵਿੱਚ ਤਾਮੀਰ ਕੀਤੇ। ਪਿੱਛਲੇ ਕੁੱਝ ਸਮੇਂ ਤੋਂ ਇਸ ਮਸੀਤ ਨੂੰ Archeological Survey of India ਨੇ ਚੰਗੀ ਤਰ੍ਹਾਂ ਮੁਰੰਮਤ ਕਰਕੇ ਸੁਰਖਿਅਤ ਰਖਿਆ ਹੈ। (36)

## ਪ੍ਰਭਾਤੀ

ਪ੍ਰਭਾਤੀ ਇੱਕ ਭੈਰਵ ਠਾਠ ਦਾ ਸੰਪੂਰਣ ਰਾਗ (ਰਾਗਨੀ) ਹੈ। ਇਸ ਦੀ ਸਿਰਜਨਾਂ ਕਈ ਰਾਗਾਂ ਜਿਵੇਂ ਭੈਰਵ, ਰਾਮਕਲੀ, ਕਲਿੰਗੜਾ, ਲਲਿਤ, ਆਸਾ ਆਦਿ ਦੇ ਸੰਯੋਗ ਨਾਲ ਮੰਨੀ ਜਾਂਦੀ ਹੈ। ਰਾਗਬੱਧ ਬਾਣੀ ਵਿੱਚ ਇਸ ਦਾ ੩੦ ਵਾਂ ਨੰਬਰ ਹੈ, ਅਤੇ ਗੁਰੂ ਗ੍ਰੰਥ ਸਾਹਿਬ ਦੇ ਅੰਕ 1327-1351 ਤੱਕ ਸ਼ੁਸ਼ੋਭਿਤ ਹੈ। ਸੰਪੂਰਣ ਬਾਣੀ ਵਿੱਚ 55 ਚਉਪਦੇ ਅਤੇ 12 ਅਸ਼ਟਪਦੀਆਂ ਹਨ।

## ਪਿਆਰਾ ਸਿੰਘ ਗੜ੍ਹੀ

ਸ੍ਰ: ਪਿਆਰਾ ਸਿੰਘ ਅਰੋੜ ਬੰਸੀ ਦਾ ਜਨਮ ਸ੍ਰ: ਸੰਤ ਖੜਕ ਸਿੰਘ ਦੇ ਘਰ 1872 ਈ ਨੂੰ ਗੁੜ੍ਹਾ (ਮੁਜ਼ਫਰਾਬਾਦ) ਵਿੱਚ ਹੋਇਆ। ਸੰਤ ਖੜਕ ਸਿੰਘ ਪਹਿਲਾ ਬਲਾਕੋਟ (ਹਜ਼ਾਰੇ) ਤੋਂ ਸਕੂਨਤ ਕਰਕੇ ਗੁੜ੍ਹਾ ਬਾਬਾ ਜੋਗਾ ਸਿੰਘ ਕੋਲ ਆ ਗਏ। ਇਹ ਭਜਨ ਬੰਦਗੀ ਵਾਲੇ ਮਹਾਪੁਰਸ਼ ਸਨ ਅਤੇ ਗੁੜ੍ਹਾ ਰਹਿ ਕੇ ਅਣਥੱਕ ਸੇਵਾ ਕੀਤੀ। ਇਨ੍ਹਾਂ ਦਾ ਦੇਹਾਂਤ 1898 ਈ ਨੂੰ ਹੋਇਆ। ਸ੍ਰ: ਪਿਆਰਾ ਸਿੰਘ ਨੇ ਸੰਤ ਦੱਯਾ ਸਿੰਘ ਕੋਲੋਂ ਗੁਰਮੁੱਖੀ ਵਿਦਿਆ ਅਤੇ ਖੰਡੇ ਦੀ ਪਾਹੁਲ ਲਈ ਸੀ। ਕਸ਼ਮੀਰ ਜਾਕੇ ਸ੍ਰੀਨਗਰ ਵਿੱਚ ਸੰਸਕ੍ਰਿਤ ਅਤੇ ਅੰਮ੍ਰਿਤਸਰ ਤੋਂ ਧਾਰਮਿਕ ਵਿਦਿਆ ਪ੍ਰਾਪਤ ਕੀਤੀ। ਸ੍ਰ: ਪਿਆਰਾ ਸਿੰਘ ਨੇ ਤਕਰੀਬਨ ਨੌ ਸਾਲ ਗੁੜ੍ਹਾ ਵਿੱਚ ਰਹਿ ਕੇ ਸੇਵਾ ਕੀਤੀ। ਪੰਜਾ ਸਾਹਿਬ ਦੇ ਕਈ ਵਰ੍ਹੇ ਹੈੱਡ ਗ੍ਰੰਥੀ ਰਹੇ। ਕਸ਼ਮੀਰ ਆਦਿ ਇਲਾਕਿਆਂ ਵਿੱਚ ਗੁਰਮਤਿ ਦਾ ਪ੍ਰਚਾਰ ਤਨਦਹੀ ਨਾਲ ਕੀਤਾ। ਸ੍ਰ: ਪਿਆਰਾ ਸਿੰਘ ਨੇ 1920 ਈ ਨੂੰ ਸੰਗਤਾਂ ਨੂੰ ਪ੍ਰੇਰਨਾ ਦੇ ਕੇ ਇੱਕ ਗੁਰਦੁਆਰਾ ਤਿਆਰ ਕਰਾਇਆ, ਜਿਸ ਲਈ ਜ਼ਮੀਨ ਸ੍ਰ: ਅਮੀਰ ਸਿੰਘ ਰਾਮਕੋਟ ਨੇ ਅਰਦਾਸ ਕਰਾਈ ਸੀ। ਸ੍ਰ: ਪਿਆਰਾ ਸਿੰਘ ਸ਼ੁਰੂ ਤੋਂ ਹੀ ਗੁਰਮਰਿਯਾਦਾ ਦੇ ਪੱਕੇ ਧਾਰਨੀ ਅਤੇ ਵੱਧੀਆ ਪ੍ਰਚਾਰਕ ਸਨ। ਕਈ ਵਰ੍ਹੇ ਸੈਂਟਰਲ ਜੇਲ੍ਹ ਹਰੀਪੁਰ ਦੇ ਹੈਡ ਗ੍ਰੰਥੀ ਦੀ ਸੇਵਾ ਨਿਭਾਈ। (ਦੇਖੋ: ਬੰਸਾਵਲੀ-135) (24)

## ਪ੍ਰਿਥੀਪਾਲ ਸਿੰਘ ਬੇਤਾਬ

ਸ੍ਰ: ਪ੍ਰਿਥੀਪਾਲ ਸਿੰਘ ਬੇਤਾਬ ਦਾ ਜਨਮ 8 ਮਈ 1949 ਨੂੰ ਸ੍ਰ: ਪ੍ਰੇਮ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਵਿਦਿਆ ਐਮ.ਏ, ਐਲ.ਐਲ.ਬੀ ਤੋਂ ਬਾਅਦ ਕਸ਼ਮੀਰ ਐਡਮਿਨਸਟ੍ਰੇਸ਼ਨ ਸਰਵਸ ਵਿੱਚ ਸ਼ਾਮਲ ਹੋ ਕੇ ਵੱਖ ਵੱਖ ਅਹੁਦਿਆਂ ਤੇ ਫ਼ੈਜ਼ਯਾਬ ਹੋਏ। ਪਿੱਛੇ ਜਿਹੇ ਹੀ ਰੀਲੀਫ਼-ਕਮਿਸ਼ਨਰ ਦੇ ਅਹੁੱਦੇ ਤੋਂ ਸੇਵਾ ਮੁਕਤ ਹੋਏ ਹਨ। ਉਹ ਇੱਕ ਚੰਗੇ ਉਰਦੂ ਦੇ ਨਾਮਵਰ ਸ਼ਾਇਰ ਹਨ ਅਤੇ ਪੰਜਾਬੀ ਵਿੱਚ ਵੀ ਲਿਖਦੇ ਰਹਿੰਦੇ ਹਨ। ਉਰਦੂ ਦੇ ਪੰਜ ਕਾਵਿ ਸੰਗ੍ਰਹਿ ਛਾਪ ਚੁੱਕੇ ਹਨ। ਕਈ ਪੁਸਤਕਾਂ ਤੇ ਇਨਾਮ ਵੀ ਪ੍ਰਾਪਤ ਕੀਤੇ ਹਨ।

## ਪੀਰ ਦਾਰਾ ਬਾਦਸ਼ਾਹ

ਇਸ ਪੰਜਾਬੀ ਕਵੀ ਦਾ ਜਨਮ ਪਿੰਡ ਝਲਾਸ, ਹਵੇਲੀ (ਪੁਣਛ) ਵਿੱਚ 1776 ਈ ਨੂੰ ਹੋਇਆ। ਇਹ ਅਧਿਆਤਮਕ ਰੰਗ ਦੀ ਕਵਿਤਾ ਲਿੱਖਦਾ ਸੀ। ਇਹ ਕਿਸੇ ਪੀਰੀ-ਮੁਰੀਦੀ ਦੇ ਗੱਦੀ ਨਸ਼ੀਨ ਸਨ। ਇਸ ਦੀ ਕਵਿਤਾ ਸਰਲ ਅਤੇ ਆਮ ਲੋਕਾਂ ਦੇ ਸਮਝ

ਆਉਣ ਵਾਲੀ ਹੈ। ਇਸ ਕਵੀ ਦਾ ਦੇਹਾਂਤ 1846 ਈ ਨੂੰ ਹੋਇਆ। (12)

## ਪੁਸ਼ਪਰਾਜ ਕੌਰ ਰੈਨਾ

ਪੁਸ਼ਪਰਾਜ ਕੌਰ ਦਾ ਜਨਮ ਸ੍ਰ: ਗੁਰਬਖਸ਼ ਸਿੰਘ ਰਿਸਮ ਅਤੇ ਮਾਤਾ ਕੁਲਦੀਪ ਕੌਰ ਦੇ ਘਰ 7 ਜੁਲਾਈ 1946, ਪਿੰਡ ਸਿੰਘ ਪੁਰਾ ਕਲਾਨ (ਬਾਰਾਮੂਲਾ) ਵਿੱਚ ਹੋਇਆ। 2004 ਵਿੱਚ ਸੀਨੀਅਰ ਟੀਚਰ ਸੇਵਾ ਮੁਕਤ ਹੋਏ ਹਨ। ਪੰਜਾਬੀ ਦੀ ਇੱਕ ਪੁਸਤਕ 'ਵਾਰਸ਼ ਦਰਸ਼ਨ' ਸੰਪਾਦਨ ਕਰਕੇ ਪ੍ਰਕਾਸ਼ਿਤ ਹੋਈ ਹੈ।

## ਪੂਰਨ ਸਿੰਘ, ਹਵਾਲਦਾਰ

ਸ੍ਰ: ਪੂਰਨ ਸਿੰਘ ਹਵਾਲਦਾਰ ਦਾ ਜਨਮ ਸ੍ਰ: ਧਾਰੂ ਸਿੰਘ ਤਾਰੇ ਦੇ ਘਰ ਛਤ੍-ਬਾਗ (ਪੁਣਛ) ਵਿੱਚ ਹੋਇਆ। ਆਪ ਮਹਿਤਾ ਅਮਰ ਸਿੰਘ ਦੇ ਖਾਨਦਾਨ ਵਿਚੋਂ ਸਨ, ਜਿਸ ਨੇ ਸਿੱਖ ਰਾਜ ਸਮੇਂ ਮਹਾਰਾਜਾ ਗੁਲਾਬ ਸਿੰਘ ਨੂੰ ਪੁਣਛ ਫ਼ਤਹਿ ਕਰਨ ਸਮੇਂ ਬੜੀ ਮਦਦ ਕੀਤੀ ਸੀ, ਜਿਸ ਕਾਰਨ ਮਹਾਰਾਜੇ ਨੇ ਨੰਬਰਦਾਰੀ ਦਾ ਪੱਟਾ ਲਿਖ ਕੇ ਦਿੱਤਾ। ਇਨ੍ਹਾਂ ਦੇ ਸਪੁੱਤਰ ਵੀ ਕਈ ਵਰ੍ਹੇ ਨੰਬਰਦਾਰ ਰਹੇ। ਇਸੇ ਖਾਨਦਾਨ ਦੇ ਸ੍ਰ: ਧਾਰੂ ਸਿੰਘ ਬੜੇ ਸਮਝਦਾਰ ਗੁਰਸਿੱਖ ਹੋਏ ਸਨ, ਜਿਨ੍ਹਾਂ ਦੇ ਘਰ ਤਿੰਨ ਬੇਟੇ: ਮਹਿਤਾ ਨਾਮਾ ਸਿੰਘ, ਬਿਸ਼ਨ ਸਿੰਘ ਤੇ ਪੂਰਨ ਸਿੰਘ ਹੋਏ। ਸ੍ਰ: ਪੂਰਨ ਸਿੰਘ 1910 ਈ ਵਿੱਚ ਤੋਪਖਾਨੇ ਦੇ ਚਾਲੀ ਨੰਬਰ ਪਲਟਨ ਵਿੱਚ ਭਰਤੀ ਹੋ ਕੇ 1918 ਈ ਵਿੱਚ ਹਵਾਲਦਾਰ ਬਣੇ। ਯੂਰਪ ਦੀ ਜੰਗ ਸਮੇਂ ਕਈ ਮੋਰਚਿਆਂ 'ਚ ਸ਼ਾਮਲ ਰਹਿ ਕੇ ਬਹਾਦਰੀ ਨਾਲ ਲੜ੍ਹੇ ਅਤੇ ਕਈ ਸਨਦਾਂ/ਤਗਮੇਂ ਪ੍ਰਾਪਤ ਕੀਤੇ। 1927-33 ਈ ਤੱਕ ਗਵਰਨਰ ਪੰਜਾਬ ਲਾਟ ਸਾਹਿਬ ਦੇ ਅੜਦਲ੍ਹੀ ਰਹੇ। ਬੜੇ ਖ਼ੂਬਸੂਰਤ ਅਤੇ ਦਰਸ਼ਨੀ ਸਿੱਖ ਸਨ। (24)

## ਪੂਰਨ ਸਿੰਘ, ਨੰਬਰਦਾਰ

ਸ੍ਰ: ਪੂਰਨ ਸਿੰਘ ਦਾ ਜਨਮ ਸ੍ਰ: ਹੀਰਾ ਸਿੰਘ ਸਫ਼ੈਦਪੋਸ਼ ਦੇ ਘਰ ਪਿੰਡ ਖਾਮਪੁਰ ਸਰਾਈ (ਕਸ਼ਮੀਰ) ਵਿੱਚ ਹੋਇਆ। ਸ੍ਰ: ਪੂਰਨ ਸਿੰਘ ਦੇ ਪੜਦਾਦਾ ਸ੍ਰ: ਮਖਣ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਨੌਕਰੀ ਕਰਕੇ ਵਾਪਸ ਕਸ਼ਮੀਰ ਆ ਗਏ ਸਨ। ਪਿੰਡ ਵਿੱਚ ਸਰਕਾਰੀ ਗੁਰਦੁਆਰਾ ਸੀ, ਜਿਸ ਵਿੱਚ ਆਣਜਾਣ ਵਾਲੇ ਮੁਸਾਫ਼ਰ ਰੈਣ ਬਸੇਰਾ ਕਰਦੇ ਸਨ। ਮਹਾਰਾਜੇ ਨੇ ਇਹ ਨੇਕ ਕੰਮ ਸੁਣ ਕੇ ਬਹੁਤ ਸਾਰੀ ਜ਼ਮੀਨ ਧਰਮ ਅਰਥ ਲਾ ਦਿੱਤੀ। ਇਨ੍ਹਾਂ ਦੇ ਬੇਟੇ ਸ੍ਰ: ਮਹਿਤਾਬ ਸਿੰਘ ਨਜ਼ਾਬਤ ਪਲਟਨ ਵਿੱਚ ਜਮਾਂਦਾਰ ਰਹਿ ਕੇ ਕਾਫ਼ੀ ਜਾਗੀਰ ਪ੍ਰਾਪਤ ਕੀਤੀ। ਸ੍ਰ; ਮਹਿਤਾਬ ਸਿੰਘ ਦੇ ਸਪੁੱਤਰ ਆਪਣੀ ਤੀਖਣ ਬੁੱਧੀ ਅਤੇ ਰਾਜਸੀ ਚੇਤਨਾਂ 'ਸਫ਼ੈਦ ਪੋਸ਼' ਦਾ ਖਿਤਾਬ ਪ੍ਰਾਪਤ ਕੀਤਾ ਸੀ। ਬਾਅਦ ਵਿੱਚ ਜਾਗੀਰਾਂ ਅਤੇ ਧਰਮ ਅਰਥ ਬੰਦ ਹੋ ਗਿਆ ਸੀ। (ਦੇਖੋ: ਬੰਸਾਵਲੀ-136) (24)

## ਪੂਰਨ ਸਿੰਘ, ਦੱਤ

ਸ੍ਰ: ਪੂਰਨ ਸਿੰਘ ਦੱਤ, ਜੀਵਨ ਸਿੰਘ ਦੱਤ ਦੇ ਘਰ ਮਝੇੜੀ,ਬਾਗ (ਪੁਣਛ) ਵਿੱਚ ਪੈਦਾ ਹੋਏ। ਆਪ ਦਰੋਗਾ ਗਰੀਬ ਸਿੰਘ ਦੇ ਪੌਤਰੇ ਸਨ। ਇਹ ਪਹਿਲਾਂ ਸੰਤਾਂ ਦੇ ਦਰੋਗੇ

ਹੋਣ ਕਾਰਨ, ਦਰੋਗੇ ਸਿਦਾਵਦੇਂ ਸਨ। ਇੱਕ ਵੇਰਾਂ ਕਿਸੇ ਨਜ਼ਮਖਾਨ ਨੇ ਗੈਰ-ਕਾਨੂੰਨੀ ਤੌਰ ਤੇ ਕਬਜ਼ਾ ਕਰ ਲਿਆ ਸੀ, ਜੋ ਇਨ੍ਹਾਂ ਰਾਜਾ ਮੋਤੀ ਸਿੰਘ ਰਾਹੀਂ ਖਾਲੀ ਕਰਾ ਕੇ, ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਾਏ ਸਨ। ਸ: ਪੂਰਨ ਸਿੰਘ ਸੰਤਪੁਰੇ ਵਿੱਖੇ ਡੇਰੇ ਦੀ ਸੇਵਾ ਕਰਦੇ ਰਹੇ। ਪੰਜ ਰੁਪਏ ਧਰਮ ਅਰਥ ਮਿਲਦੇ ਸਨ। (ਦੇਖੋ: ਬੰਸਾਵਲੀ-137) (24)

## ਪੂਰੋ ਮਾਈ

ਮਾਈ ਪੂਰੋ ਦਾ ਜਨਮ ਕਸ਼ਮੀਰ ਵਿੱਚ ਸ: ਮੇਹਰ ਸਿੰਘ ਵਜ਼ੀਰ ਦੇ ਘਰ ਹੋਇਆ। ਸ: ਮੇਹਰ ਸਿੰਘ ਕਾਫ਼ੀ ਸਮਾਂ ਉੜੀਵਾਲੇ ਸੁਲਤਾਨਾਂ ਦੇ ਵਜ਼ੀਰ ਰਹੇ। ਇਨ੍ਹਾਂ ਦੇ ਪਿਤਾ ਸ: ਹਸਤ ਸਿੰਘ ਅਸਨੀਜੀ ਵਾਲੇ ਬੜੇ ਬਹਾਦਰ ਜਰਨੈਲ ਸਨ। ਮਾਈ ਪੂਰੋ ਦਾ ਵਿਆਹ ਸ: ਘੀਵਾ ਸਿੰਘ ਨਾਲ ਹੋਇਆ। ਮਾਈ ਪੂਰੋ ਦਾ ਸਕਾ ਭਰਾ ਸ: ਮਹਾਂ ਸਿੰਘ ਬੜਾ ਬਹਾਦਰ ਜਾਂਨਬਾਜ਼ ਸੂਰਾ ਸੀ, ਜੋ ਸਿੱਖ ਰਾਜ ਦੀ ਆਮਦ ਸਮੇਂ ਹੀ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਗਿਆ। ਕਾਫ਼ੀ ਸਮਾਂ ਇਨ੍ਹਾਂ ਦੀ ਡਿਊਟੀ ਕਿਲ੍ਹਾ ਸ਼ੰਕਰਗੜ੍ਹ (ਉੜੀ) ਵਿੱਚ ਰਹੀ। ਕਈ ਮੁਹਿੰਮਾ ਤੇ ਸ: ਹਰੀ ਸਿੰਘ ਨਲੂਆ ਨਾਲ ਰਹੇ। ਕਾਫ਼ੀ ਜਾਗੀਰਾਂ ਆਦਿ ਵੀ ਸੁਲਤਾਨਾਂ ਵਲੋਂ ਮਿਲਿਆਂ ਸਨ। ਸਿੱਖ ਰਾਜ ਸਮੇਂ ਹੀ ਇਨ੍ਹਾਂ ਦਾ ਦੇਹਾਂਤ ਬ੍ਰਮਣ ਪਿੰਡ (ਕਾਮਰਾਜ਼) ਵਿੱਚ ਹੋਇਆ।

ਮਾਈ ਪੂਰੋ ਜੰਮੂ ਕਸ਼ਮੀਰ ਵਿੱਚ ਖਾਲਸਾ ਰਾਜ ਸਮੇਂ ਬੜੀ ਪ੍ਰਸਿੱਧ ਸਿੰਘਣੀ ਹੋਈ ਹੈ। ਇਸ ਦਾ ਪਤੀ ਸ: ਘੀਵਾ ਸਿੰਘ ਸਿੱਖ ਰਾਜ ਸਮੇਂ ਹੀ ਅਕਾਲ ਚਲਾਣਾ ਕਰ ਗਿਆ ਸੀ। ਇਸ ਮਾਈ ਦੇ ਸੀਨੇ ਵਿੱਚ ਸਿੱਖੀ ਸਪਿਰਟ ਠਾਠਾਂ ਮਾਰਦਾ ਸੀ ਅਤੇ ਦੇਸ਼ ਭਗਤੀ ਤੇ ਪਰਉਪਕਾਰ ਕਾਰਨ ਦਲੇਰ ਸੂਰਬੀਰ ਕਰਕੇ ਪ੍ਰਸਿੱਧ ਸੀ। ਪਹਿਲਾ ਪਹਿਲ ਇਹ ਮਾਈ ਪਿੰਡ ਮੈਰਾ (ਮੁਜ਼ਫ਼ਰਾਬਾਦ) ਵਿੱਚ ਰਹਿੰਦੀ ਸੀ ਅਤੇ ਜ਼ੁਲਮੀ ਰਾਜਿਆਂ ਦੇ ਸਿਤਾਏ ਹੋਏ ਲੋਕਾਂ ਨੂੰ ਆਪਣੇ ਘਰ ਪਨਾਹ (ਸ਼ਰਨ) ਦੇ ਕੇ ਬੜੀ ਸਹਾਇਤਾ ਕਰਦੀ ਸੀ। ਸਿੱਖ ਰਾਜ ਸਮੇਂ ਕੁੱਝ ਆਦਮੀ ਕਠਾਈ ਕਿਲ੍ਹੇ ਅੰਦਰ ਵੈਰੀਆਂ ਦੇ ਘੇਰੇ ਵਿਚੋਂ ਕਈ ਦਿਨਾਂ ਦੇ ਭੁੱਖੇ ਭਾਣੇ, ਕਿਸੇ ਤਰ੍ਹਾਂ ਇਸ ਮਾਈ ਦੇ ਘਰ ਪੁੱਜੇ ਤਾਂ ਇਸ ਮਾਈ ਨੇ ਆਪਣੇ ਘਰ ਉਨ੍ਹਾਂ ਨੂੰ ਪਨਾਹ ਹੀ ਨਹੀਂ ਦਿੱਤੀ ਸਗੋਂ ਅੰਨ-ਪਾਣੀ ਦੀ ਸੇਵਾ ਕਰਕੇ 15 ਦਿਨ ਉਨ੍ਹਾਂ ਨੂੰ ਰੱਖਿਆ। ਜਦੋਂ ਸ: ਹਰੀ ਸਿੰਘ ਨਲੂਆ ਪਹਾੜ ਨੂੰ ਫ਼ਤਹਿ ਕਰਕੇ ਮੁਜ਼ਫ਼ਰਾਬਾਦ ਪੁੱਜੇ ਤਾਂ ਇਸ ਮਾਈ ਨੇ ਜਾ ਕੇ ਸ: ਨਲੂਆ ਨੂੰ 'ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਈ। ਸ: ਹਰੀ ਸਿੰਘ ਨੇ ਜਦੋਂ ਇਸ ਮਾਈ ਦੀ ਬਹਾਦਰੀ ਦੇ ਕਾਰਨਾਮੇ ਸੁਣੇ ਤਾਂ ਸ਼ੇਰੇ-ਪੰਜਾਬ ਰਾਹੀਂ ਚਾਰ ਪਿੰਡ ਮੈਰਾ, ਪਾਹਲ, ਸੈਰੀ ਤੇ ਖਾਤਨਿਯਾਰ ਜਾਗੀਰ ਲਿੱਖ ਦਿੱਤੀ। ਮਾਈ ਪੂਰੋ ਨੇ ਆਪਣੇ ਸਕੱਤਰ ਸ: ਕਿਰਪਾ ਸਿੰਘ ਨੂੰ ਮੈਰਾ ਤੇ ਪਾਹਲ ਪਿੰਡ ਦੇ ਦਿੱਤੇ ਅਤੇ ਆਪਣੇ ਕੋਲ ਕੇਵਲ ਸੈਰੀ ਤੇ ਖਾਤਨਿਯਾਰ ਪਿੰਡ ਰੱਖੇ। ਆਪਣੇ ਪਰਿਵਾਰ ਸਮੇਤ ਖਾਤਨਿਯਾਰ ਆ ਕੇ ਪੱਕਾ ਨਿਵਾਸ ਰੱਖਿਆ। ਸਮੇਂ ਦੀ ਗਰਦਸ਼ ਨਾਲ ਤਿੰਨ ਪਿੰਡ ਚਲੇ ਗਏ ਕੇਵਲ ਪਿੰਡ ਖਾਤਨਿਯਾਰ ਹੀ ਜਾਗੀਰ ਵਜੋਂ ਰਹਿ ਗਈ ਜੋ ਮਾਈ ਦੀ ਸੰਤਾਨ ਕੋਲ ਮੌਜੂਦ ਹੈ। ਸ: ਹਰਬੰਸ ਸਿੰਘ ਆਜ਼ਾਦ ਸਾਬਕਾ ਮੰਤਰੀ ਇਨ੍ਹਾਂ ਦੀ ਸੰਤਾਨ ਵਿੱਚੋਂ ਸਨ। (24,15)

## ਪਰੋਟੈਸਟੇਂਟ ਗਿਰਜਾ

ਇਹ ਗਿਰਜਾ ਘਰ ਰਾਮ ਮੁਨਸ਼ੀ ਬਾਗ, ਸ੍ਰੀਨਗਰ ਦੇ ਲਾਗੇ ਖ਼ੂਬਸੂਰਤ ਥਾਂ ਤੇ ਸਥਿਤ ਹੈ। ਇਹ 1896 ਈ ਵਿੱਚ ਤਾਮੀਰ ਕੀਤਾ ਗਿਆ ਸੀ। ਇਸ ਦੇ ਨਾਲ ਹੀ ਇੱਕ ਵੱਡਾ ਬਾਗ ਹੈ। ਦੇਸ਼-ਬਦੇਸ਼ਾਂ ਦੇ ਸੈਲਾਨੀਆਂ ਲਈ ਖਿਚ ਦਾ ਕੇਂਦਰ ਹੈ। ਗਿਰਜੇ ਨਾਲ ਪਾਦਰੀਆਂ ਦੇ ਰਹਿਣ ਲਈ ਥਾਂ ਹੈ, ਜੋ ਇਸ ਦਾ ਇੰਤਜ਼ਾਮ ਕਰਦੇ ਹਨ।

## ਪ੍ਰਤਾਪ ਸਿੰਘ, ਸਾਸਨ

ਸ: ਪ੍ਰਤਾਪ ਸਿੰਘ ਦਾ ਜਨਮ ਸ: ਚੱਤਰ ਸਿੰਘ ਦੇ ਘਰ 1887 ਈ ਵਿੱਚ ਪਿੰਡ ਗਹਿਲਾਂ ਵਿੱਚ ਹੋਇਆ। ਸ: ਪ੍ਰਤਾਪ ਸਿਘ ਨੋਸ਼ਹਿਰੇ 45 ਨੰਬਰ ਪਲਟਨ ਵਿੱਚ ਭਰਤੀ ਹੋ ਕੇ ਯੂਰਪ ਦੀ ਜੰਗ ਵਿੱਚ ਸ਼ਾਮਲ ਹੋਏ। ਪਿਨਸ਼ਨ ਲੈ ਕੇ ਬਾਅਦ ਵਿੱਚ ਘਰ ਆ ਗਏ। ਆਪ ਜੀ ਗੁਰਬਾਣੀ ਦੇ ਰਸੀਏ ਅਤੇ ਨੇਕ-ਦਿਲ ਇਨਸਾਨ ਸਨ। 1931 ਈ ਦੀ ਸ਼ੋਰਸ਼ ਸਮੇਂ ਸਰਕਾਰ ਦੀ ਮਦਦ ਵੀ ਕੀਤੀ। (ਦੇਖੋ: ਬੰਸਾਵਲੀ-138) (24)

## ਪ੍ਰਤਾਪ ਸਿੰਘ, ਸਾਸਨ (ਕਵੀ)

ਗਿਆਨੀ ਪ੍ਰਤਾਪ ਸਿੰਘ ਸਾਸਨ, ਭਾਈ ਖ਼ੁਦਾ ਸਿੰਘ ਦੇ ਸਪੁੱਤਰ ਅਤੇ ਭਾਈ ਸ਼ਾਮ ਸਿੰਘ ਦੇ ਪੋਤਰੇ ਸਨ। ਭਾਈ ਸ਼ਾਮ ਸਿੰਘ ਗੁਰਮੁੱਖ ਵਿਅਕਤੱਵ ਦੇ ਮਾਲਕ ਸਨ ਅਤੇ ਚੱਕਾਰ ਵਿੱਚ ਨਿਵਾਸ ਰੱਖਦੇ ਸਨ। ਭਾਈ ਖ਼ੁਦਾ ਸਿੰਘ ਦਾ ਵਿਆਹ ਭਾਈ ਮਹਾਂ ਸਿੰਘ (ਪਿਤਾ ਅਕਾਲੀ ਕੌਰ ਸਿੰਘ) ਪੱਧਰ (ਚੱਕਾਰ) ਦੀ ਸਪੁੱਤਰੀ ਨਾਲ ਹੋਇਆ। ਗਿ: ਪ੍ਰਤਾਪ ਸਿੰਘ ਨੇ ਮੁਢੱਲੀ ਵਿਦਿਆ ਸਾਰੇ ਗ੍ਰੰਥਾਂ ਦੀ ਸੰਥਾ, ਪਾਠ, ਇਤਿਹਾਸ ਆਦਿ ਭਾਈ ਸੋਭਾ ਸਿੰਘ 'ਲਲੋਰ ਵਾਲਿਆ' ਪਾਸੋਂ ਪ੍ਰਾਪਤ ਕੀਤੀ। ਆਪ ਦਾ ਵਿਆਹ ਸ: ਪਰਧਾਨ ਸਿੰਘ ਗੀਹਣ ਦੀ ਸਪੁੱਤਰੀ ਨੰਦ ਕੌਰ ਨਾਲ ਹੋਇਆ, ਜਿਸ ਵਿਚੋਂ ਇੱਕ ਬੇਟਾ ਅਤੇ ਪੰਜ ਬੇਟੀਆਂ ਹੋਈਆਂ। ਗਿਆਨੀ ਜੀ ਨੇ ਪੋਠੋਹਾਰ ਦੇ ਇਲਾਕੇ ਵਿੱਚ ਸਿੱਖੀ ਦਾ ਕਾਫ਼ੀ ਪ੍ਰਚਾਰ ਕੀਤਾ। ਆਪ ਦਾ ਗੁਰਸਿੱਖੀ ਜੀਵਨ ਦੂਜਿਆਂ ਲਈ ਮਾਰਗ ਦਰਸ਼ਨ ਸੀ। ਆਪ ਇੱਕ ਚੰਗੇ ਪੰਜਾਬੀ ਦੇ ਕਵੀ ਵੀ ਸਨ ਜਿਨ੍ਹਾਂ ਆਪਣੀ ਕਵਿਤਾਵਾਂ ਛਾਪ ਕੇ ਟ੍ਰੈਕਟ ਰੂਪ ਵਿੱਚ ਵੰਡੀਆਂ। ਇਨ੍ਹਾਂ ਦੇ ਛੋਟੇ ਭਰਾਤਾ ਸ: ਖੇਮ ਸਿੰਘ ਵੀ ਕਵੀ ਵਿਦਵਾਨ ਸਨ ਅਤੇ ਖਾਲਸਾ ਬੋਰਡਿੰਗ ਹਾਊਸ ਗੁਰੂ ਨਾਨਕ ਆਸ਼ਰਮ ਚੱਕਾਰ ਦੇ ਸੁਪ੍ਰੰਟਿਡਟ ਸਨ। (ਦੇਖੋ: ਬੰਸਾਵਲੀ-139) (24)

## ਪ੍ਰਤਾਪ ਸਿੰਘ, ਸੂਦਨ

ਸ: ਪ੍ਰਤਾਪ ਸਿੰਘ ਦਾ ਜਨਮ ਮਹਿਤਾ ਧਿਆਨ ਸਿੰਘ ਦੇ ਘਰ 1873 ਈ ਕੋਠੀਆਂ (ਪੁਣਛ) ਵਿੱਚ ਹੋਇਆ। ਸ: ਪ੍ਰਤਾਪ ਸਿੰਘ ਨੇ ਆਪਣੀ ਮਿਹਨਤ, ਸੂਝ ਅਤੇ ਤੀਖਣਬੁੱਧੀ ਕਾਰਨ ਰਾਜਾ ਬਲਦੇਵ ਸਿੰਘ ਤੋਂ 'ਸਫ਼ੈਦ ਪੋਸ਼ੀ' ਦਾ ਖ਼ਿਤਾਬ ਪ੍ਰਾਪਤ ਕੀਤਾ ਸੀ। ਆਪਣੇ ਇਲਾਕੇ ਵਿੱਚ ਮੰਨੇ ਹੋਏ ਸਿਆਣੇ ਸਿੱਖਾਂ ਵਿੱਚ ਸ਼ੁਮਾਰ ਹੁੰਦੇ ਸਨ। ਸ: ਪ੍ਰਤਾਪ ਸਿੰਘ ਦੇ ਦਾਦੇ ਦਾ ਭਰਾ ਸ: ਮੱਖਣ ਸਿੰਘ ਬੜਾ ਸੂਰਬੀਰ ਬਹਾਦਰ ਸੀ, ਜਿਸ ਨੇ ਜ਼ਾਲਮ ਰਾਜਾ ਬਾਜਸੀਉ ਖਾਨ ਮਲਦਿਆਲ ਅਤੇ ਉਸਦੇ ਛੇ ਪੁੱਤਰਾਂ ਨੂੰ ਮੌਤ ਦੇ ਘਾਟ ਉਤਾਰਿਆ ਸੀ,

ਕਿਉਂਕਿ ਉਸ ਨੇ ਹਿੰਦੂ ਅਤੇ ਸਿੱਖਾਂ ਨੂੰ ਬੜਾ ਤੰਗ ਕੀਤਾ ਸੀ। ਸ੍ਰ: ਪ੍ਰਤਾਪ ਸਿੰਘ ਦਾ ਦੇਹਾਂਤ 1920 ਈ ਪੁਣਛ ਵਿੱਚ ਹੋਇਆ। ਇਨ੍ਹਾਂ ਦੇ ਦੋਵੇਂ ਬੇਟੇ ਗੁਰਮੁੱਖ ਅਤੇ ਵਿਦਵਾਨ ਸਨ ਜਿਨ੍ਹਾਂ ਨੂੰ ਕਈ ਸਨਦਾਂ ਪ੍ਰਾਪਤ ਹੋਈਆਂ। (ਦੇਖੋ: ਬੰਸਾਵਲੀ-140) (24)

## ਪ੍ਰਤਾਪ ਸਿੰਘ, ਸੂਦਨ ਗਿ.

ਗਿਆਨੀ ਪ੍ਰਤਾਪ ਸਿੰਘ ਦਾ ਜਨਮ ਸ੍ਰ: ਜਵਾਹਰ ਸਿੰਘ ਦੇ ਘਰ 1886 ਈ ਬਾਗ (ਪੁਣਛ) ਵਿੱਚ ਹੋਇਆ। ਗਿਆਨੀ ਜੀ ਨੇ ਬਹੁਤ ਸਾਰੇ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਕੇ ਰੂਹਾਨੀ ਚਰਚਾ ਵਿੱਚ ਹਿਸਾ ਲੈਂਦੇ ਰਹੇ। ਆਪ ਜੀ ਚੋਟੀ ਦੇ ਵਿਦਵਾਨਾਂ ਵਿੱਚ ਸ਼ੁਮਾਰ ਹੁੰਦੇ ਸਨ। ਆਪ ਦਾ ਵਿਆਹ 1915 ਈ ਵਿੱਚ ਹੋਇਆ। ਗਿਆਨੀ ਜੀ ਪਹਿਲਾਂ ਹਕੀਮੀ, ਫ਼ਿਰ ਪੰਜਾਬੀ ਦੇ ਉਸਤਾਦ ਲੱਗੇ ਰਹੇ। ਪੁਣਛ ਵਿੱਚ ਨਿਵਾਸ ਰੱਖ ਕੇ ਆਪ ਬੜੇ ਪ੍ਰਸਿੱਧ ਕਥਾ-ਵਾਚਕ ਸਨ। ਦੂਜੇ ਧਰਮਾ ਦਾ ਅਧਿਐਨ ਬਾ-ਕਮਾਲ ਸੀ। ਅਖ਼ੀਰ ਆਪ ਨੂੰ ਫਾਲਜ਼ ਬੀਮਾਰੀ ਨੇ ਘੇਰਿਆ, ਕਾਫ਼ੀ ਇਲਾਜ ਵੀ ਕੀਤਾ ਪਰ ਆਖ਼ਰ ਗੁਰਪੁਰੀ ਸਿੱਧਾਰ ਗਏ। ਆਪ ਜੰਮੂ ਕਸ਼ਮੀਰ ਦੇ ਮੰਨੇ ਹੋਏ ਧਾਰਮਿਕ ਵਿਦਵਾਨ ਸਨ। ਇਨ੍ਹਾਂ ਦੇ ਬਜ਼ੁਰਗਾਂ ਨੇ ਸੈਂਕੜੇ ਪੁਰਸ਼ਾਂ ਨੂੰ ਸੰਸਕ੍ਰਿਤ ਦੀ ਵਿਦਿਆ ਵਿੱਚ ਨਿਪੁੰਨ ਕੀਤਾ। (ਦੇਖੋ: ਬੰਸਾਵਲੀ-141) (24)

## ਪ੍ਰਤਾਪ ਸਿੰਘ, ਜਾਗੀਰਦਾਰ, ਬਾਗ

ਸ੍ਰ: ਪ੍ਰਤਾਪ ਸਿੰਘ ਦਾ ਜਨਮ ਪਿੰਡ ਹਾੜੀ ਗਹਿਲ, ਬਾਗ (ਪੁਣਛ) ਵਿੱਚ ਸ੍ਰ: ਗੁਰਮੁੱਖ ਸਿੰਘ ਦੇ ਘਰ ਹੋਇਆ। ਆਪਣੀ ਸੂਝ ਬੂਝ ਨਾਲ ਅਦਾਲਤਾਂ ਦੇ ਅਸੈਸਰ ਨਿਯੁਕਤ ਹੋਏ। 1931 ਈ ਅਤੇ 1935 ਈ ਦੀ ਸ਼ੋਰਸ਼ ਸਮੇਂ ਸਰਕਾਰ ਦੀ ਕਾਫ਼ੀ ਮਦਦ ਕੀਤੀ। ਭਾਈ ਸੇਵਾ ਸਿੰਘ ਨੇ ਮਹਾਰਾਜਾ ਗੁਲਾਬ ਸਿੰਘ ਦੇ ਕਹਿਣ ਤੇ ਆਪਣੇ ਇਲਾਕੇ ਵਿੱਚ ਹੋਰ ਜਾਤਾਂ ਦੇ ਆਦਮੀ ਆਣ ਕੇ ਵਸਾਏ। ਇਸੇ ਕਾਰਨ ਬਹੁਤ ਸਾਰੇ ਇਨਾਮ/ਸਨਦਾਂ ਸਰਕਾਰ ਵਲੋਂ ਪ੍ਰਾਪਤ ਹੋਈਆਂ। (ਦੇਖੋ: ਬੰਸਾਵਲੀ-142) (24)

## ਪ੍ਰਤਾਪ ਸਿੰਘ, ਜਾਗੀਰਦਾਰ

ਇਹ ਮੀਰ ਹਜ਼ੂਰੀ ਸਿੰਘ ਦੇ ਖਾਨਦਾਨ ਵਿਚੋਂ ਸਨ, ਜੋ ਬਾਢੀ-ਜਮਾਂਦਾਰਾਂ ਵਿੱਚ ਰਹਿੰਦੇ ਸਨ। ਸ੍ਰ; ਪ੍ਰਤਾਪ ਸਿੰਘ ਦਾ ਜਨਮ ਸ੍ਰ: ਲਾਲ ਸਿੰਘ ਦੇ ਘਰ 1877 ਈ ਨੂੰ ਹੋਇਆ। 1897 ਈ ਵਿੱਚ ਪੁਲੀਸ ਵਿਭਾਗ ਵਿੱਚ ਭਰਤੀ ਹੋਏ ਅਤੇ 1930 ਈ ਵਿੱਚ ਸਾਰਜੰਟ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ। ਇਨ੍ਹਾਂ ਦਾ ਵਿਆਹ 1899 ਈ ਵਿੱਚ ਹੋਇਆ। ਆਪ ਦਾ ਜੀਵਨ ਗੁਰਬਾਣੀ ਨੁਮਾ ਸੀ। ਇਨ੍ਹਾਂ ਦੇ ਦਾਦਾ ਸ੍ਰ: ਪ੍ਰੇਮ ਸਿੰਘ ਸਿੱਖ ਰਾਜ ਸਮੇਂ ਤੋਂ ਹਜ਼ੂਰੀ ਮੁਸਾਹਿਬ ਰਹੇ ਸਨ। ਆਪਣੇ ਸਮੇਂ ਇਨ੍ਹਾਂ ਖੱਖੇ-ਬੰਬਿਆ ਨੂੰ ਚੰਗੀ ਤਰ੍ਹਾਂ ਕਾਬੂ ਕੀਤਾ ਸੀ। ਮਹਾਰਾਜਾ ਗੁਲਾਬ ਸਿੰਘ ਨੇ ਇਨ੍ਹਾਂ ਦੇ ਨਾਂ ਚਾਰ ਪਿੰਡ ਜਾਗੀਰ ਲਿੱਖੇ ਸਨ। ਜਿਨ੍ਹਾਂ ਦਾ ਜ਼ਿਕਰ 1823 ਈ ਅਤੇ 1862 ਈ ਦੇ ਪਟਿਆਂ ਤੇ ਅੰਕਿਤ ਹੈ। ਇਨ੍ਹਾਂ ਦੇ ਬਜ਼ੁਰਗ ਮੀਰ ਦੁਨੀ ਚੰਦ ਰਾਜਾ ਸੁਖਜੀਵਣ ਮੱਲ ਨਾਲ ਕਸ਼ਮੀਰ ਸਫ਼ੀਰ ਬਣ ਕੇ ਆਏ ਸਨ। (ਦੇਖੋ: ਬੰਸਾਵਲੀ-143) (24)

## ਪ੍ਰਤਾਪ ਸਿੰਘ, ਮੋਹੜੇ

ਇਹ ਬ੍ਰਾਹਮਣ ਵੰਸ਼ ਵਿੱਚੋਂ ਸਨ। ਪ੍ਰਤਾਪ ਸਿੰਘ ਦਾ ਜਨਮ ਸ: ਗੋਪਾਲ ਸਿੰਘ ਦੇ ਘਰ ਪਿੰਡ ਮੋਹੜਿਆਂ (ਮੁਜ਼ਫ਼ਰਾਬਾਦ) ਵਿੱਚ ਹੋਇਆ। ਇਨ੍ਹਾਂ ਦੇ ਖਾਨਦਾਨ ਵਿੱਚੋਂ ਸ: ਗੁਰਦਿਆਲ ਸਿੰਘ ਸ: ਹਰੀ ਸਿੰਘ ਨਲੂਆ ਦੇ ਅਰਦਲੀ ਸਨ ਅਤੇ ਆਪਣੇ ਪੁੱਤਰ ਜੋਧ ਸਿੰਘ ਨੂੰ ਵੀ ਨੌਕਰ ਰੱਖਿਆ। ਫ਼ਾਰਸੀ, ਉਰਦੂ ਅਤੇ ਹਿਸਾਬ-ਕਿਤਾਬ ਵਿੱਚ ਪ੍ਰਬੀਨ ਸਨ। ਸ: ਪ੍ਰਤਾਪ ਸਿੰਘ ਫ਼ੌਜ ਦੀ ਚੌਧਾਂ ਨੰਬਰ ਪਲਟਨ ਵਿੱਚ ਭਰਤੀ ਹੋਕੇ ਯੂਰਪ ਦੇ ਜੰਗ ਵਿੱਚ ਸ਼ਾਮਲ ਹੋਏ। ਅਕਾਲੀ ਲਹਿਰ ਸਮੇਂ ਜੈਤੋ ਦੇ ਮੋਰਚੇ ਅਤੇ ਮਗਰੋਂ ਭਾਈ ਫੇਰੂ ਦੇ ਮੋਰਚੇ ਦੇ ਜਥੇਦਾਰ ਥਾਪ ਕੇ ਦੋ ਸਾਲ ਜੇਲ੍ਹ ਯਾਤਰਾ ਕੀਤੀ। ਜੇਲ੍ਹ ਵਿੱਚ ਕਾਫ਼ੀ ਕਸ਼ਟ ਸਹਾਰੇ। ਸਿੱਖੀ ਦਾ ਪ੍ਰਚਾਰ ਕਈ ਥਾਵਾਂ ਤੇ ਕੀਤਾ। ਮੁਕੱਤਸਰ ਤਿੰਨ ਮਹੀਨੇ ਰਹਿ ਕੇ ਕਾਫ਼ੀ ਅੰਮ੍ਰਿਤ ਉਪੱਲਾਖੀਆਂ ਨੂੰ 'ਖੰਡੇ ਦੀ ਪਾਹੁਲ' ਦੇ ਕੇ ਸਿੰਘ ਸਜਾਇਆ। ਪਿੰਡ ਵਿੱਚ ਗੁਰਦੁਆਰਾ ਤਾਮੀਰ ਕਰਕੇ ਕੁੱਝ ਜਾਗੀਰ ਵੀ ਸੰਬੰਧਤ ਕੀਤੀ। ਸ: ਜੋਧ ਸਿੰਘ ਸਪੁੱਤਰ ਸ: ਗੁਰਦਿਆਲ ਸਿੰਘ ਚਕਾਰ ਅਤੇ ਡੰਨੇ ਦੇ ਕਿਲ੍ਹੇ ਵਿੱਚ ਕਾਫ਼ੀ ਚਿਰ ਸ: ਗਾਹੜਾ ਸਿੰਘ ਨਾਲ ਰਿਹਾ ਸੀ। (24)

## ਪ੍ਰਤਾਪ ਸਿੰਘ, ਮੜ੍ਹੀ

ਸ: ਪ੍ਰਤਾਪ ਸਿੰਘ ਦਾ ਜਨਮ ਮੜ੍ਹੀ (ਰਾਵਲਪਿੰਡੀ) ਵਿੱਚ ਹੋਇਆ। ਆਪ 1880 ਈ ਵਿੱਚ ਮੜ੍ਹੀ ਤੋਂ ਸਕੂਨਤ ਕਰਕੇ ਕਸ਼ਮੀਰ ਆ ਗਏ। ਕਸ਼ਮੀਰ ਆ ਕੇ ਆਪ ਵਿਪਾਰੀ ਬਣੇ ਅਤੇ ਆਪਣੇ ਕਰੀਬੇ ਰਿਸ਼ਤੇਦਾਰਾਂ ਨਾਲ ਕਰਿਆਨਾ ਅਤੇ ਕਪੜੇ ਬਾਹਰੋਂ ਮੰਗਵਾ ਕੇ ਬਾਰਾਮੂਲਾ ਅਤੇ ਸ੍ਰੀਨਗਰ ਵਿੱਚ ਵਪਾਰ ਸ਼ੁਰੂ ਕੀਤਾ। ਉਨ੍ਹਾਂ ਦੀਆਂ ਬਹੁਤ ਸਾਰੀਆਂ ਕਰੈਂਚੀਆਂ ਸਨ, ਜਿਨ੍ਹਾਂ ਤੇ ਮਾਲ ਦੀ ਢੋਹ-ਢਵਾਈ ਕਰਦੇ ਸਨ। ਇਹ ਆਵਾਜਾਈ ਦਾ ਸਾਦਨ ਕਸ਼ਮੀਰ ਵਿੱਚ ਉਨ੍ਹਾ ਹੀ ਸ਼ੁਰੂ ਕੀਤਾ। ਉਨ੍ਹਾਂ ਪੱਕੀ ਰਿਹਾਇਸ਼ 'ਪਟਨ' ਨਗਰ ਵਿੱਚ ਰੱਖੀ, ਜਿਸ ਕਾਰਨ ਉਨ੍ਹਾਂ ਨੂੰ 'ਪਟਨੀ' ਵੀ ਆਖਿਆ ਜਾਂਦਾ ਸੀ। ਸਿੱਖ ਸੰਗਤਾਂ ਦੇ ਮਿਲਵਰਨ ਨਾਲ ਪਟਨ ਵਿੱਚ ਗੁਰਦੁਆਰਾ ਤਾਮੀਰ ਕੀਤਾ। ਪ੍ਰਵਾਰ ਅਜ ਵੀ ਪਟਨ ਰਿਹਾਇਸ਼ ਰੱਖਦਾ ਹੈ। ਇਨ੍ਹਾਂ ਦੇ ਸਪੁੱਤਰ ਸ: ਹਰਦੇਵ ਸਿੰਘ ਉਬਰਾਏ (ਵਕੀਲ), ਸ: ਬਿਅੰਤ ਸਿੰਘ (ਆਰਮੀ-ਠੇਕੇਦਾਰ) ਅਤੇ ਸ: ਸਤਿਨਾਮ ਸਿੰਘ ਆਈ.ਜੀ.ਪੀ ਹਨ। ਸ: ਪ੍ਰਤਾਪ ਸਿੰਘ 1960 ਈ ਵਿੱਚ ਗੁਰਪੁਰੀ ਸਿੱਧਾਰ ਗਏ ਸਨ। (24)

## ਪ੍ਰੀਤਮ ਸਿਪ੍ਰੱਚਯਲ ਟ੍ਰੱਸਟ

ਇਹ ਟ੍ਰੱਸਟ ਪੁਣਛ ਵਿੱਚ ਪ੍ਰੋ: ਜਗਬੀਰ ਸਿੰਘ ਨੇ 1990 ਈ ਵਿੱਚ ਸ਼ੁਰੂ ਕੀਤਾ ਸੀ ਜਿਸ ਦਾ ਮੁੱਖ ਟੀਚਾ ਲਾਵਾਰਸ, ਬਿਮਾਰ ਅਤੇ ਪਛੜ੍ਹੀ ਸ਼੍ਰੇਣੀਆਂ ਦੀ ਦੇਖ-ਭਾਲ ਕਰਨਾ ਹੈ। ਇਹ ਟ੍ਰੱਸਟ ਮਹਲਾ ਬਚਿੱਤਰ ਨਗਰ, ਪੁਣਛ ਵਿੱਚ ਸਥਿਤ ਹੈ। ਇਸ ਟ੍ਰੈਸਟ ਦੇ ਹੋਰ ਮੈਂਬਰਾਂ ਵਿੱਚ ਸ: ਕਿਰਨਜੀਤ ਸਿੰਘ, ਸ: ਪ੍ਰਿਥੀਪਾਲ ਸਿੰਘ, ਮੁਨਸ਼ੀ ਅਰਬ ਦੀਨ, ਬ੍ਰਗੇਡੀਅਰ ਐਸ.ਐਨ ਦੱਤਾ, ਕਰਨਲ ਮੋਹਨ ਸਿੰਘ, ਪੰਕਜ਼ ਰਾਇ, ਸੁਰਜੀਤ ਸਿੰਘ ਬਾਬਾ, ਸ੍ਰੀਮਤੀ ਡਾ.ਐਸ.ਐਸ਼ ਰੰਧਾਵਾ, ਸ੍ਰੀਮਤੀ ਬ੍ਰਗੇਡੀਅਰ ਵੀ.ਪੀ ਸਿੰਘ ਅਤੇ ਸ੍ਰੀਮਤੀ ਰਾਜਿੰਦਰ ਸਿੰਘ ਕਾਹਲੋਂ (ਚੀਫ਼ ਇੰਜੀਨੀਅਰ) ਵਿਸ਼ੇਸ਼ ਜ਼ਿਕਰੇ ਯੋਗ ਹਨ।

## ਪ੍ਰੀਤਮ ਸਿੰਘ, ਗਿਆਨੀ

ਸ੍ਰ: ਪ੍ਰੀਤਮ ਸਿੰਘ ਗਿਆਨੀ ਦਾ ਜਨਮ ਹਕੀਮ ਕਲਿਆਣ ਸਿੰਘ ਰਾਜਵੈਦ ਅਤੇ ਮਾਤਾ ਕਰਤਾਰ ਕੌਰ ਦੇ ਘਰ 15 ਅਗਸਤ 1925 ਨੂੰ ਪਿੰਡ ਪਿੜਕੋਟ, ਸੁਧਨੁਤੀ (ਪੁਣਛ) ਵਿੱਚ ਹੋਇਆ। ਵਿਦਿਆ ਗਿਆਨੀ, ਮੈਟ੍ਰਿਕ ਤੱਕ ਪ੍ਰਾਪਤ ਕੀਤੀ। ਫ਼ੌਜ ਵਿੱਚ ਗ੍ਰੰਥੀ ਦੀ ਸੇਵਾ (1944-1980) ਕਰਕੇ ਆਨਰੇਰੀ ਕੈਪਟਨ ਅਕਤੂਬਰ 1980 ਵਿੱਚ ਸੇਵਾ ਮੁਕਤ ਹੋਏ। ਆਪ ਜੀ ਦੀਆਂ ਛੱਪੀਆਂ ਪੁਸਤਕਾਂ ਵਿੱਚੋਂ ਉਡੀਕ (1967,87), ਸੰਤ ਦਰਸ਼ਨ (1971), ਤਿੰਨ ਅਨਮੋਲ ਰਤਨ (1983), ਨੇਪਾਲ ਫ਼ੇਰੀ (1989), ਇਕੱਤੀ ਤਰੀਕ (1991), ਮਾਨਸਰੋਵਰ (1991), ਕਾਵਿ ਸਾਗਰ ਦਾ ਇੱਕ ਮੋਤੀ (1996), ਤੋਸ਼ਾ ਮੈਦਾਨ ਨਾਲ ਦੋ ਗਲਾਂ (1996), ਇੱਕ ਅਨੌਖੀ ਦਾਸਤਾਨ (2000), ਅਣਗੋਲਿਆ ਪਿੜਕੋਟ (2002), ਸੱਚਾ ਵੈਦ (2002), ਪਹਿਲੀ ਕਸ਼ਮੀਰ ਫ਼ੇਰੀ (2003), ਨੇਪਾਲ ਦੇਸ਼ ਵਿੱਚ ਸਿਖੀ: ਭਾਗ ੧ (2003), ਜ਼ਿਲਾ ਪੁਲਵਾਮਾ ਦਾ ਗੁ: ਪ੍ਰਚਾਰ ਦੌਰਾ (2004), ਕਰਤਾਰ ਗਾਥਾ (2006), ਨੰਗਾਲੀ ਦਾ ਮੌਦੀ (2009), ਕਵੀ ਇਦਰ ਸਿੰਘ ਮੁੰਢੋਲਵੀ ਜੀਵਨ ਤੇ ਰਚਨਾ (2011) ਆਦਿ ਜ਼ਿਕਰ ਯੋਗ ਹਨ। ਆਪ ਨੂੰ ਕਈ ਸਾਹਿਤ ਸਭਾਵਾਂ ਵਲੋਂ ਪੁਰਸਕਾਰ/ਸਨਮਾਣ ਵੀ ਪ੍ਰਾਪਤ ਹੋਏ ਹਨ।

## ਪ੍ਰੀਤਮ ਸਿੰਘ ਪੰਛੀ

ਸ੍ਰ: ਪ੍ਰੀਤਮ ਸਿੰਘ ਪੰਛੀ ਦਾ ਜਨਮ ਸ੍ਰ: ਨਰੈਣ ਸਿੰਘ ਦੇ ਘਰ 23 ਸਤੰਬਰ 1936 ਨੂੰ ਪਿੰਡ ਕੋਟੇਹੜਾ, ਬਾਗ (ਪੁਣਛ) ਵਿੱਚ ਹੋਇਆ। ਬੀ.ਏ ਤੱਕ ਵਿਦਿਆ ਪ੍ਰਾਪਤ ਕਰਕੇ ਆਪ ਐਕਸਈਜ਼ ਐਂਡ ਟੈਕਸੇਸ਼ਨ ਵਿੱਚ ਇਨਸਪੈਕਟਰ ਦੀ ਸੇਵਾ ਨਿਭਾਈ ਅਤੇ ਇਸੇ ਰੁੱਤਬੇ ਤੋਂ ਸੇਵਾ ਮੁਕਤ ਹੋਏ। 1957 ਤੋਂ ਕਵਿਤਾ ਲਗਾਤਾਰ ਲਿਖ ਰਹੇ ਹਨ। ਪੰਜਾਬੀ ਵਿੱਚ ਉਡਾਰੀ (1982), ਤੱੜਪ (2006), ਅਫ਼ੋਲੇ ਬੋਲ (2009) ਪ੍ਰਕਾਸ਼ਿਤ ਹੋ ਚੁੱਕੀਆਂ ਹਨ।

## ਪ੍ਰੀਤਮ ਸਿੰਘ ਪ੍ਰੀਤਮ, ਡਾ.

ਇਸ ਪੰਜਾਬੀ ਕਵੀ ਦਾ ਜਨਮ 1880 ਈ ਨੂੰ ਜੰਮੂ ਵਿੱਚ ਹੋਇਆ। ਵਿਦਿਆ RMP ਪ੍ਰਾਪਤ ਕਰਕੇ ਰਿਆਸਤੀ ਫ਼ੋਰਸਿਜ਼ ਵਿੱਚ ਮੈਡੀਕਲ ਅਸਿਸਟੈਂਟ ਭਰਤੀ ਹੋਏ। ਪੰਜਾਬੀ ਦੀ ਅਧਿਆਤਮਕ ਕਵਿਤਾ ਲਿਖੱਦੇ ਸਨ। ਗੁਰਮਤਿ ਦੇ ਕੇਂਦਰੀ ਧੁਰੇ ਦੁਆਲੇ ਕਵਿਤਾ ਘੁੰਮਦੀ ਹੈ। 1961 ਈ ਵਿੱਚ ਆਪ ਦੀ ਇਕੋ ਪੁਸਤਕ 'ਪ੍ਰੀਤਮ ਕਿਆਰੀ ਦੇ ਖਿੜਦੇ ਫੁੱਲ' ਛੱਪ ਚੁੱਕੀ ਹੈ। ਆਪ ਦਾ ਦੇਹਾਂਤ 1961 ਈ ਵਿੱਚ ਅੰਮ੍ਰਿਤਸਰ ਵਿਖੇ ਹੋਇਆ ਜਦੋਂ ਆਪ ਆਪਣੀ ਪੁਸਤਕ ਛਪੱਵਾ ਰਹੇ ਸਨ। (12)

## ਪ੍ਰੀਤਮ ਸਿੰਘ, ਰਾਗੀ

ਗਿਆਨੀ ਪ੍ਰੀਤਮ ਸਿੰਘ 1930 ਈ ਦੇ ਅਖ਼ੀਰ ਤੇ ਸ੍ਰੀਨਗਰ (ਕਸ਼ਮੀਰ) ਆਏ। ਉਨ੍ਹਾਂ ਮੁਢੱਲੀ ਸੰਗੀਤਕ ਵਿਦਿਆ ਅੰਮ੍ਰਿਤਸਰ ਅਤੇ ਗਿਆਨੀ ਦੀ ਵਿਦਿਆ ਤਰਨਤਾਰਨ ਤੋਂ ਪ੍ਰਾਪਤ ਕੀਤੀ। ਗੁਰੂ ਸਿੰਘ ਸਭਾ, ਅਮੀਰਾਕਦਲ ਵਿੱਚ ਰਾਗੀ ਅਤੇ ਗ੍ਰੰਥੀ ਸਿੰਘ ਦੀ

ਸੇਵਾ ਤੇ ਨਿਯੁਕਤ ਹੋਏ। ਉਹ ਗੁਰਬਾਣੀ ਦੇ ਚੰਗੇ ਕਥਾਕਾਰ ਵੀ ਪ੍ਰਸਿੱਧ ਸਨ ਅਤੇ ਬਾਅਦ ਵਿੱਚ ਹੈੱਡ ਗ੍ਰੰਥੀ ਦੀ ਸੇਵਾ ਕਰਦੇ ਰਹੇ। ਉਹ ਤਕਰੀਬਨ ਸੱਠ ਸਾਲ ਤੋਂ ਵਧੀਕ ਇਸੇ ਗੁਰਦੁਆਰੇ ਵਿੱਚ ਸੇਵਾ ਕਰਦੇ ਰਹੇ। ਆਪ ਜੀ 18 ਸਤੰਬਰ 2002 ਨੂੰ ਅਕਾਲ ਚਲਾਣਾ ਕਰ ਗਏ ਸਨ। ਗਿਆਨੀ ਜਸਵੰਤ ਸਿੰਘ ਵੀ ਇਨ੍ਹਾਂ ਨਾਲ ਕੀਰਤਨ ਦੀ ਸੇਵਾ ਕਰਦੇ ਸਨ। ਉਨ੍ਹਾਂ ਨੇ ਵੀ ਗਿਆਨੀ ਦੀ ਵਿਦਿਆ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ ਸੀ।

## ਪਹਿਲੀ ਸੰਸਾਰ ਜੰਗ

1914-18 ਈ ਦੀ ਪਹਿਲੀ ਸੰਸਾਰ ਜੰਗ ਵਿੱਚ ਰਿਆਸਤੇ ਦੇ ਸਿੱਖ ਫ਼ੌਜੀਆਂ ਵੀ 5,000 ਕਿਲੋਮੀਟਰ ਤੋਂ ਵਧੀਕ ਸਫ਼ਰ ਤਹਿ ਕਰਕੇ ਜੰਗ ਵਿੱਚ ਹਿੱਸਾ ਲਿਆ ਅਤੇ ਬਦੇਸ਼ਾਂ ਵਿੱਚ ਜਾ ਕੇ ਦੂਜਿਆਂ ਲਈ ਜਾਨਾਂ ਕੁਰਬਾਨ ਕੀਤੀਆਂ। ਯੈਪਰਿਸ ਦੀ ਜੰਗ (ਅਕਤੂਬਰ-ਨਵੰਬਰ 1914 ਤੋਂ ਲੈ ਕੇ ਅਪ੍ਰੈਲ-ਮਈ 1915 ਈ) ਵਿੱਚ ਇੱਕ ਸੌ ਤੋ ਵੱਧ ਸਿੱਖ ਫ਼ੌਜੀ ਸ਼ਹੀਦ ਹੋਏ, ਜਿਨ੍ਹਾਂ ਵਿੱਚ ਜੰਮੂ ਕਸ਼ਮੀਰ ਦੇ ਸਿੱਖ ਫ਼ੌਜੀ ਵੀ ਸ਼ਾਮਲ ਸਨ, ਜਿਨ੍ਹਾਂ ਦੀਆਂ ਯਾਦਗਾਰਾਂ ਫ਼ਰਾਂਸ ਅਤੇ ਬੈਲਜਿਮ ਵਿੱਚ ਸਾਂਭੀਆਂ ਪਈਆਂ ਹਨ। ਇਹ ਫ਼ੌਜੀ ਹਨ:

1. ਸ: ਅਮਰ ਸਿੰਘ ਸਪੁੱਤਰ ਸ਼ਾਮ ਸਿੰਘ, ਬਾੜ, ਕਾਬੂਰਾ (ਕਸ਼ਮੀਰ), ਸਿਪਾਹੀ 3465, 57 ਵੀਂ ਵਾਇਲਡਜ਼ ਰਾਇਫ਼ਲਜ਼ (ਫ਼ਰੰਟੀਅਰ ਫ਼ੋਰਸ) 2 ਦਸੰਬਰ 1917
2. ਸ: ਅਤਰ ਸਿੰਘ ਸਪੁੱਤਰ ਸ਼ੇਰ ਸਿੰਘ, ਦਾਲੇ ਕਲਾਂ, ਚਕਵਾਲ (ਜਿਹਲਮ), ਸਿਪਾਹੀ 1970, 47 ਵੀਂ ਸਿੱਖ, 21 ਦਸੰਬਰ 1914
3. ਸ: ਮੰਗਲ ਸਿੰਘ, ਪਿੰਡ ਖੋਖਰਾ, ਭਿੰਬਰ (ਮੀਰਪੁਰ), ਸਿਪਾਹੀ 3022, 57 ਵ.ਰ (ਫਰੰਟੀਅਰ ਫ਼ੋਰਸ), 26 ਅਕਤੂਬਰ 1914
4. ਸ: ਨੰਦ ਸਿੰਘ ਸਪੁੱਤਰ ਗੋਪਾਲ ਸਿੰਘ, ਭੰਗਾਲੀ ਖੁਰਦ, ਭਿੰਬਰ (ਮੀਰਪੁਰ), ਸਿਪਾਹੀ ਨੰਬਰ 3297, 5ਵੀਂ ਵੈਲਜ਼ ਰਾਇਫ਼ਲਜ਼, 1 ਨਵੰਬਰ, 1914
5. ਸ: ਸੁਚੇਤ ਸਿੰਘ ਸਪੁੱਤਰ ਸਾਹਿਬ ਸਿੰਘ, ਭਿੰਬਰ, ਮੀਰਪੁਰ, ਸਿਪਾਹੀ 3815, 40ਵੀਂ ਪਠਾਣ 26 ਅਪ੍ਰੈਲ 1915 (15)

## ਪ੍ਰੇਮ ਸਿੰਘ, ਸੂਦਨ

ਸ: ਪ੍ਰੇਮ ਸਿੰਘ ਸੂਦਨ ਦਾ ਜਨਮ ਭਾਈ ਅਰਜਨ ਸਿੰਘ ਦੇ ਘਰ 1906 ਈ ਵਿੱਚ ਪਿੰਡ ਕੈਥਾਨ (ਪੁਣਛ) ਵਿੱਚ ਹੋਇਆ। ਪਿਸ਼ੌਰ ਵਿੱਚ ਕੁੱਝ ਵਰ੍ਹੇ ਨੌਕਰੀ ਕਰਕੇ ਅਕਾਲੀ ਲਹਿਰ ਵਿੱਚ ਸ਼ਾਮਲ ਹੋ ਕੇ ਸੇਵਾ ਕਰਦੇ ਰਹੇ। ਇਹ ਨਰਿਜਨ ਸਿੰਘ ਖਾਲਸਾ ਹਾਈ ਸਕੂਲ ਪਿਸ਼ਾਵਰ ਵਿੱਚ ਮੁਲਾਜ਼ਮ ਵੀ ਰਹੇ। ਪਰਗਣਾ 'ਪਰਲ' ਵਿੱਚ ਗੁਰਮਰਿਆਦਾ ਲਾਗੂ ਕਰਾਉਣ ਵਿੱਚ ਪਹਿਲ ਕੀਤੀ। ਗੁਰੂ ਘਰ ਵਿੱਹ ਅਥਾਹ ਸ਼ਰਧਾ ਰੱਖਦੇ ਸਨ। ਗੁਰਮਤਿ ਦੇ ਪ੍ਰਚਾਰਕ ਤੇ ਸੰਚਾਲਕ 'ਗੈਥਾਨ' ਵਿੱਚ ਪ੍ਰਸਿੱਧ ਹੋਏ। (ਦੇਖੋ: ਬੰਸਾਵਲੀ-144) (24)

## ਪ੍ਰੇਮ ਸਿੰਘ ਭਗਤ

ਸ: ਪ੍ਰੇਮ ਸਿੰਘ ਭਗਤ ਹੁਰਾਂ ਦਾ ਜਨਮ ਸ: ਨਰੈਣ ਸਿੰਘ ਦੇ ਘਰ ਗੜ੍ਹੀ ਹਬੀਬ ਉੱਲਾ ਵਿਖੇ 1872 ਈ ਨੂੰ ਹੋਇਆ। ਆਪ ਦਾ ਖਾਨਦਾਨ ਅਰੋੜ ਬੰਸੀ ਸੀ। ਇਨ੍ਹਾਂ ਦੇ ਦਾਦਾ ਜੀ

ਉੱਚੀ ਕਰਣੀ ਅਤੇ ਦੇਗ ਦੇ ਧਨੀ ਮਹਾਂਪੁਰਸ਼ ਮੰਨੇ ਜਾਂਦੇ ਸਨ। ਇਨ੍ਹਾਂ ਇੱਕ ਵਰ੍ਹੇ ਇਕ ਗੁਫ਼ਾ ਵਿੱਚ ਇਕਾਂਤ ਬੈਠ ਕੇ ਬੜਾ ਤੱਪ ਕੀਤਾ ਸੀ। ਭਗਤ ਪ੍ਰੇਮ ਸਿੰਘ ਬਾਲ ਉਮਰ ਤੋਂ ਹੀ ਧਾਰਮਿਕ ਵਿਦਿਆ ਹਾਸਲ ਕਰ ਲਈ। ਧਾਰਮਿਕ ਪੁਸਤਕਾਂ ਅਧਿਐਨ ਕਰਕੇ ਚੰਗੇ ਪ੍ਰਸਿੱਧ ਹੋਏ। ਸੰਤ ਧਿਆਨ ਸਿੰਘ ਕੋਲੋਂ ਵੀ ਗੁਰਬਾਣੀ ਦੀ ਸੰਥਾਂ ਲਈ। ਭਗਤ ਜੀ ਦਾ ਸੰਪਰਕ ਸੰਤ ਦਯਾ ਸਿੰਘ ਗੁਫ਼ਾ ਵਾਲਿਆਂ ਨਾਲ ਵੀ ਸੀ। ਗੁਰਮਤਿ ਦਾ ਪ੍ਰਚਾਰ ਕਰਕੇ ਲੋਕਾਂ ਨੂੰ ਪ੍ਰਪੱਕ ਕੀਤਾ। 1921 ਈ ਤੋਂ ਬਾਅਦ ਗੜ੍ਹੀ ਦੇ ਗੁਰਦੁਆਰਾ ਦੀ ਨਵੀ ਇਮਾਰਤ ਆਲੀਸ਼ਾਨ ਤਿਆਰ ਕਰਵਾਈ। ਸਾਰੇ ਇਲਾਕੇ ਵਿੱਚ ਗੁਰਮੁੱਖ ਸਤਿਕਾਰੇ ਜਾਂਦੇ ਸਨ। ਗੁਫ਼ਾ ਵਾਲੇ ਸੰਤਾ ਦੀ ਖੂਬ ਤਨ, ਮਨ ਤੇ ਧਨ ਨਾਲ ਸੇਵਾ ਕਰਦੇ ਰਹੇ। (ਦੇਖੋ: ਬੰਸਾਵਲੀ-145) (24)

## ਪ੍ਰੇਮ ਸਿੰਘ, ਪ੍ਰੋ.

ਪ੍ਰੋ: ਪ੍ਰੇਮ ਸਿੰਘ ਦਾ ਜਨਮ 28 ਸਤੰਬਰ 1927 ਨੂੰ ਸ੍ਰ: ਸਨਮੁੱਖ ਸਿੰਘ ਅਤੇ ਮਾਤਾ ਲਛਮੀ ਕੌਰ ਦੇ ਘਰ ਪਿੰਡ ਜ਼ਜ਼ਬੁਗ (ਬਡਗਾਮ) ਵਿੱਚ ਹੋਇਆ। ਵਿਦਿਆ ਐਮ.ਏ (ਪੰਜਾਬੀ) ਕਰਕੇ ਪੰਜਾਬੀ ਅਧਿਆਪਕ ਲੱਗ ਗਏ। ਅਮਰ ਸਿੰਘ ਡਿਗਰੀ ਕਾਲਜ, ਸ੍ਰੀਨਗਰ ਤੋਂ 1982 ਵਿੱਚ ਸੇਵਾ ਮੁਕਤ ਹੋਏ ਹਨ। ਆਪ ਕਈ ਧਾਰਮਿਕ, ਸਾਹਿਤਕ ਅਤੇ ਸਮਾਜਿਕ ਸੰਸਥਾਵਾਂ ਨਾਲ ਵੀ ਜੁੜੇ ਹਨ। ਆਪ ਦੀਆਂ ਛੱਪੀਆਂ ਰਚਨਾਵਾਂ ਵਿੱਚੋਂ ਨਵੇਂ ਨਜ਼ਰਾਨੇ (1969), ਚਿਨਾਰਾਂ ਦੀ ਅੱਗ (1988), ਸਹਿਮੇਂ ਹੋਏ ਬੋਟ (2003), ਵਾਦੀ ਕਸ਼ਮੀਰ ਵਿੱਚ ਪੰਜਾਬੀ ਭਾਸ਼ਾ ਤੇ ਹੋਰ ਲੇਖ (2007), ਆਦਿ ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਦੋ ਕੁ ਪੁਸਤਕਾਂ ਸਹਿ-ਸੰਪਾਦਕ ਵੀ ਕੀਤੀਆਂ ਹਨ। ਜੰਮੂ ਕਸ਼ਮੀਰ ਅਕੈਡਮੀ ਵਲੋਂ ਪਹਿਲੀ ਪੁਸਤਕ ਅਤੇ ਦੂਜੀ 'ਸਹਿਮੇ ਹੋਏ ਬੋਟ' ਤੇ ਵੀ ਇਨਾਮ ਪ੍ਰਾਪਤ ਕਰ ਚੁੱਕੇ ਹਨ।

## ਪੰਜਾਬ ਸਿੰਘ, ਨੰਦਹੜ

ਸੰਤ ਪੰਜਾਬ ਸਿੰਘ ਦਾ ਜਨਮ 1672ਈ ਵਿੱਚ ਹਰੀਰਾਮ ਸ਼ਾਹੂਕਾਰ ਦੇ ਘਰ ਨੰਦਹੜ ਸ਼ਹਿਰ ਯਾਕਸਤਾਨ ਵਿੱਚ ਹੋਇਆ। ਗੁਰਮੁੱਖੀ ਤੋਂ ਇਲਾਵਾ ਫ਼ਾਰਸੀ ਵੀ ਪੜ੍ਹ ਲਿਖ ਲੈਂਦੇ ਸਨ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਰ ਕਮਲਾਂ ਹੱਥੋਂ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸੱਜੇ ਸਨ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਵੀ ਪਹਾੜਦੇਸ਼ ਕਸ਼ਮੀਰ ਵੱਲ ਸਿੰਘ ਸਜਾਉਣ ਲਈ ਰੁਵਾਨਾ ਕੀਤਾ। ਆਪ ਜੀ ਨੇ ਬਸਨਾੜਾ, ਰਾਜਾ ਮੁੰਦਰੀ, ਚੱਕਾਰ, ਮੈਰਾ, ਚਨੌਤੀ, ਰੈਮਾਂਦ, ਕੋਟ ਦਰਦ, ਇਸਲਾਮਾਬਾਦ, ਉੜੀ, ਨਲੂਛੀ, ਕੋਟਲੀ, ਕੋਹਾਲਾ, ਭਟਿਕਾ, ਟੀਠਵਾਲ, ਕਰਨਾਹ, ਘੌੜੀ, ਕਸ਼ਮੀਰ, ਪੁਣਛ ਆਦਿ ਨਗਰਾਂ ਦਾ ਦੌਰਾ ਕਰਕੇ ਭਾਰੀ ਧਰਮ ਪ੍ਰਚਾਰ ਕੀਤਾ। ਛਤ੍ਰਕੈਲਾਸ਼ ਪਿੰਡ ਦੇ ਲਾਗੇ ਦਰਿਆ ਦੇ ਕੰਢੇ ਪੱਕੇ ਡੇਰੇ ਲਾ ਦਿੱਤੇ ਜਿਥੇ ਅਸ਼ੀਰਵਾਦ ਲਈ ਇਲਾਕੇ ਦੇ ਹਿੰਦੂ, ਸੁਲਤਾਨ ਅਤੇ ਖੱਖੇ ਬੱਬੇ ਅਪੜਦੇ ਸਨ। ਮਟਨ ਸਾਹਿਬ (ਅਨੰਤਨਾਗ) ਵਿੱਚ ਇੱਕ ਵੇਰਾਂ ਭਾਰੀ ਅੰਮ੍ਰਿਤ ਪ੍ਰਚਾਰ ਕਰਕੇ ਕਈ ਕਸ਼ਮੀਰੀ ਪੰਡਤਾਂ ਨੂੰ ਸਿੰਘ ਸਜਾਇਆ/ਡੇਰਾ ਦਾ ਜਾਂ-ਨਸ਼ੀਨ ਭਾਈ ਰੋਚਾ ਸਿੰਘ ਨੂੰ ਥਾਪ ਕੇ 1736 ਈ ਵਿੱਚ ਗੁਰਪੁਰੀ ਸ਼ਿਧਾਰ ਗਏ। (15,24,23)

## ਪੰਜਾਬੀ

ਕਾਬਲ ਤੋਂ ਦਿੱਲੀ ਤੱਕ ਫੈਲਿਆ ਅਣਵੰਡੇ ਪੰਜਾਬ ਦੀ ਭਾਸ਼ਾ 'ਪੰਜਾਬੀ' ਹੈ। 1947 ਦੀ ਵੰਡ ਕਾਰਨ ਪੰਜਾਬ ਵੀ ਵੰਡਿਆ ਗਿਆ ਜਿਸ ਦੇ ਦੋ ਭਾਗ 'ਪੂਰਬੀ ਪੰਜਾਬ' ਅਤੇ 'ਪੱਛਮੀ ਪੰਜਾਬ' ਹੋ ਗਏ। ਸਮੇਂ ਸਮੇਂ ਇਸ ਦੀਆਂ ਹੱਦਾਂ ਹੋਰ ਵੀ ਸੁੰਗੜ ਗਈਆਂ। ਪੰਜਾਬੀ ਦੀਆਂ ਕਈ ਉਪ-ਭਾਖਾਵਾਂ ਵੀ ਹਨ ਜਿਵੇਂ ਮਾਝੀ, ਲਹਿੰਦੀ, ਪੋਠੋਹਾਰੀ, ਮਲਵਈ, ਦੁਆਬੀ ਆਦਿ। ਅਜੋਕੇ ਸਮੇਂ ਪੰਜਾਬੀ ਸਾਹਿਤ ਦਾ ਮੁੱਢ 1130 ਈਸਵੀ ਮੰਨਿਆ ਜਾਂਦਾ ਹੈ ਜਦ ਮੁਲਤਾਨ ਦੇ ਨਿਵਾਸੀ ਅੱਦਹਰਵਾਨ (ਅਬਦੁਰ ਰਹਿਮਾਨ) ਨੇ ਆਪਣੀ ਪ੍ਰਸਿੱਧ ਕਾਵਿ ਪੁਸਤਕ 'ਸੰਨੇਹ ਰਾਸਜ' ਨੂੰ ਪੰਜਾਬੀ ਸ਼ਬਦਾਵਲੀ ਯੁਕਤ ਅਪਭ੍ਰੰਸ਼ ਵਿੱਚ ਲਿਖਿਆ ਸੀ। ਇਸ ਤੋਂ ਬਾਅਦ ਕਵੀ ਮਸਊਦ ਬਿਨ ਸਾਅਦ (ਦੇਹਾਂਤ 1130 ਈ.) ਦਾ ਨਾਮ ਆਉਂਦਾ ਹੈ। ਮੁਗਲ ਕਾਲ, ਵਿੱਚ ਪੰਜਾਬੀ ਦੀ ਕਾਫ਼ੀ ਤਰੱਕੀ ਹੋਈ ਹੈ। ਇਸੇ ਤਰ੍ਹਾਂ ਸਿੱਖ ਰਾਜ ਸਮੇਂ ਵੀ ਸਾਂਝੀਆਂ ਜੀਵਨ ਕੀਮਤਾਂ ਦੇ ਸੁੰਦਰ ਨਮੂਨੇ ਦ੍ਰਿਸ਼ਟੀਗੋਚਰ ਹੁੰਦੇ ਹਨ। ਅਜੋਕੇ ਸਮੇਂ ਸੰਪਾਦਨਾ, ਅਨੁਵਾਦ, ਖੋਜ ਆਦਿ ਪੰਜਾਬੀ ਵਿੱਚ ਸ਼ਲਾਘਾਯੋਗ ਕੰਮ ਹੋ ਰਿਹਾ ਹੈ। ਸਾਡੀਆਂ ਯੂਨੀਵਰਸਿਟੀਆਂ ਅਤੇ ਹੋਰ ਦੂਜੀਆਂ ਸੰਸਥਾਵਾਂ ਨੂੰ ਇਸ ਦਾ ਸਿਹਰਾ ਜਾਂਦਾ ਹੈ।

## ਪੰਜਾਬੀ ਕਵੀ (ਵਧੀਕ)

ਪੰਜਾਬੀ ਦੇ ਬਹੁਤ ਸਾਰੇ ਕਵੀ ਹਨ ਜਿਨ੍ਹਾਂ ਬਾਰੇ ਖੋਜ ਕਰਨ ਦੀ ਭਾਰੀ ਲੋੜ ਹੈ। ਇਹ ਕਵੀ ਹਨ ਮੁਹੰਮਦ ਅਸ਼ਰਫ਼ ਉਸਤਾਦ (1880-1966ਈ), ਕਿਰਪਾ ਰਾਮ ਮਹਾਜਨ, ਇੰਦਰ ਸਿੰਘ (1892-1914 ਈ), ਸਾਂਈ ਮੁਹੰਮਦ ਦੀਨ (1927- ?), ਫ਼ਕੀਰ ਮੁਹੰਮਦ (1881- ?), ਸਈਅਦ ਬਰਕਤ ਸ਼ਾਹ ਬੁਖਾਰੀ, ਨਵਾਬ ਦੀਨ ਚੌਧਰੀ, ਅੱਤਾ ਮੁਹੰਮਦ , ਗਿ: ਜੀਵਨ ਸਿੰਘ, ਲਾਲਾ ਅਰਜਨ ਦਾਸ ਅਨੰਦ (1885-1910 ਈ) ਸੰਤੋਖ ਸਿੰਘ ਸੰਤੋਖ (1910- ?), ਸ਼ਾਮ ਲਾਲ (1895- ?), ਬਖਸ਼ੀ ਈਸ਼ਰ ਦਾਸ ਛਿੱਬਰ (1867-1947), ਮਥਰਾ ਦਾਸ ਮੋਹਨ (1858-1926), ਹਕੀਮ ਮੁਹੰਮਦ ਅਲੀ (1864-1924 ਈ), ਚੌਧਰੀ ਦੀਨਾ ਨਾਥ ਰਫੀਕ (1906- ?), ਮੁਹੰਮਦ ਹੁਸੈਨ ਖੁਸ਼ਨੂਦ (1895-1934 ਈ), ਮੌਲਾਨਾ ਮਿਹਰੁਦੀਨ ਕਮਰ ਰਜੌਰਵੀ, ਅਬਦੁੱਲ ਅਜ਼ੀਜ਼, ਹਾਜੀ ਬਾਜ਼ ਮੁਹੰਮਦ ਬਿਜਰਾਨ, ਖੁਦਾ ਬਖਸ਼ ਜ਼ਾਰ ਆਦਿ। (12)

## ਪੰਜਾਬੀ ਭਾਸ਼ਾ ਜਨਗਣਨਾ

| ਭਾਸ਼ਾ ਦਾ ਨਾਂ | 1931 | 1941 | 1961 | 1971 |
|---|---|---|---|---|
| ਪੰਜਾਬੀ | 3,29,501 | 10,75,273 (ਡੋਗਰੀ ਸਮੇਤ) | 1,09,174 | 1,59,098 |
| ਡੋਗਰੀ | 5,49,917 | —— | 8,69,993 | 11,39,215 |

| | | | | |
|---|---|---|---|---|
| ਲਹਿੰਦੀ (ਚਿਭਾਲੀ) | 44,460 | 82,993 | —— | —— |
| ਬਕਰਵਾਲੀ | —— | —— | | 11,616 |
| ਪੋਠੋਹਾਰੀ | 51,062 | —— | —— | —— |

ਜੇਕਰ 1971 ਦੀ ਪੰਜਾਬੀ ਉਪ-ਭਾਖਾਵਾਂ ਜਿਵੇਂ ਡੋਗਰੀ, ਪਹਾੜੀ, ਗੋਜਰੀ, ਬਕਰਵਾਲੀ ਸ਼ਾਮਲ ਕੀਤੀਆਂ ਜਾਣ ਤਾਂ ਰਿਆਸਤ ਵਿੱਚ ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ 18,87,971 ਤੋਂ ਵੱਧ ਬਣਦੀ ਹੈ।

1971 ਈ. ਵਿੱਚ ਪੰਜਾਬੀ ਬੋਲਣ ਵਾਲਿਆਂ ਦੀ ਸ਼ਹਿਰੀ ਅਤੇ ਪੇਂਡੋ ਜਨਗਣਨਾ ਇਸ ਪ੍ਰਕਾਰ ਹੈ:

| ਸ੍ਰੀਨਗਰ ਨਗਰ- ਪਾਲਿਕਾ | ਸਮੁੱਚੀ ਜਨਗਣਨਾ ਦੀ ਫ਼ੀਸਦੀ |
|---|---|
| 8,760 | 2.17 |
| ਜੰਮੂ ਨਗਰ-ਪਾਲਿਕਾ | |
| 26,768 | 17.23 |
| ਪਿੰਡਾਂ ਵਿੱਚ ਬੋਲਣਵਾਲੇ | |
| 1,03,674 | 2.76 |
| ਸ਼ਹਿਰਾਂ ਵਿੱਚ ਬੋਲਣਵਾਲੇ | |
| 55,425 | 6.46 (40) |

## ਪੰਥਕ ਯੂਥ ਫ਼ਰੰਟ

ਇਸ ਨਾਂ ਦਾ ਫਰੰਟ 1975 ਈ. ਵਿੱਚ ਹੋਂਦ ਵਿੱਚ ਆਇਆ। ਇਸ ਦੇ ਮੁੱਢਲੇ ਬਾਗਬਾਨਾਂ ਵਿੱਚ ਸ੍ਰ. ਅਜੀਤ ਸਿੰਘ ਮਸਤਾਨਾ, ਡਾ. ਮੋਹਨ ਸਿੰਘ ਸ਼ਾਤ, ਸ੍ਰ. ਜਗਦੀਸ਼ ਸਿੰਘ ਆਜ਼ਾਦ ਆਦਿ ਸਨ। ਇਹ ਫਰੰਟ ਸਿਰਫ਼ ਗੁਰਦੁਆਰਿਆ ਦੀ ਮਹੰਤਸ਼ਾਹੀ ਦੇ ਖਿਲਾਫ਼ ਹੋਂਦ ਵਿੱਚ ਆਇਆ ਸੀ।

## ਪੰਥਕ ਪਾਰਟੀ

ਇਹ ਪਾਰਟੀ 1972 ਈ. ਵਿੱਚ ਹੋਂਦ ਵਿੱਚ ਆਈ ਅਤੇ ਸਿਆਸਤ ਨਾਲ ਸਬੰਧੰਤ ਸੀ। ਇਸ ਪਾਰਟੀ ਦੇ ਮੁੱਢਲੇ ਸੰਚਾਲਕਾਂ ਵਿੱਚ ਸ੍ਰ. ਦਿਆਲ ਸਿੰਘ, ਡਾ. ਹਰਭਜਨ ਸਿੰਘ, ਸ੍ਰ. ਜੋਗਿੰਦਰ ਸਿੰਘ ਮਾਨ, ਸ੍ਰ. ਗੁਣਵੰਤ ਸਿੰਘ, ਸ੍ਰ. ਜੋਧ ਸਿੰਘ ਰੇਂਜਰ, ਸ੍ਰ. ਆਇਆ ਸਿੰਘ ਬਾਗੀ ਆਦਿ ਸਨ। ਇਸ ਪਾਰਟੀ ਨੇ ਗੁਰਦੁਆਰਾ ਐਕਟ ਲਾਗੂ ਕਰਾਉਣ ਵਿੱਚ ਵਿਸ਼ੇਸ਼ ਭੂਮਿਕਾ ਨਿਭਾਈ। ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ, ਸ੍ਰੀਨਗਰ ਮਹੰਤਸ਼ਾਹੀ ਤੋਂ ਆਜ਼ਾਦ ਕਰਾਉਣ ਵਿੱਚ ਇਸ ਪਾਰਟੀ ਦਾ ਖਾਸ ਯੋਗਦਾਨ ਸੀ। ਕਸ਼ਮੀਰ ਵਾਦੀ ਵਿੱਚ ਪੰਜਾਬੀ ਦੇ 52 ਸਕੂਲ ਖੋਲੇ, ਜੋ ਬਾਅਦ ਵਿੱਚ ਬੰਦ ਹੋ ਗਏ। ਡਾ. ਹਰਭਜਨ ਸਿੰਘ ਪੰਥਕ ਪਾਰਟੀ ਤੋਂ ਹੀ 1977 ਦੀਆਂ ਚੋਣਾਂ ਜਿੱਤ ਕੇ ਸਿਹਤ ਮੰਤਰੀ

(ਜੰਮੂ ਕਸ਼ਮੀਰ) ਬਣੇ ਸਨ। ਇਸ ਪਾਰਟੀ ਦਾ ਰਿਸਾਲਾ 'ਪੰਥਕ ਸੰਦੇਸ਼' ਮਾਸਕ ਵੀ ਸ਼ੁਰੂ ਹੋਇਆ ਸੀ, ਜਿਸ ਦੇ ਐਡੀਟਰ ਪ੍ਰੋ. ਸੇਵਾ ਸਿੰਘ ਸਨ। ਬਾਅਦ ਵਿੱਚ ਇਹ ਰਿਸਾਲਾ ਬੰਦ ਹੋ ਗਿਆ। ਇਸ ਪਾਰਟੀ ਦੇ ਹੋਰ ਸਰਗਰਮ ਕਾਰਕੁਨਾਂ ਵਿੱਚ ਡਾ. ਦਲਜੀਤ ਸਿੰਘ, ਸ੍ਰ. ਅਜੀਤ ਸਿੰਘ ਮਸਤਾਨਾ, ਸ੍ਰ. ਜਗਦੀਸ਼ ਸਿੰਘ ਆਜ਼ਾਦ, ਗਿ. ਜੋਰਾਵਰ ਸਿੰਘ, ਸ੍ਰ. ਹਰਬੰਸ ਸਿੰਘ ਟੁਲਾ, ਪ੍ਰੋ. ਸਜਨ ਸਿੰਘ, ਸ੍ਰ. ਸੁਦਾਗਰ ਸਿੰਘ, ਸ੍ਰ. ਪ੍ਰੀਤਮ ਸਿੰਘ ਠੇਕੇਦਾਰ, ਸ੍ਰ. ਚਰਨ ਸਿੰਘ ਬਾਲੀ ਆਦਿ। ਇਸ ਪਾਰਟੀ ਨਾਲ ਵਾਦੀ ਦਾ ਬਹੁਤਾ ਪੜ੍ਹਿਆ ਲਿਖਿਆ ਤਬੱਕਾ ਜੁੜਿਆ ਹੋਇਆ ਸੀ। (15, 47)

## ਪੋਪਿੰਦਰ ਸਿੰਘ, ਪਾਰਸ

ਸ੍ਰ. ਪ੍ਰੇਮ ਸਿੰਘ ਰਿਸਮ ਅਤੇ ਮਾਤਾ ਬਸੰਤ ਕੌਰ ਦੇ ਘਰ ਪੋਪਿੰਦਰ ਸਿੰਘ ਪਾਰਸ ਦਾ ਜਨਮ 5 ਸਤੰਬਰ 1974 ਨੂੰ ਗਾਮੇਰਾਜ (ਤਰਾਲ) ਵਿੱਚ ਹੋਇਆ। ਵਿੱਦਿਆ ਐਮ.ਏ. (ਪੰਜਾਬੀ), ਐਮ.ਐਡ ਤੱਕ ਪ੍ਰਾਪਤ ਕੀਤੀ। ਕੁਝ ਦੇਰ ਕਾਲਜ ਲੈਕਚਰਾਰ ਰਹਿ ਕੇ ਪੰਜਾਬੀ 'ਸ਼ੀਰਾਜ਼ਾ' ਦੇ ਨਵੰਬਰ 2010 ਤੋਂ ਇੰਚਾਰਜ ਸੰਪਾਦਕ ਦੀ ਸੇਵਾ ਨਿਭਾ ਰਹੇ ਹਨ।

## ਪੋਸ਼-ਕਰੀੜੀ ਦੁਖਾਂਤ

ਪੋਸ਼-ਕਰੀੜੀ, ਅੰਨਤਨਾਗ ਜ਼ਿਲਾ ਅਤੇ ਬੀਜਬੀਹਾੜਾ ਤਹਿਸੀਲ ਦਾ ਇੱਕ ਛੋਟਾ ਜਿਹਾ ਪਿੰਡ ਹੈ। ਬੀਜਬੀਹਾੜਾ ਦੇ ਇਤਿਹਾਸਕ ਗੁਰੂ ਨਾਨਕ ਗੁਰਦੁਆਰੇ ਤੋਂ 8 ਕਿਲੋਮੀਟਰ ਪਹਿਲਗਾਮ ਵਾਲੀ ਲਿੰਕ ਰੋਡ ਤੇ ਸਥਿੱਤ ਹੈ। ਇਸ ਪਿੰਡ ਦੀ ਬਹੁਤੀ ਆਬਾਦੀ ਮੁਸਲਮਾਨਾਂ ਦੀ ਹੈ ਪਰ ਕੇਵਲ ਇਕੋ ਪ੍ਰਵਾਰ ਦੇ ਪੰਜ ਸਿੰਘ ਘਰ ਆਬਾਦ ਹਨ। 21 ਦਸੰਬਰ 2001 ਨੂੰ 7.10 ਵਜੇ ਅਤਿ ਦੀ ਠੰਡ ਵਿੱਚ ਤ੍ਰਿਲੋਕ ਸਿੰਘ ਦੇ ਘਰ ਵਿੱਚ ਅਨ੍ਹੇਵਾਹ ਗੋਲੀਆ ਚਲ੍ਹਾ ਕੇ ਪਹਿਲਾਂ ਉਸ ਦੀ ਪਤਨੀ ਗੰਭੀਰ ਜ਼ਖਮੀ ਕੀਤੀ, ਫਿਰ ਨਾਲ ਲਗਦੇ ਸੋਭਾ ਸਿੰਘ, ਮਹਿੰਦਰ ਸਿੰਘ (ਸੱਕੇ ਭਰਾ) ਦੇ ਘਰ ਰਹਿਰਾਸ ਸਾਹਿਬ ਦਾ ਪਾਠ ਕਰਦੀਆਂ ਬੱਚੀਆਂ ਸੁੰਮੀ ਕੌਰ (18) ਰੋਜ਼ੀ ਕੌਰ (19), ਜੁਜੀ ਕੌਰ ਬੱਚੀਆਂ ਨੂੰ ਮੌਤ ਦੀ ਨੀਂਦ ਸੁਲਾ ਦਿੱਤਾ। ਕੁਝ ਦੂਰੀ ਤੇ ਤੈਨਾਤ ਪੁਲਿਸ ਦੇ ਸਿਪਾਹੀ ਮੂੱਕ ਦਰਸ਼ਕ ਬਣ ਕੇ ਸਭ ਕੁਝ ਵੇਖਦੇ ਰਹੇ। ਸਾਰੇ ਹੀ ਪ੍ਰਮੁੱਖ ਨੇਤਾਵਾਂ ਨੇ ਇਸ ਕਾਂਡ ਦੀ ਖ਼ੂਬ ਨਿੰਦਾ ਕੀਤੀ।

## ਫਿਨੂ ਸਿੰਘ, ਰਿਸਮ

ਸਿੱਖ ਰਾਜ ਤੋਂ ਕੁਝ ਵਰ੍ਹੇ ਪਹਿਲਾਂ ਸ੍ਰ. ਫਿਨੂ ਸਿੰਘ ਅਤੇ ਸ੍ਰ. ਬੂੜਾ ਸਿੰਘ ਸੱਕੇ ਭਰਾ ਸਨ, ਜੋ ਪਖੱਲੀ ( ਹਜ਼ਾਰੇ) ਤੋਂ ਆ ਕੇ ਪਿੰਡ ਕੋਟਲੀ (ਮੁਜ਼ਫਰਾਬਾਦ) ਵਿੱਚ ਆ ਕੇ ਪੱਕੇ ਨਿਵਾਸੀ ਬਣ ਗਏ। ਇੱਕ ਉੱਚੀ ਥਾਂ ਖ਼ੂਬਸੂਰਤ ਦ੍ਰਿਸ਼ ਵੇਖਕੇ ਜੰਗਲ ਕੱਟਾ ਦੇ ਪਿੰਡ ਵੱਸਾ ਦਿੱਤਾ। ਇਨ੍ਹਾਂ ਦੀ ਵੰਸ਼ ਦਾ ਬੜਾ ਪ੍ਰਸਾਰ ਹੋਇਆ। ਇਸ ਖਾਨਦਾਨ ਦੇ ਬਹੁਤੇ ਬੰਦੇ ਭਜਨਬੰਦਗੀ ਵਾਲੇ, ਕਾਰੋਬਾਰੀ ਅਤੇ ਸਰਕਾਰੀ ਨੌਕਰੀਆਂ ਵਿੱਚ ਚੰਗੀ ਸਫ਼ਲਤਾ ਪ੍ਰਾਪਤ ਕੀਤੀ। (ਦੇਖੋ ਬੰਸਾਵਲੀ -146) (24)

## ਫੁਨਹੇ

ਕੋਸ਼ਗਤ ਅਰਥ 'ਫੁਨਹੇ' ਦੇ ਫ਼ਿਰ ਜਾਂ ਮੁੜ ਮੁੜ ਹਨ। ਵਾਰ ਵਾਰ ਵਰਤਣ ਕਰਕੇ ਸੰਗਿਆਂ 'ਫੁਨਹੇ' ਹੋ ਗਈ ਹੈ। ਸੰਸਕ੍ਰਿਤ ਦੇ ਸ਼ਬਦ 'ਪੁਨਾਂ' ਦਾ ਤਦਭਵ ਰੂਪ ਹੈ। ਇਹ ਬਾਣੀ ਗੁਰੂ ਅਰਜਨ ਦੀ ਉਚਾਰਨ ਕੀਤੀ ਬਾਣੀ ਹੈ ਜਿਸ ਵਿੱਚ ਕੁੱਲ 23 ਪਦੇ ਹਨ। ਇਸ ਦੀ ਭਾਸ਼ਾ ਬ੍ਰਿਜ਼ ਹੈ, ਜੋ ਗੁਰੂ ਗ੍ਰੰਥ ਸਾਹਿਬ ਦੇ ਅੰਕ 1361-63 ਤੱਕ ਅੰਕਿਤ ਹੈ। ਕਈ ਵਿਦਵਾਨਾਂ ਨੇ ਇਸ ਨੂੰ 'ਛੰਦ ' ਅਤੇ ਕਈ 'ਕਾਵਿ-ਰੂਪ' ਮੰਨਦੇ ਹਨ।

## ਫੂਲ ਸ਼ਾਹ, ਭਾਈ

ਇੱਕ ਖਤ੍ਰੀ ਘਰਾਣੇ ਵਿੱਚ ਭਾਈ ਫੂਲਸ਼ਾਹ ਦਾ ਜਨਮ 1563 ਈ. ਨੂੰ ਕਸ਼ਮੀਰ ਵਿੱਚ ਹੋਇਆ। ਇਹ ਭਾਈ ਗੋਂਦਾ ਦਾ ਛੋਟਾ ਭਾਈ ਸੀ ਜੋ 1631 ਈ. ਨੂੰ ਬਾਬਾ ਗੁਰਦਿੱਤਾ ਜੀ ਦਾ ਚੇਲਾ ਬਣ ਕੇ, ਚੋਥੇ ਧੂਣੇ ਦਾ ਮੁੱਖੀ ਕਰ ਕੇ ਪ੍ਰਸਿੱਧ ਹੋਇਆ, ਇਹ ਭਾਈ ਬਾਲੂ ਹਸਨ ਵਾਂਗ ਗੁਰੂ ਹਰਗੋਬਿੰਦ ਸਾਹਿਬ ਦੇ ਦਰਬਾਰ ਵਿੱਚ ਨਿਸ਼ਕਾਮ ਸੇਵਾ ਕਰਦਾ ਸੀ। ਇਹ 110 ਵਰ੍ਹੇ ਤੱਕ ਜੀਵੀਆ ਅਤੇ ਦੇਹਾਂਤ 1673 ਈ. ਨੂੰ ਹੋਇਆ। ਇਸ ਦੇ ਗੁਰਮਤਿ ਪ੍ਰਚਾਰ ਦਾ ਕੇਂਦਰ ਮੁੱਖ ਤੌਰ ਤੇ ਦੁਆਬੇ ਦਾ ਇਲਾਕਾ ਰਿਹਾ। ਇਨ੍ਹਾਂ ਤੋਂ ਬਾਅਦ ਇਸ ਧੂਣੇ ਦਾ ਪ੍ਰਮੁੱਖ ਪ੍ਰਚਾਰਕ ਚਰਨਸ਼ਾਹ ਹੋਏ ਹਨ।

## ਫੇਰੂ ਸਿੰਘ, ਸੰਤ

ਸੰਤ ਫੇਰੂ ਸਿੰਘ ਦਾ ਜਨਮ 1636 ਈ. ਵਿੱਚ ਚੋਧਰੀ ਗੁਰਦਾਸ ਮਲ ਦੇ ਘਰ ਰਜੋਈਏ ਸ਼ਹਿਰ, ਜ਼ਿਲ੍ਹਾ ਹਜ਼ਰਾ ਵਿੱਚ ਹੋਇਆ। 1699 ਈ. ਵਿੱਚ ਅਨੰਦਪੁਰ ਸਾਹਿਬ ਵਿੱਚ ਵਿਸਾਖੀ ਸਮੇਂ ਦਸ਼ਮੇਸ਼ ਪਿਤਾ ਦੇ ਦਰਸ਼ਨ ਕਰ ਕੇ ਪੰਜ ਪਿਆਰਿਆ ਪਾਸੋਂ 'ਖੰਡੇ ਦੀ ਪਾਹੁਲ' ਪ੍ਰਾਪਤ ਕੀਤੀ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਪਹਾੜ ਦੇਸ਼ ਕਸ਼ਮੀਰ ਵੱਲ ਖਾਲਸਾ ਸਜਾਉਣ ਲਈ ਭੇਜਿਆ। ਜਿਹਲਮ, ਪੋਠੋਹਾਰ, ਰਾਵਲਪਿੰਡੀ, ਹਜ਼ਾਰਾ, ਕਾਬਲ, ਪਿਸ਼ਾਵਰ, ਰੁਸਤਮ ਸੁਦਮਾ, ਅਜ਼ਾਣੇ, ਰੋਜੋਈਏ, ਧਮਧੋੜ ਆਦਿ ਜਾ ਕੇ ਧਰਮ ਪ੍ਰਚਾਰ ਕੀਤਾ। ਧਮਧੋੜ ਵਿੱਚ ਲਾਲਾ ਗੁਰਦਿੱਤਾ ਮਲ ਤੇ ਹਰੀਚੰਦ ਨੇ ਇਨ੍ਹਾਂ ਦੀ ਯਾਦ ਵਿੱਚ ਗੁਰਦੁਆਰਾ ਬਣਾਇਆ ਸੀ। ਕਈ ਵੇਰਾਂ ਕਾਰ ਭੇਟਾ ਲੈ ਕੇ ਅਨੰਦਪੁਰ ਭੇਜਦੇ ਰਹੇ। ਤਲਵਾਰ ਅਤੇ ਬੈਰਾਗਣ ਹਮੇਸ਼ਾ ਪਾਸ ਰੱਖਦੇ ਸਨ। ਗੁਰੂ ਗ੍ਰੰਥ ਸਾਹਿਬ ਦੀਆਂ ਤਿੰਨ ਬੀੜਾਂ ਹੱਥੀ ਲਿਖੀਆਂ। ਆਪ ਜੀ ਦੀ ਵੰਸ਼ ਵਿਚੋਂ ਬੰਬਈ ਕੋਲੀਵਾੜੇ ਵਿਖੇ ਭਾਈ ਗੰਡਾ ਸਿੰਘ ਰਹਿੰਦੇ ਹਨ। ਆਪ ਜੀ ਗੱਦੀਨਸ਼ੀਨੀ ਭਾਈ ਪੰਜਾਬ ਸਿੰਘ ਨੂੰ 1710 ਈ. ਵਿੱਚ ਦੇ ਕੇ ਗੁਰਪੁਰੀ ਸਿਧਾਰ ਗਏ। (24, 15)

## ਬਸਤਾ ਸਿੰਘ, ਥਾਨੇਦਾਰ

ਸ੍ਰ. ਬਸਤਾ ਸਿੰਘ ਦਾ ਜਨਮ ਸ੍ਰ. ਜੀਵਾ ਸਿੰਘ ਦੇ ਘਰ ਹਜ਼ਾਰੇ ਵਿੱਚ ਹੋਇਆ। 1856 ਈ. ਵਿੱਚ ਪੁਲਿਸ ਵਿੱਚ ਭਰਤੀ ਹੋਏ। ਉੱਗੀ ਦੀ 1868 ਈ. ਦੀ ਲੜਾਈ ਵਿੱਚ ਬਹਾਦਰੀ ਨਾਲ ਲੜ੍ਹੇ ਸਨ, ਜਿਸ ਕਾਰਨ ਡਿਪਟੀ ਇੰਸਪੈਕਟਰ ਦਾ ਅਹੁੱਦਾ ਮਿਲਿਆ। 1873 ਈ. ਵਿੱਚ ਸੇਵਾ ਮੁਕਤ ਹੋਏ। ਡਿਪਟੀ ਕਮਿਸ਼ਨਰ ਕਨਿੰਘਮ ਸਾਹਿਬ ਨੇ ਇਨ੍ਹਾਂ ਦੀ ਦਿਆਨਤਦਾਰੀ

ਤੇ ਪ੍ਰਸੰਨ ਹੋ ਕੇ ਇੱਕ ਸੋ ਰੁਪਏ ਦੀ ਖਿਲਤ ਅਤੇ ਸਨਦ ਦਿੱਤੀ। ਯੂਰਪ ਜੰਗ ਸਮੇਂ ਸਰਕਾਰ ਦੀ ਸਹਾਇਤਾ ਕਾਰਨ ਨਨਕਾਣਾ ਸਾਹਿਬ ਵਿੱਚ ਤਿੰਨ ਮੁਰੱਬੇ ਜ਼ਮੀਨ ਇਨਾਮ ਮਿਲੇ ਸਨ। ਸ. ਬਸਤਾ ਸਿੰਘ ਦਾ ਸਪੁੱਤਰ ਸ. ਧੀਰਜ ਸਿੰਘ ਅਕਾਲੀ ਲਹਿਰ ਵਿੱਚ 'ਗੁਰੂ ਕੇ ਬਾਗ' ਦੇ ਮੋਰਚੇ ਵਿੱਚ ਗ੍ਰਿਫ਼ਤਾਰੀ ਦੇ ਕੇ ਅੱਠ ਮਹੀਨੇ ਕੈਮਲਪੁਰ ਜੇਲ੍ਹ ਵਿੱਚ ਰਹੇ। ਬਾਅਦ ਵਿੱਚ ਮੁਜ਼ੱਫਰਾਬਾਦ ਦੇ ਜੱਥੇ ਵਿੱਚ ਗ੍ਰਿਫ਼ਤਾਰ ਹੋ ਕੇ ਦੋ ਸਾਲ ਜੇਲ੍ਹ ਵਿੱਚ ਰਹੇ। ਅਕਾਲੀ ਜਥਾ, ਹਜ਼ਾਰੇ ਦੇ ਕਈ ਸਾਲ ਜੱਥੇਦਾਰ ਰਹਿ ਕੇ ਸੇਵਾ ਕੀਤੀ। ਬਾਅਦ ਵਿੱਚ ਜੰਗਲਾਤ ਵਿਭਾਗ ਵਿੱਚ ਫ਼ਾਰਿਸ਼ਟਰ ਲੱਗੇ ਰਹੇ। ਇਨ੍ਹਾਂ ਦੇ ਵੱਡੇ ਬੇਟੇ ਸ. ਗੁਰਦਿੱਤ ਸਿੰਘ ਪੁਲਿਸ ਵਿੱਚ ਸਾਰਜੰਟ ਸਨ। ਪੰਥਕ ਜਥੇਬਦੀਆਂ ਨਾਲ ਜੁੜੇ ਰਹੇ ਅਤੇ ਕਈ ਵੇਰ ਪ੍ਰਧਾਨ ਤੇ ਸਕੱਤਰ ਦੀਆਂ ਸੇਵਾਵਾਂ ਨਿਭਾਉਦੇਂ ਰਹੇ। (ਦੇਖੋ ਬੰਸਾਵਲੀ-147) (24)

### ਬਸਾਵਾ ਸਿੰਘ, ਚੰਦਿਆਲ

ਸ. ਬਸਾਵਾ ਸਿੰਘ ਚੰਦਿਆਲ ਦਾ ਜਨਮ 1898 ਈ. ਨੂੰ ਸ. ਲਛਮਣ ਸਿੰਘ ਰੀਹਣ ਦੇ ਘਰ ਹੋਇਆ। 1916 ਈ. ਵਿੱਚ ਦਸਵੀਂ ਪਾਸ ਕਰਕੇ ਥਾਨੇਦਾਰ ਲੱਗੇ, ਫਿਰ ਸੁਪ੍ਰੰਟੰਡੈਂਟ ਲੱਗੇ ਰਹੇ। ਕਈ ਇਨਾਮ/ਸਨਦਾਂ ਪ੍ਰਾਪਤ ਕਰ ਚੁੱਕੇ ਹਨ। ਧਾਰਮਿਕ ਅਤੇ ਭਾਈਚਾਰਕ ਕੰਮਾਂ ਵਿੱਚ ਪੇਸ਼ ਪੇਸ਼ ਰਹਿੰਦੇ ਸਨ। ਪੁਣਛ ਦੀ ਸ੍ਰੀ ਗੁਰੂ ਸਿੰਘ ਸਭਾ ਵਿੱਚ ਕਈ ਵਰ੍ਹੇ ਸਕੱਤਰ ਦੀ ਸੇਵਾ ਨਿਭਾਈ। ਆਪ ਦਾ ਵਿਆਹ ਸ. ਰਾਮ ਸਿੰਘ ਹਾੜੀਗਹਿਲ (ਪੁਣਛ) ਦੀ ਸਪੁੱਤਰੀ ਨਾਲ 1916 ਈ. ਵਿੱਚ ਹੋਇਆ, ਜਿਸ ਵਿਚੋਂ ਚਾਰ ਬੇਟੇ ਤੇ ਇੱਕ ਬੇਟੀ ਹੋਈ। (ਦੇਖੋ ਬੰਸਾਵਲੀ-147) (24)

### ਬਸੰਤ

ਇਹ ਇੱਕ ਪ੍ਰਸਿੱਧ ਪੁਰਾਤਨ ਰਾਗ ਹੈ, ਜੋ ਪੂਰਬੀ ਠਾਠ ਦਾ ਸੰਪੂਰਣ ਰਾਗ ਮੰਨਿਆ ਜਾਂਦਾ ਹੈ। ਇਸ ਰਾਗ ਦਾ ਮੁੱਢ 8ਵੀਂ ਸਦੀ ਮੰਨਿਆ ਜਾਂਦਾ ਹੈ। ਗਾਉਣ ਦਾ ਸਮਾਂ ਹਰ ਵਕਤ ਬਸੰਤ ਰੁੱਤ ਦਾ ਮੰਨਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਰਾਗਬੱਧ ਬਾਣੀ ਵਿੱਚ ਇਸਦਾ 25ਵਾਂ ਨੰਬਰ ਹੈ ਅਤੇ ਅੰਕ 1168-1196 ਤੱਕ ਅੰਕਿਤ ਹੈ। ਮੋਸਮੀ ਰਾਗ ਹੋਣ ਕਾਰਨ, ਬਾਕੀ ਰੁੱਤਾਂ ਵਿੱਚ ਇਸ ਦੇ ਗਾਉਣ ਦਾ ਸਮਾਂ ਅੱਧੀ ਰਾਤ ਤੋਂ ਬਾਅਦ ਮੰਨਿਆ ਜਾਂਦਾ ਹੈ, ਇਸ ਬਾਣੀ ਵਿੱਚ ਕੁੱਲ ਤਿੰਨ ਪਉੜੀਆਂ ਹਨ। ਇਹ 22 ਵਾਰਾਂ ਵਿਚੋਂ ਸਭ ਤੋਂ ਛੁਟੇਰੀ ਵਾਰ ਹੈ।

### ਬਸਤੀ ਸਿੰਘ, ਕੋਟਲੀ

ਸ. ਬਸਤੀ ਸਿੰਘ ਰਿਸਮ, ਸਿੱਖਾਂ ਦੇ ਰਾਜ ਸਮੇਂ ਪ੍ਰਸਿੱਧ ਸਰਦਾਰ ਸਨ। ਮੁਜ਼ਫਰਾਬਾਦ ਦੇ ਸੁਲਤਾਨ ਪਾਸ ਵਜ਼ੀਰ ਵੀ ਰਹੇ ਅਤੇ ਪਿੰਡ ਦੀ ਨੰਬਰਦਾਰੀ ਪ੍ਰਾਪਤ ਕੀਤੀ। ਮਹਾਰਾਜਾ ਗੁਲਾਬ ਸਿੰਘ ਨਾਲ ਚੰਗੀ ਨੇੜਤਾ ਰੱਖਦੇ ਸਨ। ਸਰੀਰਕ ਤੌਰ ਤੇ ਭਾਰੇ ਹੋਣ ਕਾਰਨ ਮਹਾਰਾਜਾ ਇਨ੍ਹਾਂ ਨੂੰ 'ਮੋਟਾ ਸਰਦਾਰ' ਕਰਕੇ ਬੁਲਾਉਦੇਂ ਸਨ। ਇੱਕ ਵੇਰ ਪਿੰਡ ਵਿੱਚ ਖੁਸ਼ਕਸਾਲੀ ਹੋਣ ਕਾਰਨ, ਜੰਮੂ ਜਾ ਕੇ ਧਰਨਾ ਦੇ ਕੇ ਮਹਾਰਾਜੇ ਕੋਲੋਂ ਅੱਧਾ ਮਾਲਿਆ ਮਾਫ਼ ਕਰਾਇਆ। (ਦੇਖੋ ਬੰਸਾਵਲੀ-149) (24)

### ਬਹਾਦਰ ਸਿੰਘ ਰੀਹਣ

ਸ. ਬਹਾਦਰ ਸਿੰਘ ਦਾ ਜਨਮ ਭਾਈ ਘੁਨੂੰ ਸਿੰਘ ਰੀਹਣ ਦੇ ਘਰ ਬਾਗ ਵਿੱਚ ਹੋਇਆ। ਇਹ ਬੜੇ ਸਾਫ਼-ਗੋਹ ਅਤੇ ਨਿਰਵੈਰ ਵਿਅਕਤੱਤ ਦੇ ਮਾਲਕ ਸਨ। ਸ. ਬਹਾਦਰ ਸਿੰਘ ਲੰਮੀ ਉਮਰ ਭੋਗ ਕੇ ਫ਼ਾਨੀ ਸੰਸਾਰ ਤੋਂ ਕੂਚ ਕਰ ਗਏ। ਇਨ੍ਹਾਂ ਦੇ ਭਰਾਤਾ ਸ. ਸੰਤ ਰਤਨ ਸਿੰਘ, ਸ. ਸੁੰਦਰ ਸਿੰਘ ਅਤੇ ਸਪੁੱਤਰ ਸ. ਜਗਤ ਨੇ ਸੰਤ ਮਿਸ਼ਰਾ ਸਿੰਘ ਦੇ ਡੇਰੇ, ਅੰਮ੍ਰਿਤਸਰ ਵਿੱਚ ਰਹਿ ਕੇ ਵਿੱਦਿਆ ਪ੍ਰਾਪਤ ਕੀਤੀ। ਸ. ਸੁੰਦਰ ਸਿੰਘ 'ਸਰਬਤ ਦੇ ਭੱਲੇ' ਦੇ ਮਦਈ ਅਤੇ ਤੀਖਣ ਬੁੱਧੀ ਦੇ ਮਾਲਕ ਸਨ। ਘਰੇਲੂ ਝਗੜਿਆਂ ਦਾ ਨਿਪਟਾਰਾ ਪੂਰੇ ਇਲਾਕੇ ਵਿੱਚ ਕਰਦੇ ਰਹਿੰਦੇ ਸਨ। ਸ. ਦੇਸਾ ਸਿੰਘ ਦਾ ਜਨਮ 1903 ਈ. ਦਾ ਹੈ। ਰਾਗ ਵਿੱਦਿਆ ਡੇਰਾ ਬਾਬਾ ਮਿਸ਼ਰਾ ਸਿੰਘ ਵਿੱਚ ਰਹਿ ਕੇ ਪ੍ਰਾਪਤ ਕੀਤੀ। ਸੈਂਟ੍ਰਲ ਖਾਲਸਾ ਬੋਰਡ ਬਾਗ (ਪੁਣਛ) ਦੇ ਮੀਤ ਪ੍ਰਧਾਨ ਅਤੇ ਧਰਮ ਕਮੇਟੀ ਪਣਿਆਲੀ ਦੇ ਪ੍ਰਧਾਨ ਰਹੇ। ਕਾਫ਼ੀ ਸਨਦਾਂ ਅਤੇ ਮਾਣਪੱਤਰ 1931 ਈ. ਦੇ ਸ਼ੋਰਸ਼ ਸਮੇਂ ਮਿਲੇ ਸਨ। (ਦੇਖੋ ਬੰਸਾਵਲੀ-150) (24)

### ਬਹਾਦਰ ਖਾਨ

ਬਹਾਰਦ ਖਾਨ ਦਾ ਜਨਮ 1860 ਈ ਨੂੰ ਝਲਾਸ (ਪੁਣਛ) ਦੇ ਇੱਕ ਜ਼ਮੀਨਦਾਰ ਘਰਾਣੇ ਵਿੱਚ ਹੋਇਆ। ਪੰਜਾਬੀ ਦਾ ਚੰਗਾ ਕਵੀ ਸੀ ਪਰ 1947 ਵਿੱਚ ਬਹੁਤਾ ਕਲਾਮ ਨਸ਼ਟ ਹੋ ਗਿਆ। ਇਸ ਦੀ ਕਵਿਤਾ ਸੂਫ਼ੀ ਰੰਗ ਨਾਲ ਰੰਗੀ ਸੀ। ਇਸ ਕਵੀ ਦਾ ਦੇਹਾਂਤ 1945 ਈ ਵਿੱਚ ਹੋਇਆ।

### ਬਚਨ ਸਿੰਘ ਸੂਦਨ

ਸ. ਬਚਨ ਸਿੰਘ ਸੂਦਨ ਸਈਮੂ, ਤਰਾਲ (ਕਸ਼ਮੀਰ) ਦੇ ਰਹਿਣ ਵਾਲੇ ਸਨ। ਇਨ੍ਹਾਂ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਕਈ ਵਰ੍ਹੇ ਨੌਕਰੀ ਕੀਤੀ। ਇਹ ਬੜੇ ਸੂਰਬੀਰ ਸਿੰਘ ਸਨ। (ਦੇਖੋ ਬੰਸਾਵਲੀ-151) (24)

### ਬਚਨ ਸਿੰਘ, ਗਿਆਨੀ (ਡਾ)

ਡਾ. ਬਚਨ ਸਿੰਘ ਗਿਆਨੀ ਦਾ ਜਨਮ 1904 ਈ ਵਿੱਚ ਸ: ਕਿਸ਼ਨ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਮੁੱਢਲੀ ਵਿਦਿਆ ਪੁਣਛ ਤੋਂ ਲੈ ਕੇ ਲਾਹੌਰ ਚਲ੍ਹੇ ਗਏ। ਉਥੇ ਸੁਸ਼ੀਲ ਕਾਲਜ (ਕੁੜੀਆਂ) ਵਿੱਚ ਕਈ ਵਰ੍ਹੇ ਪੰਜਾਬੀ ਦੇ ਪ੍ਰੋਫ਼ੈਸਰ ਰਹੇ। ਲਾਹੌਰ ਵਿੱਚ ਰਹਿਣ ਸਮੇਂ ਆਪ ਨੇ ਐਮ.ਡੀ.ਐਚ (ਹੋਮੀਓਪੈਥੀ) ਕਲਕੱਤਾ ਅਤੇ ਐਮ.ਆਈ.ਐਨ.ਏ (ਮਦਰਾਸ) ਦੇ ਇਮਤਿਹਾਨ ਅਤੇ ਗਿਆਨੀ ਪਾਸ ਕਰਕੇ ਅਧਿਆਪਨ ਦਾ ਕਾਰਜ ਕੀਤਾ। ਧਾਰਮਿਕ ਦੀਵਾਨਾਂ ਅਤੇ ਕਾਲਜ ਵਿੱਚ ਆਪ ਦੇ ਆਲਮਾਨਾ ਲੈਕੱਚਰ ਸੁਣਨ ਲਈ ਲੋਕ ਆਉਂਦੇ ਸਨ। ਇਹੋ ਕਾਰਨ ਸੀ ਕਿ ਚੰਗੇ ਚੰਗੇ ਦੀਦਾਰੀ ਗੁਰਸਿੱਖਾਂ ਨਾਲ ਆਪ ਦਾ ਗੂੜਾ ਪ੍ਰੇਮ ਸੀ। ਪੰਥਕ ਕੰਮਾਂ ਵਿੱਚ ਪੇਸ਼ ਪੇਸ਼ ਰਹਿੰਦੇ ਸਨ। ਆਪ ਦੇ ਘਰ ਬੇਟਾ ਗੁਰਬਖਸ਼ ਸਿੰਘ ਹੋਇਆ। (24)

## ਬਚਨ ਸਿੰਘ, ਡਾ

ਡਾ. ਬਚਨ ਸਿੰਘ ਦਾ ਜਨਮ 1850 ਈ ਵਿੱਚ ਸ੍ਰ: ਪ੍ਰੇਮ ਸਿੰਘ ਦੇ ਘਰ ਖਾਤਨਿਆਰ (ਕਸ਼ਮੀਰ) ਵਿੱਚ ਹੋਇਆ। ਇਨ੍ਹਾਂ ਦੇ ਦਾਦਾ ਸ੍ਰ: ਮਾਂਹ ਸਿੰਘ ਪ੍ਰਸਿੱਧ ਉਪਕਾਰਨ ਮਾਈ ਪੂਰੋ ਦੇ ਸੱਕੇ ਭਰਾ ਸਨ। ਇਹ ਸ੍ਰ: ਹਸਤ ਸਿੰਘ ਅਸਨੋਜੀ ਵਾਲੇ ਦੇ ਖਾਨਦਾਨ ਵਿਚੋਂ ਸਨ। ਸ੍ਰ: ਮਾਂਹ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਨੌਕਰ ਸਨ। ਸ੍ਰ: ਹਰੀ ਸਿੰਘ ਨਲਵਾ ਜਦੋਂ ਹਜ਼ਾਰੇ ਵਿੱਚ ਆਏ ਤਾਂ ਇੱਕ ਦਿਨ ਕੈਂਪ ਚੋਂ ਅੱਗੇ ਲੰਘ ਗਏ ਕਿ ਅਚਨਚੇਤ ਪਠਾਣਾ ਹਮਲਾ ਕਰ ਦਿੱਤਾ। ਆਪ ਨੇ ਪਠਾਨ ਨੂੰ ਗੋਲੀ ਮਾਰ ਦਿੱਤੀ ਪਰ ਆਪ ਵੀ ਸਖ਼ਤ ਜ਼ਖਮੀ ਹੋਏ। ਕਈ ਵਰ੍ਹੇ ਸ਼ੁਕਰਗੜ੍ਹ (ਉੜੀ) ਕਿਲ੍ਹੇ ਵਿੱਚ ਡਿਊਟੀ ਦਿੱਤੀ। ਪੰਜ ਰੁਪਏ ਚਿਲਕੀ ਰੋਜ਼ ਮਿਲਦੇ ਸਨ। ਸੁਲਤਾਨਾਂ ਵਲੋਂ ਇੱਕ ਖਲਵਾਰ ਜ਼ਮੀਨ ਵੀ ਮਿਲੀ। ਇਨ੍ਹਾਂ ਦਾ ਦੇਹਾਂਤ ਮਛੀਪੁਰੇ (ਕਮਰਾਜ਼) ਵਿੱਚ ਹੋਇਆ। ਸ੍ਰ: ਪ੍ਰੇਮ ਸਿੰਘ ਸਪੁੱਤਰ ਵੀ ਬੜਾ ਬਹਾਦਰ ਸ਼ੇਰਾਂ ਦਾ ਸ਼ਿਕਾਰੀ ਸੀ। ਡਾ. ਬਚਨ ਸਿੰਘ 1911 ਈ ਵਿੱਚ ਪਿਨਸ਼ਨ ਲੈ ਕੇ ਖਾਤਨਿਆਰ ਹੀ ਰਹੇ। ਆਪ ਦਾ ਜੀਵਨ ਬਹੁਤ ਸਦਾ ਸੀ। (24)

## ਬਚਨ ਸਿੰਘ ਪੰਛੀ

ਸ੍ਰ: ਬਚਨ ਸਿੰਘ ਦਾ ਜਨਮ 4 ਮਈ 1932 ਨੂੰ ਹੋਇਆ। ਵਿਦਿਆ ਦਸਵੀਂ ਤੱਕ ਹਾਸਿਲ ਕਰਕੇ 1950 ਤੋਂ ਰਿਫ਼ੋਜੀ ਜਦੋਜਿਹਦ ਵਿੱਚ ਕੁੱਦ ਪਏ। ਆਪ ਜੀ ਪਰਜਾ ਪਰਿਸ਼ਦ 1952, ਮੈਂਬਰ ਅਤੇ ਪਾਰਲੀਮੈਂਟ ਬਰੋਡ ਦੇ 1967 ਤੱਕ ਮੈਂਬਰ ਰਹੇ। ਕਈ ਵਰ੍ਹੇ ਸ਼ਰਨਾਰਥੀ ਐਕਸ਼ਨ ਕਮੇਟੀ ਦੇ ਪ੍ਰਧਾਨ ਰਹੇ। ਜੂਨ 1970 ਵਿੱਚ 21 ਦਿਨਾਂ ਦਾ ਮਰਨ ਵਰਤ ਵੀ ਰਖਿਆ ਸੀ।

## ਬਚਨ ਸਿੰਘ, ਪ੍ਰਦੇਸੀ

ਸ੍ਰ: ਬਚਨ ਸਿੰਘ ਪ੍ਰਦੇਸੀ ਦਾ ਜਨਮ 1 ਜੁਲਾਈ 1947 ਨੂੰ ਪਿਤਾ ਕਾਲੂ ਰਾਮ ਅਤੇ ਮਾਤਾ ਬੰਤੀ ਕੌਰ ਦੇ ਘਰ ਹੋਇਆ। ਕਈ ਵਰ੍ਹੇ ਰਾਗੀ ਸਿੰਘ ਦੀ ਸੇਵਾ ਡਿਗਿਆਨਾ ਆਸ਼ਰਮ, ਜੰਮੂ ਵਿਖੇ ਨਿਭਾ ਰਹੇ ਹਨ। ਇੱਕ ਪੁਸਤਕ 'ਅੰਮ੍ਰਿਤ ਫੁਹਾਰਾਂ' (1981) ਦੀ ਸੰਪਾਦਨਾਂ ਕੀਤੀ ਹੈ, ਜਿਸ ਵਿੱਚ ਗਿ: ਵਿਸਾਖਾ ਸਿੰਘ ਰਾਗੀ ਦੀਆਂ ਕਵਿਤਾਵਾਂ ਹਨ। 1980 ਈ ਤੋਂ 'ਸਿੱਖ ਸੰਦੇਸ਼' ਮਾਸਿਕ ਦੀ ਸੰਪਾਦਕ ਰਹੇ, ਅਤੇ ਇਹ ਸੇਵਾ ਤਕਰੀਬਨ 20 ਸਾਲ ਨਿਭਾਈ। ਆਪ ਜੀ ਗੁਰਮੁਖ ਮਿਲਾਪੜੇ ਸਜਣ ਹਨ।

## ਬਚਨ ਸਿੰਘ, ਰੀਹਣ

ਸ੍ਰ: ਬਚਨ ਸਿੰਘ ਦਾ ਜਨਮ ਅਰਜਨ ਸਿੰਘ ਦੇ ਘਰ 1884 ਈ ਨੂੰ ਬਰਮੰਗ ਪਿੰਡ ਵਿੱਚ ਹੋਇਆ। ਸ੍ਰ: ਬਚਨ ਸਿੰਘ ਦੇ ਪੜਦਾਦਾ ਭਾਈ ਮਾਛੂ ਰਾਮ ਬੜੇ ਸਾਧੂ ਬਿਰਤੀ ਵਾਲੇ ਸਨ। ਇਨ੍ਹਾਂ ਦੇ ਸਾਰੇ ਭਰਾਤਾ ਸੰਤ ਬ੍ਰਿਤੀ ਦੇ ਗੁਰਮੁੱਖ ਸਨ। ਸ੍ਰ: ਆਤਮਾ ਸਿੰਘ ਇਕਾਂਤਵਸ ਹੋ ਕੇ ਨਾਮ-ਸਿਮਰਨ ਵਿੱਚ ਪ੍ਰਸਿੱਧ ਹੋ ਗਏ। ਸ੍ਰ: ਬਚਨ ਸਿੰਘ ਦਾ ਵਿਆਹ ਭਾਈ ਜੋਧ ਸਿੰਘ (ਮਲਸ਼ਾਹੀ ਕੋਟ) ਦੀ ਸਪੁੱਤਰੀ ਨਾਲ ਹੋਇਆ, ਜਿਸ ਵਿੱਚੋਂ ਤਿੰਨ ਬੇਟੇ ਹੋਏ। (ਦੇਖੋ: ਬੰਸਾਵਲੀ-152) (24)

### ਬਚਿੱਤਰ ਸਿੰਘ, ਮਹੰਤ

ਮਹੰਤ ਬਚਿੱਤਰ ਸਿੰਘ ਦਾ ਜਨਮ 19 ਅਪ੍ਰੈਲ 1918 ਨੂੰ ਸ: ਭੋਲਾ ਸਿੰਘ ਦੇ ਘਰ ਹਵੇਲੀ (ਪੁਣਛ) ਵਿੱਚ ਹੋਇਆ। ਮੁਢੱਲੀ ਵਿਦਿਆ ਭਾਈ ਸੁੰਦਰ ਸਿੰਘ, ਬੂਟਾ ਸਿੰਘ ਅਤੇ ਰਾਮ ਸਿੰਘ ਗ੍ਰੰਥੀ ਸਿੰਘਾਂ ਤੋਂ ਹਾਸਲ ਕੀਤੀ। ਪਹਿਲਾ ਸਿੱਖ ਸ਼ਹੀਦ ਮਿਸ਼ਨਰੀ ਸਕੂਲ ਤਰਨਤਾਰਨ ਅਤੇ ਬਾਅਦ ਵਿੱਚ ਸਿੱਖ ਸ਼ਹੀਦ ਮਿਸ਼ਨਰੀ ਕਾਲਜ, ਅੰਮ੍ਰਿਤਸਰ ਤੋਂ ਦੋ ਸਾਲ ਪੜ੍ਹਾਈ ਕੀਤੀ। ਪੜ੍ਹਾਈ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਉਨ੍ਹਾਂ ਨੂੰ ਸਰਗੋਧਾ, ਗੁਰਦਾਸਪੁਰ, ਬਟਾਲਾ ਆਦਿ ਵਿੱਚ ਮਿਸ਼ਨਰੀ ਦੀਆਂ ਸੇਵਾਵਾਂ ਬਖਸ਼ੀਆਂ। ਭਾਈ ਮੰਗਲ ਸਿੰਘ ਨੇ ਬਚਿੱਤਰ ਸਿੰਘ ਨੂੰ ਡੇਰਾ ਨੰਗਾਲੀ ਸਾਹਿਬ ਬੁਲਾ ਕੇ ਜਾਂ-ਨਸ਼ੀਨੀ ਦੀ ਜ਼ਿਮੇਵਾਰੀ 23 ਅਕਤੂਬਰ 1946 ਈ ਨੂੰ ਬਖਸ਼ ਕੇ ਗੁਰਪੁਰੀ ਸਿਧਾਰ ਗਏ ਸਨ। ਭਾਈ ਬਚਿੱਤਰ ਸਿੰਘ ਅਧਿਆਤਮਿਕ ਅਤੇ ਪ੍ਰਬੰਧਕੀ ਗੁਣਾਂ ਦੇ ਸੁਮੇਲ ਸਨ। ਉਹ ਤਾਮੀਰ ਸਾਜ਼ੀ ਵਿੱਚ ਵਿਸ਼ੇਸ਼ ਰੁਚੀ ਰੱਖਦੇ ਸਨ ਅਤੇ ਸਿੱਖ ਬੱਚਿਆਂ ਦੇ ਵਿਦਿਅਕ ਭਵਿੱਖ ਲਈ ਹਮੇਸ਼ਾ ਫ਼ਿਕਰਮੰਦ ਰਹਿੰਦੇ ਸਨ। ਕਈ ਬੋਰਡਿੰਗ ਹਾਊਸ, ਗੁਰਦੁਆਰੇ, ਟੈਕਨੀਕਲ ਆਸ਼ਰਮ ਆਦਿ ਖੋਲੇ। ਸਿੱਖ ਧਰਮ ਦੇ ਪ੍ਰਚਾਰ ਤੇ ਪਾਸਾਰ ਲਈ ਗੁਰਮਤਿ ਪ੍ਰੈਸ ਖੋਲ ਕੇ 'ਸਿੱਖ ਸੰਦੇਸ਼' ਮਾਸਕ ਅਕਤੂਬਰ 1967 ਤੋਂ ਸ਼ੁਰੂ ਕੀਤਾ, ਜੋ ਅਜੇ ਤੱਕ ਲਗਾਤਾਰ ਛੱਪ ਰਿਹਾ। 1947 ਤੋਂ ਬਾਅਦ ਆਪ ਨੇ ਪੂਰੀ ਰਿਆਸਤ ਵਿੱਚ 'ਖੰਡੇ ਦੀ ਪਾਹੁਲ' ਦੇ ਕੇ ਹਜ਼ਾਰਾ ਸਿੰਘ ਸਜਾਏ। ਆਪ ਜੀ ਦਾ ਸਮੁੱਚਾ ਜੀਵਨ, ਸਿੱਖੀ ਸਿਦਕ, ਭਰੋਸਾ ਤੇ ਅਡੋਲਤਾ ਨਾਲ ਭਰਪੂਰ ਸੀ। ਆਪ ਦੇ ਸਮੇਂ ਮਾਰਚ 1964, 1975 ਅਤੇ 1980 ਵਿੱਚ ਭਾਰੀ ਸਿੱਖ ਕੈਨਵੇਨਸ਼ਨਾਂ ਹੋਈਆਂ, ਜਿਨ੍ਹਾਂ ਵਿੱਚ ਸਮਾਜੀ ਰਹੁ-ਰੀਤਾਂ, ਸਿੱਖ ਭਾਈਚਾਰੇ ਦੇ ਮਸਲਿਆਂ ਨੂੰ ਪ੍ਰਥਮੱਕਤਾ ਦਿੱਤੀ ਗਈ। ਹਰ ਧਰਮ ਦੇ ਲੋਕੀ ਆਪ ਜੀ ਦਾ ਦਿਲੋਂ ਸਤਿਕਾਰ ਕਰਦੇ ਸਨ। 74 ਸਾਲ ਦੀ ਆਯੂ ਵਿੱਚ ਆਪ ਜੀ 3 ਨਵੰਬਰ 1991 ਵਿੱਚ ਅਕਾਲ ਚਲਾਣਾ ਕਰ ਗਏ ਅਤੇ 3 ਨਵੰਬਰ 1991 ਵਿੱਚ ਡੇਰਾ ਨੰਗਾਲੀ ਸਾਹਿਬ ਪੁਣਛ ਵਿੱਚ ਸਸਕਾਰ ਹੋਇਆ, ਜਿਥੇ 30,000 ਲੋਕ ਮੌਜੂਦ ਸਨ। ਮਹੰਤ ਬਚਿੱਤਰ ਸਿੰਘ ਦੀ ਦਿੱਲੀ ਖ਼ਵਾਇਸ਼ ਸੀ, ਕਿ ਸਿੱਖ ਬੱਚਿਆਂ ਲਈ ਇੱਕ ਇੰਜੀਨੀਅਰਿੰਗ ਕਾਲਜ ਹੋਵੇ। ਇਸ ਵਾਕ ਨੂੰ ਮਹੰਤ ਮਨਜੀਤ ਸਿੰਘ ਨੇ ਪੂਰਾ ਕਰ ਵਖਾਇਆ। ਮਹੰਤ ਮਨਜੀਤ ਸਿੰਘ ਨੂੰ ਮਹੰਤ ਬਚਿੱਤਰ ਸਿੰਘ ਦੇ ਦੁਸਹਿਰੇ ਵਾਲੇ ਦਿਨ (10 ਨਵੰਬਰ 1991) ਹਜ਼ਾਰਾਂ ਲੋਕਾਂ ਦੀ ਮਾਜ਼ੂਦਗੀ ਵਿੱਚ ਦਸਤਾਰਬੰਦੀ ਕਰਕੇ ਡੇਰਾ ਨੰਗਾਲੀ ਸਾਹਿਬ ਦੀ ਜ਼ਿਮੇਵਾਰੀ ਸੋਭੀਂ ਗਈ। (15)

### ਬਦਲੀ ਸਿੰਘ, ਸਾਸਨ

ਸ: ਬਦਲੀ ਸਿੰਘ ਪਿੰਡ ਹਫ਼ੂ, ਤਰਾਲ (ਕਸ਼ਮੀਰ) ਵਿੱਚ ਨਿਵਾਸ ਰੱਖਦੇ ਸਨ। ਇਹ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿੱਚ ਸੂਰਬੀਰ ਬਹਾਦਰ ਸਰਦਾਰ ਜਾਣੇ ਜਾਂਦੇ ਸਨ। ਇਹ ਲੜਾਈ ਵਿੱਚ ਗਤਕਾ ਤੇ ਪਟੇਬਾਜ਼ੀ ਦੇ ਮਾਹਿਰ ਸਨ, ਇਹੋ ਕਾਰਨ ਸੀ ਕਿ ਇਹ ਕਿਸੇ ਲੜਾਈ ਵਿੱਚ ਜਖ਼ਮੀ ਨਹੀਂ ਹੋਏ। ਇਨ੍ਹਾਂ ਨੂੰ 'ਹਫ਼ੂ' ਤੇ 'ਫੋਹੜਾ' ਪਿੰਡ ਜਾਗੀਰ ਮਿਲੀ ਸੀ। (ਦੇਖੋ: ਬੰਸਾਵਲੀ-153) (24)

## ਬੰਦਾ ਸਿੰਘ ਬਹਾਦਰ

ਬੰਦਾ ਸਿੰਘ ਦਾ ਜਨਮ 16 ਅਕਤੂਬਰ 1670 ਨੂੰ ਭਾਈ ਰਾਮਦੇਵ ਰਾਜਪੂਤ ਅਤੇ ਮਾਤਾ ਰਾਮਦੇਈ ਦੇ ਘਰ ਪਿੰਡ ਤੱਛਲ (ਰਾਜੌਰੀ) ਵਿੱਚ ਹੋਇਆ। ਇਹ ਪਿੰਡ ਰਾਜੌਰ ਤੋਂ ਤਿੰਨ ਕਿਲੋਮੀਟਰ ਦੂਰ ਹੈ। ਇਹ ਕੁਸ਼ਤੀਆਂ ਅਤੇ ਸ਼ਿਕਾਰ ਵਿੱਚ ਬੜਾ ਨਿਪੁੰਨ ਸੀ। 'ਹਿਰਨੀ' ਦੇ ਸ਼ਿਕਾਰ ਤੋਂ ਬਾਅਦ ਇਹ ਬੈਰਾਗੀ ਸੰਪ੍ਰਦਾਹ ਵਿੱਚ ਸ਼ਾਮਲ ਹੋ ਗਿਆ। ਬੁਹਰਾਨਪੁਰ ਜਾਕੇ ਬਾਬਾ ਲੂਣਿਆ ਕੋਲ ਤਿੰਨ ਸਾਲ ਰਿਹਾ। 1692 ਵਿੱਚ ਨੈਂਦੜ ਆਪਣਾ ਹੈਡਕਵਾਟਰ ਸਥਾਪਿਤ ਕੀਤਾ। ਜੁਲਾਈ 1694 ਨੂੰ ਹਰਦਿਵਾਰ ਅਤੇ ਕੱਨਖਲ ਗਿਆ ਜਿੱਥੇ ਪਹਿਲੀ ਵੇਰ ਇਸ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ ਸਨ। 1708 ਵਿੱਚ ਜਦੋਂ ਗੁਰੂ ਸਾਹਿਬ ਨੈਂਦੜ ਗਏ ਤਾਂ ਇਸ ਨੂੰ 'ਖੰਡੇ ਕੀ ਪਾਹੁਲ' ਦੇ ਕੇ ਸਿੰਘ ਸਜਾਇਆ। 3 ਸਤੰਬਰ 1708 ਨੂੰ ਇਹ ਸਿੰਘ ਸਜਿਆ। ਗੁਰੂ ਸਾਹਿਬ ਨੇ ਇਸ ਨੂੰ ਖਾਲਸਾ ਫ਼ੌਜ ਦਾ ਕਮਾਂਡਰ ਥਾਪ ਕੇ ਪੰਜਾਬ ਨੂੰ ਆਜ਼ਾਦ ਕਰਨ ਲਈ ਰੁਵਾਨਾ ਕੀਤਾ। ਗੁਰੂ ਸਾਹਿਬ ਨੇ ਇਸ ਨੂੰ ਪੰਜ ਤੀਰ, ਪੰਜ ਜਰਨੈਲ, 25 ਸਿੰਘ, ਸਿੰਘਾਂ ਲਈ ਹੁਕਮਨਾਮੇ, ਬੈਲ ਗਡੀਆਂ, ਰਾਸ਼ਨ, ਟੈਂਟ ਆਦਿ ਦਿੱਤੇ। ਅਜੇ ਬੰਦਾ ਸਿੰਘ 20 ਕਿਲੋਮੀਟਰ ਹੀ ਦੂਰ ਗਿਆ ਸੀ ਕਿ ਗੁਰੂ ਸਾਹਿਬ ਤੇ ਹਮਲਾ ਹੋ ਗਿਆ। ਇਹ ਸਾਰਾ ਜੱਥਾ ਵਾਪਸ ਆ ਗਿਆ ਅਤੇ ਬੰਦਾ ਸਿੰਘ ਨੇ ਗੁਰਗਦੀ ਅਤੇ ਗੁਰੂ ਸਾਹਿਬ ਦੇ ਸਰੀਰ ਛਡਣ ਅਤੇ ਸਸਕਾਰ ਤੱਕ ਉਥੇ ਹੀ ਰਿਹਾ ਅਤੇ ਹਾਲਾਤਾਂ ਦਾ ਜ਼ਾਇਜਾ ਲਿਆ। ਬਾਅਦ ਵਿੱਚ ਬਹੁਤ ਸਾਰੇ ਇਲਾਕਿਆਂ ਨੂੰ 'ਫ਼ਤਹਿ' ਕੀਤਾ ਅਤੇ ਖਾਲਸਈ ਝੰਡਾ ਲਹਿਰਾਏ। 'ਲੋਹਗੜ੍ਹ' ਨੂੰ ਖਾਲਸਈ ਰਾਜਧਾਨੀ ਬਣਾਇਆ। ਖਾਲਸਾ ਕਲੰਡਰ ਅਤੇ ਮੋਹਰ ਵੀ ਚਾਲੂ ਕੀਤੀ। ਇਸ ਦੀ ਫ਼ੌਜ ਵਿੱਚ ਬਹੁਤ ਸਾਰੇ ਮੁਸਲਮਾਨ ਵੀ ਸ਼ਾਮਲ ਸਨ ਜਿਨ੍ਹਾਂ ਨੂੰ ਇਹ 'ਨਮਾਜ਼ੀ ਸਿੰਘ' ਕਹਿੰਦਾ ਸੀ। ਨਵੰਬਰ 1715 ਵਿੱਚ ਬੰਦਾ ਸਿੰਘ ਆਪਣੇ ਸਾਥੀਆਂ ਸਮੇਤ 'ਗੁਰਦਾਸ ਨੰਗਲ' ਦੀ ਗੜ੍ਹੀ ਵਿੱਚ ਘੇਰਿਆ ਗਿਆ। ਕਈ ਦਿਨ ਘੇਰਾਬੰਦੀ ਰਹੀ। ਜਦੋਂ ਸਾਰਾ ਖਾਣ ਪੀਣ ਅਤੇ ਅਸਲਾ ਬਾਰੂਦ ਖ਼ਤਮ ਹੋਇਆ ਤਾਂ ਸਿੱਖ ਫ਼ੌਜੀ ਕਮਜ਼ੋਰ ਹੋ ਗਏ। ਆਖ਼ਰ 7 ਦਸੰਬਰ 1715 ਨੂੰ ਮੁਗੱਲ ਫ਼ੌਜਾਂ ਨੇ ਗੜ੍ਹੀ ਤੋੜ ਕੇ ਬੰਦਾ ਸਿੰਘ ਬਹਾਦਰ ਅਤੇ 740 ਸਿੰਘਾਂ ਨੂੰ ਗ੍ਰਿਫਤਾਰ ਕਰਕੇ ਦਿੱਲੀ ਵਿੱਚ ਸ਼ਹੀਦ ਕਰ ਦਿੱਤਾ ਗਿਆ। ਉਸ ਦੇ ਬੇਟੇ ਅਜੈ ਸਿੰਘ ਨੂੰ ਬੇਰਹਿਮੀ ਨਾਲ ਕਤਲ ਕਰਕੇ ਉਸ ਦਾ ਦਿਲ ਬਾਬਾ ਬੰਦਾ ਸਿੰਘ ਦੇ ਮੂੰਹ ਵਿੱਚ ਪਾ ਦਿੱਤਾ। ਪਰ ਉਸਨੇ ਇਸਲਾਮ ਕਬੂਲ ਕਰਨ ਤੋਂ ਇਨਕਾਰ ਕਰ ਦਿੱਤਾ। ਆਖ਼ਰ ਬੰਦਾ ਸਿੰਘ ਨੂੰ ਅਕਿਹ ਤਸੀਹੇ ਦੇ ਕੇ 9 ਜੂਨ 1716 ਵਿੱਚ ਸ਼ਹੀਦ ਕਰ ਦਿੱਤਾ। (44, 43, 15, 8)

## ਬਲਜੀਤ ਸਿੰਘ ਰੈਨਾ

ਬਲਜੀਤ ਸਿੰਘ ਦਾ ਜਨਮ ਸ੍ਰ: ਗੁਰਮੁੱਖ ਸਿੰਘ ਅਤੇ ਮਾਤਾ ਰਣਜੀਤ ਕੌਰ ਦੇ ਘਰ 17 ਅਗਸਤ 1958 ਨੂੰ ਪਿੰਡ ਨਾਨਕ ਚੱਕ, ਕਠੂਆ (ਜੰਮੂ) ਵਿੱਚ ਹੋਇਆ। ਵਿਦਿਆ ਡੀ.ਐਸ.ਐਸ (ਹੋਮਿਉਪੈਥੀ) ਤੋਂ ਇਲਾਵਾ ਐਮ.ਏ (ਪੰਜਾਬੀ), ਵੀ ਕੀਤੀ ਹੈ। ਆਪ ਕਈ ਵਰ੍ਹੇ ਪੰਜਾਬੀ ਲੇਖਕ ਸਭਾ, ਜੰਮੂ ਅਤੇ ਰਾਇਟਰਜ਼ ਫੋਰਮ ਦੇ ਪ੍ਰਧਾਨ ਅਤੇ ਹੋਰ ਸੰਸਥਾਵਾਂ

ਦੇ ਜਨਰਲ ਸਕੱਤਰ ਵੀ ਰਹਿ ਚੁੱਕੇ ਹਨ। ਇਨ੍ਹਾਂ ਦੀਆਂ ਛੱਪੀਆਂ ਪੁਸਤਕਾਂ ਵਿੱਚ 'ਇੱਕ ਜਮਾ ਦੋ ਮਨਫ਼ੀ' (1985), ਯਥਾਰਤ (1987)। ਜੀਉਣ ਲਈ (1987), ਕੋਈ ਤੇਰੇ ਵਰਗੀ (1988), ਘਰ ਪਰਤ ਰਿਹਾ ਆਦਮੀ (1989), ਅਜੀਬ ਆਦਮੀ (1991), ਮਿੱਠੀ ਮਿੱਠੀ ਚੋਭ (1991), ਜਾਇਜ਼ ਨਾਜ਼ਇਜ਼ (1991), ਮਨੂ ਦੀ ਮਾਰ (1994), ਕਥਾ ਅਜਬ ਦੇਸ਼ ਦੀ (1997,99), ਮੈਨੂੰ ਇਵੇਂ ਪਿਆਰ ਕਰੋ (2000), ਤੀਜੀ ਅੱਖ ਦੇ ਨਾਂ (2005) ਆਦਿ। ਜੰਮੂ ਕਸ਼ਮੀਰ ਅਕੈਡਮੀ ਵਲੋਂ 'ਘਰ ਪਰਤ ਰਿਹਾ ਆਦਮੀ' ਨੂੰ 1991 ਵਿੱਚ ਪੁਰਸਕਾਰ ਮਿਲਿਆ ਹੈ। ਕਈ ਸੰਸਥਾਵਾਂ ਵਲੋਂ ਵੀ ਅਵਾਰਡ ਮਿਲ ਚੁੱਕੇ ਹਨ। 'ਸਧੀਸ਼ ਪਚੌਰੀ ਨੇ ਕਿਹਾ ਸੀ' (2009) ਪੁਸਤੱਕ ਤੇ 2010 ਵਿੱਚ ਜੰਮੂ ਕਸ਼ਮੀਰ ਅਕੈਡਮੀ ਵਲੋਂ ਪੁਰਸਕਾਰ ਮਿਲਿਆ ਹੈ।

## ਬਲਦੇਵ ਮਹਿਲ, ਪੁਣਛ

ਪੁਣਛ ਤੋਂ ਇੱਕ ਕਿਲੋਮੀਟਰ ਦੂਰ ਬਲਦੇਵ ਮਹਿਲ ਦੀ ਦੋ ਮੰਜ਼ਲਾ ਇਮਾਰਤ ਅੰਗਰੇਜੀ ਤੇ ਕਸ਼ਮੀਰੀ ਨਿਰਮਾਣਕਾਰੀ ਦਾ ਮਿਸ਼ਰਣ ਹੈ। ਇਹ ਮਹਿਲ ਡੋਗਰਾ ਰਾਜਾ ਬਲਦੇਵ ਸਿੰਘ ਦੇ ਨਾਂ ਤੇ ਬਣਿਆ ਜਿਸ ਨੇ 1892-1917 ਤੱਕ ਪੁਣਛ ਤੇ ਰਾਜ ਕੀਤਾ। ਮੈਦਾਨੀ ਮੰਜ਼ਲ ਵਿੱਚ 21 ਛੋਟੇ ਵੱਡੇ ਅਤੇ ਪਹਿਲੀ ਮੰਜ਼ਲ ਵਿੱਚ 10 ਕਮਰੇ ਰਾਜੇ, ਰਾਣੀਆਂ ਅਤੇ ਬੱਚਿਆਂ ਲਈ ਰਾਖਵੇਂ ਸਨ। ਇੱਕ ਮੰਦਰ ਵੀ ਇਮਾਰਤ ਵਿੱਚ ਹੈ। ਇਸ ਮਹਿਲ ਦੇ ਅਹਾਤੇ ਅੰਦਰ ਮਹਿਲ ਇਮਾਰਤ, ਪਦਮ ਮਹਿਲ, ਬਾਗ, ਖੇਡ ਮੈਦਾਨ, ਸਬਜ਼ੀ ਦੀਆਂ ਖੇਤੀਆਂ ਆਦਿ 6.38 ਏਕੜ ਵਿੱਚ ਆਉਂਦੇ ਹਨ। 1947 ਤੋਂ ਇਹ ਮਹਿਲ ਫ਼ੌਜ ਦੀ ਨਿਗਰਾਨੀ ਹੇਠ ਹੈ। ਕੈਪਟਨ ਹੈਮਲਟੰਨ ਵੀ ਇਸ ਮਹਿਲ ਵਿੱਚ ਨਿਵਾਸ ਰੱਖਦਾ ਸੀ। 1917 ਈ ਵਿੱਚ ਰਾਜਾ ਬਲਦੇਵ ਦੇ ਦੇਹਾਂਤ ਤੋਂ ਬਾਅਦ ਉਸ ਦਾ ਬੇਟਾ ਸੁਖਦੇਵ ਸਿੰਘ 'ਪੁਣਛ ਦਾ ਰਾਜਾ' ਬਣਕੇ 1926 ਈ ਤੱਕ ਇਥੇ ਨਿਵਾਸ ਰਖੱਦਾ ਸੀ। ਰਾਜਾ ਸੁਖਦੇਵ ਸਿੰਘ 1926 ਈ ਵਿੱਚ 26 ਸਾਲ ਦੀ ਉਮਰ ਵਿੱਚ ਗੁਜ਼ਰ ਗਿਆ। ਫ਼ਿਰ ਰਾਜਾ ਸੁਖਦੇਵ ਦੇ ਛੋਟੇ ਭਰਾ ਜਗਤ ਦੇਵ ਸਿੰਘ ਨੂੰ ਕਸ਼ਮੀਰ ਦਰਬਾਰ ਵਲੋਂ 'ਰਾਜਾ ਆਫ਼ ਪੁਣਛ' ਥਾਪਿਆ ਗਿਆ, ਜਿਸ ਨੇ 1935 ਈ ਤੱਕ ਰਾਜ ਕੀਤਾ।

## ਬਲਦੇਵ ਰਾਜ ਗੁਪਤਾ, ਡਾ.

ਡਾ. ਬਲਦੇਵ ਰਾਜ ਗੁਪਤਾ ਦਾ ਜਨਮ 8 ਜੁਲਾਈ 1942 ਨੂੰ ਪਿੰਡ ਛਮਾਲ ਤਹਿ ਸ਼ਕਰਗੜ੍ਹ (ਸਿਆਲਕੋਟ) ਵਿੱਚ ਹੋਇਆ। ਵਿਦਿਆ ਐਮ.ਏ (ਸੰਸਕ੍ਰਿਤ, ਪੰਜਾਬੀ), ਪੀ.ਐਚ.ਡੀ ਤੱਕ ਪ੍ਰਾਪਤ ਕੀਤੀ। ਕਾਫ਼ੀ ਸਮਾਂ ਜੰਮੂ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਵਿੱਚ ਅਧਿਆਪਨ ਵਿੱਚ ਰੁੱਝੇ ਰਹੇ। ਪੰਜਾਬੀ ਵਿਭਾਗ ਦੇ ਮੁੱਖੀ ਰਹਿ ਕੇ ਸੇਵਾ ਕੀਤੀ ਅਤੇ ਇਸੇ ਅਹੁਦੇ ਤੋਂ ਸੇਵਾ ਮੁਕਤ ਹੋਏ। ਇਨ੍ਹਾਂ ਦੇ ਪਿਤਾ ਦਾ ਨਾਂ ਲਾਲ ਰਾਧਾ ਕ੍ਰਿਸ਼ਨ ਅਤੇ ਮਾਤਾ ਧਰਮ ਦੇਵੀ ਸੀ। ਪ੍ਰਕਾਸ਼ਿਤ ਪੁਸਤਕਾਂ ਵਿੱਚ 'ਸ਼ੇਖ ਫ਼ਰੀਦ ਦੀ ਭਾਸ਼ਾ (1977), ਰਚਨਾ ਸਮਰਪਣ (1993), ਪੰਜਾਬੀ ਸਿਕਸ਼ਣ ਕਲਾ (1972), ਭਾਸ਼ਾ ਵਿਗਿਆਨ, ਪੰਜਾਬੀ ਉਪਭਾਸ਼ਾ ਵਿਗਿਆਨ ਦੇ ਪਖੋਂ ਸਰਵੇਖਣ (1980), ਭਾਸ਼ਾ ਵਿਗਿਆਨ ਤੇ ਪੰਜਾਬੀ-ਭਾਸ਼ਾ ਦੀ ਬਣਤਰ (1981), ਭਾਸ਼ਾ ਵਿਗਿਆਨ, ਭਾਸ਼ਾ ਲਿਪੀ ਤੇ ਲੋਕ

ਸਹਿਤ (1985), ਪੰਜਾਬੀ ਤਾਮਿਲ ਦਾ ਧੁਨੀ ਵਿਧਾਨ (1990), ਭਾਸ਼ਾ ਗਤ ਚਿੰਤਨ (1991) ਆਦਿ। ਕੁੱਝ ਪੁਸਤਕਾਂ ਅੰਗਰੇਜ਼ੀ ਵਿੱਚ ਵੀ ਛੱਪੀਆਂ ਹਨ। ਕਈ ਪੁਸਤਕਾਂ ਤੇ ਇਨਾਮ/ਸਨਮਾਨ ਵੀ ਮਿਲ ਚੁੱਕੇ ਹਨ।

## ਬਲਵੰਤ ਸਿੰਘ, ਮਾਸਟਰ

ਸ੍ਰ: ਰੰਗੀਲ ਸਿੰਘ ਦੇ ਘਰ ਡਲਵਾਨਾ (ਬਡਗਾਮ, ਕਸ਼ਮੀਰ) ਵਿੱਚ 1905 ਨੂੰ ਮਾਸਟਰ ਬਲਵੰਤ ਸਿੰਘ ਦਾ ਜਨਮ ਹੋਇਆ। ਆਪ ਜੀ ਨੇ ਤਕਰੀਬਨ ਚਾਲ੍ਹੀ ਸਾਲ ਸਿੱਖ ਸੁਧਾਰ ਕਮੇਟੀ, ਇਲਾਕਾ ਦੇਸੂ (ਬਡਗਾਮ) ਦੇ ਜਨਰਲ ਸਕੱਤਰ ਦੀ ਸੇਵਾ ਬਾਖੂਬੀ ਨਿਭਾਈ। ਮਾਸਟਰ ਬਲਵੰਤ ਸਿੰਘ ਨੇ ਜ਼ੈਲਦਾਰ ਉਕਾਂਰ ਸਿੰਘ ਸ਼ੇਗਾਪੁਰਾ ਨਾਲ ਮਿਲ ਕੇ ਖਾਲਸਾ ਮਿਡਲ ਸਕੂਲ ਸ਼ੇਗਾਪੁਰਾ (1947 ਤੋਂ ਪਹਿਲਾਂ) ਸ਼ੁਰੂ ਕੀਤਾ ਸੀ। ਇਹ ਪਹਿਲਾ ਸਕੂਲ ਸੀ ਜਿਥੇ ਸਿੱਖ ਬੱਚੇ ਪੜ੍ਹਦੇ ਸਨ। ਮਾਸਟਰ ਜੀ 1976 ਵਿੱਚ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀਨਗਰ ਦੇ ਮੈਂਬਰ ਚੁਣੇ ਗਏ। ਮਾਸਟਰ ਜੀ ਨਿਤਨੇਮੀ ਗੁਰਸਿੱਖ ਸਨ ਅਤੇ ਅੰਮ੍ਰਿਤ ਪ੍ਰਚਾਰ ਸਮੇਂ ਪੰਜ ਪਿਆਰਿਆਂ ਵਿੱਚ ਸ਼ਾਮਲ ਹੁੰਦੇ ਸਨ। ਗੁਰਦੁਆਰਾ ਛੇਵੀਂ ਪਾਤਸ਼ਾਹੀ ਸ੍ਰੀਨਗਰ ਨੂੰ ਮਹੰਤਾਂ ਤੋਂ ਆਜ਼ਾਦ ਕਰਾਉਣ ਵਿੱਚ ਸਮੇਂ ਸਮੇਂ ਅਹਿਮ ਭੂਮਿਕਾ ਨਿਭਾਈ। ਆਪ ਜੀ ਨੇ 1942 ਈ ਵਿੱਚ ਲਾਹੌਰ ਯੂਨੀਵਰਸਿਟੀ ਤੋਂ ਗਿਆਨੀ ਪਾਸ ਕੀਤੀ ਸੀ। ਉਹ ਵਾਦੀ ਦੇ ਚੰਗੇ ਪਾਠੀ ਸਿੰਘ ਵੀ ਪ੍ਰਸਿੱਧ ਸਨ।

## ਬਾਸੀਅਲ ਖਾਨਦਾਨ

ਇੱਕ 'ਬਾਸੀ' ਨਾਮ ਦਾ ਸੂਦਨ ਬ੍ਰਾਹਮਣ ਮੱਥਰਾ ਤੋਂ ਬਾਸੀਆਂ (ਕੋਹਮਰੀ) ਵਿੱਚ ਆ ਕੇ ਵਸਿਆ। ਇਹ ਗਲ ਯਾਰ੍ਹਵੀ ਸਦੀ ਦੀ ਹੈ। ਇਸੇ 'ਬਾਸੀ' ਦੀ ਸੰਤਾਨ ਕੋਠੀਆਂ (ਪੁਣਛ) ਵਿੱਚ ਪੱਕੇ ਤੌਰ  ਤੇ ਆਬਾਦ ਹੋ ਗਈ। ਇਹ 'ਬਸੀ' ਬੜਾ ਤੇਜਪ੍ਰਤਾਪ ਵਾਲਾ ਰੱਬ ਦੇ ਭੈਅ ਵਿੱਚ ਰਹਿਣ ਵਾਲਾ ਪੁਰਸ਼ ਸੀ। ਇਸੇ ਦੀ ਸੰਤਾਨ 'ਬਾਸੀਅਲ' ਕਰਕੇ ਪ੍ਰਸਿੱਧ ਹੋਈ। ਬਾਸੀ ਦੇ ਤਿੰਨ ਪੁੱਤਰ ਹਸਤ, ਰਹੇਬ ਤੇ ਸਾਹਨ ਸਨ।

## ਬਾਘ ਸਿੰਘ,ਬਾਬਾ

ਬਾਬਾ ਬਾਘ ਸਿੰਘ ਦਾ ਜਨਮ ਬਾਬਾ ਮੌਜ ਸਿੰਘ ਦੇ ਘਰ 1 ਅਗਸਤ 1795 ਈ ਨੂੰ ਹੋਇਆ। ਬੀਰਮਸ਼ਾਹੀ ਦੇ ਛੇਵੇਂ ਗੱਦੀਦਾਰ ਸਨ। ਆਪਣੀ ਬੁਜ਼ਗਰਾਂ ਕੋਲੋਂ ਫ਼ਾਰਸੀ, ਹਿੰਦੀ, ਪੰਜਾਬੀ ਅਤੇ ਸੰਸਕ੍ਰਿਤ ਪੜ੍ਹ ਲਈ ਸੀ। ਗੁਰਬਾਣੀ, ਕੁਰਾਨ ਅਤੇ ਵੇਦ-ਪੁਰਾਣ ਵੀ ਪੜ੍ਹੇ ਸਨ। ਇਨ੍ਹਾਂ ਦੀ ਕਵਿਤਾ ਇਸੇ ਲਈ ਏਕਤਾ ਦੇ ਧੁਰੇ ਦੁਆਲੇ ਘੁੰਮਦੀ ਹੈ। ਕਵਿਤਾ ਵਿੱਚ ਅਧਿਆਤਮਕ ਰੰਗ ਪ੍ਰਤੱਖ ਦਿਸਦਾ ਹੈ। ਆਪ ਦਾ ਦੇਹਾਂਤ 1 ਜੁਲਾਈ 1850 ਈ ਨੂੰ ਹੋਇਆ। (12)

## ਬਾਨਾ ਸਿੰਘ, ਸੂਬੇਦਾਰ

ਨਾਇਬ ਸੂਬੇਦਾਰ ਸ੍ਰ: ਬਾਨਾ ਸਿੰਘ ਦਾ ਜਨਮ 3 ਜਨਵਰੀ 1949 ਨੂੰ ਇੱਕ ਕ੍ਰਿਤੀ ਸਿੱਖ ਪ੍ਰਵਾਰ ਵਿੱਚ ਪਿੰਡ ਕਦਿਆਲ (ਜੰਮੂ) ਵਿੱਚ ਹੋਇਆ। 6 ਜਨਵਰੀ 1969 ਵਿੱਚ

ਭਾਰਤੀ ਫ਼ੌਜ ਵਿੱਚ ਭਰਤੀ ਹੋ ਕੇ, 1987 ਵਿੱਚ 8ਵੀਂ ਜੈ.ਐਂਡ ਕੇ ਲਾਇਟ ਇਨਫਟਰੀ ਵਿੱਚ ਸ਼ਾਮਲ ਹੋ ਗਿਆ। ਕਰਗਲ ਜੰਗ ਸਮੇਂ ਸ੍ਰ: ਬਾਨਾ ਸਿੰਘ ਸਾਚਿੰਨ ਗਲੈਸ਼ੀਅਰ ਤੇ 21,000 ਫੁੱਟ ਤੇ ਜੰਗ ਲੜ ਕੇ ਪਾਕਿਸਤਾਨੀ ਫ਼ੌਜੀਆਂ ਨੂੰ ਖੁਦੇਰਣ ਵਿੱਚ ਅਹਿਮ ਭੂਮਿਕਾ ਨਿਭਾਈ ਸੀ। ਇਸ ਉਪਰੇਸ਼ਨ ਨੂੰ ਅੰਜਾਮ ਦੇਣ ਲਈ ਸ੍ਰ: ਬਾਨਾ ਸਿੰਘ ਨੇ 23,25 ਅਤੇ 26 ਜੂਨ 1987 ਆਪਣੇ ਸਾਥੀਆਂ ਸਮੇਤ ਕਮਾਲ ਦੀ ਬਹਾਦਰੀ ਦੱਸੀ। ਇਸ ਲਾ ਮਿਸਾਲ ਬਹਾਦਰੀ ਕਾਰਨ ਭਾਰਤੀ ਫ਼ੌਜ ਵਲੋਂ ਉਸ ਨੂੰ ਜਨਵਰੀ 26, 1988 ਨੂੰ ਸਰਵੋਤਮ ਐਵਾਰਡ 'ਪਰਮਵੀਰ ਚੱਕਰਾ' ਦਿੱਤਾ ਗਿਆ। ਅਜਕਲ੍ਹ ਉਸ ਪੋਸਟ ਦਾ ਨਾਂ 'ਬਾਨਾ 214' ਹੈ। ਸ੍ਰ: ਬਾਨਾ ਸੱਚਮੁੱਚ 'ਸਾਇਚਿੰਨ ਹੀਰੋ' ਕਰਕੇ ਪ੍ਰਸਿੱਧ ਹੈ।

## ਬਾਬਾ ਦਾਊਦ ਖਾਕੀ ਮਸੀਤ

ਸ਼ੇਖ ਹਮਜ਼ਾ ਦੇ ਖਲੀਫ਼ੇ ਅਵਲ ਬਾਬਾ ਦਾਊਦ ਖਾਕੀ ਦੀ ਮਸੀਤ ਅਜੌਕੇ ਹਰੀਪਰਬਤ (ਨਾਗਰ ਨਗਰ) ਦੇ ਦਰਵਾਜ਼ੇ ਲਾਗੇ ਹੈ। ਇਹ ਮਸੀਤ ਖਾਕੀ ਨੇ ਆਪਣੇ ਪੀਰ ਸ਼ੇਖ ਹਮਜ਼ਾ ਦੀ ਯਾਦ ਵਿੱਚ 1564 ਈ ਵਿੱਚ ਬਣਾਈ। ਅਕਬਰ ਸਾਹ ਫ਼ਾਰੂਕੀ ਨਾਂ ਦੇ ਮੁਕਾਮੀ ਬਜ਼ੁਰਗ ਨੇ 1958 ਈ ਵਿੱਚ ਟੀਨ ਦੀ ਛੱਤ ਦਿੱਤੀ। 1797 ਈ ਵਿੱਚ ਕਿਲ੍ਹੇ ਹਰੀਪਰਬਤ ਕੋਲੋਂ, ਇਸ ਮਸੀਤ ਦਾ ਫ਼ਾਸਲਾ ਸਿਰਫ਼ ਢਾਈ ਫੁੱਟ ਹੈ। 1970 ਵਿੱਚ ਮਸੀਤ ਇੰਤਜ਼ਾਮੀਆ ਕਮੇਟੀ ਨੇ ਆਪਣੀ ਤਵੀਲ ਵਿੱਚ ਲੈ ਕੇ ਸ਼ਹੀਦ ਕੀਤਾ। ਇਸ ਦੇ ਪੁਰਾਣੇ ਖੰਡਰ ਅਜੇ ਵੀ ਦਿਖਾਈ ਦੇਦੇਂ ਹਨ। (36)

## ਬਾਬਰਵਾਣੀ

ਗੁਰੂ ਨਾਨਕ ਸਾਹਿਬ ਵਲੋਂ ਉਚਾਰਨ ਚਾਰ ਸ਼ਬਦ ਜੋ ਬਾਬਰ ਦੇ ਹਮਲੇ ਨਾਲ ਸੰਬੋਧਿਤ ਕਰਕੇ ਅੰਕਿਤ ਹਨ, ਨੂੰ ਬਾਬਰਵਾਣੀ ਸੰਗਯਾ ਦਿੱਤੀ ਜਾਂਦੀ ਹੈ। ਇਨ੍ਹਾਂ ਸੰਕੇਤਮਈ ਤੁਕਾਂ ਵਿੱਚ ਗੁਰੂ ਨਾਨਕ ਜੀ ਨੇ ਸਿਆਸੀ ਹਾਲਾਤ, ਯਥਾਰਥ ਯੁਗ ਚਿਤ੍ਰਣ, ਜ਼ੁਲਮ-ਜਬਰ ਅਤੇ ਜੰਗੀ ਪੈਰਾਡਾਇਮ ਦਾ ਖਾਸ ਉਲੇਖ ਕੀਤਾ ਹੈ। ਇਹ ਚਾਰ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਅੰਕ 417 ਤੇ ਅੰਕਿਤ ਹਨ ਅਤੇ ਪਹਿਲੇ ਤਿੰਨ ਸ਼ਬਦ ਰਾਗ ਆਸਾ ਅਤੇ ਚੌਥਾ ਰਾਗ ਤਿਲੰਗ ਵਿੱਚ ਹੈ।

"ਬਾਬਰਵਾਣੀ ਫ਼ਿਰਿ ਗਈ ਕੁਇਰੁ ਨ ਰੋਟੀ ਖਾਇ॥"

## ਬਾਰਹਮਾਹਾ

ਬਾਰਾਂ ਮਹੀਨਿਆਂ ਦੇ ਆਧਾਰ ਤੇ ਤਿਥੀਵਾਰ ਤਰਤੀਬਵਾਰ ਰਚਿਆ ਕਾਵਿ 'ਬਾਰਹਮਾਹਾ' ਕਹਾਉਂਦਾ ਹੈ। ਗੁਰੂ ਅਰਜਨ ਸਾਹਿਬ ਨੇ ਰਾਗ ਮਾਝ (ਜਿਸਦੇ 14 ਪੱਦੇ ਹਨ) ਅਤੇ ਗੁਰੂ ਨਾਨਕ ਸਾਹਿਬ ਨੇ ਰਾਗ ਤੁਖਾਰੀ (ਜਿਸਦੇ 13 ਪੱਦੇ ਹਨ) ਦੀ ਰਚਨਾ ਕੀਤੀ ਹੈ। ਪੰਜਾਬੀ ਦਾ ਇਹ ਕਾਵਿ-ਰੂਪ ਦੇਸੀ ਸੰਮਤ ਦੇ ਬਾਰਾਂ ਮਹੀਨਿਆਂ ਤੇ ਆਧਾਰਤ ਹੈ। ਚੇਤਰ ਮਹੀਨੇ ਤੋਂ ਸ਼ੁਰੂ ਹੋਕੇ  ਫਗੱਣ ਮਹੀਨੇ ਤੇ ਅੰਤ ਹੁੰਦਾ ਹੈ। ਬਹੁਤੇ ਵਿਦਵਾਨਾਂ ਦੀ ਯੱਕ-ਦਮ ਗਵਾਈ ਹੈ ਕਿ ਗੁਰੂ ਨਾਨਕ ਸਾਹਿਬ ਦੇ ਕਰਤਾਰਪੁਰ ਦੇ ਕਿਆਮ ਦੌਰਾਨ ਰਚੀ ਵਡੇਰੀ ਉਮਰ ਦੀ ਰਚਨਾ ਹੈ। ਭਾਸ਼ਾ ਇਲਕਾਈ ਰੰਗਵਾਲੀ ਹੈ।

## ਬਾਲਕ ਸਿੰਘ ਬਸਾਲੀ

ਬਾਲਕ ਸਿੰਘ ਦਾ ਜਨ੍ 1827 ਈ ਨੂੰ ਪਿਤਾ ਮਾਛੂ ਸਿੰਘ ਦੇ ਘਰ ਦੈੜਾਂ, ਸੁਧਨੂਤੀ (ਪੁਣਛ) ਵਿੱਚ ਹੋਇਆ। ਇਹ ਪੰਜਾਬੀ ਕਵੀ ਗੁਰਬਾਣੀ ਦਾ ਚੰਗਾ ਗਿਆਤਾ ਸੀ। ਇਸ ਦੀ ਬਹੁਤੀ ਕਵਿਤਾ ਅਣਛੱਪੀ ਸੀ ਜੋ 1947 ਦੀ ਭੇਟਾ ਹੋ ਗਈ। ਇਸ ਕਵੀ ਦਾ ਦੇਹਾਂਤ 1912 ਈ ਵਿੱਚ ਹੋਇਆ। (12)

## ਬਾਲੀ ਖਾਨਦਾਨ

ਇਹ ਖਾਨਦਾਨ ਰਿਸ਼ੀ ਪਰਾਸਰ ਦੇ ਅੰਸ਼ ਵਿੱਚੋਂ ਮੰਨੇ ਜਾਂਦੇ ਹਨ। ਬਾਲੀ ਜ਼ਾਤੀ ਦਾ 326 ਈ ਵਿੱਚ ਸ਼ਿਕੰਦਰ ਮਹਾਨ ਨਾਲ ਯੁੱਧ ਕਰਨ ਦੇ ਤਵਾਰੀਖੀ ਹਵਾਲੇ ਮਿਲਦੇ ਹਨ। ਇਨ੍ਹਾਂ ਬਾਲੀਆਂ ਨੇ ਸਿਕਦਰ ਦੀ ਮਹਾਨ ਸੈਨਾ ਨੂੰ ਤਿੱਤਰ-ਬਿੱਤਰ ਹੀ ਨਾ ਕੀਤਾ ਸਗੋਂ ਉਸ ਨੂੰ ਜ਼ਖਮੀ ਵੀ ਕੀਤਾ। ਸਿੰਕਦਰ ਵਾਪਸ ਜਾਂਦੇ ਹੋਏ, ਰਸਤੇ ਵਿੱਚ ਹੀ ਉਸ ਦਾ ਦੇਹਾਂਤ ਹੋ ਗਿਆ ਸੀ। ਕਈ ਲੇਖਕ ਬਾਲੀਆਂ ਦੇ ਵਿਕਾਸ ਦਾ ਸੰਕੇਤ ਮੱਥਰਾ ਦੱਸਦੇ ਹਨ। ਮੱਥਰਾ ਵਾਲੇ ਬਾਲੀਆਂ ਦਾ ਵਡੇਰਾ (ਪੁਰਵਜ) ਰਾਇ ਤਰਲੋਕ ਨਾਥ ਦੱਸਦੇ ਹਨ। ਇਸੇ ਤਰ੍ਹਾਂ ਜਾਮ ਬਾਲੀ, ਦਲਪਤ ਬਾਲੀ ਆਦਿ ਦਾ ਜ਼ਿਕਰ ਵੀ ਆਉਂਦਾ ਹੈ। ਇਹ ਗਲ ਸੂਰਜ ਵਾਂਗ ਸੱਚ ਹੈ ਕਿ ਬਾਲੀ ਹਮੇਸ਼ਾ ਹਮਲਾਵਾਰਾਂ ਨਾਲ ਲੋਹਾ ਲੈਂਦੇ ਰਹੇ ਹਨ। ਇਨ੍ਹਾਂ ਵਿੱਚ ਕੌਮੀ ਜਜ਼ਬਾ, ਆਜ਼ਾਦੀ ਦੀ ਰਖਿਆ ਲਈ ਵਚਨਬੱਧਤਾ, ਦ੍ਰਿੜ ਵਿਸ਼ਵਾਸੀ ਆਦਿ ਗੁਣਾਂ ਨਾਲ ਭਰਪੂਰ ਮੰਨੇ ਜਾਂਦੇ ਹਨ। (24)

## ਬਾਲੂ ਹਸਨਾ, ਭਾਈ

ਭਾਈ ਬਾਲੂ ਹਸਨਾ ਦਾ ਜਨਮ ਪਿਤਾ ਪੰਡਤ ਹਰਦਿੱਤਾ ਅਤੇ ਮਾਤਾ ਪ੍ਰਭਾ ਦੇ ਘਰ 13 ਨਵੰਬਰ 1564 ਈ ਨੂੰ ਸ੍ਰੀਨਗਰ (ਕਸ਼ਮੀਰ) ਵਿੱਚ ਹੋਇਆ। ਇਹ ਭਾਈ ਅਲਮਸਤ ਜੀ ਦਾ ਛੋਟਾ ਭਰਾਤਾ ਸੀ, ਜੋ ਗੁਰੂ ਹਰਿਗੋਬਿੰਦ ਸਾਹਿਬ ਦੇ ਘੋੜੇ ਦੀ ਸੇਵਾ ਕਰਿਆ ਕਰਦਾ ਸੀ। 1604 ਈ ਵਿੱਚ ਅੰਮ੍ਰਿਤਸਰ ਜਾ ਕੇ ਗੁਰੂ ਅਰਜਨ ਸਾਹਿਬ ਦੇ ਬਚਨਾਂ ਤੋਂ ਬਹੁਤ ਪ੍ਰਭਾਵਿਤ ਹੋਇਆ। ਜਦੋਂ ਵੀ ਗੁਰੂ ਹਰਿਗੋਬਿੰਦ ਸਾਹਿਬ ਸ਼ਿਕਾਰ ਤੇ ਜਾਂਦੇ ਤਾਂ ਇਹ ਪੈਦਲ ਹੀ ਦੋੜਦਾ ਰਹਿੰਦਾ ਸੀ। ਇਸ ਦਾ ਚਿਹਰਾ ਹਮੇਸ਼ਾਂ ਮੁਸਕਰਾਹਟ ਵਾਲਾ ਦਿੱਸਦਾ ਸੀ, ਜਿਸ ਕਾਰਨ ਗੁਰੂ ਸਾਹਿਬ ਨੇ ਇਸ ਦਾ ਨਾਂ 'ਹਸਨਾ' ਰੱਖ ਦਿੱਤਾ। ਇੱਕ ਹੋਰ ਸੋਮੇਂ ਅਨੁਸਾਰ ਜਦੋਂ 1636 ਈ ਵਿੱਚ ਬਾਬਾ ਗੁਰਦਿੱਤਾ ਜੀ ਨੇ ਇਸ ਨੂੰ ਉਦਾਸੀ ਚੋਲਾ ਪਹਿਨਾਇਆ ਤਾਂ ਇਹ ਖਿੜ-ਖਿੜ ਕੇ ਹਸਿਆ, ਜਿਸ ਕਾਰਨ 'ਹਸਨਾ' ਪ੍ਰਸਿੱਧ ਹੋਇਆ। ਇਸ ਨੂੰ ਪੋਠੋਹਾਰ ਖਿੱਤੇ ਵੱਲ ਪ੍ਰਚਾਰ ਲਈ ਨਿਯੁਕਤ ਕੀਤਾ। ਇਸ ਦਾ ਅਕਾਲ ਚਲਾਣਾ 2 ਦਸੰਬਰ 1660 ਈ ਵਿੱਚ ਪਿਸ਼ੌਰ ਹੋਇਆ। ਇਸ ਦੇ ਧੂਣੇ ਦੇ ਪ੍ਰਚਾਰਕਾਂ ਵਿੱਚ ਗੋਦੜੀ ਦਾਸ, ਰੂਪ ਬਲ, ਸੇਵਾਦਾਸ, ਜਾਦੋ ਰਾਇ, ਲਾਲ ਦਾਸ ਦਰਯਾਈ, ਪੂਰਣ ਦਾਸ, ਬੁੱਢਾ ਜੀ, ਊਦੋ ਦਾਸ, ਪ੍ਰਮੇਸ਼ਵਰ ਦਾਸ ਆਦਿ ਹੋਏ ਜਿਨ੍ਹਾਂ ਫਰੰਟੀਅਰ, ਪੱਛਮੀ ਪੰਜਾਬ ਅਤੇ ਸਿੰਧ ਵਿੱਚ ਬਹੁਤ ਪ੍ਰਚਾਰ ਕੀਤਾ। ਭਾਈ ਲਾਲ ਦਾਸ ਦਰਯਾਈ ਅਤੇ ਭਾਈ ਜਾਧੋ ਰਾਇ, ਬੜੇ ਪ੍ਰਸਿੱਧ ਪੰਜਾਬੀ ਕਵੀ ਹੋਏ, ਜੋ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਦਖੱਣ ਤੱਕ ਗਏ ਸਨ। ਭਾਈ ਲਾਲ ਦਾਸ 'ਖੰਡੇ ਦੀ ਪਾਹੁਲ' ਲੈ ਕੇ ਪ੍ਰਹਿਲਾਦ ਸਿੰਘ ਕਹਿਲਾਇਆ, ਜਿਸ ਨੇ ਬਾਅਦ ਵਿੱਚ 'ਰਹਿਤਨਾਮਾ' ਲਿਖਿਆ। 'ਜਾਦੋ ਰਾਇ' ਲੱਖੀ

ਜੰਗਲ ਦੇ ਕਵੀ ਦਰਬਾਰ ਵਿੱਚ ਹਾਜ਼ਰ ਸੀ ਅਤੇ ਅੰਮ੍ਰਿਤਪਾਨ ਕਰਕੇ 'ਜਾਦੋ ਸਿੰਘ' ਅਖਵਾਇਆ। ਇਹ ਮੁਕਤਸਰ ਦੀ ਜੰਗ ਵਿੱਚ 1705 ਈ ਨੂੰ ਸ਼ਹੀਦ ਹੋਇਆ ਸੀ। 'ਊਦੋ ਦਾਸ' ਮਾਤਾ ਪੰਜਾਬ ਕੌਰ ਦੀ ਸੇਵਾ ਵਿੱਚ ਹਾਜ਼ਰ ਰਿਹਾ। ਉਸ ਨੇ ਦੇਹਰਾਦੂਨ ਵਿੱਚ ਹੀ ਭਾਈ ਬਾਲੂ ਹਸਨਾ ਦੀ ਸਮਾਧ ਬਣਾਈ। (15,8,43,44)

## ਬਾਵਨ ਅਖਰੀ

ਗੁਰਮੁੱਖੀ ਲਿਪੀ ਵਿੱਚ ਦੇਵਨਾਗਰੀ ਦੇ ਬਵੰਜਾ ਅੱਖਰਾਂ ਦੇ ਆਧਾਰ ਲਿੱਖੀ ਰਚਨਾ ਬਾਵਨ ਅੱਖਰੀ ਅਖਵਾਉਂਦੀ ਹੈ। ਪੁਰਾਤਨ ਸਮੇਂ ਦੇ ਅੱਖਰ ਕ੍ਰਮ ਅਨੁਸਾਰ ਇਹੋ ਲੋਕ-ਪ੍ਰਿਯ ਹੋ ਗਏ ਸਨ। ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ 'ਬਾਵਨ ਅਖਰੀਆਂ' ਵਿੱਚ ਸੰਸਕ੍ਰਿਤ ਅੱਖਰਾਂ ਦੀ ਗਿਣਤੀ ਅਧੂਰੀ ਅਤੇ ਅੱਖਰ-ਕ੍ਰਮ ਅਪ੍ਰਚਿਲਤ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਅਰਜਨ ਅਤੇ ਭਗਤ ਕਬੀਰ ਨੇ 'ਬਾਵਨ ਅਖਰੀ' ਉਚਾਰਨ ਕੀਤੀਆਂ ਹਨ। ਗੁਰੂ ਅਰਜਨ ਸਾਹਿਬ ਨੇ ਪੰਜਾਬੀ ਭਾਸ਼ਾ ਅਤੇ ਭਗਤ ਕਬੀਰ ਨੇ ਸਾਧ-ਭਾਖਾ ਵਿੱਚ ਇਹ ਬਾਣੀ ਉਚਾਰਨ ਕੀਤੀ ਹੈ।

## ਬਾਵੇ ਵਾਲੀ-ਮਾਤਾ

'ਬਾਵੇ ਵਾਲੀ ਮਾਤਾ' ਦਾ ਮੰਦਰ 1400 ਈ ਤੋਂ ਬਾਹੂ ਕਿਲ੍ਹੇ ਦੇ ਅੰਦਰ ਸਥਿਤ ਹੈ। ਇਹ ਪੁਰਾਣੀ 'ਸ਼ਕਤੀ ਪੀਠ' ਉੱਤਰੀ ਭਾਰਤੀ ਦੀ ਮੰਨੀ ਜਾਂਦੀ ਹੈ। 'ਮਹਾਂਕਾਲੀ' ਨੂੰ ਹੀ 'ਬਾਵੇ ਵਾਲੀ ਮਾਤਾ' ਕਰਕੇ ਪੂਜਿਆ ਜਾਂਦਾ ਹੈ। ਇਸ ਮੰਦਰ ਅੰਦਰ ਇੱਕ ਸ਼ਿਲਾ ਵੀ ਹੈ, ਜਿਸ ਨਾਲ ਕਈ ਲੋਕ ਕਹਾਣੀਆਂ ਪ੍ਰਸਿੱਧ ਹਨ। ਕਈ ਸੋਮਿਆਂ ਅਨੁਸਾਰ ਰਾਜਾ ਸੰਗ੍ਰਾਮ ਪਾਲ ਅਤੇ ਪਰਸ਼ੂ ਰਾਮ ਨੇ ਜਹਾਂਗੀਰ ਦੇ ਸਮੇਂ ਇਸ ਮੰਦਰ ਨੂੰ ਬਣਾਇਆ ਸੀ। ਨਵਰਾਤਿਆਂ ਵਿੱਚ ਸ਼ਰਧਾਲੂਆਂ ਦੀ ਕਾਫ਼ੀ ਚਹਿਲ ਪਹਿਲ ਰਹਿੰਦੀ ਹੈ।

## ਬਿਕਰਮ ਸਿੰਘ, ਲੈਫ਼ਟੀਨੈਂਟ ਜਨਰਲ (ਸ਼ਹੀਦ)

ਸ: ਬਿਕਰਮ ਸਿੰਘ ਜੀ ਨੇ 1933 ਈ ਵਿੱਚ ਕਮਿਸ਼ਨ ਪ੍ਰਾਪਤ ਕੀਤਾ ਅਤੇ ਦੂਜੇ ਮਹਾਨ ਸੰਸਾਰ ਯੁੱਧ ਵਿੱਚ ਮੱਧ-ਪੂਰਬ ਵਿੱਚ ਲੜੇ। ਆਪਣੀ ਲੰਬੀ ਅਤੇ ਸ਼ਾਨਦਾਰ ਨੌਕਰੀ ਦੇ ਦੌਰਾਨ ਉਨ੍ਹਾਂ ਕਈ ਮਹੱਤਵਪੂਰਨ ਪਦਵੀਆਂ ਤੇ ਕੰਮ ਕੀਤਾ, ਜਿਨ੍ਹਾਂ ਵਿੱਚ ਆਸਾਮ ਅਤੇ ਜੰਮੂ ਕਸ਼ਮੀਰ ਦੇ ਇੱਕ ਡਵੀਜ਼ਨ ਦੀ ਕਮਾਨ ਸ਼ਾਮਲ ਸਨ। ਜੁਲਾਈ 1961 ਵਿੱਚ ਉਹ ਜੰਮੂ ਕਸ਼ਮੀਰ ਵਿੱਚ ਪਲਟਨ ਦੇ ਲੈਫਟੀਨੈਂਟ ਜਨਰਲ ਦੀ ਪਦਵੀ ਤੇ ਲਗਾਇਆ ਗਿਆ। ਲਿਦਾਖ ਵਿੱਚ ਚੀਨੀ ਹਮਲੇ ਦੇ ਵਿਰੁੱਧ ਕਾਰਵਾਈ ਨੂੰ ਮਜ਼ਬੂਤ ਕੀਤਾ ਅਤੇ ਬੇਮਿਸਾਲ ਬਹਾਦਰੀ ਦਾ ਸਬੂਤ ਦਿੱਤਾ। ਉਨ੍ਹਾਂ ਨੂੰ ਮਰਨ ਉਪਰੰਤ 'ਵਿਸ਼ਿਸ਼ਟ ਸੇਵਾ ਮੈਡਲ ਕਲਾਸ 1' ਨਾਲ ਸਨਮਾਨਿਤ ਕੀਤਾ ਗਿਆ ਹੈ। ਜੰਮੂ ਵਿੱਚ ਤਵੀ ਦਰਿਆ ਦੇ ਪਾਰ ਬਿਕਰਮ ਚੌਕ ਵਿੱਚ ਉਨ੍ਹਾਂ ਦਾ ਬੁੱਤ ਲਗਿਆ ਹੋਇਆ ਹੈ।

## ਬਿਕਰਮ ਸਿੰਘ, ਲੈਫਟੀਨੈਂਟ ਜਨਰਲ

ਲੈਫਟੀਨੈਂਟ ਜਨਰਲ ਬਿਕਰਮ ਸਿੰਘ ਨੂੰ 31 ਮਈ 2012 ਵਿੱਚ ਥਲ ਸੈਨਾ (ਭਾਰਤ) ਦੇ ਮੁੱਖੀ ਥਾਪਿਆ ਗਿਆ ਹੈ। ਇਨ੍ਹਾਂ ਨੂੰ 31 ਮਾਰਚ 1972 ਵਿੱਚ ਸਿੱਖ ਲਾਈਟ

ਇਨਫ਼ੈਂਟਰੀ ਵਿਚ ਕਮਿਸ਼ਨ ਮਿਲਿਆ ਸੀ। ਇਨ੍ਹਾਂ ਦਾ ਵਿਆਹ ਕਸ਼ਮੀਰ ਦੇ ਇਕ ਸਿੱਖ ਘਰਾਣੇ ਦੀ ਬੇਟੀ ਸੁਰਜੀਤ ਕੌਰ ਨਾਲ ਹੋਇਆ ਜਿਸ ਵਿੱਚੋਂ ਦੋ ਸਪੁੱਤਰ ਹਨ।

## ਬਿਕਰਮਜੀਤ

ਸ੍ਰ: ਜਨਕ ਸਿੰਘ ਸੂਦਨ ਦੇ ਘਰ ਫ਼ਰਵਰੀ 1963 ਨੂੰ ਜੰਮੂ ਵਿਖੇ ਬਿਕਰਮਜੀਤ (ਵਿੱਕੀ) ਦਾ ਜਨਮ ਹੋਇਆ। ਇਹ ਰੰਗਮੰਚ ਨਾਲ ਸੰਬੰਧਤ ਕਲਾਕਾਰ ਹੈ। 'ਕੁਦਰਤ ਦੇ ਸੱਭ ਬੰਦੇ', 'ਮੈਂ ਹਿੰਦੁਸਤਾਨ ਹਾਂ' (1992) ਨਾਟਕ ਪੁਸਤਕਾਂ ਛੱਪ ਚੁੱਕੀਆਂ ਹਨ।

## ਬਿਹਾਗੜਾ

ਇਹ ਮਧੁਰ ਅਤੇ ਬਿਲਾਵਲ ਠਾਟ ਦਾ ਸੰਪੂਰਣ ਰਾਗ ਹੈ, ਜਿਸ ਦੇ ਗਾਉਣ ਦਾ ਸਮਾਂ ਅੱਧੀ ਰਾਤ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੇ ਅੰਕ 537-547 ਤੱਕ ਅੰਕਿਤ ਹੈ। ਰਾਗਬੱਧ ਬਾਣੀ ਵਿੱਚ ਇਸ ਦਾ ਸਤਵਾਂ ਨੰਬਰ ਹੈ। ਕਈ ਵਿਦਿਵਾਨਾਂ ਦਾ ਖਿਆਲ ਹੈ ਕਿ ਬਿਹਾਗ ਵਿੱਚ ਕੋਮਲ ਸੁਰ ਲਿਆਉਣ ਨਾਲ 'ਬਿਹਾਗੜਾ' ਬਣ ਜਾਂਦਾ ਹੈ। ਇਸ ਨੂੰ ਕੇਦਾਰਾ ਅਤੇ ਗਉੜੀ ਦੇ ਸੁਮੇਲ ਦਾ ਸਿਟਾ ਵੀ ਕਿਹਾ ਜਾਂਦਾ ਹੈ। ਇਸ ਬਾਣੀ ਵਿੱਚ ਕੁੱਲ ਦੋ ਚਉਪਦੇ, 15 ਛੰਦ ਹਨ। ਇੱਕ ਵਾਰ 'ਬਿਹਾਗੜੇ ਦੀ ਵਾਰ' ਗੁਰੂ ਰਾਮਦਾਸ ਨੇ ਉਚਾਰਨ ਕੀਤੀ ਹੈ, ਜਿਸ ਦੀਆਂ 21 ਪਉੜੀਆਂ ਹਨ। ਇਹ ਵਾਰ ਅੰਕ 548-556 ਤੱਕ ਅੰਕਿਤ ਹੈ। (16)

## ਬਿਰਹੜੇ

ਵਿਛੋੜੇ ਜਾਂ ਵਿਯੋਗ ਸੰਬੰਧੀ ਲੋਕ-ਗੀਤ ਨੂੰ 'ਬਿਰਹੜੇ' ਦੀ ਸੰਗਿਆ ਦਿੱਤੀ ਜਾਂਦੀ ਹੈ। ਰਾਗ ਆਸਾ ਵਿੱਚ ਗੁਰੂ ਅਰਜਨ ਜੀ ਦੀ ਚਾਰ ਪਦਿਆ ਦੀ ਇਹ ਰਚਨਾ ਗੁਰੂ ਗ੍ਰੰਥ ਸਾਹਿਬ ਦੇ ਅੰਕ 431-32 ਤੇ ਅੰਕਿਤ ਹੈ। ਇਨ੍ਹਾਂ ਵਿੱਚ ਸਰੋਦੀ ਧੁਨੀ ਉਦੈ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਹੋਰ ਵੀ ਅਨੇਕਾਂ ਸ਼ਬਦ ਅੰਕਿਤ ਹਨ, ਜਿਨ੍ਹਾਂ ਵਿੱਚ 'ਬਿਰਹਾ' ਦਾ ਵਰਨਣ ਆਇਆ ਹੈ। (16)

## ਬਿਲਾਵਲ

ਇਹ ਪ੍ਰਸਿੱਧ ਪ੍ਰਾਚੀਨ ਰਾਗ ਹੈ, ਜੋ ਸ਼ੁਧ ਜਾਤੀ ਦਾ ਹੋਣ ਕਾਰਨ ਬੜਾ ਲੋਕਪ੍ਰਿਯ ਹੈ। ਇਹ ਖੁਸ਼ੀ ਦਾ ਰਾਗ ਹੈ, ਜਿਸ ਦਾ ਰਾਗਬੱਧ ਬਾਣੀ ਵਿੱਚ 16 ਵਾਂ ਨੰਬਰ ਅਤੇ ਅੰਕ 795-858 ਤੱਕ ਦਰਜ ਹੈ। ਇਸ ਨੂੰ ਦਿਨ ਦੇ ਦੂਜੇ ਪਹਿਰ ਗਾਉਣ ਦਾ ਵਿਧਾਨ ਹੈ ਪਰ ਕਈ ਸੰਗੀਤ ਪ੍ਰੇਮੀ ਸਵੇਰ ਦੇ ਪਹਿਲੇ ਪਹਿਰ ਵੀ ਗਾਉਂਦੇ ਹਨ। ਰਾਗਮਾਲਾ ਵਿੱਚ ਇਸ ਨੂੰ ਭੈਰਵਰਾਗ ਦਾ ਪੁੱਤਰ ਲਿਖਿਆ ਹੈ। ਮੰਗਲਮਈ ਕਾਰਜਾਂ ਵਿੱਚ ਗਾਉਣ ਦੀ ਰੀਤ ਹੈ। ਇਸ ਰਾਗ ਦੀ ਸੰਪੂਰਣ ਬਾਣੀ ਵਿੱਚ 165 ਚਉਪਦੇ ਅਤੇ 16 ਅਸ਼ਟਪਦੀਆਂ ਅਤੇ 9 ਛੰਦ ਹਨ। ਗੁਰੂ ਨਾਨਕ ਸਾਹਿਬ ਦੀ ਇੱਕ ਥਿਤੀ ਅਤੇ ਗੁਰੂ ਅਮਰਦਾਸ ਜੀ ਦੇ ਦੋ ਵਾਰਸਤ ਵੀ ਇਸੇ ਰਾਗ ਵਿੱਚ ਦਰਜ ਹਨ। ਗੁਰੂ ਅਮਰਦਾਸ ਦੀ 'ਬਿਲਾਵਲ ਕੀ ਵਾਰ' ਦੀਆਂ ਕੁੱਲ 13 ਪਉੜੀਆਂ ਹਨ, ਜਿਨ੍ਹਾਂ ਨਾਲ 27 ਸਲੋਕ ਦਰਜ ਹਨ। (16)

### ਬਿਸ਼ਨ ਸਿੰਘ, ਕ੍ਰੀਟ

ਗਿਆਨੀ ਬਿਸ਼ਨ ਸਿੰਘ ਕ੍ਰੀਟ ਦਾ ਜਨਮ 1894 ਈ ਵਿੱਚ ਸ੍ਰ: ਮੰਗਲ ਸਿੰਘ ਅਤੇ ਮਾਤਾ ਕਰਤਾਰ ਕੌਰ ਦੇ ਘਰ ਭਾਨਤੀਨ (ਸੁਧਨੀਤੀ) ਵਿੱਚ ਹੋਇਆ। ਗਿਆਨੀ ਜੀ ਨੇ ਮੁੱਢਲੀ ਵਿਦਿਆ ਸੰਤਪੁਰਾ ਨੰਗਾਲੀ, ਡੇਰਾ ਬਾਬਾ ਮਿਸ਼ਰਾ ਸਿੰਘ ਅੰਮ੍ਰਿਤਸਰ ਅਤੇ ਕਾਂਸ਼ੀ ਤੋਂ ਪ੍ਰਾਪਤ ਕੀਤੀ। ਯੂਰਪ ਦੀ ਜੰਗ ਸਮੇਂ 67 ਪਲਟਨ ਵਿੱਚ ਭਰਤੀ ਹੋ ਕੇ ਹੌਲਦਾਰ ਬਣੇ ਪਰ ਅਕਾਲੀ ਲਹਿਰ ਸਮੇਂ ਨੌਕਰੀ ਛੱਡ ਪੰਥਕ ਸੇਵਾ ਵਿੱਚ ਲੱਗ ਗਏ। ਫ਼ੌਜੀ ਹੋਣ ਦੇ ਨਾਤੇ ਚੰਗੀ ਨਕਦੀ, ਜ਼ਮੀਨ ਆਦਿ ਵੀ ਮਿਲੀ। ਆਪ ਦਾ ਅਨੰਦ ਕਾਰਜ 1925 ਈ ਵਿੱਚ ਪ੍ਰਸਿੱਧ ਪ੍ਰਚਾਰਕ ਪੜ੍ਹੀ ਲਿਖੀ ਨੌਜਵਾਨ ਬੀਬੀ ਰਣਜੀਤ ਕੌਰ ਨਾਲ ਹੋਇਆ, ਜਿਸ ਨੇ ਪਿਸ਼ੌਰ, ਕਸ਼ਮੀਰ, ਕਰਾਚੀ, ਕਲਕਤਾ, ਪੁਣਛ ਆਦਿ ਇਲਾਕਿਆਂ ਵਿੱਚ ਸਿੱਖੀ ਪ੍ਰਚਾਰ ਕੀਤਾ। ਗਿਆਨੀ ਜੀ ਨੇ 1926 ਈ ਵਿੱਚ ਗਿਆਨੀ ਇਮਤਿਹਾਨ ਪਾਸ ਕਰਕੇ ਸ਼ੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਤਰਨਤਾਰਨ ਸਾਹਿਬ ਦੇ ਹੈੱਡ ਗ੍ਰੰਥੀ ਨਿਯੁਕਤ ਹੋਏ। ਰਣਜੀਤ ਕੌਰ ਦਾ ਦੇਹਾਂਤ 1929 ਈ ਨੂੰ ਅੰਮ੍ਰਿਤਸਰ ਵਿੱਚ ਹੋਇਆ। ਗਿਆਨੀ ਜੀ ਨੇ ਕਈ ਪੁਸਤਕਾਂ ਛਾਪੀਆਂ, ਜਿਨ੍ਹਾਂ ਵਿੱਚ ਦੇਸ਼ ਜਗਾਵਾਂ, ਨੂਰੀ ਝਲਕਾਂ, ਜੀਵਨ ਫੁਹਾਰ, ਜ਼ਿੰਦਗੀ ਦੇ ਮੋੜ, ਡੁਲ੍ਹਦਾ ਜੋਬਨ, ਮਿੱਠਾ ਨਾਨਕ, ਬਿੱਖਰੇ ਮੋਤੀ, ਨੂਰੀ ਜੀਵਨ, ਅੰਮ੍ਰਿਤ ਬਚਨ ਤੇ ਸੰਤ ਦਰਸ਼ਨ ਆਦਿ ਹਨ। ਸ਼੍ਰੋਮਣੀ ਕਮੇਟੀ ਵਿਚੋਂ ਸੇਵਾ ਮੁਕਤ ਹੋ ਕੇ, ਆਪ ਨਿਰਮਲ ਸੰਪ੍ਰਦਾਇ ਵਿੱਚ ਸ਼ਾਮਲ ਹੋ ਕੇ ਦੋ ਸਦੀਆਂ ਤੱਕ 'ਨਿਰਮਲ ਪਤਰ' ਦੇ ਐਡੀਟਰ ਰਹੇ। ਕੁੱਝ ਵਰ੍ਹੇ ਪਹਿਲਾਂ 1996 ਈ ਵਿੱਚ ਆਪ ਜੀ ਦਾ ਦੇਹਾਂਤ ਹੋਇਆ ਹੈ। (ਦੇਖੋ: ਬੰਸਾਵਲੀ-154) (24)

### ਬਿਸ਼ਨ ਸਿੰਘ,ਬਾਬਾ

ਬਾਬਾ ਬਿਸ਼ਨ ਸਿੰਘ ਦਾ ਜਨਮ 1821 ਈ ਵਿੱਚ ਹੋਇਆ। ਆਪ ਬੀਰਮਸ਼ਾਹੀ ਗੱਦੀ ਦੇ ਸੱਤਵੇਂ ਗੱਦੀਕਾਰ ਸਨ। ਆਪ ਨੇ ਪੰਜਾਬੀ ਕਵਿਤਾਵਾਂ ਢੇਰ ਲਿੱਖੀਆਂ ਹਨ ਜੋ ਆਕਾਰ ਪਖੋਂ ਛੋਟੀਆਂ ਹਨ। ਕਵਿਤਾ ਵਿੱਚ ਗੁਰਮਤਿ ਅਤੇ ਵੇਦਾਂਤ ਦਾ ਮਿਸ਼ਰਣ ਮੌਜੂਦ ਹੈ। ਬੀਰਮਸ਼ਾਹੀ ਕਵਿਤਾ ਸਮੁੱਚੀ, ਪੁਣਛ ਦੇ ਭਾਈ ਜੈਦੇਵ ਸਿੰਘ ਦੱਤ ਨੇ ਆਪਣੀ ਛੱਪੀ ਪੁਸਤਕ 'ਪੁਣਛ ਤੇ ਪੰਜਾਬੀ ਸਾਹਿਤ" (1979) ਵਿੱਚ ਸਾਂਭੀ ਹੈ। ਬਾਬਾ ਬਿਸ਼ਨ ਸਿੰਘ ਦੀ ਕਵਿਤਾ ਸੁਧਾਰਵਾਦੀ ਸੀ। ਇਸ ਕਵੀ ਦਾ ਦੇਹਾਂਤ 1894 ਈ ਨੂੰ ਹੋਇਆ। (12)

### ਬਿਸ਼ਨ ਸਿੰਘ, ਰਾਗੀ

ਭਾਈ ਬਿਸ਼ਨ ਸਿੰਘ ਰਾਗ ਵਿਦਿਆ ਵਿੱਚ ਨਿਪੁੰਨ ਹੋਣ ਕਾਰਨ ਬੜੇ ਪ੍ਰਸਿੱਧ ਕੀਰਤਨੀਏ ਹੋਏ ਹਨ। ਇਨ੍ਹਾਂ ਨੇ ਬਹੁਤੀ ਆਯੂ ਡੇਰਾ ਨੰਗਾਲੀ ਸਾਹਿਬ ਵਿਖੇ ਕੀਰਤਨ ਕਰਕੇ ਸਫ਼ਲ ਕੀਤੀ। ਤਕਰੀਬਨ ਚਾਲ੍ਹੀ ਸਾਲ (1893-1933ਈ) ਤੱਕ ਡੇਰਾ ਨੰਗਾਲੀ ਸਾਹਿਬ ਵਿਖੇ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ। ਆਪ ਦੇ ਘਰ ਚਾਰ ਸਪੁੱਤਰ ਕ੍ਰਿਪਾਲ ਸਿੰਘ, ਸ੍ਰ: ਮੀਹਾਂ ਸਿੰਘ, ਸ੍ਰ: ਅਵਤਾਰ ਸਿੰਘ ਅਤੇ ਸ੍ਰ: ਆਸਾ ਸਿੰਘ ਹੋਏ।

## ਬੀਕਮ ਸਿੰਘ ਰਾਹੀ

ਸ੍ਰ: ਬੀਕਮ ਸਿੰਘ ਰਾਹੀ ਦਾ ਜਨਮ 27 ਜੁਲਾਈ 1939 ਨੂੰ ਪਿਤਾ ਸ੍ਰ: ਮੰਗਤ ਸਿੰਘ ਅਤੇ ਮਾਤਾ ਦੁਰਗਾ ਕੌਰ ਦੇ ਘਰ ਪਿੰਡ ਸ਼ਾਲਕੋਟ (ਕਮਰਾਜ਼) ਵਿੱਚ ਹੋਇਆ। ਵਿਦਿਆ ਐਮ.ਏ (ਪੰਜਾਬੀ, ਇਤਿਹਾਸ), ਬੀ.ਐਡ ਤੱਕ ਪ੍ਰਾਪਤ ਕਰਕੇ ਅਧਿਆਪਕ ਕਿੱਤਾ ਅਪਨਾਇਆ। ਬਾਰਾਮੂਲਾ, ਪੰਜਾਬੀ ਸਾਹਿਤ ਸਭਾ ਦੇ ਕਈ ਵਰ੍ਹੇ ਪ੍ਰਧਾਨ ਵੀ ਰਹੇ। ਕੁੱਝ ਕਿਤਾਬਚੇ/ਪੁਸਤਕਾਂ ਪੰਜਾਬੀ ਵਿੱਚ ਪ੍ਰਕਾਸ਼ਿਤ ਕੀਤੀਆਂ ਹਨ ਜਿਵੇਂ ਧਰਮ ਤੇ ਗੁਰੂ ਨਾਨਕ (1968), ਕੂਟਾ ਰਾਣੀ ਦੁਖਾਂਤ (1969), ਨਿਰਾਦਰੀ (1972), ਦੁੱਖ ਸੁਖ ਸਾਂਝ (1997), ਜੀਵਨ ਮਹੰਤ ਬਚਿੱਤਰ ਸਿੰਘ (2002)। ਇਹ ਕਵੀ ਫਰਵਰੀ 2013 ਵਿੱਚ ਗੁਰਪੁਰੀ ਸਿਧਾਰ ਗਿਆ।

## ਬੀਰ ਸਿੰਘ, ਖਜੂਰਾ

ਮਹਿਤਾ ਬੀਰ ਸਿੰਘ ਖਜੂਰਾ ਦਾ ਜਨਮ ਸ੍ਰ: ਮਾਂਹ ਸਿੰਘ ਦੇ ਘਰ ਹੋਇਆ। ਜਨਮ ਸਥਾਨ ਪਿੰਡ ਨੱਥੇਗਲੇ, ਸੁਦਨੱਤੀ (ਪੁਣਛ) ਵਿੱਚ ਹੋਇਆ। ਮਹਿਤਾ ਬੀਰ ਸਿੰਘ ਤੇ ਸ੍ਰ: ਗੁਰਦਿਆਲ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਕੇ ਮੁਜ਼ਫ਼ਰਾਬਾਦ, ਪਲੰਗੀ ਆਦਿ ਦੇ ਕਿਲ੍ਹਿਆਂ ਵਿੱਚ ਰਹੇ। ਸ੍ਰ: ਮਾਂਹ ਸਿੰਘ ਦੇ ਸੱਤ ਸਪੁੱਤਰ ਬੜੇ ਬਹਾਦਰ ਸੂਰਬੀਰ ਸਨ। ਸ਼ਮਸਖਾਨ ਤੇ ਵਲੀ ਮਲਦਿਆਲ ਨੇ ਜਦੋਂ ਪਲੰਗੀ ਦੇ ਕਿਲ੍ਹੇ ਤੇ ਧਾਵਾ ਬੋਲਿਆ ਤਾਂ ਹਜ਼ਾਰਾਂ ਵੈਰੀਆਂ ਦਾ ਮੁਕਾਬਲਾ ਦੋ ਮੀਲ ਤੱਕ ਕਰਦੇ ਰਹੇ। ਇਸ ਲੜਾਈ ਵਿੱਚ ਮੀਆਂ ਤਾਰਾ ਮਾਰਿਆ ਗਿਆ। ਮਹਿਤਾ ਬੀਰ ਸਿੰਘ ਦੀ ਬਹਾਦਰੀ ਬਦਲੇ ਕਈ ਜਾਗੀਰਾਂ, ਸਨਦਾਂ, ਅਰਬੀ ਘੋੜੀ ਅਤੇ ਪਿੰਡ ਦੀ ਨੰਬਰਦਾਰੀ ਪ੍ਰਾਪਤ ਕੀਤੀ। (ਦੇਖੋ: ਬੰਸਾਵਲੀ-155) (24)

## ਬੀੜਾ ਸਿੰਘ, ਬਾਲੀ

ਸ੍ਰ: ਬੀੜਾ ਸਿੰਘ ਬਾਲੀ, ਸ੍ਰ: ਖੀਵਾ ਸਿੰਘ ਦੇ ਸਪੁੱਤਰ ਸਨ। ਸ੍ਰ: ਬੀੜਾ ਸਿੰਘ ਦੇ ਚਾਰੇ ਬੇਟੇ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿੱਚ ਭਰਤੀ ਹੋ ਕੇ ਮਹਾਰਾਜਾ ਗੁਲਾਬ ਸਿੰਘ ਨਾਲ ਨੌਕਰੀ ਕੀਤੀ। ਇਨ੍ਹਾਂ ਚਾਰੇ ਭਰਾਵਾਂ ਨੂੰ ਸ੍ਰ: ਸੰਤੂ ਸਿੰਘ ਰੈਂਸ ਨਾਲ ਗਿਲਗਿਤ ਜਾਣਾ ਪਿਆ। ਉਥੇ ਭਾਰੀ ਲੜਾਈ ਹੋਈ ਜਿਸ ਵਿੱਚ ਸ੍ਰ: ਸਰਦੂਲ ਸਿੰਘ, ਜਗਤ ਸਿੰਘ ਅਤੇ ਸ੍ਰ: ਮੀਹਾਂ ਸਿੰਘ ਸ਼ਹੀਦੀ ਪ੍ਰਾਪਤ ਕਰ ਗਏ। ਸ੍ਰ: ਬੀੜਾ ਸਿੰਘ, ਸ੍ਰ: ਅਮੀਰ ਸਿੰਘ ਅਤੇ ਸ੍ਰ: ਗਰੀਬ ਸਿੰਘ ਪਕੜੇ ਗਏ। ਇਨ੍ਹਾਂ ਨੇ ਬੜੀਆਂ ਤਕਲੀਫ਼ਾਂ ਅਤੇ ਕਸ਼ਟ ਸਹਾਰੇ। ਅਖ਼ੀਰ ਕਈ ਵਰ੍ਹਿਆਂ ਬਾਅਦ ਘਰ ਮੁੜੇ। ਇਸ ਖਾਨਦਾਨ ਦੇ ਸਿੰਘ ਪੰਥਕ ਕੰਮਾਂ ਵਿੱਚ ਉਤਸ਼ਾਹੀ ਰਹੇ ਹਨ। ਸ੍ਰ: ਨੰਦ ਸਿੰਘ ਯੂਰਪ ਦੀ ਜੰਗ ਵਿੱਚ ਸ਼ਾਮਲ ਹੋਏ ਸਨ। ਬਾਅਦ ਵਿੱਚ ਘੁੰਡੀ (ਬਡਗਾਮ) ਹੀ ਨਿਵਾਸ ਰਖਿਆ। (ਦੇਖੋ: ਬੰਸਾਵਲੀ-156) (24)

## ਬੁਝਾਰਤਾਂ

'ਬੁਝਾਰਤਾਂ' ਦੇ ਅਖੱਰੀ ਅਰਥ ਹਨ ਗਿਆਨ ਕਰਾਉਣ ਲਈ ਦਿੱਤਾ ਗਿਆ ਸੰਕੇਤ ਜਾਂ ਇਸ਼ਾਰਾ। ਇਸ ਦੇ ਕੋਸ਼ਗਤ ਹੋਰ ਵੀ ਅਰਥ ਹਨ ਜਿਵੇਂ ਪਹੇਲੀ, ਬਾਤ, ਅੜਾਉਣੀ

ਆਦਿ। ਕਾਵਿ-ਸ਼ਾਸਤਰ ਵਿੱਚ ਬੁਝਾਰਤ (ਪ੍ਰਹੇਲਿਕਾ-ਪਹੇਲੀ ਜਾਂ ਬੁਝਾਰਤ) ਨਾਂ ਦਾ ਇੱਕ ਅਲੰਕਾਰ ਵੀ ਹੈ।

### ਬੁੱਢਾ ਸਿੰਘ, ਖਾਤਨਿਆਰ

ਸ੍ਰ: ਬੁੱਢਾ ਸਿੰਘ ਦਾ ਜਨਮ ਸ੍ਰ: ਗੁਰਦਿਤ ਸਿੰਘ ਦੇ ਘਰ ਖਾਤਨਿਆਰ ਵਿੱਚ ਹੋਇਆ। ਇਹ ਸ੍ਰ: ਜੀਵਣ ਸਿੰਘ ਦੇ ਪੋਤਰੇ ਸਨ। ਇਹ ਮਾਈ ਪੂਰੋ ਦੀ ਵੰਸ਼ ਵਿਚੋਂ ਸਨ। ਸ੍ਰ: ਗੁਰਦਿਤ ਸਿੰਘ ਸਿਹਤ ਵਿਭਾਗ ਵਿੱਚ ਨੋਕਰੀ ਕਰਦੇ ਸਨ। ਜਵਾਨੀ ਵਿੱਚ ਹੀ 1893 ਈ ਵਿੱਚ ਚੜ੍ਹਾਈ ਕਰ ਗਏ ਸਨ। ਸ੍ਰ: ਬੁੱਢਾ ਸਿੰਘ ਦਾ ਜਨਮ 1892 ਈ ਨੂੰ ਹੋਇਆ। ਇਹ ਪਹਿਲਾ ਬਿਜਲੀ ਵਿਭਾਗ ਵਿੱਚ ਇਸਨਪੈਕਟਰ ਰਹੇ ਅਤੇ ਫ਼ਿਰ 'ਡਰਜਿੰਗ ਵਿਭਾਗ' ਦੇ ਅਫ਼ਸਰ ਰਹੇ। ਇਸ ਤੋਂ ਬਾਅਦ ਮਹਾਰਾਜਾ ਪ੍ਰਤਾਪ ਸਿੰਘ ਦੇ ਹਜ਼ੂਰੀ ਡਰਾਇਵਰ ਲੱਗੇ ਰਹੇ। ਫ਼ਿਰ ਕਾਫ਼ੀ ਵਰ੍ਹੇ ਤਕਰੀਬਨ ਅੱਠ ਸਾਲ ਮਹਾਰਾਜਾ ਹਰੀ ਸਿੰਘ ਦੇ ਡਰਾਇਵਰ ਰਹੇ। ਅਜਿਹੀਆਂ ਸਨਦਾਂ ਇਨ੍ਹਾਂ ਦੀ ਵੰਸ਼ ਕੋਲ ਮੌਜੂਦ ਹਨ। ਇਨ੍ਹਾਂ ਦੇ ਦੋ ਬੇਟੇ ਸ੍ਰ: ਜਸਵੰਤ ਸਿੰਘ ਅਤੇ ਸ੍ਰ: ਰਾਜਿੰਦਰ ਸਿੰਘ ਹੋਏ। ਸ੍ਰ: ਜਸਵੰਤ ਸਿੰਘ ਗੁਰਦੁਆਰਾ ਛੇਵੀਂ ਪਾਤਸ਼ਾਹੀ, ਬਾਰਾਮੂਲਾ ਦੇ ਮੀਤ-ਪ੍ਰਧਾਨ ਰਹੇ। ਮਾਈ ਪੂਰੋ ਵਾਲੀ ਜਾਗੀਰ ਵਿਚੋਂ ਆਪ ਨੂੰ ਵੀ ਬਰਾਬਰ ਹਿੱਸਾ ਮਿਲਦਾ ਹੈ। (ਦੇਖੋ: ਬੰਸਾਵਲੀ-157) (24)

### ਬੁੱਢਾ ਸਿੰਘ, ਛਿੱਬਰ

ਮਹੰਤ ਬੁੱਢਾ ਸਿੰਘ, ਭਾਈ ਸੇਵਾ ਰਾਮ ਦੀ ਪੰਜਵੀ ਪੁਸ਼ਤੋਂ ਸੀ। ਭਾਈ ਸੇਵਾ ਰਾਮ, ਮਾਈ ਭਾਗਭਰੀ ਦੇ ਸਪੁੱਤਰ ਸਨ, ਜਿਨ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕੀਤੇ ਸਨ। ਭਾਈ ਸੇਵਾ ਦਾਸ ਜੀ ਗ੍ਰਹਸਤੀ ਗੁਰਸਿੱਖ ਹੋਣ ਦੇ ਨਾਤੇ ਬੜੇ ਚੰਗੇ ਵਿਦਵਾਨ ਸਨ। ਇਨ੍ਹਾਂ ਦੇ ਪੌਤਰੇ ਦਇਆ ਰਾਮ (ਦੇਵੀ-ਦਾਸ) ਨੇ ਗੁਰੂ ਗੋਬਿੰਦ ਸਿੰਘ ਤੋਂ 'ਖੰਡੇ ਦੀ ਪਾਹੁਲ' ਲੈ ਕੇ ਦਇਆ ਸਿੰਘ ਕਹਿਲਾਏ ਅਤੇ ਇਹ ਸਿੱਖ ਰਾਜ ਸਮੇਂ ਤੱਕ ਜੀਉਂਦੇ ਰਹੇ। ਮਹਾਰਾਜਾ ਰਣਜੀਤ ਸਿੰਘ ਨੇ ਕਾਫ਼ੀ ਜਾਗੀਰ ਦੇ ਪੱਟੇ ਇਨ੍ਹਾਂ ਦੇ ਨਾਮ ਦਿੱਤੇ ਸਨ। ਇਹ 130 ਵਰ੍ਹੇ ਦੀ ਆਯੂ ਭੋਗ ਕੇ ਗੁਰਪੁਰੀ ਸਿਧਾਰੇ ਸਨ। ਮਹੰਤ ਬੁੱਢਾ ਸਿੰਘ ਛਿੱਬਰ ਗੁਰਦੁਆਰਾ ਕਾਠੀ-ਦਰਵਾਜ਼ੇ ਦੇ ਸੱਠ ਸਾਲ ਗ੍ਰੰਥੀ ਰਹੇ ਅਤੇ 1973 ਈ ਵਿੱਚ ਅਕਾਲ ਚਲਾਣਾ ਕਰ ਗਏ ਸਨ। ਉਸ ਤੋਂ ਬਾਅਦ ਮਹੰਤ ਜਗਦੀਸ਼ ਸਿੰਘ ਗੁਰਦੁਆਰੇ ਦੀ ਸੇਵਾ ਕਰਦਾ ਰਿਹਾ। ਕਸ਼ਮੀਰੀ ਸਿੱਖਾਂ ਨੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ, ਸ੍ਰੀਨਗਰ ਮਹੰਤਾਂ ਤੋਂ ਆਜ਼ਾਦ ਕਰਾਉਣ ਲਈ ਭਾਰੀ ਜਦੋਜਹਿਦ ਕੀਤੀ। ਆਖ਼ਰ ਗੁਰਦੁਆਰਾ ਐਕਟ ਲਾਗੂ ਹੋਣ ਕਾਰਨ, ਇਹ ਗੁਰਦੁਆਰਾ ਸਿੱਖਾਂ ਦੀ ਚੁਣੀ ਹੋਈ ਕਮੇਟੀ ਦੇ ਪ੍ਰਬੰਧ ਹੇਠ ਆ ਗਿਆ। ਇਤਿਹਾਸਕ ਨੁਕੱਤੇ-ਨਿਗਾਹ ਤੋਂ ਜਿਥੇ ਮਾਈ ਭਾਗਭਰੀ ਦਾ ਰਿਹਾਇਸ਼ੀ ਘਰ ਸੀ ਉੱਥੇ ਹੀ ਛੇਵੇਂ ਪਾਤਸ਼ਾਹ ਨੇ ਚਰਨ ਪਾਏ ਸਨ। (ਦੇਖੋ: ਬੰਸਾਵਲੀ-158) (24)

### ਬੁੱਧ ਸਿੰਘ, ਗਿਆਨੀ

ਗਿਆਨੀ ਬੁੱਧ ਸਿੰਘ ਦਾ ਜਨਮ 1892 ਨੂੰ ਪਿੰਡ ਥੜਾ-ਭੰਗੋ (ਸੁਧਨੂਤੀ) ਵਿੱਚ

ਹੋਇਆ। ਗਿਆਨੀ ਜੀ ਚੰਗੇ ਕਵੀ, ਜੀਵਨੀਕਾਰ ਅਤੇ ਇਤਿਹਾਸਕਾਰ ਸਨ। ਪੰਜਾਬੀ ਦੀ ਜੋ ਪੁਸਤਕਾਂ ਛੱਪੀਆਂ ਹਨ ਉਨ੍ਹਾਂ ਵਿੱਚ ਪ੍ਰਮੁੱਖ ਹਨ 'ਗੁੱਝੇ ਹੀਰੇ' (1928), 'ਚੋਣਵੇਂ ਰਤਨ' (1937) ਆਦਿ। 'ਚੋਣਵੇਂ ਰਤਨ' ਲਾਸਾਨੀ ਪੁਸਤਕ ਹੈ। ਜਿਸ ਵਿੱਚ ਤਕਰੀਬਨ 350 ਦੇ ਕਰੀਬ ਗੁਰਮੁੱਖਾਂ, ਸੰਤ:, ਮਹੰਤਾਂ, ਸਿੱਖ ਜਰਨੈਲਾਂ, ਰਾਜਿਆ, ਮਹਾਰਾਜਿਆਂ ਅਤੇ ਵਿਸ਼ੇਸ਼ ਵਿਅਕਤੀਆਂ ਦਾ ਵਰਨਣ ਮਿਲਦਾ ਹੈ। ਆਪ ਜੀ ਦਾ ਦੇਹਾਂਤ 1952 ਨੂੰ ਹੋਇਆ।

## ਬੁੱਧ ਸਿੰਘ, ਤਿਆਗੀ

ਸ੍ਰ: ਬੁੱਧ ਸਿੰਘ ਤਿਆਗੀ ਪ੍ਰਸਿੱਧ ਪਰਉਪਕਾਰੀ ਗੁਰਸਿੱਖ ਸਨ। ਇਨ੍ਹਾਂ ਦੇ ਦਾਦਾ ਲਾਲਾ ਗਣੇਸ਼ ਦਾਸ (ਤ੍ਰਿਹਣ ਖੱਤਰੀ) ਗੁਜਰਾਤ ਤੋਂ ਆ ਕੇ ਮੀਰਪੁਰ ਆ ਵੱਸੇ ਸਨ। ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਕੋਲ ਇਹ ਕਾਫ਼ੀ ਵਰ੍ਹੇ ਲਾਹੌਰ ਵਿੱਚ ਖਜ਼ਾਨਚੀ ਦੀ ਬਾ-ਖ਼ੂਬੀ ਸੇਵਾ ਨਿਭਾਉਂਦੇ ਰਹੇ। ਸ੍ਰ: ਬੁੱਧ ਸਿੰਘ ਰਿਆਸਤ ਦੇ ਇੱਕ ਸ਼ੁੱਧ-ਆਤਮਾ ਵਾਲੇ ਤਿਆਗੀ ਵਿਅਕਤੀ ਹੋਏ ਹਨ। ਆਪ ਜੀ ਪ੍ਰਸਿੱਧ ਸਿਆਸਤਦਾਨ, ਸੰਸਦਵਾਦੀ, ਆਜ਼ਾਦੀ ਘੁਲਾਟੀਏ ਕਰਕੇ ਪ੍ਰਸਿੱਧ ਸਨ।

ਸ੍ਰ: ਬੁੱਧ ਸਿੰਘ ਦਾ ਜਨਮ 1884 ਨੂੰ ਮੀਰਪੁਰ ਵਿੱਚ ਹੋਇਆ। ਪਹਿਲਾ ਇਹ ਬੰਦੋਬਸਤ, ਫ਼ਿਰ ਕਮਿਸ਼ਨਰ ਟਾਲਬਟ, ਨਾਇਬ ਤੇ ਫ਼ਿਰ ਤਹਿਸੀਲਦਾਰ ਦੇ ਅਹੁਦੇ ਤੱਕ ਪੁੱਜੇ। ਕੁੱਝ ਲੋਕਾਂ ਨੇ ਆਪ ਨੂੰ ਪਰਜਾ ਸਭਾ ਦਾ ਮੈਂਬਰ ਮੀਰਪੁਰ ਤੇ ਪੁਣਛ ਤੋਂ ਚੁਣਿਆ। ਸ੍ਰ: ਬੁੱਧ ਸਿੰਘ ਟੈਨਸ ਦੇ ਚੰਗੇ ਖਿਡਾਰੀ ਸਨ ਅਤੇ ਡੋਗਰਾ ਹਰੀ ਸਿੰਹੁ ਰਾਜਕਮਾਰ ਨਾਲ ਅਮਰ ਸਿਘ ਕਲੱਬ, ਸ੍ਰੀਨਗਰ ਵਿੱਚ ਖੇਡਦੇ ਸਨ। ਸ੍ਰ: ਬੁੱਧ ਸਿੰਘ ਲਿਬਾਸ ਖੱਦਰ ਦਾ ਪਜਾਮਾ-ਕੁੜਤਾ ਹੀ ਪਹਿਨਦੇ ਸਨ। ਮਜ਼ਦੂਰਾਂ, ਮਜ਼ਲੂਮਾਂ, ਕਿਸਾਨਾਂ ਅਤੇ ਅਨਾਥਾਂ ਦੀ ਆਵਾਜ਼ ਬਣ ਕੇ ਉਨ੍ਹਾਂ ਨੇ ਕਈ ਭਾਸ਼ਨ ਦਿੱਤੇ। ਉਨ੍ਹਾਂ ਸਿੱਖ ਧਰਮ ਦਾ ਅਧਿਐਨ ਵੀ ਕੀਤਾ। ਉਨ੍ਹਾਂ ਜੈਤੋ ਦੇ ਮੋਰਚੇ ਅਤੇ ਗੁਰੂ ਕੇ ਬਾਗ ਦੇ ਮੋਰਚੇ ਦੇ ਦ੍ਰਿਸ਼ ਅੱਖੀ ਵੇਖੇ ਸਨ। ਜੰਮੂ ਆ ਕੇ ਅਕਾਲੀਆਂ ਵਾਂਗ ਕਾਲੀ ਦਸਤਾਰ ਸਜਾ ਲਈ ਜੋ ਉਸ ਸਮੇਂ ਬਹਾਦਰੀ ਤੇ ਸਾਹਸ ਦਾ ਚਿੰਨ੍ਹ ਸਮਝੀ ਜਾਂਦੀ ਸੀ। ਗੁਰਦੁਆਰਿਆਂ ਵਿੱਚ ਲਗਾਤਾਰ ਭਾਸ਼ਨ ਦੇਂਦੇ ਸਨ। 1920 ਦੀ ਅਕਾਲੀ ਕਾਨਫ਼ਰੰਸ਼ ਸ੍ਰੀਨਗਰ ਵਿੱਚ ਜਨਰਲ ਸਕੱਤਰ ਰਹੇ। ਉਨ੍ਹਾਂ ਦੇ ਕਈ ਕਿਤਾਬਚੇ ਜਿਵੇਂ ਮੁਲਾਜ਼ਮਤ ਦੀ ਜ਼ਿੰਦਗੀ, ਫ਼ਰਿਆਦੀ-ਰਈਆਤ, ਕਿਸਾਨ ਦੀ ਦਾਸਤਾਨ, ਦਰਦੇ-ਦਿਲ, ਗਰੀਬੋ ਕੇ ਦੁੱਖ ਕਾ ਇਲਾਜ, ਮੇਰੀ ਕਰਾਚੀ ਯਾਤਰਾ ਆਦਿ ਕਾਫ਼ੀ ਮਸ਼ਹੂਰ ਹੋਏ। 1925 ਵਿੱਚ ਤਿਆਗੀ ਜੀ ਡਿਪਟੀ ਕਮਿਸ਼ਨਰ ਦੇ ਉੱਚ ਅਹੁਦੇ ਤੋਂ ਅਸਤੀਫ਼ਾ ਦੇ ਕੇ ਸਾਦੀ ਜ਼ਿੰਦਗੀ ਬਸਰ ਕਰਨ ਲੱਗ ਪਏ। ਕਾਫ਼ੀ ਸਮਾਂ ਤਲਾਬ-ਤਿਲੋ (ਜੰਮੂ) ਅਤੇ ਕਸ਼ਮੀਰ ਦੇ ਬਾਰਾਮੂਲਾ ਪਿੰਡ 'ਗੋਹਨ ਲੜੀ ਜੰਗਲ' ਵਿੱਚ ਗਰਮੀਆਂ ਵਿੱਚ ਰਹਿੰਦੇ ਰਹੇ। ਆਪ ਜੀ ਪੰਜਾਂ ਪਿਆਰਿਆਂ ਵਿੱਚ ਵੀ ਸ਼ਾਮਲ ਹੁੰਦੇ ਰਹੇ। 1930 ਵਿੱਚ ਸ੍ਰ: ਬੁੱਧ ਸਿੰਘ ਤਿਆਗੀ ਅਤੇ ਮੀਰਪੁਰ ਦੇ ਰਾਜਾ ਮੁਹੰਮਦ ਅਕਬਰ ਖਾਨ ਦੇ ਕਹਿਣ ਤੇ ਸ਼ੇਖ ਮੁਹੰਮਦ ਅਬਦੁੱਲਾ ਨੇ ਮੁਸਲਿਮ ਕਾਨਫਰੰਸ ਨੂੰ 'ਨੈਸ਼ਨਲ ਕਾਨਫ਼ਰੰਸ' ਵਿੱਚ ਬਦਲਿਆ। ਇਹ ਸਮਾਂ ਉਨ੍ਹਾਂ ਦਾ ਕੌਮੀ ਤਹਿਰੀਕ ਵਿੱਚ ਸ਼ਾਮਲ ਹੋਣ ਦਾ ਹੀ ਆਖਿਆ ਜਾ ਸਕਦਾ

ਹੋ। 1934 ਵਿੱਚ ਤਿਆਗੀ ਜੀ ਨੇ ਚਨੈਨੀ ਦੇ ਰਾਜੇ ਦੀਆਂ ਵਧੀਕੀਆਂ ਵਿਰੁੱਧ ਇਕ ਤਹਿਰੀਕ ਦੀ ਅਗਵਾਈ ਕੀਤੀ ਸੀ। ਜੰਮੂ ਡੋਗਰਾ ਸਭਾ ਦੇ ਤਿੰਨ ਵੇਰ ਪ੍ਰਧਾਨ ਚੁਣੇ ਗਏ ਸਨ। ਤਿਆਗੀ ਜੀ ਨੇ ਅਨੇਕਾਂ ਵੇਰ ਗਰੀਬਾਂ ਅਤੇ ਮਜ਼ਦੂਰਾਂ ਦੇ ਪੱਖ ਦਲੇਰੀ ਨਾਲ ਸਰਕਾਰ ਅੱਗੇ ਪੇਸ਼ ਕੀਤੇ। ਇਸੇ ਲਈ ਲੋਕੀ ਆਪ ਨੂੰ 'ਗਰੀਬਾਂ ਦਾ ਮਸੀਹਾ' ਕਹਿ ਕੇ ਅੱਜ ਤੱਕ ਯਾਦ ਕਰਦੇ ਹਨ। ਅਗਸਤ 1940-41 ਵਿੱਚ ਆਲ ਜੰਮੂ ਕਸ਼ਮੀਰ ਨੈਸ਼ਨਲ ਕਾਨਫ਼ਰੰਸ਼ ਦੇ ਪ੍ਰਧਾਨ ਚੁਣੇ ਗਏ। ਤਿਆਗੀ ਜੀ ਨੇ 1925 ਤੋਂ 1964 ਤੱਕ ਐਮ.ਪੀ ਰਹਿ ਕੇ 45 ਭਾਸ਼ਨ ਦਿੱਤੇ। ਉਨ੍ਹਾਂ ਨੇ ਕਸ਼ਮੀਰੀ ਲੋਕਾਂ ਦੀ ਬਗਾਰ ਬਾਰੇ ਅਤੇ ਹੋਰ ਕਾਨੂੰਨਾਂ ਸਾਰੇ ਬੜੀ ਆਵਾਜ਼ ਉਠਾਈ। 1940 ਵਿੱਚ ਆਪ ਕਾਮਰਾਜ਼ ਦੌਰੇ ਸਮੇਂ ਪਿੰਡ ਭਟਪੁਰਾ ਵੀ ਆਏ ਜਿਥੇ ਭਾਰੀ ਕਾਨਫ਼ਰੰਸ ਹੋਈ ਸੀ। 18 ਮਾਰਚ 1948 ਵਿੱਚ ਆਪ ਸਿਹਤ ਮੰਤਰੀ ਬਣੇ ਸਨ। 1947 ਦੇ ਕਬਾਇਲੀ ਹਮਲੇ ਸਮੇਂ ਹੀ ਆਪ ਨੂੰ ਜੇਲ੍ਹ ਤੋਂ ਰਿਆਹ ਕੀਤਾ ਗਿਆ ਸੀ। ਸ਼ੇਖ ਮੁਹੰਮਦ ਅਬਦੁੱਲਾ ਸ੍ਰ: ਬੁੱਧ ਸਿੰਘ ਤਿਆਗੀ ਜੀ ਦਾ ਬੜਾ ਸਤਿਕਾਰ ਕਰਦੇ ਸਨ। ਉਨ੍ਹਾਂ ਦੇ ਘਰ ਦੋ ਬੇਟੇ ਹੋਏ। ਵੱਡਾ ਰਾਜਿੰਦਰ ਸਿੰਘ 1947 ਵਿੱਚ ਹੀ ਸ਼ਹੀਦ ਹੋ ਗਿਆ ਅਤੇ ਦੂਜਾ ਅਜੀਤ ਸਿੰਘ ਸਰਕਾਰੀ ਅਫ਼ਸਰ ਰਹਿ ਕੇ ਸੇਵਾਮੁਕਤ ਹੋਇਆ ਹੈ। ਸ੍ਰ: ਬੁੱਧ ਸਿੰਘ ਤਿਆਗੀ ਜੀ 27 ਮਈ 1975 ਵਿੱਚ ਇਸ ਫ਼ਾਨੀ ਸੰਸਾਰ ਤੋਂ ਕੂਚ ਕਰ ਗਏ ਸਨ। (ਦੇਖੋ: ਬੰਸਾਵਲੀ-159) (15, 24, 51)

## ਬੁੱਧ ਸਿੰਘ, ਬਟਮਾਲੂ

ਸ੍ਰ: ਬੁੱਧ ਸਿੰਘ ਦਾ ਜਨਮ ਸ੍ਰ: ਸੋਭਾ ਸਿੰਘ ਛਿੱਬਰ ਦੇ ਘਰ ਹੋਇਆ। ਸ੍ਰ: ਬੁੱਧ ਸਿੰਘ ਨੇ ਛੋਟੇ ਹੁੰਦਿਆ ਹੀ ਨਾਮ-ਸਿਮਰਨ ਵਿੱਚ ਲੀਨ, ਰਹਿ ਕੇ ਸੰਤ ਬਾਣਾ ਧਾਰਨ ਕਰ ਲਿਆ ਸੀ। ਸੰਤ ਮਹਾਤਮਾਂ ਦੀ ਸੇਵਾ ਵਿੱਚ ਜੁੱਟੇ ਰਹੇ। ਸਿੱਖ ਰਾਜ ਸਮੇਂ ਬਸੰਤ ਬਾਗ (ਸ੍ਰੀਨਗਰ) ਵਿੱਚ ਇੱਕ ਛੋਟਾ ਜਿਹਾ ਮਕਾਨ ਵਿੱਚ ਨਿਵਾਸ ਰੱਖ ਕੇ ਲੰਗਰ ਤੇ ਪ੍ਰਚਾਰ ਜਾਰੀ ਰਖਿਆ। ਆਪ ਦਾ ਇਹ ਪਰਉਪਕਾਰ ਵੇਖ ਕੇ ਗਵਰਨਰ ਕਸ਼ਮੀਰ ਸ਼ੇਖ ਇਮਾਮ ਦੀਨ ਨੇ 96 ਕਨਾਲ ਜ਼ਮੀਨ ਧਰਮ ਅਰਥ ਲਈ ਦਿੱਤੀ। ਡੋਗਰਾ ਰਾਜ ਸਮੇਂ ਮਹਾਰਾਜਾ ਰਣਬੀਰ ਸਿੰਘ ਨੇ ਬਸੰਤ ਬਾਗ ਦੇ ਤਬਾਦਲੇ ਵਿੱਚ ਬਟਮਾਲੂ ਦੀ ਥਾਂ ਦਿੱਤੀ, ਜਿਥੇ ਤਿੰਨ ਛੱਤਾ ਗੁਰਦੁਆਰਾ ਅਤੇ ਮੁਸਾਫ਼ਰਾਂ ਲਈ ਕੁੱਝ ਕਮਰੇ ਤਾਮੀਰ ਕੀਤੇ ਸਨ। 1947 ਦੇ ਘਲੂਘਾਰੇ ਸਮੇਂ ਕੁੱਝ ਪਿੰਡਾਂ ਦੇ ਸਿੰਘ ਪ੍ਰਵਾਰਾਂ ਸਮੇਤ ਇਥੇ ਰਹੇ ਸਨ ਅਤੇ ਅੱਠੇ ਪਹਿਰ ਲੰਗਰ ਚਲਦਾ ਸੀ। ਸਾਧੂ/ਸੰਤ ਵੀ ਇਥੇ ਨਿਵਾਸ ਰੱਖਦੇ ਸਨ। ਆਪ ਪਿੰਡਾਂ ਵਿੱਚ ਜਾ ਕੇ ਲੰਗਰ ਵਾਸਤੇ ਵਸਤੂਆਂ ਇਕੱਠੀ ਕਰਦੇ ਸਨ। ਇਥੇ ਹੀ ਆਪ ਜੀ ਅਕਾਲ ਚਲਾਣਾ ਕਰ ਗਏ ਸਨ। ਆਪ ਜੀ ਦਾ ਵਿਆਹ ਸ੍ਰ: ਅਮਰ ਸਿੰਘ ਜਾਗੀਰਦਾਰ ਸਿੰਘਪੁਰੇ ਦੀ ਸਪੁੱਤਰੀ ਨਾਲ 1931 ਈ ਵਿੱਚ ਹੋਇਆ। ਆਪ ਜੀ ਸਿੰਘ ਸਭਾ ਅਮੀਰਾਦਲ ਦੇ ਮੈਂਬਰ ਅਤੇ ਸਰਕਾਰੀ ਮਿਡਲ ਸਕੂਲ ਵਿੱਚ ਮਾਸਟਰ ਸਨ। (ਦੇਖੋ: ਬੰਸਾਵਲੀ-160) (24)

## ਬੁੱਧ ਧਰਮ

ਉਹ ਧਰਮ ਅਤੇ ਆਚਾਰ ਮਾਰਗ ਜਿਸ ਨੂੰ ਮਹਾਤਮਾ ਬੁੱਧ ਦੁਆਰਾ ਚਲਾਇਆ ਗਿਆ ਨੂੰ 'ਬੁੱਧ ਧਰਮ ਜਾਂ ਮੱਤ' ਆਖਿਆ ਜਾਂਦਾ ਹੈ। ਇਸ ਧਰਮ ਵਿੱਚ ਕੇਵਲ ਮਨੁੱਖ ਦੀ

ਜਨਮ-ਮਰਣ ਦੀ ਪ੍ਰਥਮ ਅਤੇ ਪ੍ਰਧਾਨ ਸਮੱਸਿਆ ਤੋਂ ਛੁਟਕਾਰਾ ਪਾਉਣ ਦੀ ਸਾਧਨਾ-ਪੱਧਤੀ ਦੀ ਸ਼ੁਰੂਆਤ ਹੋਈ। ਬੁੱਧ ਦਾ ਪਹਿਲਾ ਨਾਂ ਸਿਧਾਰਥ ਗੌਤਮ ਸੀ ਪਰ ਨਿਰਵਾਣ ਪ੍ਰਾਪਤੀ ਤੋਂ ਬਾਅਦ ਗੌਤਮ ਬੁੱਧ ਪ੍ਰਸਿੱਧ ਹੋਇਆ। ਬੁੱਧ ਦੇ ਉਪਦੇਸ਼ ਮਾਗਧੀ ਭਾਸ਼ਾ ਵਿੱਚ ਸਨ ਜੋ ਉਨ੍ਹਾਂ ਦੇ ਪ੍ਰਮੁੱਖ ਚੇਲਿਆਂ ਨੇ ਬਾਅਦ ਵਿੱਚ ਇਕੱਠੇ ਕਰਕੇ 'ਤ੍ਰਿਪਿਟਕ' ਦੇ ਨਾਂ ਨਾਲ ਪ੍ਰਸਿੱਧ ਹਨ। ਬੁੱਧ ਧਰਮ ਦੀਆਂ ਚਾਰ ਸੰਪ੍ਰਦਾਵਾਂ ਹਨ। ਰੱਬ ਅਤੇ ਆਤਮਾ ਨੂੰ ਮੰਨਣ ਦੇ ਬਾਵਜੂਦ ਬੋਧੀ ਚਿੰਤਕ ਕਰਮ ਸਿਧਾਂਤ ਵਿੱਚ ਯਕੀਨ ਰਖਦੇ ਸਨ।

## ਬੈਰਾੜੀ

ਇੱਕ ਪ੍ਰਾਚੀਨ ਮਸ਼ਹੂਰ ਰਾਗ, ਜੋ ਮਾਰੂ ਠਾਟ ਦੀ ਸੰਪੂਰਣ ਰਾਗਨੀ ਕਰਕੇ ਵੀ ਅੰਕਿਤ ਹੈ। ਰਾਗਬੱਧ ਬਾਣੀ ਵਿੱਚ 13 ਵੇਂ ਸਥਾਨ ਤੇ ਦਰਜ ਹੈ। ਇਸ ਦੇ ਗਾਉਣ ਦਾ ਸਮਾਂ ਰਾਤ ਦਾ ਆਰੰਭ ਅਤੇ ਦਿਨ ਦਾ ਦੂਜਾ ਪਹਿਰ ਮੰਨਦੇ ਹਨ। ਪੁਰਾਤਨ ਸੰਗੀਤਕ ਗ੍ਰੰਥਾਂ ਵਿੱਚ ਇਸ ਦਾ ਨਾਂ ਬਰਾਗੀ, ਵਰਾਟੀ ਆਦਿ ਵੀ ਲਿਖਿਆ ਮਿਲਦਾ ਹੈ। ਇਸ ਸੰਪੂਰਣ ਬਾਣੀ ਵਿੱਚ ਕੁੱਲ 7 ਚਉਪਦੇ ਹਨ, ਜੋ ਗੁਰੂ ਗ੍ਰੰਥ ਸਾਹਿਬ ਦੇ ਅੰਕ 719-720 ਤੱਕ ਅੰਕਿਤ ਹਨ।

## ਭਗਤ ਸਿੰਘ ਜਿੰਦੀਕ

ਸ੍ਰ: ਭਗਤ ਸਿੰਘ ਦਾ ਜਨਮ ਸ੍ਰ: ਲਾਇਕ ਸਿੰਘ ਅਤੇ ਮਾਤਾ ਕਾਹਨ ਕੌਰ ਦੇ ਘਰ 7 ਮਈ 1941 ਨੂੰ ਬਾਗ (ਪੁਣਛ) ਵਿੱਚ ਹੋਇਆ। ਐਮ.ਏ (ਪੁਲਿ.ਸਾਇੰਸ, ਪੰਜਾਬੀ), ਐਲ.ਐਲ.ਬੀ, ਬੀ.ਐਡ ਤੱਕ ਵਿਦਿਆ ਪ੍ਰਾਪਤ ਕੀਤੀ। ਆਪ ਜੀ ਪੰਜਾਬੀ ਲੇਖਕ ਸਭਾ, ਜੰਮੂ, ਪੰਜਾਬੀ ਸਾਹਿਤ ਸਭਾ ਆਰ.ਐਸ.ਪੁਰਾ ਨਾਲ ਜੁੜੇ ਹੋਏ ਹਨ। ਸ਼ਰਨਾਰਥੀ ਐਕਸ਼ਨ ਕਮੇਟੀ ਜੰਮੂ ਕਸ਼ਮੀਰ ਦੇ ਜਨਰਲ ਸਕੱਤਰ ਵੀ ਰਹੇ। ਪੰਜਾਬੀ ਦੇ ਇੱਕ ਚੰਗੇ ਸਟੇਜੀ ਕਵੀ ਹਨ ਪਰ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਹੋ ਸਕੇ। ਜੰਮੂ ਕਸ਼ਮੀਰ ਹਾਇ ਕੋਰਟ ਵਿੱਚ ਬੇਤੋਰ ਸੀਨੀਅਰ ਐਡਵੋਕੇਟ ਹਨ।

## ਭਗਤ ਸਿੰਘ, ਮਹਿਤਾ

ਸ੍ਰ: ਭਗਤ ਸਿੰਘ ਦਾ ਜਨਮ ਸ੍ਰ: ਹੁਕਮ ਸਿੰਘ ਦੇ ਘਰ ਬਾਗ ਵਿੱਚ ਹੋਇਆ। ਇਨ੍ਹਾਂ ਦੇ ਦਾਦਾ ਮਹਿਤਾ ਬਹਾਦਰ ਸਿੰਘ ਸਿੱਖੀ ਸਿਪਰਿਟ ਵਾਲੇ ਗੁਰਮੁੱਖ ਸਜਣ ਸਨ। ਸ੍ਰ: ਭਗਤ ਸਿੰਘ ਨੇ ਮੁਢੱਲੀ ਵਿਦਿਆ ਬਾਗ ਸਕੂਲ ਤੋਂ ਬਾਅਦ ਪੁਣਛ ਵਿੱਚ ਚੰਗੇ ਨੰਬਰ ਲੈ ਕੇ ਵਜ਼ੀਫਾ ਪ੍ਰਾਪਤ ਕੀਤਾ। ਐਸ.ਪੀ ਕਾਲਜ, ਸ੍ਰੀਨਗਰ ਤੋਂ ਐਫ.ਏ ਪਾਸ ਕਰਕੇ ਬੀ.ਏ ਤੱਕ ਵਿਦਿਆ ਪ੍ਰਾਪਤ ਕੀਤੀ। 1936 ਈ ਵਿੱਚ ਜੰਮੂ ਕਸ਼ਮੀਰ ਦੇ ਸਿੱਖਾਂ ਵਿੱਚੋਂ ਅਵਲ ਰਹੇ। ਇਹ ਐਸ.ਪੀ ਕਾਲਜ ਦੀ ਐਸੋਸੀਏਸ਼ਨ ਦੇ ਸਕੱਤਰ ਅਤੇ ਕਾਲਜ ਯੂਨੀਅਨ ਲਾਇਬ੍ਰੇਰੀ ਦੇ ਮੈਂਬਰ ਵੀ ਰਹੇ।ਅਲੀਗੜ੍ਹ ਮੁਸਲੱਮ ਯੂਨੀਵਰਸਿਟੀ ਤੋਂ ਐਮ.ਏ, ਐਲ.ਐਲ.ਬੀ ਕਰਕੇ ਨਿਮਾਣਾ ਖੱਟਿਆ। 1947 ਤੋਂ ਬਾਅਦ ਕਈ ਵਰ੍ਹੇ ਜੰਮੂ ਕਸ਼ਮੀਰ ਯੂਨੀਵਰਸਿਟੀ ਦੇ ਰਿਜਸੱਟਰਾਰ ਵੀ ਰਹੇ। ਇਸੇ ਖਾਨਦਾਨ ਵਿੱਚੋਂ ਬਾਬੂ ਮਦਨ ਸਿੰਘ ਹੋਏ ਜੋ ਮਹਿਤਾ ਬਹਾਦਰ ਸਿੰਘ ਦੇ ਸਪੁੱਤਰ ਸਨ। ਇਹ ਯਾਰਾਂ ਰਸਾਲੇ ਵਿੱਚ ਭਰਤੀ ਹੋ ਕੇ ਯੂਰਪ, ਬਗ਼ਦਾਦ, ਮੂਸਲ, ਈਰਾਨ, ਕਲਬ ਤੇ ਰੂਸ ਆਦਿ ਮੋਰਚਿਆਂ ਤੇ ਪੁੱਜ ਕੇ ਬੜੀ ਬਹਾਦਰੀ ਵਿਖਾਈ

ਜਿਸ ਬਦਲੇ ਅਨੇਕਾਂ ਤਗਮੇ ਅਤੇ ਇਨਾਮ ਪ੍ਰਾਪਤ ਕੀਤੇ। ਨੌਕਰੀ ਤੋਂ ਬਾਅਦ 1921 ਈ ਵਿੱਚ ਪੋਸਟ ਆਫ਼ਿਸ ਵਿਭਾਗ ਵਿੱਚ ਨੌਕਰੀ ਕੀਤੀ। ਪੰਥਕ ਜਜ਼ਬੇ ਨਾਲ ਸਰਸ਼ਾਰ ਅਤੇ ਗੁਰਮਤਿ ਵਿੱਚ ਪ੍ਰਪੱਕ ਸਨ। ਇਸੇ ਪ੍ਰਵਾਰ ਵਿਚੋਂ ਮਹਿਤਾ ਨਾਮਾ ਸਿੰਘ ਹੋਏ, ਜਿਨ੍ਹਾਂ ਦੇ ਚਾਰ ਸਪੁੱਤਰ ਬੜੇ ਸੂਰਬੀਰ ਸ਼ਿਕਾਰੀ ਮੰਨੇ ਜਾਂਦੇ ਸਨ। ਗਿਆਨੀ ਧਿਆਨ ਸਿੰਘ ਦੁਖੀ ਸ੍ਰ: ਹਾੜਾ ਸਿੰਘ ਦੇ ਸਪੁੱਤਰ ਸਨ ਜਿਨ੍ਹਾਂ ਦਾ ਜਨਮ 1910 ਈ ਦਾ ਹੈ। ਇਨ੍ਹਾਂ 1936 ਈ ਵਿੱਚ ਗਿਆਨੀ ਦੀ ਪ੍ਰੀਖਿਆ ਪਾਸ ਕੀਤੀ ਸੀ। ਇਨ੍ਹਾਂ ਦਾ ਵਿਆਹ ਸ਼ਿਵ ਕੌਰ ਸਪੁੱਤਰੀ ਸ੍ਰ: ਅਮਰ ਸਿੰਘ ਕੋਟਵਾਲੇ ਨਾਲ 1926 ਈ ਵਿੱਚ ਹੋਇਆ ਸੀ। (24)

## ਭਗਤ ਸਿੰਘ, ਗੀਹਣ

ਸ੍ਰ: ਭਗਤ ਸਿੰਘ ਗੀਹਣ ਦਾ ਜਨਮ 1879 ਈ ਵਿੱਚ ਸ੍ਰ: ਤੇਗ ਸਿੰਘ ਦੇ ਘਰ ਹੱਛੀਪੁਰਾ (ਕਮਰਾਜ਼, ਕਸ਼ਮੀਰ) ਵਿੱਚ ਹੋਇਆ। ਸ੍ਰ: ਤੇਗ ਸਿੰਘ ਨੇ ਹੀ ਹੱਛੀਪੁਰਾ ਪਿੰਡ 1861 ਈ ਵਿੱਚ ਵਸਾਇਆ ਸੀ। ਇਹ ਪਹਿਲਾਂ ਪੁਲੀਸ ਅਤੇ ਬਾਅਦ ਵਿੱਚ ਨਜਾਬਤ ਪਲਟਨ ਵਿੱਚ ਅਹੁਦੇਦਾਰ ਰਹੇ। 'ਮੀਰ ਚੌਧਰੀ' ਦਾ ਰਸ਼ਾਦ ਵਜ਼ੀਰ ਪੁੰਨੂ ਨੇ ਦਿੱਤਾ ਸੀ। ਆਪ 1911 ਈ ਨੂੰ ਅਕਾਲ ਚਲਾਣਾ ਕਰ ਗਏ ਸਨ। ਇਨ੍ਹਾਂ ਦੇ ਬਜ਼ੁਰਗ ਸ੍ਰ: ਚੇਤ ਸਿੰਘ ਪਖੱਲੀ ਤੋਂ ਆ ਕੇ ਕਸ਼ਮੀਰ ਵਿੱਚ ਵੱਸੇ ਸਨ। ਸ੍ਰ: ਸਾਵਣ ਸਿੰਘ ਦੇ ਚਾਰ ਬੇਟੇ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਨੌਕਰ ਹੋ ਗਏ ਸਨ। ਇਨ੍ਹਾਂ ਦੀ ਰਾਜ ਭਗਤੀ ਤੋਂ ਖ਼ੁਸ਼ ਹੋ ਕੇ ਸ਼ੇਰੇ ਪੰਜਾਬ ਨੇ ਤਿੰਨ ਪਿੰਡਾਂ ਨਿਠਮ, ਹਮਪੁਰਾ ਤੇ ਚੰਨਮਾ ਜਾਗੀਰ ਲਿੱਖ ਦਿੱਤੇ ਸਨ। ਇੱਕ ਹੋਰ ਪਿੰਡ 'ਰਾਈਗਾਮ' ਕਠਾਈ ਦੇ ਸੁਲਤਾਨ ਵਲੋਂ ਵੀ ਜਾਗੀਰ ਮਿਲਿਆ ਸੀ। ਸ੍ਰ: ਭਗਤ ਸਿੰਘ ਗੀਹਣ ਕਾਫ਼ੀ ਵਰ੍ਹੇ ਮਾਲ ਵਿਭਾਗ ਵਿੱਚ ਪਟਵਾਰੀ ਸਨ। (ਦੇਖੋ: ਬੰਸਾਵਲੀ-161) (24)

## ਭਗਵਾਨ ਸਿੰਘ ਦੱਤ

ਮਹਿਤਾ ਜਵਾਲਾ ਸਿੰਘ ਦੇ ਘਰ ਭਗਵਾਨ ਸਿੰਘ ਦੱਤ ਦਾ ਜਨਮ ਪਣਿਆਲੀ, ਬਾਗ (ਪੁਣਛ) ਵਿੱਚ ਹੋਇਆ। ਪੁਰਾਤਨ ਸਿੰਘਾਂ ਵਾਲੀ ਰਹਿਣੀ-ਬਹਿਣੀ ਧਾਰਨ ਕਰਕੇ ਅੰਮ੍ਰਿਤ ਵੇਲੇ ਉੱਠ ਕੇ ਬਾਕਾਇਦਾ ਨਿਤਨੇਮੀ ਸਨ। ਇਨ੍ਹਾਂ ਕੋਲ ਕਈ ਹਾਕਮਾਂ, ਸੰਤਾਂ ਦੀਆਂ ਸੰਨਦਾ ਵੀ ਮਿਲੀਆਂ ਸਨ। ਇਹ ਪਹਿਲਾਂ ਸਰਕਾਰੀ ਰਸਾਲੇ ਵਿੱਚ ਭਰਤੀ ਹੋ ਕੇ ਹਵਾਲਦਾਰ ਬਣੇ ਅਤੇ ਯੂਰਪ ਦੀ ਜੰਗ ਵਿੱਚ ਸਰਕਾਰ ਨੂੰ ਮਦਦ ਦਿੱਤੀ। ਜੰਗ ਦੇ ਖ਼ਾਤਮੇ ਤੋਂ ਬਾਅਦ ਕਈ ਇਨਾਮ ਤੇ ਸੰਨਦਾਂ ਪ੍ਰਾਪਤ ਕੀਤੀਆਂ। (ਦੇਖੋ: ਬੰਸਾਵਲੀ-162) (24)

## ਭਗਵਾਨ ਸਿੰਘ, ਮੁੰਡਹੋਲ

ਸ੍ਰ: ਭਗਵਾਨ ਸਿੰਘ ਦਾ ਜਨਮ ਸ੍ਰ: ਪ੍ਰਤਾਪ ਸਿੰਘ ਨੰਬਰਦਾਰ ਦੇ ਘਰ ਮੁੰਡਹੋਲ ਵਿੱਚ ਹੋਇਆ। ਆਪ ਦੇ ਬਜ਼ੁਰਗ ਯਾਰਵੀਂ ਸਦੀ ਵਿੱਚ ਮਹਿਮੂਦ ਗ਼ਜ਼ਨਵੀ ਦੇ ਸਮੇਂ ਮੱਥਰਾ ਤੋਂ ਨੱਠ ਕੇ ਪੋਠੋਹਾਰ ਆਏ ਅਤੇ ਇਥੋਂ ਐਬਟਾਬਾਦ ਦੇ ਕੋਲ ਜ਼ਿਲਾ ਹਜ਼ਾਰੇ ਵਿੱਚ ਤਿੰਨ ਪੁਸ਼ਤਾਂ ਨਿਵਾਸ ਰਖਿਆ। ਇਹ ਈਸ਼ਰ ਜ਼ਾਤ ਨਾਲ ਸੰਬੰਧ ਹੋਣ ਕਾਰਨ ਪਰਾਸੁਰ ਰਿਖੀ ਦੀ ਸੰਤਾਨ ਵਿੱਚੋਂ ਸਨ। ਇਸੇ ਖ਼ਾਨਦਾਨ ਵਿੱਚੋਂ ਸ੍ਰ: ਸੇਵਾ ਸਿੰਘ ਸਿੱਖ ਮਿਸਲਾਂ ਤੋਂ

ਪਹਿਲਾ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸਜ ਗਏ। ਇਹ ਖੇਬਰ ਤੋਂ ਰਾਵਲਪਿੰਡੀ ਆ ਗਏ ਸਨ। ਇਨ੍ਹਾਂ ਦੇ ਸਪੁੱਤਰ ਸ੍ਰ: ਅਮਰ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਕੇ ਗੁਜਰਾਤ ਦੀ ਲੜਾਈ ਵਿੱਚ ਸ਼ਹੀਦੀ ਪ੍ਰਾਪਤ ਕਰ ਗਏ ਸਨ।

ਸ੍ਰ: ਭਗਵਾਨ ਸਿੰਘ ਪਿਤਾ ਦੀ ਮੌਜੂਦਗੀ ਵਿੱਚ ਹੀ ਰਾਜਾ ਸਰ ਬਲਦੇਵ ਸਿੰਹੁ ਦੇ ਸਟੋਰ ਦੇ ਅਫ਼ਸਰ ਰਹੇ। ਆਪ ਨੇ ਆਪਣੇ ਅਸਰ ਰਸੂਖ ਅਤੇ ਦਿਆਨਤਦਾਰੀ ਨਾਲ ਤਿੰਨ ਪਿੰਡ ਰਕੜ, ਮੁੰਡ ਹੋਲ ਅਤੇ ਖਵੇੜ ਦੀ ਨੰਬਰਦਾਰੀ ਤੇ ਸਿਰਦਾਰੀ ਦਾ ਖਿਤਾਬ ਪ੍ਰਾਪਤ ਕੀਤਾ। ਕਈ ਵਰ੍ਹੇ ਹਜ਼ੀਰੇ ਸਰਕਲ ਕਮੇਟੀ ਦੇ ਪ੍ਰਧਾਨ ਰਹੇ। ਕਾਫ਼ੀ ਇਨਾਮ/ਸਨਦਾਂ ਵੀ ਮਿਲੇ ਸਨ। (ਦੇਖੋ: ਬੰਸਾਵਲੀ-163) (24)

## ਭਗਵਾਨ ਸਿੰਘ, ਰੀਹਣ

ਸ੍ਰ: ਭਗਵਾਨ ਸਿੰਘ ਰੀਹਣ ਦਾ ਜਨਮ ਮਹਿਤਾ ਗੁਲਾਬ ਸਿੰਘ ਦੇ ਘਰ ਪਨਿਆਟਾ ਵਿੱਚ ਹੋਇਆ। ਮਹਿਤਾ ਗੁਲਾਬ ਸਿੰਘ ਬਾਣੀ ਤੇ ਬਾਣੇ ਦੇ ਪ੍ਰਪੱਕ ਗੁਰਸਿੱਖ ਸਨ। ਇਨ੍ਹਾਂ ਦੇ ਦਾਦਾ ਮਹਿਤਾ ਮੋਹਰ ਸਿੰਘ ਸਿੱਖ ਰਾਜ ਸਮੇਂ ਬੜੇ ਸੂਰਬੀਰ ਬਹਾਦਰ ਗੁਰਸਿੱਖ ਮੰਨੇ ਜਾਂਦੇ ਸਨ। ਮਹਾਰਾਜਾ ਗੁਲਾਬ ਸਿੰਹੁ ਨੇ ਜਦੋਂ ਪੁਣਛ ਵੱਲ ਚੜ੍ਹਾਈ ਕੀਤੀ ਤਾਂ ਇਨ੍ਹਾਂ ਨੇ ਵੀ ਮਦਦ ਕੀਤੀ, ਜਿਸ ਬਦਲੇ ਇਨਾਮ ਅਤੇ ਸੰਨਦਾਂ ਪ੍ਰਾਪਤ ਕੀਤੀਆਂ। ਸ੍ਰ: ਭਗਵਾਨ ਸਿੰਘ ਨੇ ਆਪਣੇ ਪਿੰਡ ਜਥੇਬੰਦੀ ਬਣਾ ਕੇ ਕਈ ਕੁਰੀਤੀਆਂ ਦੂਰ ਕੀਤੀਆਂ। ਅਕਾਲੀ ਲਹਿਰ ਸਮੇਂ ਵੀ ਅਹਿਮ ਭੂਮਿਕਾ ਨਿਭਾਈ। 1931 ਈ ਦੀ ਸ਼ੋਰਸ ਸਮੇਂ ਸਰਕਾਰ ਨੂੰ ਬੜੀ ਮਦਦ ਦਿੱਤੀ, ਜੰਗ ਯੂਰਪ ਦੇ ਸਮੇਂ ਵੀ ਸਹਿਯੋਗ ਆਦਿ ਦਿੱਤਾ, ਜਿਸ ਕਾਰਨ 40 ਕਨਾਲ ਜ਼ਮੀਨ, ਨਕਦੀ ਅਤੇ ਸੰਨਦ ਮਿਲੀ ਹੈ। ਮੁਸਫ਼ਾਰਾਂ ਲਈ ਲੰਗਰ/ਰਿਹਾਇਸ਼ ਦਾ ਪ੍ਰਬੰਧ ਕਰਕੇ ਪੂਰੇ ਇਲਾਕੇ ਵਿੱਚ ਸਤਿਕਾਰੇ ਜਾਂਦੇ ਸਨ। (ਦੇਖੋ: ਬੰਸਾਵਲੀ-164) (24)

## ਭਗਵੰਤ ਕੌਰ

ਭਗਵੰਤ ਕੌਰ ਦਾ ਜਨਮ 1947 ਵਿੱਚ ਹੋਇਆ। ਫੂਡ ਕਾਰਪੋਰੇਸ਼ਨ ਆਫ਼ ਇੰਡੀਆਂ ਵਿੱਚ ਨੌਕਰੀ ਕਰਦੀ ਹੈ। ਪੰਜਾਬੀ ਕਹਾਣੀ ਸੰਗ੍ਰਹਿ 'ਕਟਪੀਸ' (1985), ਚੱਕਰਵਿਊ (1992) ਛੱਪ ਚੁੱਕੇ ਹਨ।

## ਭਾਗ ਸਿੰਘ, ਰਿਸਮ

ਸ੍ਰ: ਭਾਗ ਸਿੰਘ ਰਿਸਮ ਦਾ ਜਨਮ ਸ੍ਰ: ਇਕਬਾਲ ਸਿੰਘ ਦੇ ਘਰ ਸ਼ੜਾਕਾਵਾੜਾ (ਬਾਰਾਮੂਲਾ, ਕਸ਼ਮੀਰ) ਵਿੱਚ ਹੋਇਆ। ਇਨ੍ਹਾਂ ਦੇ ਦਾਦੇ ਦਾ ਨਾਂ ਸ੍ਰ: ਸੰਤੂ ਸਿੰਘ ਰਿਸਮ ਸੀ। ਸ੍ਰ: ਸੰਤੂ ਸਿੰਘ ਨੇ ਆਪਣੇ ਭਰਾਤਾ ਸ੍ਰ: ਗੌਦੜੀ ਸਿੰਘ ਸੇਰੀਵਾਲੇ ਦਾ ਬਦਲਾ ਲੈ ਕੇ ਬੜੇ ਪ੍ਰਸਿੱਧ ਹੋਏ ਸਨ। ਮਹਾਰਾਜਾ ਗੁਲਾਬ ਸਿੰਹੁ ਨੇ ਪੁਰਾਣੇ ਜਾਣੂ ਹੋਣ ਕਾਰਨ ਆਪਣਾ ਮੁਸਾਹਿਬ ਬਣਾ ਕੇ 25 ਰੁਪਏ ਰੋਜ਼ ਅਤੇ ਪੰਜ ਪਿੰਡ ਜਾਗੀਰ ਲਿੱਖ ਦਿੱਤੀ। ਸ੍ਰ: ਭਾਗ ਸਿੰਘ ਦੀ ਕਾਫ਼ੀ ਜ਼ਮੀਨ ਹੈ ਅਤੇ ਸ਼ੜਾਕਾਵਾੜਾ ਵਿੱਚ ਹੀ ਨਿਵਾਸ ਰਖੱਦੇ ਸਨ। ਇਨ੍ਹਾਂ ਪਾਸ ਪੁਰਾਣੇ ਕਈ ਪੱਟੇ ਆਦਿ ਮੌਜੂਦ ਸਨ। (ਦੇਖੋ: ਬੰਸਾਵਲੀ-165) (24)

### ਭਾਨ ਸਿੰਘ, ਵਜ਼ੀਰ

ਸ: ਭਾਨ ਸਿੰਘ ਵਜ਼ੀਰ ਦਾ ਜਨਮ ਸ: ਢੇਡਾ ਸਿੰਘ ਵਜ਼ੀਰ ਦੇ ਘਰ 1860 ਈ ਵਿੱਚ ਪਿੰਡ ਮੰਧਰੀ (ਮੁਜ਼ਫਰਾਬਾਦ) ਵਿੱਚ ਹੋਇਆ। ਤਵਾਰੀਖੀ ਸੋਮੇਂ ਅਨੁਸਾਰ ਇਨ੍ਹਾਂ ਦੇ ਬਜ਼ੁਰਗ ਚੁਗਤਿਆਂ ਦੇ ਸਮੇਂ ਸੁਲਤਾਨਾਂ ਦੇ ਵਜ਼ੀਰ ਬਾ-ਦਸਤੂਰ ਰਹੇ। ਇਸੇ ਲਈ ਸੰਗਿਆ 'ਵਜ਼ੀਰ' ਹੋ ਗਈ। ਸ: ਢੋਂਡਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਕਿਲ੍ਹਿਆ ਦੇ ਕਾਰਦਾਰ ਸਨ। ਉਸ ਤੋਂ ਬਾਅਦ ਬਹਾਵਲ ਖ਼ਾਨ ਸੁਲਤਾਨ ਦੇ ਵਜ਼ੀਰ ਸਾਰੀ ਜਿੰਦਗੀ ਰਹੇ। ਸ: ਭਾਨ ਸਿੰਘ ਨੇ ਮੁਢੱਲੀ ਵਿਦਿਆ ਗੁਰਮੁਖੀ, ਗੁਰਬਾਣੀ, ਗੁਰ ਇਤਿਹਾਸ ਆਦਿ ਹਾਸਲ ਕੀਤੀ। ਕਾਫ਼ੀ ਸਮਾਂ ਡੰਨੇ ਵਾਲੇ ਸੰਤ ਖੁਸ਼ਹਾਲ ਸਿੰਘ, ਸੰਤ ਗੁਰਦਿਤ ਸਿੰਘ ਨਾਲ ਪ੍ਰਚਾਰਕ ਦੌਰਿਆਂ ਤੇ ਜਾਂਦੇ ਸਨ। ਸ: ਭਾਨ ਸਿੰਘ ਦੇ ਪੰਜ ਬੇਟੇ ਹੋਏ, ਜਿਨ੍ਹਾਂ ਵਿੱਚ ਸ: ਸੰਤ ਸਿੰਘ ਬੜੇ ਬਹਾਦਰ ਸ਼ਿਕਾਰੀ ਮੰਨੇ ਜਾਂਦੇ ਸਨ। 1931 ਈ ਵਿੱਚ ਖੁੱਲੇ ਮੈਦਾਨ ਵਿੱਚ ਸ਼ੇਰ ਨੂੰ ਵੰਗਾਰ ਕੇ ਤਲਵਾਰ ਨਾਲ ਮਾਰ ਦਿੱਤਾ ਸੀ। (ਦੇਖੋ: ਬੰਸਾਵਲੀ-166) (24)

### ਭੁਪਿੰਦਰ ਸਿੰਘ ਸੂਦਨ, ਡਾ

ਡਾ. ਭੁਪਿੰਦਰ ਸਿੰਘ ਸੂਦਨ ਦਾ ਜਨਮ 22 ਜੂਨ 1948 ਨੂੰ ਪਿਤਾ ਸ: ਠਾਕਰ ਸਿੰਘ ਅਤੇ ਮਾਤਾ ਗਿਆਨ ਕੌਰ ਦੇ ਘਰ ਪੁਣਛ ਵਿੱਚ ਹੋਇਆ। ਐਮ.ਏ, ਐਮ.ਫ਼ਿਲ, ਪੀ.ਐਚ.ਡੀ ਪੰਜਾਬੀ ਵਿੱਚ ਵਿਦਿਆ ਪ੍ਰਾਪਤ ਕੀਤੀ। ਪਹਿਲਾਂ ਸੂਚਨਾ ਵਿਭਾਗ ਵਿੱਚ ਅਨੁਵਾਦਕ ਲੱਗੇ ਸਨ ਅਤੇ ਬਾਅਦ ਵਿੱਚ ਪੰਜਾਬੀ ਵਿਭਾਗ, ਜੰਮੂ ਯੂਨੀਵਰਸਿਟੀ ਜੰਮੂ ਵਿੱਚ ਲੈਕਚਰਾਰ ਦੀ ਸੇਵਾ ਕਰਦੇ ਰਹੇ। ਪੰਜਾਬੀ ਵਿੱਚ ਜੋ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਹਨ ਉਹ ਹਨ:ਕੌੜਾ ਸੱਚ (1971), ਮੈਨੂੰ ਲਭਲਓ (1974), ਮੇਰੇ ਰੰਗ ਦਾ ਪਾਣੀ (1975) ਵਣਜਾਰ (1976), ਗੁਲਮੋਹਰ (1977), ਕਾਹਦੇ ਲਈ ? (1979), ਰਾਤ ਦੀ ਰਾਣੀ (1983), ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤ ਦਾ ਇਤਿਹਾਸ (ਸਹਿ-ਸੰਪਾਦਕ, 1984-85), ਲੋਕ ਸੁਰ ਦੇ ਨਾਲ ਨਾਲ (1984), ਕਾਲੇ ਚਿਟੇਵਾਲ (1972), ਪੁਣਛ ਦੀ ਲੋਕਧਾਰਾ (1986) ਆਦਿ ਵਰਨਣ ਯੋਗ ਹਨ। ਜੰਮੂ ਕਸ਼ਮੀਰ ਅਕੈਡਮੀ ਵਲੋਂ 'ਗੁਲਮੋਹਰ' ਤੇ 1978 ਤੇ ਇਨਾਮ ਮਿਲਿਆ। ਡਾ. ਸੂਦਨ ਦਾ ਅਚਾਨਕ ਦੇਹਾਂਤ 19 ਮਈ 1988 ਨੂੰ ਜੰਮੂ ਵਿਖੇ ਹੋਇਆ। ਲੇਖਕ ਬਾਰੇ 'ਸ਼ੀਰਾਜਾ' ਪੰਜਾਬੀ ਨੇ ਮਾਰਚ-ਜੂਨ 1990 ਵਿੱਚ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤਾ ਹੈ।

### ਭੁਪਿੰਦਰ ਸਿੰਘ, ਗਿ, ਸਿੰਘ ਸਾਹਿਬ

ਗਿਆਨੀ ਜੀ ਦਾ ਜਨਮ 17 ਅਗਸਤ 1910 ਈ ਨੂੰ ਭਾਈ ਨਰਾਇਣ ਸਿੰਘ ਅਤੇ ਮਾਤਾ ਬਿਸ਼ਨ ਕੌਰ ਦੇ ਘਰ ਪਿੰਡ ਚਕਾਰ (ਮੁਜ਼ਫਰਾਬਾਦ) ਕਸ਼ਮੀਰ ਵਿੱਚ ਹੋਇਆ। ਮੁਢੱਲੀ ਵਿਦਿਆ ਚਕਾਰ ਤੋਂ ਹਾਸਲ ਕਰਕੇ ਧਾਰਮਿਕ ਵਿਦਿਆ ਅੰਮ੍ਰਿਤਸਰ ਵਿੱਚ ਪ੍ਰਾਪਤ ਕੀਤੀ। 1929 ਈ ਵਿੱਚ ਗਿਆਨੀ ਓਰੀਐਂਟਲ ਕਾਲਜ ਲਾਹੌਰ ਤੋਂ ਪਾਸ ਕੀਤੀ। 1934 ਵਿੱਚ ਚੀਫ਼ ਖਾਲਸਾ ਦੀਵਾਨ ਦੀ ਪ੍ਰੇਰਨਾ ਨਾਲ ਹੋਤੀ ਮਰਦਾਨ,

ਨੌਸ਼ਹਿਰਾ, ਕਿਲ੍ਹਾ ਸ਼ੰਕਰ ਗੜ੍ਹ, ਬੰਨੂ-ਕੋਹਾਟ, ਪਿਸ਼ਾਵਰ ਅਜਾਖੇਲ, ਲੰਡੀ ਕਤੋਲ ਆਦਿ ਵਿੱਚ ਖੂਬ ਧਰਮ ਪ੍ਰਚਾਰ ਕੀਤਾ। 1942 ਦੇ ਭਾਰੀ ਦਿਵਾਨ ਹਰੀਪੁਰ ਵਿੱਚ ਅਲਮਾਨਾ ਭਾਸ਼ਣ ਦਿੱਤਾ, ਜਿਸ ਬਾਅਦ ਪੰਥ ਦੇ ਮਹਾਨ ਲੀਡਰਾਂ ਨੇ ਇਨ੍ਹਾਂ ਨੂੰ ਅੰਮ੍ਰਿਤਸਰ, ਦਰਬਾਰ ਸਾਹਿਬ ਵਿੱਚ ਗ੍ਰੰਥੀ ਨਿਯੁਕੱਤ ਕਰ ਦਿੱਤਾ। ਇਸ ਤੋਂ ਪਹਿਲਾਂ ਗਿਆਨੀ ਜੀ ਰਾਵਲਪਿੰਡੀ ਵਿੱਚ ਗੁਰਮਤਿ ਪ੍ਰਚਾਰ ਕਰਦੇ ਸਨ। ਮਾਸਟਰ ਤਾਰਾ ਸਿੰਘ ਨੇ ਗਿਆਨੀ ਜੀ ਨੂੰ ਦਰਬਾਰ ਸਾਹਿਬ ਗ੍ਰੰਥੀ ਦੀ ਸੇਵਾ ਸੌਂਪ ਦਿੱਤੀ। ਬਾਅਦ ਵਿੱਚ ਮੁੱਖ ਗ੍ਰੰਥੀ ਦੀ ਸੇਵਾ ਕਰਦੇ ਰਹੇ ਅਤੇ 'ਸਿੰਘ ਸਾਹਿਬ' ਦਾ ਰੁਤੱਬਾ ਇਨ੍ਹਾਂ ਦੇ ਸੇਵਾ ਕਾਲ ਦੌਰਾਨ ਹੀ ਸ਼ੁਰੂ ਹੋਇਆ।

ਗਿਆਨੀ ਜੀ ਧਾਰਮਿਕ ਸੇਵਾ ਤੋਂ ਬਾਅਦ ਰਾਜਨੀਤਕ ਵੱਲ ਆ ਗਏ। 2 ਫ਼ਰਵਰੀ 1958 ਨੂੰ ਗਿਆਨੀ ਜੀ ਨੇ ਦਿੱਲੀ ਵਿੱਚ ਇਕ ਵਿਸ਼ਾਲ ਖਾਮੋਸ਼ ਜਲੂਸ ਦੀ ਅਗਵਾਈ ਕੀਤੀ। 1965 ਵਿੱਚ ਸ੍ਰ: ਅਕਾਲੀ ਦਲ ਦੇ ਪ੍ਰਧਾਨ ਚੁਣੇ ਗਏ। ਸਰਬ ਹਿੰਦ ਅਕਾਲੀ ਕਾਨਫਰੰਸ ਜਲੰਧਰ ਅਤੇ 1966 ਦੀ 17 ਵੀਂ ਸਰਬਹਿੰਦ ਅਕਾਲੀ ਕਾਨਫਰੰਸ ਦੇ ਪ੍ਰਧਾਨਗੀ ਭਾਸ਼ਨ ਪੜ੍ਹੇ। ਪਾਰਲੀਮੈਂਟਰੀ ਬੋਰਡ ਦੇ ਚੈਅਰਮੈਂਨ ਦੀ ਪਦਵੀਂ ਤੇ ਵੀ ਰਹੇ। 1970-1978 ਤੱਕ ਆਪ ਜੀ ਰਾਜ ਸੱਭਾ ਦੇ ਮੈਂਬਰ ਰਹੇ ਅਤੇ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ। 1981-82 ਵਿੱਚ ਧਰਮ ਪ੍ਰਚਾਰ ਲਈ ਵਿਦੇਸ਼ਾਂ ਵਿੱਚ ਗਏ। 13 ਮਾਰਚ 1995 ਨੂੰ ਅਕਾਲ ਚਲਾਣਾ ਕਰ ਗਏ। (1)

## ਭੁਪਿੰਦਰ ਸਿੰਘ ਭਾਰਗਵ

ਸ੍ਰ: ਭੁਪਿੰਦਰ ਸਿੰਘ ਭਾਰਗਵ ਦਾ ਜਨਮ 21 ਜੁਲਾਈ 1963 ਨੂੰ ਮਾਤਾ ਜਨਕ ਕੌਰ ਅਤੇ ਪਿਤਾ ਮਨੰਦੇਵ ਸਿੰਘ ਦੇ ਘਰ ਜਲੰਧਰ (ਪੰਜਾਬ) ਵਿੱਚ ਹੋਇਆ। ਬੀ.ਐਸੀ.ਸੀ, ਐਲ.ਐਲ.ਬੀ ਕਰਕੇ ਅਜ ਕਲ੍ਹ ਐਡਵੋਕੇਟ ਹਨ। ਪੰਜਾਬੀ ਸਾਹਿਤ ਸੱਭਾ ਆਰ.ਐਸ.ਪੁਰਾ (ਜੰਮੂ) ਦੇ 2004 ਤੋਂ ਪ੍ਰਧਾਨ ਦੀ ਸੇਵਾ ਨਿਭਾ ਰਹੇ ਸਨ। ਪੰਜਾਬੀ ਕਵਿਤਾ ਲਿੱਖਦੇ ਹਨ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਬਣ ਸਕੇ।

## ਭੁਪਿੰਦਰ ਸਿੰਘ ਰੈਣਾ

ਸ੍ਰ: ਭੁਪਿੰਦਰ ਸਿੰਘ ਰੈਣਾ ਦਾ ਜਨਮ 25 ਜੂਨ 1945 ਨੂੰ ਗਿ: ਕਰਤਾਰ ਸਿੰਘ ਦਰਦੀ ਦੇ ਘਰ ਪਿੰਡ ਹਰਦੋ ਚਨੰਮ (ਕਾਮਰਜ਼) ਵਿੱਚ ਹੋਇਆ। ਆਪ ਨੇ ਕਾਫ਼ੀ ਵਰੇ ਇੰਡੀਅਨ ਏਅਰ ਫ਼ੋਰਸ ਵਿੱਚ ਨੌਕਰੀ ਕੀਤੀ ਅਤੇ ਬਾਅਦ ਵਿੱਚ ਸੇਵਾ ਮੁਕਤ ਹੋ ਕੇ ਕਈ ਕਾਰੋਬਾਰ ਕੀਤੇ। ਆਪ ਪੰਜਾਬੀ ਦੇ ਚੰਗੇ ਨਾਵਲਕਾਰ ਹਨ ਜਿਨ੍ਹਾਂ ਦੀਆਂ ਪੁਸਤਕਾਂ 'ਸਧੱਰਾਂ ਦੀ ਡੌਲੀ' (1973), ਧੁਆਂਖੀ ਧੁੱਪ (1978) ਅਣਫੁਟੀਆਂ ਕਰੂੰਬਲਾਂ (ਨਾਵਲ) ਨਿਰਧਨ ਕੋ ਪਾਲੈ, ਸਵੇਰ ਹੋਣ ਤੱਕ, ਤੂੰ ਮੇਰਾ ਰਾਖਾ ਸਭਨੀ ਥਾਂਈ (ਨਾਟਕ) ਆਦਿ ਪ੍ਰਕਾਸ਼ਿਤ ਹੋ ਚੁੱਕੀਆਂ ਹਨ।

## ਭੀਮਗੜ੍ਹ ਕਿਲ੍ਹਾ

ਜੰਮੂ ਤੋਂ ਰਿਆਸੀ 64 ਕਿਲੋਮੀਟਰ ਦੂਰ ਹੈ। ਰਿਆਸੀ ਵਿੱਚ ਭੀਮਗੜ੍ਹ ਸਲਤਨਤ **ਭੀਮ ਦੇਵ ਨੇ** 8 ਵੀਂ ਸ਼ਤਾਬਦੀ ਵਿੱਚ ਸਥਾਪਿਤ ਕੀਤੀ ਅਤੇ ਸੁਤੰਤਰ ਰੂਪ ਵਿੱਚ ਉਭੱਰੀ।

ਇਸ ਨੂੰ 'ਰਿਆਸੀ ਕਿਲ੍ਹਾ' ਵੀ ਆਖਿਆ ਜਾਂਦਾ ਹੈ, ਜੋ 150 ਮੀਟਰ ਉੱਚੀ ਪਹਾੜੀ ਤੇ ਸਥਿਤ ਹੈ। ਸ਼ੁਰੂ ਵਿੱਚ ਇਹ ਮਿੱਟੀ ਦਾ ਕਿਲ੍ਹਾ ਸੀ, ਜੋ ਬਾਅਦ ਵਿੱਚ ਜਨਰਲ ਜ਼ੋਰਾਵਰ ਸਿੰਘ ਨੇ ਆਪਣੇ ਮਾਲਕ ਲਈ ਤਾਮੀਰ ਕੀਤਾ ਸੀ। ਜਨਰਲ ਜ਼ੋਰਾਵਰ ਸਿੰਘ ਦੀਆਂ ਬਹੁਤੀਆਂ ਲੜਾਈਆਂ ਤਿੱਬਤੀ ਫ਼ੌਜਾਂ ਨਾਲ ਹੋਈਆਂ। ਇਥੋਂ ਹੀ ਚਾਰ ਕਿਲੋਮੀਟਰ ਦੂਰ ਜ਼ੋਰਾਵਾਰ ਸਿੰਘ ਦੀ ਪੈਲਸ ਸਮੇਤ ਰਿਹਾਇਸ਼ ਸੀ। ਉਸ ਨੇ ਤਿੰਨ ਵਿਸ਼ੇਸ਼ ਤਿੱਬਤ ਦੀਆਂ ਲੜਾਈਆਂ ਲੜੀਆਂ ਅਤੇ 1841 ਈ ਵਿੱਚ ਤੋਂ-ਯੁ ਦੀ ਲੜਾਈ (ਤੀਰਥਪੁਰ) ਵਿੱਚ ਸ਼ਹੀਦ ਹੋ ਗਿਆ ਸੀ। ਇਸ ਕਿਲ੍ਹੇ ਦੇ ਵੱਡੇ ਦਰਵਾਜ਼ੇ ਤੇ ਕਈ ਤਸਵੀਰਾਂ ਉੱਕਰੀਆਂ ਹੋਈਆਂ ਹਨ। ਇਹ ਦਰਿਆ ਚਿਨਾਬ ਦੇ ਕੰਢੇ ਤੇ ਕਿਲ੍ਹਾ ਹੈ। ਪਹਿਲਾਂ ਇਹ ਕਿਲ੍ਹਾ ਮਹਾਰਾਜਾ ਗੁਲਾਬ ਸਿੰਘ (1820-1857ਈ) ਨੇ ਬਣਾਇਆ ਸੀ। ਕਿਲ੍ਹੇ ਦਾ ਰਕੱਬਾ 21 ਕਿਨਾਲ 7 ਮਰਲੇ ਹੈ। ਮਹਾਰਾਜਾ ਪ੍ਰਤਾਪ ਸਿੰਘ ਦਾ ਜਨਮ ਵੀ ਇਸੇ ਪੈਲਸ ਵਿੱਚ ਹੋਇਆ ਸੀ। ਕਿਲ੍ਹੇ ਦੀ ਨਿਰਮਾਣਕਾਰੀ ਬਹੁਤ ਹੀ ਸੁੰਦਰ ਹੈ।

## ਭੀਮਾ ਸਿੰਘ ਅਰਦਲੀ

ਭੀਮਾ ਸਿੰਘ ਨੂੰ ਕਿਰਪਾ ਰਾਮ ਤੋਂ ਕਰ ਵਸੂਲ ਅਤੇ ਸ਼ਾਲ ਬਾਫ਼ੀ ਦੇ ਕੰਮ ਵਿੱਚ ਕੰਮ ਕਰਨ ਲਈ ਵਿਸ਼ੇਸ਼ ਤੌਰ ਤੇ ਕਸ਼ਮੀਰ ਦਾ ਗੌਵਰਨਰ 1831 ਵਿੱਚ ਬਣਾਇਆ ਗਿਆ। ਇਸ ਦੇ ਦੌਰ ਵਿੱਚ ਕਸ਼ਮੀਰ 'ਚ ਸ਼ੀਆ-ਸੁੰਨੀ ਫ਼ਸਾਦ ਨੰਮੂਦਾਰ ਹੋਏ। ਬੀਰਬਲ ਕਾਚਰੂ ਅਨੁਸਾਰ ਕਸ਼ਮੀਰ ਵਿੱਚ ਫਿਰਕਾਵਾਰਾਨਾ ਝਗੜੇ ਹੋਏ ਜਿਸ ਵਿੱਚ ਜ਼ਡੀਬਲ ਤੇ ਹਸਨਾਬਾਦ ਦੀ ਆਬਾਦੀ ਨੂੰ ਲੁਟਿਆ ਗਿਆ ਅਤੇ ਔਰਤਾਂ ਦੀ ਬੇਪਤੀ ਹੋਈ ਅਤੇ ਕਈਆਂ ਨੂੰ ਮਾਰਿਆ ਗਿਆ। ਕਈ ਸ਼ਾਲਬਾਫ਼ੀ ਦੇ ਕੰਮ ਕਰਦੇ ਲੋਕੀ ਇਰਾਨ ਵਾਪਸ ਚਲ੍ਹੇ ਗਏ। ਕਈ ਲੋਕੀ ਇਸ ਬਹਾਨੇ ਸਿੱਖ ਰਾਜ ਨੂੰ ਬਦਨਾਮ ਕਰਨਾ ਚਾਹੁੰਦੇ ਸਨ। ਸ਼ੀਆ-ਸੁੰਨੀ ਫ਼ਸਾਦ ਨਾ ਰੁੱਕ ਸਕੇ ਜਿਸ ਕਾਰਨ ਇਸ ਨੂੰ ਬਰਖਾਸਤ ਕੀਤਾ ਗਿਆ। (4, 52, 43, 44)

## ਭੈਰਉ

ਇਕ ਮਧੁਰ ਸੰਪੂਰਣ ਰਾਗ, ਜਿਸ ਦਾ ਰਾਗਬੱਧ ਬਾਣੀ ਵਿੱਚ 24 ਵਾਂ ਸਥਾਨ ਹੈ। ਇਸ ਦੇ ਗਾਉਣ ਦਾ ਸਮਾਂ ਪਵੱਜੇ ਤੋਂ ਲੈ ਕੇ 4 ਵਜੇ ਤੱਕ ਮੰਨਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਛੇ ਪ੍ਰਮੁੱਖ ਰਾਗਾਂ ਵਿੱਚ ਸ਼ੁਮਾਰ ਹੁੰਦਾ ਹੈ ਅਤੇ ਅੰਕ 1125-1167 ਤੱਕ ਅੰਕਿਤ ਹੈ। ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਰਾਮਕਲੀ, ਟੋਡੀ ਅਤੇ ਗਉੜੀ ਦੇ ਸੰਜੋਗ ਨਾਲ ਇਹ ਰਾਗ ਸੰਪੂਰਣ ਹੋਇਆ ਹੈ। ਇਸ ਬਾਣੀ ਵਿੱਚ ਕੁੱਲ 104 ਚਉਪਦੇ ਅਤੇ 10 ਅਸ਼ਟਪਦੀਆਂ ਹਨ।

## ਮਸਤਗੜ੍ਹ ਮਸੀਤ

ਜੰਮੂ ਦੀ ਇਹ ਮਸੀਤ ਰਾਜਾ ਰਣਜੀਤ ਦੇਵ (1735-81ਈ) ਨੇ ਬਣਾਈ ਸੀ। ਇਹ ਮਸੀਤ 70 ਫੁੱਟ ਲੰਮੀ ਅਤੇ 28 ਫੁੱਟ ਚੌੜੀ ਹੈ। ਮਸੀਤ ਮਹਿਰਾਬਦਾਰ ਅਤੇ ਅੰਦਰੋਂ ਨਕਸ਼ਨਿਗਾਰੀ ਨਾਲ ਬੜੀ ਖ਼ੂਬਸੂਰਤ ਦਿੱਸਦੀ ਹੈ।

## ਮਸਤ ਰਾਮ ਸਾਸਨ, ਮਹਿਤਾ

ਮਹਿਤਾ ਮਸਤ ਰਾਮ ਸਾਸਨ ਪੁਣਛ ਇਲਾਕੇ ਦਾ ਬੜਾ ਬਹਾਦਰ ਸੂਰਬੀਰ ਸੀ ਜੋ ਖਦਰ ਦਾ ਸਾਦਾ ਲਿਬਾਸ, ਦੀਦਾਗੀ ਲੰਮਾ ਦਾਹੜਾ, ਤਲਵਾਰ, ਢਾਲ ਤੇ ਤੀਰ ਹਮੇਸ਼ਾ ਨਾਲ ਰੱਖਦਾ ਸੀ। ਪੁਣਛ ਦੀ ਲੜਾਈ ਸਮੇਂ ਜਦੋਂ ਮੀਆਂ ਤਾਰਾ ਮਾਰਿਆ ਗਿਆ ਤਾਂ ਇਥੇ ਗਹਿਸੱਚ ਲੜਾਈ ਹੋਈ। ਉਹ ਥਾਂ 'ਤਾਰੇ ਦਾ ਬਨ੍ਹੰ' ਕਰਕੇ ਪ੍ਰਸਿੱਧ ਹੈ। ਇਸ ਲੜਾਈ ਵਿੱਚ ਜੋ ਸੂਰਬੀਰ ਸ਼ਾਮਲ ਹੋਏ, ਉਨ੍ਹਾਂ ਵਿੱਚ ਮਹਿਤਾ ਮਸਤ ਰਾਮ ਸਾਸਨ, ਸ: ਸ਼ੇਰ ਸਿੰਘ, ਮਹਿਤਾ ਰਤਨ ਚੰਦ ਸਾਸਨ, ਸ: ਮੋਹਰ ਸਿੰਘ, ਸ: ਇੰਦਰ ਸਿੰਘ ਸੂਦਨ, ਸ: ਸ਼ਾਮ ਸਿੰਘ ਈਸ਼ਰ, ਸ: ਬੀਰ ਸਿੰਘ ਖਜੂਰਾ ਆਦਿ ਜ਼ਿਕਰੇ-ਯੋਗ ਹਨ। ਇਸ ਲੜਾਈ ਦਾ ਵਿਸਥਾਰ ਨਾਲ ਹਾਲ ਮਹਿਤਾ ਮਸਤ ਰਾਮ ਨੇ ਜਾ ਕੇ ਮਹਾਰਾਜਾ ਗੁਲਾਬ ਸਿੰਘ ਨੂੰ ਪਹਾੜਦੇਸ਼ ਨੂੰ ਫ਼ਤਹਿ ਕਰਨ ਬਾਰੇ ਦਸਿਆ। ਮਹਾਰਾਜੇ ਨੇ ਮਸਤ ਰਾਮ ਦੀ ਬਹਾਦਰੀ, ਨੇਕਨੀਤੀ ਅਤੇ ਜੰਗੀ ਪੈਤੜੇਬਾਜ਼ੀ ਆਦਿ ਕਾਰਨ ਕਈ ਸਨਦਾਂ ਤੇ ਇਨਾਮ ਦਿੱਤੇ। ਕਈ ਪਿੰਡਾਂ ਦੀ ਨੰਬਰਦਾਰੀ ਦੇ ਪੱਟੇ ਵੀ ਹਾਸਲ ਕੀਤੇ। ਮਸਤ ਰਾਮ ਦੇ ਸੰਤ ਮੇਲਾ ਸਿੰਘ ਨੰਗਾਲੀ ਵਾਲਿਆਂ ਨਾਲ ਗੂੜਾ ਪਿਆਰ ਅਤੇ ਮੇਲਜੋਲ ਸੀ। (24)

## ਮਸਤਾਨ ਸਿੰਘ, ਨਿਹੰਗ

ਸ: ਗੁਰਮੁੱਖ ਸਿੰਘ ਸਈਮੂ (ਤਰਾਲ, ਕਸ਼ਮੀਰ) ਵਾਲੇ ਦੇ ਹੋਣਹਾਰ ਸਪੁੱਤਰ ਸ: ਮਸਤਾਨ ਸਿੰਘ ਸਨ। ਇਹ ਬਚਪਨ ਤੋਂ ਹੀ ਗੁਰਬਾਣੀ ਅਤੇ ਸਿੱਖ ਇਤਿਹਾਸ ਤੋਂ ਜਾਣੂ ਹੋ ਗਏ। ਇੱਕ ਵੇਰ ਚੁਪਚੁਪੀਤੇ ਘਰੋਂ ਪੰਜਾਬ ਚਲ ਕੇ ਸ੍ਰੀ ਹਜ਼ੂਰ ਸਾਹਿਬ ਪੁੱਜ ਕੇ ਨਿਹੰਗ ਸਿੰਘ ਸਜ ਗਏ। ਉੱਥੇ ਹੀ ਸੇਵਾ ਕਰਕੇ ਕਪੂਰਥੱਲੇ ਰਹੇ। ਕਪੂਰਥਲੇ ਦੀ ਰਾਣੀ ਵਲੋਂ ਮਿਲੇ ਹੱਥ ਲਿਖਤ ਸ: ਗੁਰੂ ਗ੍ਰੰਥ ਸਾਹਿਬ ਵੀ ਆਪਣੇ ਪਿੰਡ ਦੇ ਗੁਰਦੁਆਰ ਲੈ ਆਏ। ਕਸ਼ਮੀਰ ਵਿੱਚ ਆ ਕੇ ਰਹਿਣੀ ਬਹਿਣੀ ਨਿਹੰਗਾਂ ਵਾਲੀ ਰੱਖੀ। ਸਾਰੇ ਪਿੰਡ ਦੇ ਬੱਚਿਆਂ ਅਤੇ ਬਿਰਧਾਂ ਨੂੰ ਗੁਰਮੁੱਖੀ ਦੀ ਵਿਦਿਆ ਕਈ ਵਰ੍ਹੇ ਪੜਾਉਂਦੇ ਰਹੇ। ਆਪ ਦੇ ਸਪੁੱਤਰ ਸ: ਹਰੀ ਸਿੰਘ ਕਾਫ਼ੀ ਵਰ੍ਹੇ ਵਿਦਿਆ ਵਿਭਾਗ ਵਿੱਚ ਧਾਰਮਿਕ ਟੀਚਰ ਸਨ। (24)

## ਮਖੱਣ ਸਿੰਘ, ਸਾਸਨ

ਸ: ਸੂਬਾ ਸਿੰਘ ਦੇ ਘਰ ਭਾਨਤੀਨ ਵਿੱਚ ਸ: ਮੱਖਣ ਸਿੰਘ ਸਾਸਨ ਦਾ ਜਨਮ 1911 ਈ ਨੂੰ ਹੋਇਆ। ਇਹ ਸਾਸਨ ਜ਼ਾਤ ਦੇ 'ਚੰਦਾਲ' ਖਾਨਦਾਨ ਨਾਲ ਸੰਬੰਧਿਤ ਸਨ। ਧਾਰਮਿਕ ਬਿਰਤੀ ਵਾਲੇ ਜੀਵੜੇ ਹੋਣ ਕਾਰਨ, ਕਾਫ਼ੀ ਸਾਲ ਗੁਰਮੁੱਖੀ ਪਾਠਸ਼ਾਲਾ ਭਾਨਤੀਨ ਦੇ ਸਕੱਤਰ ਅਤੇ ਖਾਲਸਾ ਸੈਂਟ੍ਰਲ ਬੋਰਡ ਦੇ ਮੈਂਬਰ ਦੀ ਬਾ-ਖ਼ੂਬੀ ਸੇਵਾ ਕੀਤੀ। ਮਹਿਤਾ ਚੰਦਾ ਬੜਾ ਕਰਨੀ ਵਾਲਾ ਪੁਰਸ਼ ਹੋਇਆ ਹੈ। ਦੀਵਾਨ ਸਿੰਘ, ਸੰਤ ਮੇਲਾ ਸਿੰਘ ਪਾਸੋਂ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸਜਿਆ ਸੀ। ਇਸ ਖਾਨਦਾਨ ਦੇ ਬਹੁਤੇ ਸਾਧੂ ਬਿਰਤੀ ਵਾਲੇ ਸਨ। ਸ: ਮਖੱਣ ਸਿੰਘ ਨੇ ਕਈਆਂ ਪਾਸ ਪ੍ਰਾਇਵੇਟ ਨੌਕਰੀ ਕੀਤੀ। ਯੂਰਪ ਦੀ ਜੰਗ ਵਿੱਚ ਸੰਤ ਮੋਹਰ ਸਿੰਘ ਰਾਹੀਂ 24 ਨੰਬਰ ਪਲਟਨ ਵਿੱਚ ਭਰਤੀ ਹੋਏ। ਕਈ ਮੋਰਚਿਆਂ ਵਿੱਚ ਬਹਾਦਰੀ ਨਾਲ ਲੜੇ ਅਤੇ ਸੰਨਦਾ, ਤਗਮੇਂ, ਤਿੰਨ ਸੋ ਰੁਪਏ ਇਨਾਮ ਵਜੋਂ ਪ੍ਰਾਪਤ ਕੀਤੇ। ਦਰਜ਼ੀ ਦਾ ਕੰਮ ਵੀ ਕਰਦੇ ਰਹੇ। ਧਾਰਮਿਕ ਅਤੇ

ਰਾਜਸੀ ਕੰਮਾਂ ਕਾਰਨ ਸਾਰੇ ਇਲਾਕੇ ਵਿੱਚ ਸਤਿਕਾਰੇ ਜਾਂਦੇ ਸਨ। (ਦੇਖੋ: ਬੰਸਾਵਲੀ-167) (24)

## ਮੱਖਣ ਸਿੰਘ, ਡਾ.

ਡਾ. ਮਖੱਣ ਸਿੰਘ ਦਾ ਜਨਮ ਸ੍ਰ: ਈਸ਼ਰ ਸਿੰਘ ਦੇ ਘਰ ਪਿੰਡ ਚਿੜ੍ਹੀ ਬੁੱਗ (ਤਰਾਲ) ਵਿੱਚ ਹੋਇਆ। ਐਮ.ਬੀ.ਬੀ.ਐਸ ਦੀ ਡਿਗਰੀ ਅੰਮ੍ਰਿਤਸਰ ਦੇ ਮੈਡੀਕਲ ਕਾਲਜ ਤੋਂ ਲੈ ਕੇ, ਸ੍ਰੀਨਗਰ ਦੀ ਕੇਂਦਰੀ ਜੇਲ੍ਹ ਵਿੱਚ 1935 ਈ ਵਿੱਚ ਡਾਕਟਰ ਨਿਯੁਕਤ ਹੋਏ। ਡਾਕਟਰ ਹੋਣ ਤੋਂ ਛੁੱਟ ਉਹ ਬੜੇ ਧਾਰਮੀ ਬੰਦੇ ਸਨ ਅਤੇ ਆਪਣੇ ਭਾਈਚਾਰੇ ਲਈ ਸਰਗਰਮ ਰਹਿੰਦੇ ਸਨ। ਉਹ ਕਈ ਵਰ੍ਹੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਕਾਠੀ ਦਰਵਾਜ਼ਾ, ਸ੍ਰੀਨਗਰ ਦੇ ਪ੍ਰਧਾਨ ਦੀ ਸੇਵਾ ਬਾ-ਖ਼ੂਬੀ ਨਿਭਾਈ। ਉਨ੍ਹਾਂ ਦੇ ਸਮੇਂ ਹੀ ਗੁਰਦੁਆਰਾ ਸਾਹਿਬ ਦਾ ਦੁਬਾਰਾ ਨਿਰਮਾਣ ਹੋਇਆ ਅਤੇ ਸਹਿਯੋਗੀ ਸਨ: ਸ੍ਰ: ਗੁਰਚਰਨ ਸਿੰਘ ਸਰਾਫ਼, ਸ੍ਰ: ਬੁੱਢਾ ਸਿੰਘ, ਸ੍ਰ: ਲੋਚਨ ਸਿੰਘ ਜਥੇਦਾਰ, ਲਾਲਾ ਅੱਤਰ ਸਿੰਘ ਅਤੇ ਸ੍ਰ: ਦੀਦਾਰ ਸਿੰਘ ਆਦਿ। ਉਹ ਮਿਲਣਸਾਰ ਅਤੇ ਗੁਰਮੁੱਖ ਸਜਣ ਸਨ ਅਤੇ ਉਨ੍ਹਾਂ ਦਾ ਦੇਹਾਂਤ 1989 ਈ ਵਿੱਚ ਹੋਇਆ। (ਦੇਖੋ: ਬੰਸਾਵਲੀ-168) (24)

## ਮੱਖਣ ਸਿੰਘ, ਡੰਨਾ

ਸ੍ਰ: ਮਖੱਣ ਸਿੰਘ ਸੂਦਨ ਦਾ ਜਨਮ 1894 ਈ ਨੂੰ ਸ੍ਰ: ਚੱਤਰ ਸਿੰਘ ਦੇ ਘਰ ਡੰਨਾ (ਮੁਜ਼ਫ਼ਰਾਬਾਦ) ਵਿੱਚ ਹੋਇਆ। ਇਨ੍ਹਾਂ ਦੇ ਖਾਨਦਾਨ ਦੇ ਬਜ਼ੁਰਗ ਸ੍ਰ: ਚੜ੍ਹਤ ਸਿੰਘ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਕਰਕਮਲਾਂ ਦੁਆਰਾ 'ਖੰਡੇ ਦੀ ਪਾਹੁਲ' ਲਈ ਸੀ। ਸ੍ਰ: ਮਖੱਣ ਸਿੰਘ ਦੇ ਨਕੜਦਾਦਾ ਸ੍ਰ: ਅਮਰ ਸਿੰਘ ਨੰਬਰਦਾਰ, ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿੱਚ ਜਮਾਂਦਾਰ ਸਨ। ਕਈ ਵੇਰ੍ਹ ਸੁਲਤਾਨਾਂ ਦੇ ਵਜ਼ੀਰ ਰਹੇ। ਸ੍ਰ: ਚੱਤਰ ਸਿੰਘ ਦਾ ਡੰਨੇ ਵਾਲੇ ਸੰਤਾਂ ਨਾਲ ਗੂੜਾ ਪਿਆਰ ਸੀ। ਇਹ ਹੈਬਤਖਾਨ ਖੱਖੇ ਦੇ ਵਜ਼ੀਰ ਵੀ ਰਹੇ। ਵੱਡੇ ਬੇਟੇ ਦਾ ਵਿਆਹ ਸੰਤ ਡੰਨੇ ਵਾਲੇ ਦੀ ਸਪੁੱਤਰੀ ਨਾਲ ਕੀਤਾ। (ਦੇਖੋ: ਬੰਸਾਵਲੀ-169) (24)

## ਮੱਖਣ ਸਿੰਘ, ਤੀਥ

ਸ੍ਰ: ਮਖੱਣ ਸਿੰਘ ਦਾ ਜਨਮ ਸ੍ਰ: ਬਚਨ ਸਿੰਘ ਦੇ ਘਰ 1891 ਈ ਵਿੱਚ ਚੱਕ ਗੁਜਰੀ (ਕਸ਼ਮੀਰ) ਵਿੱਚ ਹੋਇਆ। ਸੁਰਤ ਸੰਭਾਲਦਿਆਂ ਉੜੀ ਜਾ ਕੇ ਧਰਮ ਦੀ ਕਿਰਤ ਕੀਤੀ ਅਤੇ ਫ਼ਿਰ ਪਿਸ਼ਾਵਰ ਦੇ ਲੰਡੀ ਕੋਤਲ ਥਾਂ ਤੇ ਮਿਹਨਤ ਮਜ਼ਦੂਰੀ ਕਰਕੇ ਘਰ ਵਪਾਸ ਆ ਗਏ। ਕਪਵਾੜਾ (ਕਸ਼ਮੀਰ) ਵਿੱਚ ਆਪਣੀ ਦੁਕਾਨ ਕੀਤੀ ਅਤੇ ਉਸੇ ਸਮੇਂ 'ਸ਼ਾਹ' ਕਰਕੇ ਪ੍ਰਸਿੱਧ ਹੋਏ। ਦੁਕਾਨ ਵਿੱਚ ਵਾਹਿਗੁਰੂ ਨੇ ਬਰਕਤ ਕੀਤੀ ਅਤੇ ਹਜ਼ਾਰਾਂ ਰੁਪਏ ਕਮਾਏ। ਇਸ ਕਮਾਈ ਨੂੰ ਧਾਰਮਿਕ ਅਤੇ ਪੰਥਕ ਕੰਮਾਂ ਵਿੱਚ ਖ਼ੂਬ ਖਰਚਦੇ ਰਹੇ, ਖਾਸ ਕਰ ਗੁਰਦੁਆਰਾ ਛੇਵੀਂ ਪਾਤਸ਼ਾਹੀ, ਪਰਨ ਪੀਲਾਂ (ਉੜੀ), ਗੁਰਦੁਆਰਾ ਬਟਲੀਆਂ (ਮੁਜ਼ਫ਼ਰਾਬਾਦ) ਦੀਆਂ ਇਮਾਰਤਾਂ ਦੇ ਨਿਰਮਾਣ ਸਮੇਂ। ਇਝ ਆਪ ਜੀ 'ਮਖਣ ਸਿੰਘ ਸ਼ਾਹ ਦਾਨੀ' ਕਰਕੇ ਪ੍ਰਸਿੱਧ ਹੋਏ। 1935 ਈ ਨੂੰ ਸੋਪੁਰ ਦੇ ਮੋਰਚੇ ਸਮੇਂ ਆਰੰਭ ਤੋਂ ਲੈ ਕੇ ਅੰਤ ਤੱਕ ਲੰਗਰ ਦੀ ਸੇਵਾ ਕਰਦੇ ਰਹੇ। ਆਪ ਦਾ ਵਿਆਹ ਸ੍ਰ: ਹਰੀ ਸਿੰਘ ਸਿੰਘਪੁਰੇ ਦੀ

ਸਪੁੱਤਰੀ ਨਾਲ ਹੋਇਆ, ਜਿਸ ਵਿੱਚੋਂ ਛੇ ਬੇਟੇ ਹੋਏ। ਸ: ਮੱਖਣ ਸਿੰਘ ਦੇ ਪੜਦਾਦਾ ਸ: ਗੁਲਾਬ ਸਿੰਘ ਮਹਾਰਾਜਾ ਰਣਬੀਰ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਕੇ ਗਿਲਗਿਤ ਦੀ ਲੜਾਈ ਵਿੱਚ ਸ਼ਾਮਲ ਰਹੇ। ਵੈਰੀਆਂ ਦੀ ਕੈਦ ਵਿੱਚ ਯਾਰਾਂ ਸਾਲ ਰਹਿ ਕੇ ਮੌਕਾ ਤਾੜ ਕੇ ਕਸ਼ਮੀਰ ਨੱਠ ਆਏ। ਕਈ ਇਨਾਮ ਤੇ ਸੰਨਦਾ ਪ੍ਰਾਪਤ ਕੀਤੀਆਂ। (ਦੇਖੋ: ਬੰਸਾਵਲੀ-170) (24)

## ਮੱਥਰਾ ਦਾਸ ਮੋਹਨ

ਮੱਥਰਾ ਦਾਸ ਦਾ ਜਨਮ 1858 ਈ ਨੂੰ ਜੰਮੂ ਵਿਖੇ ਹੋਇਆ। ਉਹ ਠੇਠ ਪੰਜਾਬੀ ਵਿੱਚ ਕਵਿਤਾ ਲਿੱਖਦਾ ਸੀ ਅਤੇ ਛੰਦਾਬੰਦੀ ਦੀ ਪਾਲਣਾ ਕਰਦਾ ਸੀ। ਇਸ ਕਵੀ ਦਾ ਦੇਹਾਂਤ 1926 ਈ ਵਿੱਚ ਹੋਇਆ। (12)

## ਮਦਨ ਸਿੰਘ, ਸਸਾਲ

ਸ: ਮਦਨ ਸਿੰਘ ਦੇ ਬਜ਼ੁਰਗ ਚੌਕੀ, ਤਹਿਸੀਲ ਬਾਗ ਦੇ ਵਸਨੀਕ ਸਨ। ਸ: ਮਦਨ ਸਿੰਘ ਦਾ ਜਨਮ 1900 ਈ ਵਿੱਚ ਸੰਤ ਰਤਨ ਸਿੰਘ ਮੋਦੀ ਦੇ ਘਰ ਸੰਤਪੁਰਾ (ਪੁਣਛ) ਵਿੱਚ ਹੋਇਆ। ਮੁਢੱਲੀ ਵਿਦਿਆ ਪੁਣਛ ਦੇ ਹਾਈ ਸਕੂਲ ਤੋਂ ਪ੍ਰਾਪਤ ਕਰਕੇ ਸੰਤ ਮੋਹਰ ਸਿੰਘ ਨੇ ਆਪਣੇ ਪਾਸ ਹੀ ਰੱਖ ਲਿਆ। ਕੁੱਝ ਸਮੇਂ ਲਈ ਨਾਇਬ ਤਾਸੀਲਦਾਰੀ ਸਿਖੀ ਪਰ ਫ਼ਿਰ ਜੰਗਲਾਤ ਵਿਭਾਗ ਵਿੱਚ ਫ਼ਾਰਿਸਟਰ ਦੇ ਅਹੁਦੇ ਤੇ 10-11 ਸਾਲ ਡਿਊਟੀ ਨਿਭਾਈ ਅਤੇ ਫ਼ਿਰ ਜੋਡੀਸ਼ਲ ਮਹਿਕਮੇਂ ਵਿੱਚ ਵੀ ਕੁੱਝ ਵਰ੍ਹੇ ਰਹੇ। ਆਪ ਦੇ ਘਰ ਦੋ ਬੇਟੇ ਹੋਏ। (ਦੇਖੋ: ਬੰਸਾਵਲੀ-171) (24)

## ਮਦਨ ਸਿੰਘ, ਸੂਦਨ

ਸ: ਮਦਨ ਸੂਦਨ ਦਾ ਜਨਮ 1908 ਈ ਵਿੱਚ ਸ: ਦਿਆਲ ਸਿੰਘ ਦੇ ਘਰ ਦ੍ਰੇੜਾਂ (ਪੁਣਛ) ਵਿੱਚ ਹੋਇਆ। ਇਹ ਮਹਿਤਾ ਰਾਵਲ ਦੇ ਖਾਨਦਾਨ ਨਾਲ ਸੰਬੰਧ ਰੱਖਦੇ ਸਨ। ਮੁਢੱਲੀ ਵਿਦਿਆ ਪਿੰਡ ਤੋਂ ਲੈ ਕੇ 1928 ਈ ਵਿੱਚ ਸਰਕਾਰੀ ਐਮ.ਈ ਵਿੱਚੋਂ ਪ੍ਰਾਪਤ ਕਰਕੇ ਇੰਡੀਅਨ ਆਰਮੀ ਐਜੂਕੇਸ਼ਨਲ ਸਕੂਲ ਵਿੱਚੋਂ ਤਾਲੀਮ ਹਾਸਲ ਕਰਕੇ ਨੌਕਰੀ ਲੱਗੇ। ਇਨ੍ਹਾਂ ਦਾ ਵਿਆਹ ਸ: ਲਾਇਕ ਸਿੰਘ (ਪੋਠੋਹਾਰ) ਦੀ ਸਪੁੱਤਰੀ ਨਾਲ 1931 ਈ ਨੂੰ ਹੋਇਆ। ਕਾਫ਼ੀ ਸਾਲ ਕੋਹਮਰੀ ਵਿੱਚ ਵੀ ਨੌਕਰੀ ਕੀਤੀ। (ਦੇਖੋ: ਬੰਸਾਵਲੀ-172) (24)

## ਮਦਨ ਸਿੰਘ, ਰਿਸਮ

ਸ: ਹੁਕਮ ਸਿੰਘ ਰਿਸਮ ਦੇ ਘਰ ਸ: ਮਦਨ ਸਿੰਘ ਦਾ ਜਨਮ ਪਿੰਡ ਭਟੇਕਾ (ਮੁਜ਼ਫ਼ਰਾਬਾਦ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਪਖੱਲੀ (ਹਜ਼ਾਰੇ) ਤੋਂ ਆ ਕੇ ਭਟੇਕਾ ਵਿੱਚ ਆਬਾਦ ਹੋਏ ਅਤੇ ਪਿੰਡ ਦੀ ਨੰਬਰਦਾਰੀ ਹਾਸਲ ਕੀਤੀ। ਸ: ਮਦਨ ਸਿੰਘ ਦੇ ਦਾਦਾ ਸ: ਧੰਨਾ ਸਿੰਘ ਬੜੇ ਬਹਾਦਰ ਸੂਰਬੀਰ ਅਤੇ ਪ੍ਰਸਿੱਧ ਧੁੰਨਸ਼ਧਾਰੀ ਸਨ। 1844 ਈ ਦੀ ਘੋੜੀ ਦੀ ਲੜਾਈ ਸਮੇਂ ਪਿੰਡ ਤੇ ਹਮਲਾ ਕਰਨ ਵਾਲੇ ਵੈਰੀਆਂ ਨਾਲ ਡੱਟ ਕੇ ਮੁਕਾਬਲਾ ਕੀਤਾ। ਸ: ਮਦਨ ਸਿੰਘ ਦੇ ਪਿਤਾ ਸ: ਹੁਕਮ ਸਿੰਘ ਵੀ ਬੜੇ ਬਹਾਦਰ ਸੂਰਬੀਰ

ਯੋਧੇ ਮੰਨੇ ਜਾਂਦੇ ਸਨ। ਇਹ ਪ੍ਰਸਿਧ ਗਤਕਾਬਾਜ਼ ਸਨ ਅਤੇ ਸਲੁਤਾਨਾਂ ਤੋਂ ਕਈ ਇਨਾਮ ਪ੍ਰਾਪਤ ਕੀਤੇ ਸਨ। ਸ੍ਰ: ਮਦਨ ਸਿੰਘ ਗੁਰਮੁੱਖ ਸਜਣ ਸਨ ਅਤੇ ਕਈ ਵਰ੍ਹੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਨਲੂਛੀ ਦੇ ਮੈਂਬਰ ਰਹੇ। (ਦੇਖੋ: ਬੰਸਾਵਲੀ-173) (24)

## ਮਨਜੀਤ ਕੌਰ ਵਜ਼ੀਰ

ਮਨਜੀਤ ਦਾ ਜਨਮ ਸ੍ਰ: ਤਾਰਾ ਸਿੰਘ ਵਜ਼ੀਰ ਦੇ ਘਰ ਸਲਾਮਾਬਾਦ (ਉੜੀ) ਵਿੱਚ 1947ਈ ਨੂੰ ਹੋਇਆ। ਐਮ.ਏ. ਪੰਜਾਬੀ ਕਰਕੇ ਜੰਮੂ ਦੇ ਕਾਲਜ ਵਿੱਚ ਲੈਕਚਰਾਰ ਲੱਗੇ। ਪੰਜਾਬੀ ਦੀ ਇਕੋ ਪੁਸਤਕ 'ਕਸ਼ਮੀਰ ਦੀ ਪੰਜਾਬੀ ਸਾਹਿਤ ਨੂੰ ਦੇਣ' (1972) ਛੱਪ ਚੁੱਕੀ ਹੈ।

## ਮਨਜੀਤ ਸਿੰਘ, ਮਹੰਤ

ਸ੍ਰ: ਮਨਜੀਤ ਸਿੰਘ ਦਾ ਜਨਮ ਪਿਤਾ ਸ੍ਰ: ਜਯਾ ਸਿੰਘ ਅਤੇ ਮਾਤਾ ਮਾਨ ਕੌਰ ਦੇ ਘਰ 9 ਨਵੰਬਰ 1954 ਵਿੱਚ ਪਿੰਡ ਮੂਸਾ ਚੱਕ (ਆਰ.ਐਸ.ਪੁਰਾ) ਵਿੱਚ ਹੋਇਆ। ਮੁਢੱਲੀ ਵਿਦਿਆ ਸਕੂਲ ਅਤੇ ਸਕੈਂਡਰੀ ਵਿਦਿਆ ਆਰ.ਐਸ.ਪੁਰਾ ਤੋਂ ਪ੍ਰਾਪਤ ਕਰਕੇ ਬਿਜਲੀ ਦਾ ਡਿਪਲੋਮਾ ਆਈ.ਟੀ.ਆਈ ਜੰਮੂ ਤੋਂ ਪਾਸ ਕੀਤਾ। ਇਨ੍ਹਾਂ ਦੇ ਬਜ਼ੁਰਗ ਦਾ ਪਿਛੋਕੜ ਪਿੰਡ ਛੱਤਰ (ਬਾਗ) ਦਾ ਹੈ। ਪਹਿਲੀ ਮੁਲਾਕਾਤ ਮਹੰਤ ਬਚਿੱਤਰ ਸਿੰਘ ਨਾਲ ਨੌਸ਼ਹਿਰਾ ਵਿੱਚ ਹੋਈ। 15 ਅਗਸਤ 1980 ਦੇ ਦਿਨ ਡਗਿਆਨਾ ਆਸ਼ਰਮ ਵਿੱਚ ਸੇਵਾ ਲਈ ਆ ਗਏ। ਇਥੇ ਹੀ ਗਿਆਨੀ ਪਾਸ ਕੀਤੀ। ਇਨ੍ਹਾਂ ਦੀ ਦਿਆਨਤਦਾਰੀ, ਮਿੱਠੇ ਸੁਭਾਅ ਅਤੇ ਵਚਨਬੱਧਤਾ ਕਾਰਨ, ਉਹ ਆਸ਼ਰਮ ਵਿੱਚ ਹਰਮਨ ਪਿਆਰੇ ਹੋ ਗਏ। ਮਹੰਤ ਬਚਿੱਤਰ ਸਿੰਘ ਨੇ ਸਾਰੀ ਆਰਥਿਕ ਜ਼ਿਮੇਵਾਰੀ ਇਨ੍ਹਾਂ ਨੂੰ ਸੌਂਭ ਦਿੱਤੀ। ਮਹੰਤ ਜੀ ਨੇ 1985 ਵਿੱਚ ਆਪਣਾ ਜਾਂਨਸ਼ੀਨ ਮਨਜੀਤ ਸਿੰਘ ਨੂੰ ਥਾਪ ਦਿੱਤਾ। 31 ਅਕਤੂਬਰ ਅਤੇ 1 ਨਵੰਬਰ 1991 ਨੂੰ ਮਹੰਤ ਬਚਿੱਤਰ ਸਿੰਘ ਨੂੰ ਦਿਲ ਦਾ ਦੌਰਾ ਪਿਆ।

ਡਗਿਆਨਾ ਆਸ਼ਰਮ ਵਿੱਚ 2 ਦਸੰਬਰ 1991 ਨੂੰ ਹਜ਼ਾਰਾਂ ਸੰਗਤਾਂ ਦੀ ਮੌਜੂਦਗੀ ਵਿੱਚ ਭਾਰੀ ਸਿੱਖ ਕੈਨਵੇਨਸ਼ਨ ਹੋਈ, ਜਿਸ ਵਿੱਚ ਸਿੱਖ ਭਾਈਚਾਰੇ ਵਿਚੋਂ ਸਮਾਜੀ ਬੁਰਾਈਆਂ ਨੂੰ ਦੂਰ ਕਰਨ ਬਾਰੇ ਉਪਰਾਲੇ ਕੀਤੇ ਗਏ। ਇਹੋ ਜਿਹੀ ਇੱਕ ਹੋਰ ਕੈਨਵਨਸ਼ਲ ਦਸੰਬਰ 1992 ਨੂੰ ਵੀ ਹੋਈ। 5 ਦਸੰਬਰ 1991 ਨੂੰ ਸ੍ਰੀਨਗਰ, ਬਾਰਾਮੂਲਾ, ਅਨੰਤਨਾਗ, ਮਟਨ ਸਾਹਿਬ ਆਦਿ ਥਾਵਾਂ ਵੱਲ ਦੌਰਾ ਕੀਤਾ। ਰਿਆਸਤ ਅਤੇ ਰਿਆਸਤ ਤੋਂ ਬਾਹਰ ਵੀ 'ਖੰਡੇ ਦੀ ਪਾਹੁਲ' ਦੇ ਕੇ ਸਿੱਖੀ ਪ੍ਰਚਾਰ ਕਰਦੇ ਰਹਿੰਦੇ ਹਨ। ਡੇਰਾ ਨੰਗਾਲੀ ਸਾਹਿਬ ਅਤੇ ਡਗਿਆਨਾ ਆਸ਼ਰਮ ਦਾ ਮਹੀਨਾ ਖਰਚਾ ਤਕਰੀਬਨ ਵੀਹ ਲੱਖ ਤੋਂ ਵੱਧ ਹੈ। 15-17 ਦਸੰਬਰ 1999 ਵਿੱਚ ਮਹੰਤ ਮਨਜੀਤ ਸਿਘ ਨੇ ਸੈਕੜੇਂ ਸ਼ਰਧਾਲੂਆਂ ਨਾਲ ਆਨੰਦਪੁਰ ਸਾਹਿਬ ਖਾਲਸਾ ਪੰਥ ਦੇ 300 ਸਾਲਾਂ ਸਮਾਗਮ ਵਿੱਚ ਸ਼ਮੂਲੀਅਤ ਕੀਤੀ। ਇਹ ਵੀਹ ਬਸਾਂ ਦਾ ਕਾਫ਼ਲਾ ਸੀ। ਵਿਦਿਅਕ ਪਖੋਂ ਆਪ ਜੀ ਨੇ ਮਹੰਤ ਬਚਿੱਤਰ ਸਿੰਘ ਕਾਲਜ ਆਫ਼ ਇੰਜੀਨਆਰਿੰਗ ਅਤੇ ਟੈਕਨਾਲਜੀ, ਬਬਲੀਨਾ, ਜੰਮੂ ਵਿੱਚ 1998 ਈ ਤੋਂ ਸ਼ੁਰੂ ਕੀਤਾ। ਇਹ ਕਾਲਜ 225 ਕਨਾਲ ਵਿੱਚ ਫ਼ੈਲਿਆ ਹੋਇਆ ਹੈ। ਅੰਦਾਜ਼ਨ ਇਸ ਤੇ 24

ਕਰੋੜ ਰੁਪਿਆ ਖਰਚ ਆ ਚੁੱਕਾ ਹੈ। ਇਸੇ ਤਰ੍ਹਾਂ ਡਿਗਰੀ ਕਾਲਜ (2001) ਗੁਰੂ ਹਰਿਕ੍ਰਿਸ਼ਨ ਪਬਿਲਕ ਸਕੂਲ, ਗੁਰੂ ਨਾਨਕ ਨਗਰ ਵੀ ਹੋਂਦ ਵਿੱਚ ਆਏ। ਹਰ ਮਹੀਨੇ ਦੀ ਦੋ ਤਾਰੀਕ ਨੂੰ ਡਗਿਆਨਾ ਆਸ਼ਰਮ ਵਿੱਚ 'ਖੰਡੇ ਦੀ ਪਾਹੁਲ' ਦਿੱਤੀ ਜਾਂਦੀ ਹੈ। ਮਹੰਤ ਮਨਜੀਤ ਸਿਘ ਨੇ ਨਵੰਬਰ 1991 ਤੋਂ ਅੱਜ ਤੱਕ ਤਕਰੀਬਨ ਪੰਜ ਹਜ਼ਾਰ ਘਰੇਲੂ ਝਗੜਿਆਂ ਨੂੰ ਨਿੱਪਟਾਇਆ ਹੈ ਅਤੇ ਸਿੱਖਾਂ ਨੂੰ ਅਦਾਲਤਾਂ ਦੇ ਚਕਰਾਂ ਅਤੇ ਪੈਸਾ ਬਰਬਾਦ ਹੋਣ ਤੋਂ ਬਚਾਇਆ ਹੈ।

## ਮਨਜੀਤ ਸਿੰਘ, ਮੰਤਰੀ

ਸ੍ਰ: ਮਨਜੀਤ ਸਿੰਘ ਦਾ ਜਨਮ 25 ਜੁਲਾਈ 1963 ਨੂੰ ਜੰਮੂ ਵਿੱਚ ਹੋਇਆ। ਉਨ੍ਹਾਂ ਬੀ.ਏ, ਐਲ.ਐਲ.ਬੀ ਕਰਕੇ ਸਿਆਸਤ ਵੱਲ ਰੁੱਖ ਕੀਤਾ। 2002 ਵਿੱਚ ਬੀ.ਐਸ.ਪੀ ਟਿੱਕਟ ਤੋਂ ਇਲੈਕਸ਼ਨ ਜਿੱਤੇ ਸਨ। ਬਾਅਦ ਵਿੱਚ ਪੀ.ਡੀ.ਪੀ ਵਿੱਚ ਸ਼ਾਮਲ ਹੋਕੇ ਵਿਦਿਆ ਮੰਤਰੀ ਬਣੇ। 2008 ਦੀ ਇਲੈਕਸ਼ਨ ਵਿੱਚ ਐਸੰਬਲੀ ਸੀਟ ਹਾਰ ਗਏ ਸਨ। (55)

## ਮਨਜੀਤ ਸਿੰਘ ਪਿਆਸਾ

ਸ੍ਰ: ਮਨਜੀਤ ਸਿੰਘ ਪਿਆਸ ਦਾ ਜਨਮ ਸ੍ਰ: ਗੁਰਬੰਸ ਸਿੰਘ ਅਤੇ ਮਾਤਾ ਜੀਤ ਕੌਰ ਦੇ ਘਰ 1955 ਨੂੰ ਪਿੰਡ ਭਟਪੁਰਾ (ਬਾਰਾਮੁੱਲਾ) ਵਿੱਚ ਹੋਇਆ। ਵਿੱਦਿਆ ਐਮ. ਏ, ਐਮ . ਫਿਲ . (ਪੰਜਾਬੀ) ਜੰਮੂ ਯੁਨੀਵਰਸਿਟੀ ਤੋਂ ਕਰਕੇ ਸਰਕਾਰੀ ਕਾਲਜ ਵਿੱਚ ਲੈਕਚਰਾਰ ਲਗੇ ਰਹੇ। ਪੰਜਾਬੀ ਦੀ ਇਕ ਕਿਤਾਬ ਸੀਖਾਂ ਦੇ ਉਹਲੇ (1986) ਛਪ ਚੁਕੀ ਹੈ। ਅੱਜ ਕਲ ਵਿਦੇਸ਼ਾਂ ਵਿੱਚ ਰਹਿ ਰਹੇ ਹਨ। ਕਈ ਵੇਰ ਫ਼ੈਡਰੇਸ਼ਨ ਦੇ ਕਾਰਕੁਨ ਹੋਣ ਦੇ ਨਾਤੇ ਜੇਲ ਯਾਤਰਾ ਵੀ ਕਰਨੀ ਪਈ।

## ਮਨਮੋਹਨ ਸਿੰਘ ਸ੍ਰ (ਪੁਣਛ)

ਸ੍ਰ. ਮਨਮੋਹਨ ਸਿੰਘ ਦਾ ਜਨਮ ਪਿਤਾ ਸ੍ਰ.ਦੀਦਾਰ ਸਿੰਘ ਅਤੇ ਮਾਤਾ ਬਸੰਤ ਕੌਰ ਦੇ ਘਰ ਪੁਣਛ ਸ਼ਹਿਰ ਵਿੱਚ 07 ਫਰਵਰੀ 1965 ਨੂੰ ਹੋਇਆ। ਵਿਦਿਆ ਐਮ . ਐਸ . ਸੀ (ਕੈਮਿਸਟਰੀ)., ਬੀ. ਐਡ. ਕਰ ਕੇ ਜੰਮੂ ਕਸ਼ਮੀਰ ਦੇ ਵਿਦਿਆ ਵਿਭਾਗ ਵਿੱਚ ਲੈਕਚਰਾਰ ਲਗੇ ਹਨ। ਕਾਫੀ ਸਮਾਂ ਆਲ ਇੰਡਿਆ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਸਰਗਰਮ ਵਰਕਰ ਰਹੇ ਹਨ ਅਤੇ 1985 ਤੋ ਬਾਅਦ ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਨਾਲ ਸਬੰਧਤ ਹਨ। ਅਜ ਕਲ੍ਹ ਤਨੋ ਮਨੋ ਸਿੱਖ ਧਰਮ ਪ੍ਰਚਾਰ ਲਈ ਸਮਰਪਿਤ ਹਨ।

## ਮਨਮੋਹਨ ਸਿੰਘ, ਨਿਹੰਗ

ਸ੍ਰ: ਹਰਦਿੱਤ ਸਿੰਘ ਅਤੇ ਮਾਤਾ ਸਤਿਨਾਮ ਕੌਰ ਦੇ ਘਰ 1978 ਵਿੱਚ ਦੇਹਰਾਦੂਨ (ਯੂ.ਪੀ.) ਵਿਖੇ ਸ੍ਰ: ਮਨਮੋਹਨ ਸਿੰਘ ਨਿਹੰਗ ਦਾ ਜਨਮ ਹੋਇਆ। ਮੁੱਢਲੀ ਵਿਦਿਆ ਦੇਹਰਾਦੂਨ ਅਤੇ ਜੰਮੂ ਤੋਂ ਪ੍ਰਾਪਤ ਕੀਤੀ। ਦਮਦਮੀ ਟਕਸਾਲ ਮਹਿਤਾ (ਅੰਮ੍ਰਿਤਸਰ) ਤੋਂ ਧਾਰਮਿਕ ਵਿੱਦਿਆ ਲੈ ਕੇ ਨਿਪੁੰਨ ਹੋਏ। ਸਿੱਖ ਜਦੋਂ ਜਿਹਦ ਵਿੱਚ ਹਿੱਸਾ ਲੈ ਕੇ ਤਕਰੀਬਨ 14 ਸਾਲ ਵੱਖ-ਵੱਖ ਜੇਲ੍ਹਾਂ ਵਿੱਚ ਰਹੇ। ਅਜਕਲ੍ਹ ਡਗਿਆਨਾ ਆਸ਼ਰਮ ਲਾਗੇ 'ਸ਼ਾਨੇ-ਖਾਲਸਾ' ਦਸਤਾਰਾਂ ਦੀ ਦੁਕਾਨ ਚਲਾਉਂਦੇ ਹਨ। 'ਸ਼ਮਸ਼ੀਰ' ਮਾਸਿਕ ਮੈਗਜ਼ੀਨ ਦੇ

ਸੰਪਾਦਕ ਅਤੇ ਦਸ਼ਮੇਸ਼ ਯੂਥ ਆਰਗੇਨਾਈਜੇਸ਼ਨ (ਜੰਮੂ ਕਸ਼ਮੀਰ) ਦੇ ਬਾਨੀ ਹਨ। ਕਈ ਧਾਰਮਿਕ, ਸਮਾਜਿਕ ਆਦਿ ਜੱਥੇਬੰਦੀਆਂ ਨਾਲ ਸਬੰਧਤ ਹਨ। ਇੱਕ ਲੇਖਕ ਵਜੋਂ ਉੱਭਰ ਕੇ ਸਾਹਮਣੇ ਆ ਰਹੇ ਹਨ। ਇੱਕ ਪੰਜਾਬੀ ਪੁਸਤਕ 'ਸਫ਼ਰ-ਏ-ਸ਼ਹਾਦਤ' ਜੁਲਾਈ 2009 ਵਿੱਚ ਛੱਪ ਚੁੱਕੀ ਹੈ।

## ਮਹਾਨਾਲ ਗੁਫ਼ਾ

ਇਹ ਗੁਫ਼ਾ ਪਿੰਡ ਰਾਜਬਾਗ ਦੇ ਉੱਤਰ ਵੱਲ 15 ਕਿਲੋਮੀਟਰ ਦੂਰ ਜ਼ਿਲਾ ਕਠੂਆ ਵਿੱਚ ਆਉਂਦੀ ਹੈ। ਲਾਰਡ ਸ਼ਿਵਾ ਨਾਲ ਸਬੰਧਤ ਹੋਣ ਕਾਰਨ ਅਮਰਨਾਥ ਗੁਫ਼ਾ ਨਾਲ ਮਿਲਦੀ ਜੁਲਦੀ ਹੈ। ਇਸ ਗੁਫ਼ਾ ਕੋਲ ਕੁਦਰਤੀ ਲਿੰਗਮ ਅਤੇ ਨਾਲ ਹੀ ਗਨੇਸ਼, ਨੰਦੀ ਅਤੇ ਕਾਲ ਭਾਰਉ ਦੀਆਂ ਮੂਰਤੀਆਂ ਸ਼ਸ਼ੋਭਿਤ ਹਨ। 1985 ਤੋਂ ਬਾਅਦ ਛੋਟੇ-ਛੋਟੇ ਮੰਦਰ ਬਣੇ ਹਨ। ਗੁਫ਼ਾ ਨਾਲ ਕਈ ਦੰਦ ਕਥਾਵਾਂ ਪ੍ਰਚਲਤ ਹਨ। ਹਰ ਵਰ੍ਹੇ ਇੱਕ ਜਨਵਰੀ ਨੂੰ ਮੇਲਾ ਲੱਗਦਾ ਹੈ।

## ਮਾਨ ਸਿੰਘ, ਸੂਦਨ

ਸ੍ਰ: ਅੰਬੀਰ ਸਿੰਘ ਭੋਂਠ ਦੇ ਘਰ 1905 ਈ. ਵਿੱਚ ਸ੍ਰ: ਮਾਨ ਸਿੰਘ ਸੂਦਨ ਦਾ ਜਨਮ ਪੁਣਛ ਵਿੱਚ ਹੋਇਆ। ਆਪ ਜੀ ਕਈ ਵਰ੍ਹੇ ਸਿੰਧੀਆਂ ਪਾਸ ਮੁਲਾਜ਼ਮ ਰਹੇ ਅਤੇ ਬਾਅਦ ਵਿੱਚ ਮੈਨੇਜਰ ਦੇ ਆਹੁੱਦੇ ਤੱਕ ਰਹੇ। ਆਪ ਅੰਗ੍ਰੇਜੀ, ਉਰਦੂ ਤੇ ਗੁਰਮੁੱਖੀ (ਪੰਜਾਬੀ) ਚੰਗੀ ਤਰ੍ਹਾਂ ਪੜ੍ਹਲਿੱਖ ਸਕਦੇ ਹਨ। ਧਾਰਮਿਕ ਕੌਮੀ ਜਜ਼ਬੇ ਕਾਰਨ ਸਹਿਜਧਾਰੀ ਸਭਾ ਰਾਵਲਪਿੰਡੀ ਦੇ ਪ੍ਰਧਾਨ ਦੀ ਥਾਪੇ ਗਏ। ਆਪ ਜੀ ਅਨੇਕ ਸਭਾ, ਸੋਸਾਇਟਆਂ ਦੇ ਆਗੂ ਰਹਿ ਕੇ ਨਿਸ਼ਕਾਮ ਸੇਵਾ ਕਰਦੇ ਰਹੇ। ਆਪ ਜੀ ਦੇ ਦਾਦੇ ਦਾ ਨਾਂ ਸ੍ਰ: ਰਤਨ ਸਿੰਘ ਸੂਦਨ ਸੀ। ਸ੍ਰ: ਮਾਨ ਸਿੰਘ ਦਾ ਵਿਆਹ ਬਾਗ ਵਾਲੇ ਧਿਆਨ ਸਿੰਘ ਈਸ਼ਰ ਦੀ ਬੇਟੀ ਜਾਨ ਕੌਰ ਨਾਲ ਹੋਇਆ, ਜਿਸ ਵਿੱਚੋਂ ਰਣਜੀਤ ਕੌਰ ਅਤੇ ਸ੍ਰ: ਇੰਦਰਜੀਤ ਸਿੰਘ ਹੋਏ। (24)

## ਮਾਨ ਸਿੰਘ, ਸੰਤ

ਸੰਤ ਮਾਨ ਸਿੰਘ, ਅਸਲੋਂ ਪੋਠੋਹਾਰ ਦੇ ਰਹਿਣ ਵਾਲੇ ਸਨ ਜੋ ਆਪਣੀ ਜਵਾਨੀ ਸਮੇਂ ਕਸ਼ਮੀਰ ਆ ਗਏ ਸਨ। ਉਹ ਗੁਰਦੁਆਰਾ ਸ਼ਾਹ ਜੀ ਮਰਗ (ਪੁਲਵਾਮਾ) ਵਿੱਚ ਰਹਿ ਕੇ ਸੇਵਾ ਕਰਨ ਲੱਗੇ ਜੋ ਉਸ ਸਮੇਂ ਚਿਨਾਰ ਦਰੱਖਤ ਦੇ ਆਸਪਾਸ ਦੇਹਰੀ ਦੇ ਰੂਪ ਵਿੱਚ ਸੀ। ਇਨ੍ਹਾਂ ਦੇ ਉੱਦਮ ਸਦਕਾ ਸ੍ਰ: ਦਿਆਲ ਸਿੰਘ (ਇੰਮਪੀਰੀਅਲ ਫ਼ਰਨੀਚਰ ਵਾਲੇ) ਅਤੇ ਸ੍ਰ: ਗੁਰਚਰਨ ਸਿੰਘ ਸਰਾਫ਼ ਆਦਿ ਸੰਗਤਾਂ ਦੇ ਉਦਮ ਨਾਲ ਇੱਕ ਛੋਟਾ ਜਿਹਾ ਗੁਰਦੁਆਰਾ ਤਾਮੀਰ ਕੀਤਾ ਗਿਆ। ਸੰਤ ਮਾਨ ਸਿੰਘ ਜੀ ਨੇ ਪੰਜਾਹ ਸਾਲ ਤੋਂ ਵਧੀਕ ਇਸ ਅਸਥਾਨ ਦੀ ਸੇਵਾ ਕਰਦੇ ਰਹੇ ਅਤੇ 75 ਵਰ੍ਹੇ ਦੀ ਆਯੂ ਵਿੱਚ ਅਕਾਲ ਚਲਾਣਾ ਕਰ ਗਏ ਸਨ।

## ਮਲਾਰ

ਗੁਰੂ ਗ੍ਰੰਥ ਸਾਹਿਬ ਦੀ ਰਾਗਬੱਧ ਬਾਣੀ ਵਿੱਚ ਮਲਾਰ 27ਵੇਂ ਨੰਬਰ ਅਤੇ ਅੰਕ 1254-1293 ਤੱਕ ਅੰਕਿਤ ਹੈ। ਮਲਾਰ ਰਾਗ ਕਮਾਚ ਠਾਟ ਦਾ ਰਾਗ ਮੰਨਿਆ ਜਾਂਦਾ

ਹੈ। ਰਾਗਮਾਲਾ ਵਿੱਚ ਇਸ ਨੂੰ ਮੇਘਰਾਗ ਦੀ ਰਾਗਨੀ ਲਿਖਿਆ ਹੈ। ਕਈ ਵਿਦਵਾਨਾਂ ਨੇ ਇਸ ਰਾਗ ਦੀ ਸਿਰਜਣਾ ਮੇਘ, ਗੋਂਡ ਅਤੇ ਸਾਰੰਗ ਦੇ ਸੰਯੋਗ ਨਾਲ ਮੰਨੀ ਹੈ। ਰਾਤ ਦੇ ਤੀਜੇ ਪਹਿਰ ਗਾਇਆ ਜਾਂਦਾ ਇਹ ਰਾਗ, ਵਰੱਖਾ ਅਤੇ ਪ੍ਰਕ੍ਰਿਤੀ ਨਾਲ ਸਬੰਧਤ ਹੈ। ਇਸ ਰਾਗ ਦੀ ਸੰਪੂਰਨ ਬਾਣੀ ਵਿੱਚ 66 ਚਉਪਦੇ, 8 ਅਸ਼ਟਪਦੀਆਂ ਅਤੇ ਇੱਕ ਛੰਦ ਹੈ।

ਗੁਰੂ ਨਾਨਕ ਸਾਹਿਬ ਦੀ ਉਚਾਰਨ 'ਮਲਾਰ ਕੀ ਵਾਰ' ਦੀਆਂ ਕੁਲ 28 ਪਉੜੀਆਂ ਹਨ, ਜੋ ਅੰਕ 1278-1291 ਤੱਕ ਅੰਕਿਤ ਹਨ। ਕਈ ਵਿਦਵਾਨਾਂ ਨੇ 28 ਪਉੜੀਆਂ ਦਾ ਵਰਗੀ ਕਰਨ ਵੀ ਕੀਤਾ ਹੈ ਜਿਵੇਂ ਰੱਬ ਬਾਰੇ, ਨਾਮ ਬਾਰੇ, ਭਗਤੀ ਬਾਰੇ ਅਤੇ ਗੁਰੂ ਸ਼ਬਦ ਬਾਰੇ। (16, 44)

### ਮਾਝ

ਇਹ ਇੱਕ ਸੰਪੂਰਣ ਰਾਗ ਹੈ ਜੋ ਪੰਜਾਬ ਦੇ ਮਾਝੇ ਖੇਤਰ ਦੀ ਵਿਸ਼ੇਸ਼ ਲੋਕ-ਧੁਨ ਤੋਂ ਵਿਕਸਤ ਹੋਇਆ ਮੰਨਿਆ ਗਿਆ ਹੈ। ਰਾਗਬੱਧ ਬਾਣੀ ਵਿੱਚ ਦੂਜੇ ਨੰਬਰ ਤੇ ਹੈ। ਪੁਰਾਤਨ ਸੰਗੀਤ ਗ੍ਰੰਥਾਂ ਵਿੱਚ ਇਸ ਰਾਗ ਦਾ ਜ਼ਿਕਰ ਨਹੀਂ ਆਉਂਦਾ। ਇਸ ਰਾਗ ਦੀ ਸੰਪੂਰਨ ਬਾਣੀ ਵਿੱਚ ਕੁਲ 50 ਚਉਪਦੇ, 39 ਅਸ਼ਟਪਦੀਆਂ, ਇੱਕ ਬਾਰਾਮਾਹ, ਇੱਕ ਦਿਨ-ਰੈਣਿ ਅਤੇ ਇੱਕ 'ਮਾਝ ਦੀ ਵਾਰ' ਅੰਕਿਤ ਹੈ ਜੋ ਅੰਕ 94-150 ਤੱਕ ਸ਼ੁਸ਼ੋਭਿਤ ਹੈ। 'ਮਾਝ ਦੀ ਵਾਰ' ਗੁਰੂ ਨਾਨਕ ਸਾਹਿਬ ਨੇ ਉਚਾਰਨ ਕੀਤੀ ਹੈ ਜਿਸ ਦੀਆਂ 27 ਪਉੜੀਆਂ ਅਤੇ 63 ਸਲੋਕ ਦਰਜ ਹਨ ਜੋ ਅੰਕ 137-150 ਤੱਕ ਅੰਕਿਤ ਹਨ। ਇਸ ਵਾਰ ਨੂੰ 'ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆਂ ਦੀ ਧੁਨੀ-ਗਾਵਣੀ' ਦੇ ਆਦੇਸ਼ ਗੁਰੂ ਅਰਜਨ ਸਾਹਿਬ ਨੇ ਦਿੱਤਾ ਹੈ। ਦਖਣ ਦੀ ਉਦਾਸੀ ਸਮੇਂ ਇਸ ਵਾਰ ਦੇ ਰਚਨਾ ਦਾ ਸੰਕੇਤ ਜਰੂਰ ਮਿਲਦਾ ਹੈ। (16, 44)

### ਮਾਨ ਸਿੰਘ, ਭਾਰਗਵ

ਸ੍ਰ: ਮਾਨ ਸਿੰਘ ਭਾਰਗਵ ਦਾ ਜਨਮ ਸ੍ਰ: ਹੁਕਮ ਸਿੰਘ ਅਤੇ ਮਾਤਾ ਪੂਨਮ ਦੇਵੀ ਦੇ ਘਰ 22 ਸਤੰਬਰ 1937 ਨੂੰ ਪਿੰਡ ਦੋੜਾਂ, ਪੁਲੰਦਰੀ (ਪੁਣਛ) ਵਿੱਚ ਹੋਇਆ। ਆਪ ਨੇ 1966 ਈ. ਵਿੱਚ ਬੀ.ਏ. ਅਤੇ 1967 ਵਿੱਚ ਬੀ.ਐਡ. ਕਰ ਕੇ ਰਿਆਸਤ ਦੇ ਵਿੱਦਿਅਕ ਵਿਭਾਗ ਵਿੱਚ ਅਧਿਆਪਕ ਨਿਯੁਕਤ ਹੋਏ। 1959 ਈ. ਤੋਂ ਪੰਜਾਬੀ ਵਿੱਚ ਲਿਖਣਾ ਸੁਰੂ ਕੀਤਾ। ਪੰਜਾਬੀ ਦੀ ਐਮ.ਏ. ਅਤੇ ਹਿੰਦੀ ਵਿੱਚ ਆਨਰਜ਼ ਵੀ ਕੀਤੀ। ਪ੍ਰਿੰਸੀਪਲ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਸਨ। ਪੰਜਾਬੀ ਵਿੱਚ ਛਪੀਆਂ ਪੁਸਤਕਾਂ ਵਿੱਚ 'ਥਕਾਨ' (1965), ਸੰਘਰਸ਼(1972) ਸਹਿ ਸੰਪਾਦਕ ਪੁਸਤਕਾਂ ਵਿੱਚ ਦਰਦ ਦਿਲਾਂ ਦੇ (1967) ਅਤੇ ਨੂਰ ਭੇਰ ਕਿੰਗਰੇ (1967) ਜਿਕਰਯੋਗ ਹਨ। 'ਸੰਘਰਸ਼' ਪੁਸ਼ਤਕ ਤੇ ਜੰਮੂ ਕਸ਼ਮੀਰ ਅਕੈਡਮੀ ਦਾ ਪਹਿਲਾ ਇਨਾਮ 1974 ਵਿੱਚ ਪ੍ਰਾਪਤ ਕੀਤਾ। ਪੰਜਾਬੀ ਸਾਹਿਤ ਸਭਾ, ਰਣਬੀਰ ਸਿੰਘ ਪੁਰਾ ਦੇ ਸੰਸਥਾਪਕ ਤੇ ਜਨਰਲ ਸਕੱਤਰ (1963-67), ਜਨ ਸਕੱਤਰ ਪੰਜਾਬੀ ਲੇਖਕ ਸਭਾ, ਜੰਮੂ (1973 ਤੋਂ) ਅਤੇ ਜਨ ਸਕੱਤਰ ਜੰਮੂ ਕਸ਼ਮੀਰ ਮਰਕਜ਼ੀ ਪੰਜਾਬੀ ਲੇਖਕ ਸਭਾ (1977 ਤੋਂ) ਵੀ ਰਹਿ ਚੁੱਕੇ ਸਨ। ਆਪ ਦਾ ਦੇਹਾਂਤ ਕੁਝ ਵਰ੍ਹੇ ਪਹਿਲਾਂ ਹੋਇਆ।

## ਮਾਨ ਸਿੰਘ, ਬਾਲੀ

ਭਾਈ ਮਾਨ ਸਿੰਘ ਬਾਲੀ ਦਾ ਜਨਮ 1869 ਨੂੰ ਬਾਰਾਮੂਲਾ ਵਿੱਚ ਸ: ਫ਼ਤਿਹ ਸਿੰਘ ਬਾਲੀ ਦੇ ਘਰ ਹੋਇਆ। ਆਪ ਦਾ ਖ਼ਾਨਦਾਨ 'ਬ੍ਰਾਹ ਰੰਗੀਏ ਭਾਈ' ਦੀ ਸੰਗਿਆਂ ਨਾਲ ਮਕਬੂਲ ਹੈ। ਕਸ਼ਮੀਰ ਵਾਦੀ ਵਿੱਚ ਇਹ ਖਾਨਦਾਨ ਵਿਦਵਾਨ ਤੇ ਪੰਥਕ ਦਰਦੀ ਕਰ ਕੇ ਪ੍ਰਸਿੱਧ ਹੈ। ਇਨ੍ਹਾਂ ਦੇ ਬਜ਼ੁਰਗ ਭਾਈ ਮੇਹਰ ਸਿੰਘ ਸੁਖੋਨਾਮ ਪਿੰਡ ਵਿੱਚ ਕਈ ਪੁਸ਼ਤਾਂ ਤੋਂ ਨਿਵਾਸ ਰੱਖਦੇ ਸਨ। ਭਾਈ ਮੇਹਰ ਸਿੰਘ ਦਾ ਸਪੁੱਤਰ ਪ੍ਰੇਮ ਸਿੰਘ ਵਿਦਵਾਨ ਤੇ ਤੇਜ਼ਪ੍ਰਤਾਪੀ ਕਰ ਕੇ ਪ੍ਰਸਿੱਧ ਸੀ ਜੋ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਕੇ 1820 ਵਿੱਚ ਸ੍ਰ. ਹਰੀ ਸਿੰਘ ਨਲੂਆ ਦੇ ਫ਼ੌਜੀ ਦਸਤੇ ਵਿੱਚ ਕਸ਼ਮੀਰ ਆਇਆ। ਬਾਰਾਮੂਲਾ (ਕਸ਼ਮੀਰ) ਵਿੱਚ ਕਾਂਨਜਲੀ ਬਾਗ ਦੀ ਮਨਮੋਹਣੀ ਤੇ ਰਮਣੀਕ ਧਰਤੀ ਵੇਖ ਕੇ ਇੱਥੋਂ ਦੇ ਪੱਕੇ ਨਿਵਾਸੀ ਹੋ ਗਏ। ਸ੍ਰ. ਨਲੂਆ ਨੇ ਇਨ੍ਹਾਂ ਨੂੰ ਜਾਗੀਰ ਵਜੋਂ ਪਿੰਡ ਫ਼ਤਿਹਗੜ੍ਹ ਅਤੇ ਸ਼ੇਰੀ ਦੇ ਦਿੱਤੇ।

ਭਾਈ ਮਾਨ ਸਿੰਘ ਪੰਜਾਬੀ, ਉਰਦੂ ਅਤੇ ਅੰਗ੍ਰੇਜ਼ੀ ਵਿੱਚ ਚੰਗੀ ਮਹਾਰਤ ਰੱਖਦੇ ਸਨ। ਧਾਰਮਿਕ ਵਿੱਦਿਆ ਵਿੱਚ ਜਿੱਥੇ ਪ੍ਰਬੀਨ ਸਨ ਉੱਥੇ ਗੁਰਬਾਣੀ ਅਤੇ ਗੁਰੂ-ਇਤਿਹਾਸ ਦੇ ਬੜੇ ਗਿਆਤਾ ਸਨ। ਇਹ ਇਨੇ ਸੁਲਝੇ ਸਨ ਕਿ ਸਿੱਖ ਇਨ੍ਹਾਂ ਨੂੰ ਕਸ਼ਮੀਰ ਦੇ ਸਿੱਖਾਂ ਦਾ ਦਿਮਾਗ ਕਰਕੇ ਜਾਣੇ ਜਾਂਦੇ ਸਨ। ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾਂ ਵਿੱਚੋਂ ਆਪ ਨੂੰ ਕੁਝ ਹਿੱਸਾ ਬਾ-ਦਸਤੂਰ ਮਿਲਦਾ ਸੀ ਪਰ ਆਪ ਨੇ ਉਹ ਛੱਡ ਕੇ ਆਪਣਾ ਕਾਰੋਬਾਰ ਸ਼ੁਰੂ ਕੀਤਾ, ਕਾਫੀ ਸਮਾਂ ਗੁਰਦੁਆਰੇ ਦੇ ਪ੍ਰਧਾਨ/ਸਕੱਤਰ ਦੀ ਸੇਵਾ ਨਿਭਾਈ। ਸਿੱਖ ਹੱਕਾਂ ਦੀ ਪ੍ਰਤੀਨਿਧ ਮੰਡਲੀ ਵਿੱਚ ਪੇਸ਼ ਰਹਿੰਦੇ ਸਨ। ਆਪ ਜੀ ਦੀ ਇਲਮੀ ਲਿਆਕਤ ਕਾਰਨ ਆਪ ਨੂੰ ਸਰਕਾਰ ਨੇ ਅਦਾਲਤਾਂ ਦਾ 'ਅਸੈਸਰ' ਚੁਣਿਆ ਸੀ। ਸ੍ਰੀ ਗੁਰੂ ਹਰਿਗੋਬਿੰਦ ਖ਼ਾਲਸਾ ਬੋਰਡਿੰਗ ਹਾਊਸ (ਅਜੋਕਾ ਨਾਨਕ ਭਵਨ) ਦੀ ਜ਼ਮੀਨ ਅਰਦਾਸ ਕਰਾਈ ਸੀ। ਆਪ ਜੀ ਨੇ ਦੋ ਵਿਆਹ ਕੀਤੇ ਸਨ, ਪਹਿਲਾਂ ਸ਼ੜਾਕਾਵਾੜਾ ਅਤੇ ਦੂਜਾ ਸਤਰਨਾਂ ਪਿੰਡ ਦੀ ਈਸ਼ਰ ਕੌਰ ਨਾਲ। ਇਨ੍ਹਾਂ ਦੇ ਘਰ ਸੱਤ ਸਪੁੱਤਰ ਪੈਦਾ ਹੋਏ ਜਿਨ੍ਹਾਂ ਚੋਂ ਸ: ਨਿਰਮਲ ਸਿੰਘ ਇੰਮਪੀਰੀਅਲ ਬੈਂਕ ਸ੍ਰੀਨਗਰ (ਕਸ਼ਮੀਰ) ਦੇ ਮੈਨੇਜਰ ਰਹੇ ਹਨ ਅਤੇ ਗੁਲਮਰਗ ਗੁਰਦੁਆਰੇ ਦੇ ਸਕੱਤਰ ਵੀ ਰਹੇ। ਆਪਣੇ ਬਜ਼ੁਰਗਾਂ ਵਾਂਗ ਗੁਰਮਤਿ ਅਤੇ ਕੌਮੀ ਸੇਵਾ ਵਿੱਚ ਯੋਗਦਾਨ ਪਾਂਦੇ ਰਹੇ ਸਨ। (ਦੇਖੋ: ਬੰਸ਼ਾਵਲੀ- 174) (15, 24)

## ਮਾਨ ਸਿੰਘ, ਰੀਹਣ

ਸ: ਮਾਨ ਸਿੰਘ ਰੀਹਣ ਦਾ ਜਨਮ ਸ: ਜਵਾਹਿਰ ਸਿੰਘ ਦੇ ਘਰ 1874 ਈ. ਨੂੰ ਹਾੜੀ ਗਹਿਲ (ਪੁਣਛ) ਵਿੱਚ ਹੋਇਆ। ਧਾਰਮਿਕ ਵਿੱਦਿਆ ਵਿੱਚ ਹੁਸ਼ਿਆਰ ਹੋਣ ਕਾਰਨ, ਤਕਰੀਬਨ ਅਠਾਈ ਵਰ੍ਹੇ ਕੋਹਮਰੀ ਦੇ ਹੈਡਗ੍ਰੰਥੀ ਰਹਿ ਕੇ ਸੇਵਾ ਕੀਤੀ। ਰੀਹਣ ਖਾਨਦਾਨ ਦਾ ਇੱਕ ਪੁਰਸ਼ ਸੀਹੁਤੇ (ਪੁਣਛ) ਆਇਆ ਅਤੇ ਹਾੜੀ ਗਹਿਲ (ਪੁਣਛ) ਆਬਾਦ ਹੋਇਆ। ਇਨ੍ਹਾਂ ਦੇ ਪਿਤਾ ਬੜੇ ਗੁਰਸਿੱਖ ਸਨ, ਇਨ੍ਹਾਂ ਧਰਮਸ਼ਾਲਾ ਬੂਟਮੀਨ ਮੰਗਵਜੜੀ ਤੇ ਪਨਿਆਲੀ ਬਣਾਈਆਂ। ਤਕਰੀਬਨ 15 ਸਾਲ ਤੋਂ ਵਧੀਕ ਰਾਵਲਪਿੰਡੀ ਗ੍ਰੰਥੀ ਦੀ ਸੇਵਾ ਅਤੇ ਧਾਰਮਿਕ ਪ੍ਰਚਾਰ ਕਰਦੇ ਰਹੇ। ਸ: ਮਾਨ ਸਿੰਘ ਨੇ ਗੁਰਦੁਆਰਾ

ਮੰਗਵਜੜ੍ਹੀ ਵੀ ਤਿਆਰ ਕੀਤਾ। ਇਨ੍ਹਾਂ ਪਾਸ ਡੋਗਰੇ ਮਹਾਰਾਜਿਆਂ ਦੇ ਕਈ ਰਸ਼ਾਦ ਆਦਿ ਮੌਜੂਦ ਹਨ ਅਤੇ ਇਲਾਕੇ ਵਿੱਚ ਸਤਿਕਾਰੇ ਜਾਂਦੇ ਸਨ। ਕਈ ਧਾਰਮਿਕ ਅਤੇ ਪੰਥਕ ਸਭਾਵਾਂ ਨਾਲ ਵੀ ਸਬੰਧਤ ਰਹਿ ਕੇ ਸੇਵਾ ਕਰਦੇ ਰਹੇ। (ਦੇਖੋ: ਬੰਸਾਲਵਾਲੀ - 175) (24)

## ਮਾਲੀ ਗਉੜਾ

ਇਕ ਸੁੰਦਰ ਸੰਪੂਰਣ ਰਾਗ ਜੋ ਬਹੁਤ ਹੀ ਘੱਟ ਸੁਣਨ ਨੂੰ ਮਿਲਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਰਾਗਬੱਧ ਬਾਣੀ ਵਿੱਚ 20ਵੇਂ ਕਰਮ ਅਤੇ ਅੰਕ 984-988 ਤੱਕ ਅੰਕਿਤ ਹੈ। ਗਾਉਣ ਦਾ ਸਮਾਂ ਦਿਨ ਦਾ ਪਹਿਲਾ/ਤੀਜਾ ਪਹਿਰ ਮੰਨਿਆ ਜਾਂਦਾ ਹੈ। 'ਮਹਾਨਕੋਸ਼' ਅਨੁਸਾਰ ਇਹ ਪੂਰੀਆ ਅਤੇ ਸਿਰੀਰਾਗ ਦੇ ਮੇਲ ਤੋਂ ਬਣਦਾ ਹੈ। ਇਸ ਰਾਗ ਵਿੱਚ ਕੁੱਲ 17 ਚਉਪਦੇ ਹਨ। 'ਰਾਗਮਾਲਾ' ਵਿੱਚ ਇਸ ਨੂੰ ਦੀਪਕ ਦਾ ਪੁੱਤਰ ਲਿਖਿਆ ਹੋਇਆ ਹੈ।

## ਮਾਰੂ

ਮਾਰੂ ਇੱਕ ਕਠਨ ਅਤੇ ਪ੍ਰਾਚੀਨ ਰਾਗ ਹੈ ਜੋ ਬੀਰ-ਰਸੀ ਕਰਕੇ ਪ੍ਰਸਿੱਧ ਹੈ। ਰਾਗਬੱਧ ਤਰਤੀਬ ਵਿੱਚ 21ਵੇਂ ਨੰਬਰ ਅਤੇ ਅੰਕ 989-1106 ਤੱਕ ਅੰਕਿਤ ਹੈ। ਖਾੜਵ ਰਾਗ ਹੋਣ ਕਾਰਨ, ਪੁਰਾਤਨ ਸਮੇਂ ਯੁੱਧਾਂ/ਜੰਗਾਂ ਤੇ ਮ੍ਰਿਤੂ ਜਾਂ ਬੀਰ ਰਸੀ ਭਾਵਨਾਵਾਂ ਦੇ ਨੁਕੱਤੇ ਤੋਂ ਇਸ ਦਾ ਗਾਇਨ ਕੀਤਾ ਜਾਂਦਾ ਸੀ। ਇਸ ਰਾਗ ਦੇ ਮਾਰੂ-ਕਾਫ਼ੀ, ਮਾਰੂ ਦੱਖਣੀ ਆਦਿ ਭੇਦ ਵੀ ਮੰਨੇ ਗਏ ਹਨ। ਇਸ ਰਾਗ ਦੀ ਸੰਪੂਰਨ ਬਾਣੀ ਵਿੱਚ 60 ਚਉਪਦੇ, 20 ਅਸ਼ਟਪਦੀਆਂ, 62 ਸੋਲਹੇ ਅਤੇ ਦੋ ਵਾਰਾਂ ਅੰਕਿਤ ਹਨ।

'ਮਾਰੂ ਕੀ ਵਾਰ' ਵਿੱਚ ਗੁਰੂ ਅਮਰਦਾਸ ਅਤੇ ਗੁਰੂ ਅਰਜਨ ਸਾਹਿਬ ਦੀ ਬਾਣੀ ਦਰਜ ਹੈ। ਗੁਰੂ ਅਮਰਦਾਸ ਦੀਆਂ ਕੁਲ 28 ਪਉੜੀਆਂ ਹਨ ਜਿਨ੍ਹਾਂ ਨਾਲ 47 ਸਲੋਕ ਦਰਜ ਹਨ। ਗੁਰੂ ਅਰਜਨ ਵੱਲੋਂ ਉਚਾਰਨ 'ਮਾਰੂ ਕੀ ਵਾਰ' ਵਿੱਚ ਕੁੱਲ 23 ਪਉੜੀਆਂ ਹਨ ਅਤੇ ਹਰ ਪਉੜੀ ਨਾਲ ਤਿੰਨ ਤਿੰਨ ਸਲੋਕ ਦਰਜ ਹਨ। ਸਾਰੇ ਸਲੋਕ ਲਹਿੰਦੀ ਭਾਸ਼ਾ ਵਿੱਚ ਅਤੇ ਪਉੜੀਆਂ ਸਾਧ-ਭਾਖਾ ਪੰਜਾਬੀ ਵਿੱਚ ਹਨ। (16,8,45)

## ਮਿਰਜ਼ਾ ਮਹੁੰਮਦ ਯਾਸੀਨ ਬੇਗ

ਮਿਰਜ਼ਾ ਮੁਹੰਮਦ ਯਾਸੀਨ ਬੇਗ ਦਾ ਜਨਮ 22 ਜਨਵਰੀ 1943 ਵਿੱਚ ਜੰਮੂ ਕਸ਼ਮੀਰ ਵਿੱਚ ਹੋਇਆ। ਬੀ.ਏ. (ਆਨਰਜ਼) ਕਰਨ ਉਪਰੰਤ ਲਾਇਬ੍ਰੇਰੀ ਸਾਇੰਸ ਦਾ ਡਿਪਲੋਮਾ 1966 ਵਿੱਚ ਅਲੀਗੜ੍ਹ ਤੋਂ ਪ੍ਰਾਪਤ ਕੀਤਾ। ਆਪ ਜੀ ਪੰਜਾਬੀ ਅਤੇ ਉਰਦੂ ਵਿੱਚ ਕਵਿਤਾ ਲਿਖਦੇ ਸਨ। ਉਨ੍ਹਾਂ ਦੀ ਮਾਤਾ ਗੁਲਾਮ ਫ਼ਾਤਮਾ ਕੋਸ਼ਰੀ ਅਤੇ ਵੱਡੀ ਭੈਣ ਸਫ਼ੀਰਾ ਨਾਹਿਦ ਵੀ ਪੰਜਾਬੀ ਵਿੱਚ ਕਵਿਤਾ ਲਿਖਦੇ ਸਨ। 'ਫ਼ਰਿਆਦ ਕੋਸ਼ਰੀ' (ਸਿਆਲਕੋਟ) ਵਿੱਚ ਛੱਪੀ ਅਤੇ ਇੱਕੋ ਪੰਜਾਬੀ ਪੁਸ਼ਤਕ 'ਸ਼ਬਦ ਅਮਰਤ' ਪ੍ਰਾਕਿਸ਼ਤ ਹੋ ਚੁੱਕੀ ਹੈ। ਇਸ ਸੁਰੀਲੀ ਆਵਾਜ਼ ਵਾਲੇ ਪੰਜਾਬੀ ਕਵੀ ਦਾ ਦੇਹਾਂਤ 5 ਨਵੰਬਰ 2008 ਨੂੰ ਹੋਇਆ।

## ਮਿਲਖਾ ਸਿੰਘ, ਸਾਸਨ

ਸ੍ਰ: ਭੰਤੂ ਸਿੰਘ ਸਾਸਨ ਦੇ ਘਰ ਪਿੰਡ ਸਾਇਆਂ (ਮੁਜ਼ਫ਼ਰਾਬਾਦ) ਵਿੱਚ ਸ੍ਰ: ਮਿਲਖਾ ਸਿੰਘ ਸਾਸਨ ਦਾ ਜਨਮ ਹੋਇਆ। ਇਨ੍ਹਾਂ ਦੇ ਛੋਟੇ ਭਰਾਤਾ ਸ੍ਰ: ਗੁਰਦਿਆਲ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਗੋਲਮਦਾਜਾ ਵਿੱਚ ਨੌਕਰੀ ਕੀਤੀ ਅਤੇ ਕਈ ਲੜਾਈਆਂ ਵਿੱਚ ਲੜ ਕੇ ਬਹਾਦਰੀ ਵਿਖਾਈ। 1845 ਈ. ਵਿੱਚ ਮੁੱਦਕੀ ਦੀ ਲੜਾਈ ਵਿੱਚ ਹਿੱਸਾ ਲੈ ਕੇ ਸ਼ਹੀਦੀ ਜਾਮ ਪੀਤਾ। ਸ੍ਰ: ਮਿਲਖਾ ਸਿੰਘ ਸਾਸਨ ਵੀ ਬੜਾ ਕਦਾਵਰ ਸੂਰਬੀਰ ਗੁਰਸਿੱਖ ਸੀ। ਖੱਖੇ ਬੰਬਿਆਂ ਦੇ ਨਿੱਤ ਦੇ ਜ਼ੁਲਮਾਂ ਨੇ ਹਿਦੂ-ਸਿੱਖਾਂ ਨੂੰ ਬੜਾ ਤੰਗ ਕੀਤਾ ਸੀ। ਇਕ ਵੇਰ ਇਸ ਯੋਧੇ ਨੇ ਖੱਖੇ ਗੁਮਾਨੀ ਖਾਨ ਨੂੰ ਮਾਰ ਮੁਕਾਇਆ। ਇਹੋ ਮਿਲੱਖਾ ਸਿੰਘ ਬਾਅਦ ਵਿੱਚ ਸ੍ਰ: ਗਾਹੜਾ ਸਿੰਘ ਦਾ ਮੁਸਾਹਿਬ ਬਣਿਆ। ਇਹ 1889 ਈ. ਵਿੱਚ ਲੰਮੀ ਉਮਰ ਭੋਗ ਕੇ ਗੁਰਪੁਰੀ ਸੁਧਾਰੇ। ਮਿਲੱਖਾ ਸਿੰਘ ਦੇ ਘਰ ਦੋ ਬੇਟੇ ਸ੍ਰ. ਗੁਪਾਲ ਸਿੰਘ (ਜ: 1870 ਈ.) ਅਤੇ ਇੱਕ ਹੋਰ ਸਿੰਘ ਹੋਇਆ। ਸ੍ਰ. ਗੁਪਾਲ ਸਿੰਘ ਦੇ ਅੱਗੋਂ ਚਾਰ ਬੇਟੇ ਹੋਏ। (24)

## ਮਿਲਖਾ ਸਿੰਘ, ਮੁਜ਼ਫਰਾਬਾਦ

ਸ੍ਰ. ਮਿਲਖਾ ਸਿੰਘ ਦਾ ਜਨਮ ਸ੍ਰ. ਨਰਮ ਸਿੰਘ ਦੇ ਘਰ ਢੇਰੀਆਂ (ਮੁਜ਼ਫਰਾਬਾਦ) ਵਿੱਚ ਹੋਇਆ। ਸ੍ਰ. ਮਿਲਖਾ ਸਿੰਘ ਮੁਸਲਮਾਨ ਰਾਜ ਸਮੇਂ ਬੜੇ ਬਹਾਦਰ ਸੂਰਬੀਰ ਅਣਖੀਲਾ ਯੋਧਾ ਮੰਨਿਆ ਜਾਂਦਾ ਸੀ। ਨਜ਼ਮ ਖਾਨ ਖੱਖੇ ਨਾਲ ਇਨ੍ਹਾਂ ਦੇ ਪ੍ਰਵਾਰ ਦੀ ਕਾਫ਼ੀ ਸਮੇਂ ਤੋਂ ਚੰਗੇ ਤਾਲਿਕਾਤ ਨਹੀਂ ਸਨ। ਇੱਕ ਵੇਰ ਨਜ਼ਮਖਾਨ ਕਾਫ਼ੀ ਬੰਦੇ ਲੈ ਕੇ ਆਇਆ ਅਤੇ ਸ੍ਰ. ਨਰਮ ਸਿੰਘ ਨੂੰ ਕਤਲ ਕਰ ਗਿਆ। ਜਦੋਂ ਦੂਜੇ ਦਿਨ ਮਿਲਖਾ ਸਿੰਘ ਘਰ ਪੁੱਜੇ ਤਾਂ ਪਿਤਾ ਦੇ ਖ਼ੂਨ ਦਾ ਬਦਲਾ ਲੈਣ ਲਈ ਪ੍ਰਣ ਲਿਆ। ਆਪਣੀ ਤਲਵਾਰ ਬੁੱਕਲ ਵਿੱਚ ਲੈ ਕੇ ਨਾਗਨੀ ਦੇ ਲਾਗੇ ਸ਼ਾਮ ਦੇ ਸਮੇਂ ਵੰਗਾਰ ਕੇ ਉਸ ਖੋਖੇ ਨਜ਼ਮਖਾਨ ਦਾ ਕਤਲ ਕਰ ਦਿੱਤਾ ਅਤੇ ਉਸ ਦੀ ਲੋਥ ਦਰਿਆ ਵਿੱਚ ਸੁੱਟ ਦਿੱਤੀ। ਜਦੋਂ ਖੋਖੇ ਦੇ ਪ੍ਰਵਾਰ ਨੂੰ ਪਤਾ ਲਗਾ ਤਾਂ ਸ੍ਰ. ਹਰੀ ਸਿੰਘ ਨਲੂਆ ਦੀ ਮਜ਼ਫ਼ਰਾਬਾਦ ਮੌਜੂਦਗੀ ਵਿੱਚ ਉਹ ਡਰ ਦੇ ਮਾਰੇ ਬੋਲ ਨਾ ਸਕੇ। ਇਸ ਬਹਾਦਰੀ ਕਾਰਨ ਸਾਰੇ ਇਲਾਕੇ ਵਿੱਚ ਸ੍ਰ. ਮਿਲਖਾ ਸਿੰਘ ਦਾ ਬੜਾ ਦਬਦਬਾ ਸੀ। (ਦੇਖੋ: ਬੰਸ਼ਾਵਲੀ-176) (24)

## ਮਹਿਤਾਬ ਸਿੰਘ, ਮਹਿਤਾ

ਇਹ 'ਸਸਾਲ' ਖ਼ਾਨਦਾਨ ਵਿੱਚੋਂ ਸਨ। ਮਹਿਤਾ ਲਛਮਣ ਸਿੰਘ ਗੀਹਣ ਨੰਬਰਦਾਰ ਦੇ ਸਪੁੱਤਰ ਮਹਿਤਾਬ ਸਿੰਘ ਸਨ। ਰਾਜਾ ਮੋਤੀ ਸਿੰਘ ਦੇ ਸਮੇਂ ਇਹ ਆਪਦੇ ਇਲਾਕੇ ਬਾਗ (ਪੁਣਛ) ਵਿੱਚੋਂ ਮੁੱਖੀ ਚੁੱਣੇ ਗਏ ਸਨ। ਮਹਿਤਾ ਲਛਮਣ ਸਿੰਘ ਬੜੇ ਨੀਤੀਵਾਨ ਅਤੇ ਗੁਰਸਿੱਖ ਪੁਰਸ਼ ਸਨ। ਸ਼ਾਹੀ ਦਰਬਾਰ ਵਿੱਚ ਚੰਗੀ ਰਸਾਈ ਅਤੇ ਸਤਿਕਾਰ ਸੀ। 1931 ਈ. ਦੀ ਸੋਰਸ਼ ਸਮੇਂ ਸਰਕਾਰ ਨੂੰ ਚੰਗੀ ਮਦੱਦ ਕੀਤੀ ਅਤੇ ਸਰਕਾਰ ਵੱਲੋਂ ਨੰਬਰਦਾਰੀ ਪ੍ਰਾਪਤ ਕੀਤੀ।

## ਮਹਿੰਦਰ ਸਿੰਘ ਰੰਜੂਰ

ਸ੍ਰ: ਮਹਿੰਦਰ ਸਿੰਘ ਦਾ ਜਨਮ ਸ੍ਰ: ਜੀਵਨ ਸਿੰਘ ਦੇ ਘਰ ਫ਼ਰਵਰੀ 1945 ਨੂੰ ਪਿੰਡ ਪੋਲ (ਪੁਣਛ) ਵਿੱਚ ਹੋਇਆ। ਇਕੋ ਕਹਾਣੀ ਸੰਗ੍ਰਹਿ 'ਸ਼ੀਸ਼ ਮਹਿਲ' (1986) ਵਿੱਚ ਛੱਪ ਚੁੱਕਿਆ ਹੈ।

## ਮਹਿੰਦਰ ਪਾਲ ਸਿੰਘ, ਡਾ.

ਡਾ. ਮਹਿੰਦਰਪਾਲ ਸਿੰਘ ਦਾ ਜਨਮ 22 ਅਪ੍ਰੈਲ 1959 ਨੂੰ ਸ੍ਰ. ਅਜੀਤ ਸਿੰਘ ਅਤੇ ਮਾਤਾ ਜਸਬੀਰ ਕੌਰ ਦੇ ਘਰ ਮਾਈਸੋਮਾ, ਸ੍ਰੀਨਗਰ ਵਿੱਚ ਹੋਇਆ। ਪੰਜਾਬੀ ਵਿੱਚ ਐਮ.ਏ., ਪੀ.ਐਚ.ਡੀ. ਤੱਕ ਵਿੱਦਿਆ ਪ੍ਰਾਪਤ ਕਰਕੇ ਅਜਕਲ੍ਹ ਸਰਕਾਰੀ ਵੂਮਨ ਕਾਲਜ ਸ੍ਰੀਨਗਰ ਵਿੱਚ ਬਤੌਰ ਸੀਨੀਅਰ ਲੈਕਚਰਾਰ (ਪੰਜਾਬੀ) ਸੇਵਾ ਨਿਭਾ ਰਹੇ ਹਨ। ਇਕੋ ਪੁਸਤਕ 'ਪੰਜਾਬੀ ਲੋਕ ਗੀਤ' (ਜੰਮੂ ਕਸ਼ਮੀਰ ਦੇ ਸੰਦਰਭ ਵਿੱਚ) 1995 ਵਿੱਚ ਛਾਪੀ ਹੈ।

## ਮੀਆਂ ਨਜ਼ਾਮਦੀਨ ਲਾਰਵੀ

ਮੀਆਂ ਲਾਰਵੀ ਦਾ ਜਨਮ 25 ਮਾਰਚ 1896 ਈ. ਨੂੰ ਵਾਂਗਤ (ਕਸ਼ਮੀਰ) ਵਿੱਚ ਬਾਬਾ ਜੀ ਸਾਹਿਬ ਲਾਰਵੀ ਦੇ ਘਰ ਹੋਇਆ। ਇਹ 1947 ਤੋਂ ਬਾਅਦ ਰਿਆਸਤੀ ਕਾਨੂੰਨ ਸਾਜ਼ ਅਸੰਬਲੀ ਦੇ ਦਸ ਵਰ੍ਹੇ ਤੀਕ ਮੈਂਬਰ ਰਹੇ। ਇਨ੍ਹਾਂ ਦਾ ਬਹੁਤਾ ਕਲਾਮ 'ਪੰਜਾਬੀ ਸੀ ਹਰਫ਼ੀਆਂ' ਵਿੱਚ ਹੈ ਜੋ 'ਆਸ਼ਾਰ ਨਜ਼ਾਮੀ' ਪੁਸਤਕ ਹੇਠ ਪ੍ਰਕਾਸ਼ਿਤ ਹੋਇਆ ਹੈ। ਉਨ੍ਹਾਂ ਦਾ ਥੋੜਾ ਕਲਾਮ ਗੋਜਰੀ ਵਿੱਚ ਵੀ ਹੈ। ਉਨ੍ਹਾਂ ਦੇ ਦਰਬਾਰ ਵਿੱਚ ਅਦਬੀ ਸੰਗਤ ਜੁੜਦੀ ਸੀ, ਜਿਨ੍ਹਾਂ ਵਿੱਚ ਸਾਈਂ ਕਾਦਰ ਬਖਸ਼, ਖੁਦਾ ਬਖਸ਼ ਜ਼ਾਰ, ਮੌਲਾਨਾ ਅਸਮਾਇਲ ਜ਼ਬੀ ਮੌਲਾਨਾ ਮਿਹਰ ਦੀਨ ਘਮਰ, ਅਸਰਾਈਨ ਅਸ਼ਰ ਅਤੇ ਇਕਬਾਲ ਅਜ਼ੀਮ ਦਾ ਨਾਂ ਵਰਣਨਯੋਗ ਹਨ। ਇਨ੍ਹਾਂ ਦਾ ਦੇਹਾਂਤ ਬਾਬਾ ਨਗਰੀ ਵਾਂਗਤ ਵਿੱਚ 1972 ਈ. ਨੂੰ ਹੋਇਆ। ਉਨ੍ਹਾਂ ਦੀ ਸਾਹਿਤਕ, ਇਲਮੀ ਤੇ ਸਿਆਸੀ ਵਾਰਸ਼ ਦੇ ਹੱਕਦਾਰ ਉਨ੍ਹਾਂ ਦੇ ਬੇਟੇ ਮੀਆਂ ਬਸ਼ੀਰ ਅਹਿਮਦ ਲਾਰਵੀ ਹਨ। ਪੰਜਾਬੀ ਪ੍ਰਤੀ ਪਿਆਰ ਉਨ੍ਹਾਂ ਵਿੱਚ ਘੁੱਟ ਘੁੱਟ ਕੇ ਭਰਿਆ ਹੈ।

## ਮੀਆਂ ਮੁਹੰਮਦ ਬਖਸ਼

ਮੀਆਂ ਜੀ ਦਾ ਜਨਮ 1829 ਈ. ਨੂੰ ਪਿੰਡ ਖੇੜੀ (ਮੀਰਪੁਰ) ਵਿੱਚ ਪਿਤਾ ਮੀਆਂ ਸ਼ਮਸ਼ਦੀਨ ਕਾਦਰੀ ਦੇ ਘਰ ਹੋਇਆ। ਆਪ ਨੇ ਪੰਜਾਬੀ ਦੀਆਂ ਅਨੇਕਾਂ ਪੁਸਤਕਾਂ ਲਿਖੀਆਂ ਜਿਨ੍ਹਾਂ ਵਿੱਚ ਤੁਹਫ਼ਾ ਰਸੂਲੀਆਂ, ਤੋਹਫ਼ਾ ਮੀਆਂ, ਗੁਲਜ਼ਾਰੇ ਫ਼ਕੀਰ, ਸੋਹਣੀ ਮਹੀਂਵਾਲ, ਸ਼ੇਖ ਸਨਾਅਨ, ਸ਼ੀਰੀ-ਫ਼ਰਹਾਦ, ਸ਼ਾਹ ਮਨਸੂਰ, ਸੈਫਲ ਮਲੂਕ, ਸਖੀ ਖਵਾਸ ਜਾਨ, ਕਿੱਸਾ ਮਿਰਜ਼ਾ ਸਾਹਿਬਾਂ, ਹਦਾਇਤ ਅਲ-ਮੁਸਲਮੀਨ, ਕਰਾਮਾਤਾਂ, ਮੌਸਲ ਆਜ਼ਮ, ਬਦੀਹ ਮਲਜਮਾਨ, ਸੀਰਫ਼ੀਆਂ ਆਦਿ । ਆਪ ਦਾ ਦੇਹਾਂਤ 1904 ਈ. ਨੂੰ ਹੋਇਆ।

## ਮੀਹਾਂ ਸਿੰਘ, ਚੌਮਕ

ਭਾਈ ਮੀਹਾਂ ਸਿੰਘ ਦੱਤ ਦਾ ਜਨਮ ਭਾਈ ਬਾਘੂ ਸਿੰਘ ਦੇ ਘਰ ਚੌਮਕ (ਮੀਰਪੁਰ) ਵਿੱਚ 1876 ਈ ਨੂੰ ਹੋਇਆ। ਇਨ੍ਹਾਂ ਦਾ ਖਾਨਦਾਨ ਮਹਿਮੂਦ ਗਜ਼ਨਵੀ ਦੇ ਸਮੇਂ

ਅਯੁਧਿਆ ਤੋਂ ਆ ਕੇ ਜਿਹਲਮ ਦਰਿਆ ਦੇ ਕੰਢੇ ਚੌਮਕ ਆਦਿ ਥਾਂਵਾ ਤੇ ਵੱਸ ਗਿਆ ਸੀ। 1620 ਈ ਵਿੱਚ ਜਦੋਂ ਗੁਰੂ ਹਰਿਗੋਬਿੰਦ ਸਾਹਿਬ ਕਸ਼ਮੀਰ ਵੱਲ ਆਏ ਤਾਂ ਚੌਮਕ ਦੀ ਸੰਗਤ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਇਸੇ ਦੱਤ ਖਾਨਦਾਨ ਦੇ ਕੁੱਝ ਲੋਕ ਗੁਰੂ ਸਾਹਿਬ ਨਾਲ ਪੁਣਛ ਤੱਕ ਨਾਲ ਗਏ ਸਨ। ਭਾਈ ਮੀਹਾਂ ਸਿੰਘ ਦੇ ਚਾਰ ਭਰਾ ਹੋਰ ਸਨ: ਨਰੈਣ ਸਿੰਘ, ਹਾਕਮ ਸਿੰਘ, ਗੁਪਾਲ ਸਿੰਘ ਅਤੇ ਕ੍ਰਿਪਾਲ ਸਿੰਘ। ਕੋਲੰਬੂ ਟਾਪੂ ਤੋਂ ਹੁੰਦੇ ਹੋਏ ਅਸਟ੍ਰੇਲੀਆ ਚਲ੍ਹੇ ਗਏ, ਜਿੱਥੇ ਕਾਰੋਬਾਰ ਵਿੱਚ ਚੰਗਾ ਵਾਧਾ ਹੋਇਆ। ਆਪਣੇ ਭਗਤ ਕ੍ਰਿਪਾਲ ਸਿੰਘ ਨੂੰ ਵੀ ਨਾਲ ਲੈ ਗਏ। ਆਪ ਗੁਰਸਿਖੀ ਵਿਚ ਪ੍ਰਪੱਕ ਸਨ ਅਤੇ ਸਿੱਖੀ ਸਰੂਪ ਵਾਲੇ ਬਾਣੇ ਸਮੇਤ ਕਈ ਵੱਡੀਆਂ ਕਾਨਫਰੰਸਾਂ ਵਿੱਚ ਸ਼ਾਮਲ ਹੋਏ। ਕਈ ਵੇਰ ਆਪਣੇ ਵਤਨ ਆਏ ਪਰ ਦੁਬਾਰਾ ਅਸਟ੍ਰੇਲੀਆ ਚਲ੍ਹੇ ਗਏ ਸਨ। (24)

## ਮੀਹਾਂ ਸਿੰਘ, ਰਾਗੀ

ਸ: ਮੀਹਾਂ ਸਿੰਘ ਰਾਗੀ ਦਾ ਜਨਮ 1873 ਈ ਨੂੰ ਸ: ਜੈ ਸਿੰਘ ਦੇ ਘਰ ਸਿੰਘਪੁਰਾ ਕਲਾਨ (ਬਾਰਾਮੂਲਾ, ਕਸ਼ਮੀਰ) ਵਿੱਚ ਹੋਇਆ। ਸ: ਮੀਹਾਂ ਸਿੰਘ ਕਾਫੀ ਵਰ੍ਹੇ ਵਿਦਿਆ ਵਿਭਾਗ ਵਿੱਚ ਪੰਜਾਬੀ ਦੇ ਉਸਤਾਦ ਦੀ ਸੇਵਾ ਨਿਭਾਉਦੇਂ ਰਹੇ। ਸ: ਦੀਵਾਨ ਸਿੰਘ ਰਾਮਗੜ੍ਹੀਏ ਨੇ ਜਦੋਂ ਗੁਰਦੁਆਰਾ ਸਿੰਘਪੁਰਾ ਨੂੰ ਜਾਗੀਰ ਲਿੱਖ ਦਿੱਤੀ ਸੀ ਤਾਂ ਉਸ ਸਮੇਂ ਮੋਹਤਮਿਮ ਭਾਈ ਸ਼ਾਮ ਸਿੰਘ ਆਦਿ ਸਨ। ਸ: ਅਜਬ ਸਿੰਘ ਅਤੇ ਸ: ਪ੍ਰੇਮ ਸਿੰਘ ਰਾਗੀ ਨੂੰ ਉਸ ਜਾਗੀਰ ਵਿਚੋ. ਕੁੱਝ ਹਿਸਾ ਮਿਲਦਾ ਸੀ। ਇਹ ਦੋਵੇਂ ਗੁਰੂ ਦਰਬਾਰ ਵਿੱਚ ਨਿੱਤ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕਰਦੇ ਸਨ। ਸ: ਪ੍ਰੇਮ ਸਿੰਘ ਦੇ ਬੇਟੇ ਸ: ਜਵਾਲਾ ਸਿੰਘ ਦੀ ਰਾਗ ਵਿਦਿਆ ਵਿੱਚ ਨਿਪੁੰਨ ਰਹਿ ਕੇ ਰਾਗੀ ਬਣੇ। ਸ: ਮੀਹਾਂ ਸਿੰਘ ਨੇ ਖਡੂਰ ਸਾਹਿਬ ਜਾ ਕੇ ਨਿਰਮਲ ਡੇਰੇ ਸੰਤ ਲਾਲ ਸਿੰਘ ਕੋਲੋਂ ਰਹਿ ਕੇ ਵਿਦਿਆ ਹਾਸਲ ਕੀਤੀ। ਕੋਈ ਦਸ ਵਰ੍ਹੇ ਸੰਤਾਂ ਨਾਲ ਰਾਗੀ ਰਹੇ ਅਤੇ ਫਿਰ ਕਸ਼ਮੀਰ ਆ ਗਏ। ਵੀਹ ਸਾਲ ਤੋਂ ਵੱਧ ਪੰਜਾਬੀ ਦੇ ਉਸਤਾਦ ਰਹੇ। ਇਨ੍ਹਾਂ ਦੇ ਘਰ ਸ: ਸੁਦਾਗਰ ਸਿੰਘ ਅਤੇ ਹਰਬੰਸ ਕੌਰ ਦਾ ਜਨਮ ਹੋਇਆ। (24)

## ਮੁਹੰਮਦ ਇਸਮਾਇਲ ਈਸਾ, ਨਿਜ਼ਾਮੀ

ਇਸ ਪੰਜਾਬੀ ਕਵੀ ਦਾ ਜਨਮ ਅੰਦਾਜ਼ਨ 1888 ਈ ਵਿੱਚ ਹੋਇਆ ਅਨੁਮਾਨਿਆ ਜਾਂਦਾ ਹੈ। ਪਰ ਦੇਹਾਂਤ 17 ਅਗਸਤ 1947 ਈ ਨੂੰ ਅੰਮ੍ਰਿਤਸਰ ਵਿਖੇ ਹੋਇਆ। ਇਹ ਪਸ਼ਮੀਨੇ ਦਾ ਖਾਨਦਾਨੀ ਕੰਮ ਕਰਦਾ ਸੀ ਅਤੇ ਅੰਮ੍ਰਿਤਸਰ ਮਿਊਨਸਪਲਿਟੀ ਵਿੱਚ ਦਰੋਗਾ ਲੱਗਾ ਸੀ। ਇਹ ਬਚਪਨ ਵਿੱਚ ਹੀ ਕਸ਼ਮੀਰ ਨੂੰ ਅਲਵਿਦਾ ਕਹਿ ਕੇ ਆਪਣੇ ਮਾਤਾ ਪਿਤਾ ਨਾਲ ਅੰਮ੍ਰਿਤਸਰ ਵੱਸ ਗਿਆ ਸੀ। ਆਪ ਸੂਫ਼ੀ ਕਵਿਤਾ ਲਿੱਖਦੇ ਸਨ। ਇਹ ਵੱਡਾ ਸਟੇਜੀ ਕਵੀ ਸੀ। ਇਹ ਬੈਂਤਾਂ ਵਿੱਚ ਕਵਿਤਾ ਲਿੱਖਦਾ ਸੀ। (12)

## ਮੁਹੰਮਦ ਅਸਰਾਇਲ ਅਸ਼ਰ

ਮੁਹੰਮਦ ਅਸਰਾਇਲ ਅਸ਼ਰ ਦਾ ਜਨਮ ਪਿੰਡ ਲੰਮਬਾੜੀ ( ਰਾਜੌਰੀ) ਵਿੱਚ 1916 ਈ ਨੂੰ ਹੋਇਆ। ਦਸਵੀਂ ਤੱਕ ਵਿਦਿਆ ਪ੍ਰਾਪਤ ਕਰਕੇ ਵਿਦਿਆ ਵਿਭਾਗ ਵਿੱਚ

ਮਾਸਟਰ ਲੱਗ ਗਏ। ਅਜਕਲ੍ਹ ਅਦਬੀ ਤੇ ਘਰੇਲੂ ਜਿੰਦਗੀ ਬਸਰ ਕਰ ਰਹੇ ਹਨ। ਪੰਜਾਬੀ ਕਵਿਤਾ ਲਿੱਖਣ ਦੀ ਸ਼ੁਰੂਆਤ 'ਬਾਬਾ ਸਾਹਿਬ' ਦੇ ਦਰਬਾਰ ਤੋਂ. ਹੋਈ, ਜਿੱਥੇ ਕਾਦਰ ਬਖਸ਼ ਅਤੇ ਖੁਦਾ ਬਖਸ਼ ਜ਼ਾਰ ਜਿਹੇ ਪ੍ਰਸਿੱਧ ਕਵੀ ਮੌਜੂਦ ਸਨ। ਇਨ੍ਹਾਂ ਦਾ ਕਲਾਮ ਪੰਜਾਬੀ ਤੋਂ ਛੁੱਟ ਉਰਦੂ ਅਤੇ ਗੋਜਰੀ ਵਿੱਚ ਵੀ ਮਿਲੱਦਾ ਹੈ।

## ਮੁਹੰਮਦ ਅਲੀ, ਹਕੀਮ

ਹਕੀਮ ਦਾ ਜਨਮ 1864 ਈ ਵਿੱਚ ਹੋਇਆ। ਇਹ ਪੰਜਾਬੀ ਦਾ ਚੰਗਾ ਕਵੀ ਸੀ ਅਤੇ ਹਕੀਮਾ ਕੰਮ ਕਰਦਾ ਸੀ। ਇਸ ਦੀ ਪੰਜਾਬੀ ਪੁਸਤਕ "ਖਵਾਨ ਲੇਈ ਮਾਂ" ਪ੍ਰਕਾਸ਼ਤ ਹੋਈ ਦੱਸੀ ਜਾਂਦੀ ਹੈ। ਕਵਿਤਾ ਤੇ ਇਸਲਾਮ ਦਾ ਪ੍ਰਚਾਰ ਅਤੇ ਹਿਕਮਤ ਭਾਰੂ ਹੈ। ਇਸ ਕਵੀ ਦਾ ਦੇਹਾਂਤ 1924 ਈ ਨੂੰ ਹੋਇਆ। ਪੰਜਾਬੀ ਦੇ ਹੋਰ ਵੀ ਚੰਗੇ ਕਵੀ ਹੋਏ ਹਨ ਜਿਵੇਂ ਮੌਲਵੀ ਮੁਗਲ ਖਟਾਨਾ, ਹਾਜੀ ਮੁੱਲਾਂ ਹਬੀਬ, ਫ਼ਤਹਿ ਮੁਹੰਮਦ ਦਰਹਾਲ ਮਲਕਾਂ, ਮੀਆਂ ਸੱਯਦ ਮਹਿਮਦ ਬਿਜਰਾਨ, ਮੀਆਂ ਮਹਿਮੂਦ ਅਹਿਮਦ ਮਹਿਮੂਦ ਆਦਿ ਜਿਨ੍ਹਾਂ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। (12)

## ਮੁਹੰਮਦ ਮਕਬੂਲ ਸ਼ੇਰਵਾਨੀ

1947 ਦੇ ਹੀਰੋ ਮੁਹੰਮਦ ਮਕਬੂਲ ਸ਼ੇਰਵਾਨੀ ਦਾ ਜਨਮ ਬਾਰਾਮੂਲਾ (ਕਸ਼ਮੀਰ) ਵਿੱਚ ਹੋਇਆ। ਉਸ ਨੇ ਆਪਣੀ ਤੀਖਣਬੁੱਧੀ ਅਤੇ ਦੇਸ਼ ਭਗਤੀ ਕਾਰਨ ਕਬਾਇਲੀ ਹਮਲਾਵਾਰਾਂ ਨੂੰ ਕਈ ਦਿਨ ਬਾਰਾਮੂਲਾ ਦੇ ਆਸ ਪਾਸ ਉਲਝਾਈ ਰਖਿਆ ਅਤੇ ਆਪਣੇ ਮੋਟਰਸਾਇਕਲ ਤੇ ਘੁੰਮ ਕੇ ਕਬਾਇਲੀਆਂ ਨੂੰ ਹਦਾਇਤ ਕਰ ਰਿਹਾ ਸੀ ਕਿ ਸ੍ਰੀਨਗਰ ਵੱਲ ਨਾ ਜਾਣਾ, ਉਥੇ ਭਾਰਤੀ ਫ਼ੌਜ ਆ ਢੁੱਕੀ ਹੈ। ਜਦੋਂ ਪਾਕਿਸਤਾਨੀ ਕਬਾਇਲੀਆਂ ਨੂੰ ਪਤਾ ਚਲ੍ਹਿਆ ਕਿ ਸ਼ੇਰਵਾਲੀ ਨੌਜਵਾਨ ਨੇ ਉਨ੍ਹਾਂ ਨੂੰ ਅਲੂ ਬਣਾਇਆ ਹੈ ਤਾਂ ਉਹਨਾਂ ਇਸ ਨੂੰ ਸੁਬੰਲ ਇਲਾਕੇ ਤੋਂ ਗ੍ਰਿਫ਼ਤਾਰ ਕਰ ਲਿਆ। ਉਸ ਦੇ ਹੱਥ ਪੈਰ ਬੰਨ ਕੇ ਲਕੜੀ ਦੀ ਸੂਲ ਤੇ ਚਾੜ੍ਹ ਕੇ ਕਿਲ੍ਹਾਂ ਖੋਭੀਆਂ ਗਈਆਂ ਅਤੇ 10-15 ਗੋਲੀਆ ਮਾਰ ਕੇ ਮਾਰ ਦਿੱਤਾ। ਕਬਾਇਲੀਆਂ ਦੇ ਆਮਰ ਨੇ ਉਰਦੂ ਵਿੱਚ ਕਾਗਜ਼ ਤੇ ਲਿਖਿਆ, "ਸ਼ੇਰਵਾਨੀ ਗਦਾਰ, ਉਸ ਦੀ ਸਜ਼ਾ ਮੌਤ" ਉਸ ਦੇ ਮੱਥੇ ਤੇ ਲਟਕਾ ਦਿੱਤਾ। ਉਸ ਦੇ ਮੁਰਦੇ ਸਰੀਰ ਨੂੰ 8 ਨਵੰਬਰ 1947 ਨੂੰ ਜਾਮੀਆ ਮਸੀਤ ਬਾਰਾਮੂਲਾ ਵਿੱਚ ਫ਼ੌਜੀ ਸਨਮਾਨ ਨਾਲ ਦਫ਼ਨਾਇਆ ਗਿਆ। ਸ਼ਾਲਟੈਂਗ ਦੀ ਲੜਾਈ ਸਮੇਂ 700 ਕਬਾਇਲੀ ਮਾਰੇ ਗਏ ਸਨ। 12 ਨਵੰਬਰ 1947 ਨੂੰ ਪ੍ਰਧਾਨ ਮੰਤਰੀ ਨਹਿਰੂ ਅਤੇ ਸ਼ੇਖ ਮੁਹੰਮਦ ਅਬਦੁਲਾ ਨੇ ਵੀ ਕਈ ਵਾਰ ਸ਼ੇਰਵਾਨੀ ਦਾ ਜ਼ਿਕਰ ਕੀਤਾ ਸੀ। ਉਸ ਦੀ ਇਸ ਬਹਾਦਰੀ ਤੇ ਅਜ ਬਾਰਾਮੂਲਾ ਵਿੱਚ ਸ਼ੇਰਵਾਨੀ ਹਾਲ ਭਾਰਤੀ ਫ਼ੌਜ ਨੇ ਇੱਕ ਕਰੋੜ ਨਾਲ ਤਾਮੀਰ ਕੀਤਾ ਹੈ।

## ਮੁੰਦਾਵਣੀ

ਗੁਰੂ ਅਰਜਨ ਸਾਹਿਬ ਵਲੋਂ ਉਚਾਰਨ ਇਸ ਬਾਣੀ ਵਿੱਚ ਦੋ ਸਲੋਕ, ਗੁਰੂ ਗ੍ਰੰਥ ਸਾਹਿਬ ਦੇ ਅੰਕ 1429 ਉੱਤੇ ਅੰਕਿਤ ਹਨ। ਪਹਿਲੇ ਸਲੋਕ ਵਿੱਚ ਪੰਜ ਤੁਕਾਂ ਅਤੇ ਦੂਜੇ

ਸਲੋਕ ਵਿੱਚ ਚਾਰ ਤੁਕਾਂ ਆਈਆਂ ਹਨ। ਗੁਰੂ ਗ੍ਰੰਥ ਸਾਹਿਬ ਦੀ ਲਿਖਣ ਪ੍ਰਕ੍ਰਿਆ ਦੀ ਸਮਾਪਤੀ ਸਮੇਂ ਇਹ ਦੋਵੇਂ ਸਲੋਕਾਂ ਦੀ ਰਚਨਾ ਮੰਨੀ ਜਾਂਦੀ ਹੈ। ਅਸਲ ਵਿੱਚ ਇਹ ਦੋਵੇਂ ਸਲੋਕ ਗੁਰੂ ਗ੍ਰੰਥ ਸਾਹਿਬ ਵਰਗੇ ਅਨੌਖੇ ਅਤੇ ਵੱਡੇ ਕਾਰਜ ਦੀ ਸਮਾਪਤੀ ਤੇ ਅਕਲਪੁਰਖ ਦਾ ਸ਼ੁਕਰੀਆ ਕੀਤਾ ਹੈ ਜੋ ਪ੍ਰਭੂ-ਪ੍ਰਮਾਤਮਾ ਦੀ ਕ੍ਰਿਪਾ ਤੇ ਮਿਹਰ ਦੁਆਰਾ ਸੰਪੂਰਨ ਹੋਇਆ ਹੈ।

'ਮੁੰਦਾਵਣੀ' ਦੇ ਸ਼ਬਦੀ ਅਰਥ ਬੁਝਾਰਤ, ਘੜਾਉਣੀ 'ਮੁੰਦਣਾ' ਦਾ ਮੂਲ ਹੈ ਜਿਸ ਦਾ ਭਾਵ ਬੰਦ ਕਰਨਾ ਜਾਂ ਮੋਹਰ ਲਾਉਣੀ ਹੈ। 'ਮੁੰਦਾਵਣੀ' ਗੁਰੂ ਗ੍ਰੰਥ ਸਾਹਿਬ ਦਾ ਅਹਿਮ ਹਿੱਸਾ ਹੈ ਜੋ ਭੋਗ ਸਮੇਂ ਪੜ੍ਹੀ ਜਾਂਦੀ ਹੈ। (16, 44)

## ਮੁੱਲਾ ਆਖੂਨ ਮਸੀਤ

ਇਹ ਮਸੀਤ ਸ਼ਹਿਰ-ਖਾਸ ਦੇ ਪਹਾੜ ਕੋਹੇ-ਮਿਹਰਾਨ ਦੇ ਲਾਗੇ ਸਥਿੱਤ ਹੈ। 1639 ਈ. ਵਿੱਚ ਮੁਗਲ ਬਾਦਸ਼ਾਹ ਸ਼ਾਹਜਹਾਂ ਦੇ ਵੱਡੇ ਬੇਟੇ ਦਾਰਾ ਸ਼ਿਕੋਂਵ ਨੇ ਆਪਣੇ ਸਤਿਕਾਰਤ ਉਸਤਾਦ ਮੁੱਲਾ ਆਖੂਨ ਬਾਦਕਸ਼ੀ ਦੇ ਲਈ ਇਹ ਮਸੀਤ ਬਣਾਈ ਸੀ। ਇਹ ਧਾਰਮਿਕ ਵਿੱਦਿਆ ਲਈ ਵੀ ਢੁੱਕਵੀਂ ਥਾਂ ਸੀ । ਇਹ ਮਸੀਤ ਉਸ ਸਮੇਂ ਇਸਲਾਮ ਦੀਆਂ ਸਰਗਰਮੀਆਂ ਦਾ ਕੇਂਦਰ ਮੰਨੀ ਜਾਂਦੀ ਸੀ। ਇਸ ਮਸੀਤ ਦੀ ਨਿਰਮਾਣਕਾਰੀ ਇੱਟਾਂ ਅਤੇ ਸੰਗਮਰਮਰ ਨਾਲ ਹੋਈ ਹੈ, ਇਸ ਦੇ ਦੋ ਦਰਵਾਜ਼ੇ, ਕਈ ਗੁੰਬਦ ਜਿਨ੍ਹਾਂ ਤੇ ਕਈ ਆਇਤਾਂ ਉੱਕਰੀਆਂ ਹੋਈਆਂ ਹਨ। ਮਿਹਰਾਬਾਂ, ਚਾਰ ਛੋਟੇ ਕਮਰੇ, 'ਕੁਠਾਰ' ਰੂਹਾਨੀਅਤ ਲਈ ਰਾਖਵੇਂ ਸਨ। ਬਾਦਸ਼ਾਹੀ ਇੱਟਾਂ ਦਾ 'ਹਮਾਮ' , ਇਰਾਨੀ ਨਿਰਮਾਣਕਾਰੀ ਦੀ ਮੂੰਹ ਬੋਲਦੀ ਤਸਵੀਰ ਹੈ। ਇਹ ਮਸੀਤ ਹੁਣ ਆਰਕਾਇਜ਼ ਵਿਭਾਗ ਦੀ ਸੀਮਾਂ ਹੇਠਾਂ ਆਉਂਦੀ ਹੈ। ਇੱਕ ਪਾਸੇ ਦੀ ਦੀਵਾਰ ਢਹਿ ਪਈ ਹੈ। ਇਸ ਦੇ ਵਿਰਾਨ ਪਏ ਆਹਤੇ ਅੰਦਰ ਜਵਾਰੀ ਲੋਕ ਤਾਸ਼ ਖੇਡਦੇ ਰਹਿੰਦੇ ਹਨ। ਇਸ ਇਤਿਹਾਸਕ ਵਿਰਸੇ ਨੂੰ ਸੰਭਾਲਣ ਵੱਲ ਸਰਕਾਰ ਨੂੰ ਤੁਰੰਤ ਹਰਕਤ ਵਿੱਚ ਆਉਣਾ ਚਾਹੀਦਾ ਹੈ। (36)

## ਮੂਲ ਸਿੰਘ, ਖੋਸਲੇ

ਸ੍ਰ. ਮੂਨ ਸਿੰਘ ਖੋਸਲੇ ਦਾ ਜਨਮ ਸ੍ਰ. ਧਿਆਨ ਸਿੰਘ ਦੇ ਘਰ 1869 ਈ. ਨੂੰ ਹੋਇਆ। ਸ੍ਰ. ਮੂਲ ਸਿੰਘ 1896 ਈ. ਨੂੰ ਕਸ਼ਮੀਰ ਦੇ ਮਾਲ ਵਿਭਾਗ ਵਿੱਚ ਨੌਕਰੀ ਲਗੇ ਅਤੇ ਤੀਖਣਬੁਧੀ ਅਤੇ ਇਮਾਨਦਾਰੀ ਨਾਲ ਮਹਾਰਾਜਾ ਦੇ ਰਿਆਸਤੀ ਸਕੱਤਰ ਰਹਿ ਕੇ 1926 ਈ. ਵਿੱਚ ਸੇਵਾ ਮੁਕਤ ਹੋਏ। ਇਨ੍ਹਾਂ ਦੇ ਬਜ਼ੁਰਗਾਂ ਨੇ ਪਹਿਲਾਂ ਅੰਮ੍ਰਿਤਸਰ, ਲਾਹੌਰ ਅਤੇ ਫਿਰ ਜੰਮੂ ਆ ਕੇ ਪੱਕੀ ਰਿਹਾਇਸ਼ ਰੱਖੀ। ਇਨ੍ਹਾਂ ਦੇ ਘਰ ਦੋ ਬੇਟੇ ਡਾ. ਪ੍ਰਤਾਪ ਸਿੰਘ ਅਤੇ ਸ੍ਰ. ਹਰਬੰਸ ਸਿੰਘ ਹੋਏ। ਗੁਰਬਾਣੀ ਦੇ ਰਸੀਏ ਸ੍ਰ. ਮੂਲ ਸਿੰਘ ਕਈ ਵਰ੍ਹੇ ਗੁਰਦੁਆਰੇ ਸਿੰਘ ਸਭਾ, ਅਮੀਰਾ ਕਦਲ (ਸ੍ਰੀਨਗਰ) ਦੇ ਪ੍ਰਧਾਨ ਰਹਿ ਕੇ ਖ਼ੂਬ ਸੇਵਾ ਕੀਤੀ। ਮਹਾਰਾਜਾ ਪ੍ਰਤਾਪ ਸਿਹੁੰ ਨੇ ਇਨ੍ਹਾਂ ਦੀ ਸੇਵਾ ਬਦਲੇ ਕਈ ਇਨਾਮ/ਸੰਨਦਾ ਦੇ ਕੇ ਰਸ਼ਾਦ ਲਿਖੇ ਸਨ। (24)

## ਮੂਲ ਮੰਤਰ

'ਮੂਲ ਮੰਤਰ' ਜਪੁਜੀ ਸਾਹਿਬ ਦੀ ਬਾਣੀ ਦਾ ਮੁੱਢ ਹੈ ਜੋ ਗੁਰੂ ਗ੍ਰੰਥ ਸਾਹਿਬ ਦਾ ਸਾਰਾ ਦਰਸ਼ਨ ਬੀਜ ਰੂਪ ਵਿੱਚ ਸਮਾਈ ਬੈਠਾ ਹੈ। ਮੂਲ ਮੰਤਰ ਦਾ ਪ੍ਰਮਾਣਿਤ ਸਰੂਪ ਜੋ ਇਤਿਹਾਸ ਅਤੇ ਰਵਾਇਤ ਵਿੱਚ ਪ੍ਰਗਟ ਹੋਇਆ ਹੈ ਅਤੇ ਜਿਸ ਨੂੰ ਸਾਰਾ ਸਿੱਖ ਪੰਥ ਸਵੀਕਾਰ ਕਰਦਾ ਹੈ, ਉਹ ਇੰਝ ਹੈ।

"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥"

ਇਹੋ ਸਰੂਪ ਗੁਰੂ ਗ੍ਰੰਥ ਸਾਹਿਬ ਵਿੱਚ 33 ਵੇਰ ਆਇਆ ਹੈ। ਹਰ ਰਾਗ ਤੋਂ ਪਹਿਲਾਂ ਮੂਲਮੰਤਰ ਦਾ ਸੰਖੇਪ ਸਰੂਪ ਲਿਖਿਆ ਮਿਲਦਾ ਹੈ। 'ਮੂਲ' ਅਤੇ 'ਮੰਤਰ' ਦਾ ਸੁਮੇਲ ਹੋਣ ਕਾਰਨ 'ਮੂਲਮੰਤਰ' ਸਮਾਸੀ ਹੈ। 'ਮੂਲਮੰਤਰ' ਸੁਤੰਤਰ ਰੂਪ ਵਾਲੀ ਰਚਨਾ ਹੈ ਪਰ ਸੰਰਚਨਾਤਮਿਕ ਨਜ਼ਰੀਏ ਤੋਂ ਇਹ ਜਪੁਜੀ ਦਾ ਭਾਗ ਨਹੀਂ ਜਾਪਦਾ। ਇਤਿਹਾਸ, ਰਵਾਇਤ ਅਤੇ ਗੁਰੂ ਸਾਹਿਬਾਨ ਦੇ 'ਦਸਖ਼ਤ ਨੀਸਾਣ' ਦਾ ਸਾਰਾਸ਼ ਇਹੋ ਹੈ ਕਿ ਉਪਰ ਵਰਨਣ 'ਮੂਲਮੰਤਰ' ਹੀ ਪ੍ਰਮਾਣਿਕ ਸਰੂਪ ਵਜੋਂ ਸਵੀਕਾਰ ਕੀਤਾ ਜਾਂਦਾ ਹੈ। (34)

## ਮੇਹਰ ਸਿੰਘ ਛਿੱਬਰ

ਮੇਹਰ ਸਿੰਘ ਦੇ ਜਨਮ ਅਤੇ ਦੇਹਾਂਤ ਬਾਰੇ ਕੁੱਝ ਪਤਾ ਨਹੀਂ ਚਲਦਾ। ਮੇਹਰ ਸਿੰਘ ਛਿੱਬਰ ਦੇ ਪਿਤਾ ਸੇਵਾ ਸਿੰਘ ਛਿੱਬਰ ਅਤੇ ਦਾਦਾ ਕੇਸਰ ਸਿੰਘ ਛਿੱਬਰ ਸੀ। ਇਹ ਜੰਮੂ ਦਾ ਰਹਿਣਵਾਲਾ ਸੀ। ਇਹ ਪੰਜਾਬੀ ਦਾ ਇੱਕ ਚੰਗਾ ਕਵੀ ਸੀ ਜਿਸ ਨੇ ਬਾਰ੍ਹਾਂਮਾਂਹ ਤੇ ਸੀਹਰਫ਼ੀਆਂ ਲਿੱਖੀਆਂ ਸਨ। 'ਚੰਦਰ ਭਾਗਾ' ਨਾਂ ਦਾ ਕਿੱਸਾ ਵੀ ਇਸ ਦਾ ਬੜ੍ਹਾ ਪ੍ਰਸਿੱਧ ਹੈ। ਡਾ. ਮੋਹਨ ਸਿੰਘ ਦੀਵਾਨਾ ਨੇ ਪੰਜਾਬ ਯੂਨਿਵਰਸਿਟੀ, ਲਾਹੌਰ ਦੀ ਹੱਥ ਲਿੱਖਤ ਨੰਬਰ 918 ਦਾ ਹਵਾਲਾ ਦਿੱਤਾ ਹੈ, ਜੋ ਉਨ੍ਹਾਂ ਦੀ ਅੰਗ੍ਰੇਜ਼ੀ ਪੁਸਤਕ "History of punjabi Literature" ਵਿੱਚ ਦਰਜ਼ ਹੈ। (12)

## ਮੇਹਰ ਸਿੰਘ, ਬਾਗ

ਸ੍ਰ. ਮੇਹਰ ਸਿੰਘ ਦਾ ਜਨਮ ਸ੍ਰ. ਗੁਰਦਿੱਤਾ ਸਿੰਘ ਦੇ ਘਰ ਬਾਗ ਵਿੱਚ ਹੋਇਆ। ਸ੍ਰ. ਬੁੱਧ ਸਿੰਘ ਅਰੋੜਬੰਸ, ਇਨ੍ਹਾਂ ਦੇ ਦਾਦਾ ਗੁਜਰਾਂਵਾਲੇ ਵਿਖੇ ਨਿਵਾਸ ਰੱਖਦੇ ਸਨ। ਸ੍ਰ. ਮੇਹਰ ਸਿੰਘ ਸ਼ਾਹੂਕਾਰ ਨੂੰ ਤਜਾਰਤ ਕਰਕੇ ਬੜਾ ਮੁਨਾਫ਼ਾ ਹੋਇਆ ਜਿਸ ਕਾਰਨ ਕਈ ਮਕਾਨ ਤੇ ਦੁਕਾਨਾਂ ਤਾਮੀਰ ਕੀਤੀਆਂ। ਗੁਰਦੁਆਰਾ ਬਾਗ ਦੀ ਇਮਾਰਤ ਸਮੇਂ ਕਾਫ਼ੀ ਵਰ੍ਹੇ ਆਪ ਨੂੰ ਗੁਰਦੁਆਰੇ ਦਾ ਪ੍ਰਧਾਨ ਥਾਪਿਆ। ਦੇਗ ਦੇ ਧੰਨੀ ਹੋਣ ਕਾਰਨ ਬੜੇ ਗੁਰਮੁੱਖ ਸੱਜਣ ਸਨ। ਰਾਜ ਦਰਬਾਰ ਵਿੱਚ ਵੀ ਬੜਾ ਸਤਿਕਾਰ ਸੀ। ਇਨ੍ਹਾਂ ਦੇ ਘਰ ਪੰਜ ਬੇਟੀਆਂ ਅਤੇ ਇੱਕ ਬੇਟਾ ਹੋਇਆ। (24)

## ਮੇਲਾ ਸਿੰਘ, ਸੰਤ

ਸੰਤ ਭਾਈ ਮੇਲਾ ਸਿੰਘ ਦਾ ਜਨਮ 1783 ਈ. ਵਿੱਚ ਸ੍ਰ. ਮੱਖਣ ਸਿੰਘ ਦੇ ਘਰ ਪਿੰਡ ਕੋਟੇਹੜੀ (ਬਾਗ, ਪੁਣਛ) ਵਿੱਚ ਹੋਇਆ। 1817 ਈ. ਵਿੱਚ ਪੁਣਛ ਤੋਂ ਤਿੰਨ ਮੀਲ

ਦੂਰ ਦਰੰਗਲੀ ਨਦੀ ਦੇ ਕੰਢੇ ਡੇਰਾ ਨੰਗਾਲੀ ਸਾਹਿਬ ਸਥਾਪਿਤ ਕੀਤਾ। ਇਸੇ ਵਰ੍ਹੇ ਸਤਿਸੰਗ ਦਾ ਪ੍ਰਵਾਹ, ਆਵਾਜਾਈ ਅਤੇ ਲੰਗਰ ਦੀ ਪ੍ਰਥਾ ਸ਼ੁਰੂ ਹੋ ਗਈ। ਗੁਰਬਾਣੀ ਨੁਮਾ ਜੀਵਨ, ਫ਼ਕੀਰਾਨਾ ਧਾਰਨਾ ਅਤੇ ਮੁੱਖੜਾ ਇਲਾਹੀ ਦੂਰੋਂ ਹੀ ਨਜ਼ਰੀ ਪੈਂਦਾ ਸੀ। 'ਨੰਗਾਲੀ ਸਾਹਿਬ' ਦਾ ਧਾਰਮਿਕ ਕੇਂਦਰ ਸਾਰੇ ਪਹਾੜ ਦੇਸ਼ ਕਸ਼ਮੀਰ ਵਿੱਚ ਪ੍ਰਸਿੱਧ ਹੋ ਗਿਆ। ਮਹਾਰਾਜਾ ਰਣਜੀਤ ਸਿੰਘ 20 ਅਪ੍ਰੈਲ 1819 ਈ. ਨੂੰ ਕਸ਼ਮੀਰ ਨੂੰ ਫ਼ਤਿਹ ਕਰਨ ਸਮੇਂ ਭਾਈ ਮੇਲਾ ਸਿੰਘ ਨਾਲ ਮੁਲਾਕਾਤ ਕੀਤੀ ਸੀ। ਜਾਗੀਰ ਵਜੋਂ ਚਾਰ ਪਿੰਡ ਨਗਾਲ,ਕਨਕੋਟ ਆਦਿ ਡੇਰੇ ਨਾਲ ਲਾ ਦਿੱਤੇ। ਇਸੇ ਤਰ੍ਹਾਂ ਡੋਗਰਾ ਮਹਾਰਾਜਾ ਗੁਲਾਬ ਸਿੰਹੁ ਨੇ ਡੇਰੇ ਨਾਲ ਅੱਠ ਪਿੰਡ ਖੜੀ, ਤ੍ਰੋਟੀ, ਧੜੇ, ਭੌਂਠ, ਰਾਵਲਾ ਕੋਟ ਆਦਿ (ਪੁਣਛ) ਅਤੇ ਬਰਮਨ, ਬੁਲਾਮਾ ਅਤੇ ਸ਼ਾਲਕੋਟ (ਕਸ਼ਮੀਰ) ਲਾ ਦਿੱਤੇ ਸਨ। ਕਸ਼ਮੀਰ ਦੇ ਦੌਰੇ ਸਮੇਂ ਆਪ ਦੀ ਮੁਲਾਕਾਤ ਕਰਨਲ ਮੀਹਾਂ ਸਿੰਘ ਨਾਲ ਵੀ ਹੋਈ ਦੱਸੀ ਜਾਂਦੀ ਹੈ। ਆਪ ਜੀ ਨੇ ਭਾਨਤੀਨ ਦੀ ਲੜ੍ਹਾਈ ਵੀ ਸਫ਼ਲਤਾ ਨਾਲ ਲੜ੍ਹੀ ਸੀ। ਆਪ ਜੀ ਦੀ ਨਿਸ਼ਾਨੀਆਂ ਵਿੱਚ ਇੱਕ ਹੱਥ ਦੀ ਮਾਲਾ, ਮੁੰਦਰੀ ਅਤੇ ਗਾੜ੍ਹੇ ਵਾਲੀ ਕ੍ਰਿਪਾਨ ਅਜੇ ਤੱਕ ਨੰਗਾਲੀ ਸਾਹਿਬ ਵਿੱਚ ਯਾਦਗਾਰ ਵਜੋਂ ਸੁਰਖਿਅਤ ਹਨ। (15, 23)

## ਮੋਹਰ ਸਿੰਘ, ਮਹਿਤਾ

ਮਹਿਤਾ ਮੋਹਰ ਸਿੰਘ ਦਾ ਜਨਮ ਮਹਿਤਾ ਭਾਊ ਦੇ ਘਰ ਭਾਨਤੀਨ ਵਿੱਚ ਹੋਇਆ। ਮਹਿਤਾ ਭਾਊ ਜੀ ਆਪਣੇ ਸਮੇਂ ਦੇ ਮੰਨੇ ਹੋਏ ਸਿਰਕੱਢ ਪੁਰਸ਼ ਸਨ। 1847 ਈ. ਵਿੱਚ ਮਹਾਰਾਜਾ ਗੁਲਾਬ ਸਿੰਹੁ ਡੋਗਰੇ ਨਾਲ ਪੁਣਛ ਤੋਂ ਹਜ਼ਾਰੇ ਤੱਕ ਹਮਸਫ਼ਰ ਰਹਿ ਕੇ ਮਦੱਦ ਕਰਦੇ ਰਹੇ। ਜਿਸ ਕਾਰਨ ਅਨੇਕਾਂ ਇਨਾਮ/ਸਨੰਦਾਂ ਪ੍ਰਾਪਤ ਕੀਤੀਆਂ। ਇਨ੍ਹਾਂ ਨੇ ਦੀਵਾਨ ਕਰਮ ਚੰਦ ਨਾਲ ਗਿੱਲਗਿਤ ਆਦਿ ਮੋਰਚਿਆਂ ਵਿੱਚ ਜਾ ਕੇ ਬੜੀ ਬਹਾਦਰੀ ਦਿਖਾਈ। ਇਨ੍ਹਾਂ ਦਾ ਦੇਹਾਂਤ 1889 ਈ. ਵਿੱਚ ਹੋਇਆ। (ਦੇਖੋ: ਬੰਸਾਵਲੀ -177) (24)

## ਮੋਹਨ ਸਿੰਘ ਸੇਠੀ, ਡਾ

ਡਾ. ਮੋਹਨ ਸਿੰਘ ਸੇਠੀ ਦਾ ਜਨਮ 1905 ਵਿੱਚ ਪਿਤਾ ਮੁਨਸ਼ੀ ਦੇਵਾ ਸਿੰਘ ਸੇਠੀ ਅਤੇ ਮਾਤਾ ਗੁਰਾਂਦਈ ਦੇ ਘਰ ਚੱਕਵਾਲ (ਜਿਲ੍ਹਾ ਜਿਹਲਮ) ਵਿੱਚ ਹੋਇਆ। 1935 ਵਿੱਚ ਐਮ.ਬੀ.ਬੀ.ਐਸ. ਲਾਹੌਰ ਤੋਂ ਪਾਸ ਕਰਕੇ ਉਹ ਪ੍ਰਸਿੱਧ ਫਿਜ਼ੀਸ਼ਨ ਬਣੇ ਅਤੇ ਵਾਦੀ ਕਸ਼ਮੀਰ ਵਿੱਚ ਪੱਕੇ ਤੌਰ ਤੇ ਨਿਵਾਸ ਰੱਖਿਆ। ਉਹ ਪਹਿਲਾਂ ਉਪਨਾਮ 'ਮੋਹਨ' ਰੱਖਿਆ ਸੀ ਪਰ ਬਾਅਦ ਵਿੱਚ 'ਸੇਠੀ' ਹੀ ਪ੍ਰਸਿੱਧ ਹੋਏ। ਉਹ ਪੰਜਾਬੀ ਕਵੀ ਸਨ ਅਤੇ ਕਵਿਤਾ ਉਨ੍ਹਾਂ ਦੇ ਰੋਮ ਰੋਮ ਵਿੱਚ ਰਚੀ ਹੋਈ ਸੀ। ਡਾ. ਸੇਠੀ ਜੀ ਦਾ ਦੇਹਾਂਤ 1992 ਨੂੰ ਹੋਇਆ। ਉਨ੍ਹਾ ਦੇ ਦੇਹਾਂਤ ਉਪਰੰਤ ਉਨ੍ਹਾਂ ਦਾ ਕਾਵਿ ਸੰਗ੍ਰਹਿ 'ਯਾਦਾਂ' ਛਪਿਆ ਹੈ।

## ਮੋਹਰ ਸਿੰਘ, ਸੰਤ

ਸੰਤ ਮੋਹਰ ਸਿੰਘ ਦਾ ਜਨਮ 1878 ਈ. ਵਿੱਚ ਭਾਈ ਸੁੰਦਰ ਸਿੰਘ (ਸਪੁੱਤਰ ਭਾਈ ਬੀੜਾ ਸਿੰਘ ਨੰਬਰਦਾਰ) ਦੇ ਘਰ ਪਿੰਡ ਯਾਨ੍ਹਸੁਦਨੂਤੀ (ਪੁਣਛ) ਵਿੱਚ ਹੋਇਆ। ਬਚਪਨ ਤੋਂ ਹੀ ਗੁਰਬਾਣੀ ਦੇ ਅਧਿਐਨ ਵਿੱਚ ਰੁਚਿਤ ਹੋ ਗਏ। ਆਪ ਦਾ ਗੁਰਬਾਣੀ ਨੁਮਾ

ਜੀਵਨ ਤੇ ਤੇਜਪ੍ਰਤਾਪ ਖਾਲਸਈ ਜਹੋ ਜਲਾਲ ਵਾਲਾ ਸੀ। ਮਹਾਰਾਜਾ ਪ੍ਰਤਾਪ ਸਿੰਹੁ ਆਪ ਦਾ ਵਿਸ਼ੇਸ਼ ਸਤਿਕਾਰ ਰਿਆਸਤ ਵਲੋਂ ਕਰਦੇ ਸਨ। ਇੱਕ ਵੇਰ ਅਕਾਲੀ ਕੌਰ ਸਿੰਘ ਨਿਹੰਗ ਨਾਲ ਗੁਰਮਰਿਯਾਦਾ 'ਖੰਡੇ ਕੀ ਪਾਹੁਲ' ਬਾਰੇ ਕਾਫ਼ੀ ਚਰਚਾ ਹੋਈ, ਜੋ ਆਪ ਨੂੰ ਬਾਅਦ ਵਿੱਚ ਮੰਨਣੀ ਪਈ। ਮਹਾਰਾਜਾ ਭੁਪਿੰਦਰ ਸਿੰਘ ਆਫ਼ ਪਟਿਆਲਾ ਜਦੋਂ ਇੱਕ ਵੇਰ ਪੁਣਛ ਸ਼ਿਕਾਰ ਖੇਡਣ ਆਏ ਤਾਂ ਆਪ ਜੀ ਨਾਲ ਵਿਸ਼ੇਸ਼ ਮੁਲਾਕਾਤ ਕੀਤੀ। ਮੁਲਾਕਾਤ ਤੋਂ ਬਾਅਦ ਮਹਾਰਾਜਾ ਨੇ ਇੱਕ ਹਜ਼ਾਰ ਰੁਪਏ ਭੇਟਾ ਕੀਤੇ। ਧਰਮਪ੍ਰਚਾਰ ਲਈ ਨਗਰ ਨਗਰ ਜਾ ਕੇ ਦੌਰੇ ਕਰਦੇ ਰਹੇ ਅਤੇ 1918 ਈ. ਵਿੱਚ ਕਸ਼ਮੀਰ ਗਏ। ਆਪ ਦੇ ਸਮੇਂ ਹੀ ਮਹਾਨ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਕਸ਼ਮੀਰ ਆਏ ਸਨ। 1919 ਈ. ਵਿੱਚ ਭਾਈ ਮੰਗਲ ਸਿੰਘ ਸਾਸਨ ਨੂੰ ਡੇਰੇ ਦਾ ਮੁੱਖ ਸੇਵਾਦਾਰ ਥਾਪ ਕੇ ਅਕਾਲ ਚਲਾਣਾ ਕਰ ਗਏ। (15, 23)

## ਮੋਹਰਗੜ੍ਹ ਕਿਲ੍ਹਾ

ਸਾਂਬਾ ਜ਼ਿਲ੍ਹੇ ਦੇ ਛੋਟੇ ਜਿਹੇ ਪਿੰਡ ਜਿਲ੍ਹਾ ਡਾਂਗਾ ਕੋਲ ਇਹ ਕਿਲ੍ਹਾ ਸਥਿੱਤ ਹੈ, ਜੋ ਮਾਨਸਰ ਝੀਲ-ਧਾਰ ਰਾਹ ਤੋਂ 7 ਕਿਲੋਮੀਟਰ ਦੂਰ ਹੈ। ਇਥੇ ਤਿੰਨ ਕਿਲ੍ਹੇ ਮੋਹਰਗੜ, ਦੇਰਗੜ੍ਹ ਅਤੇ ਬਿਪਨਿਰਗੜ੍ਹ ਤ੍ਰੈ-ਕਿਲ੍ਹਾ ਅਹਾਤੇ ਵਿੱਚ ਹਨ। ਇਹ ਕਿਲ੍ਹੇ ਲੋਧੀ ਸਮੇਂ ਦੇ ਹਨ। ਇਨ੍ਹਾਂ ਕਿਲ੍ਹਿਆਂ ਦੇ ਆਸਪਾਸ ਦੀਵਾਰ ਦਾ ਘੇਰਾ ਦੋ ਕਿਲੋਮੀਟਰ ਅਤੇ ਦੀਵਾਰ 2-4 ਮੀਟਰ ਮੋਟੀ ਹੈ। ਇਨ੍ਹਾਂ ਕਿਲ੍ਹਿਆਂ ਵਾਲੀ ਥਾਂ ਵਿੱਚ ਤਕਰੀਬਨ 100 ਘਰ ਆਬਾਦ ਹੋ ਚੁੱਕੇ ਹਨ ਜਿਨ੍ਹਾਂ ਵਿੱਚ ਗੁੱਜਰ, ਮੋਹਰੀਆਂ, ਰਾਜਪੂਤ, ਗੋਸਵਾਮੀ, ਠਾਕਰ ਅਤੇ ਨੀਚ ਜਾਤਾਂ ਦੇ ਲੋਕੀ ਨਿਵਾਸ ਰੱਖਦੇ ਹਨ।

## ਮੋਹਨ ਸਿੰਘ, ਕੈਪਟਨ

ਸ੍ਰ: ਮੋਹਨ ਸਿੰਘ ਦਾ ਜਨਮ 1 ਅਕਤੂਬਰ 1943 ਨੂੰ ਪਿੰਡ ਵੱਡਵਾਲ (ਪੁਣਛ) ਵਿੱਚ ਹੋਇਆ। ਮੁਢੱਲੀਆ ਵਿਦਿਆ ਪ੍ਰਾਪਤ ਕਰਕੇ, ਉਹ ਆਸਾਮ ਰਜਮੈਂਟ ਵਿੱਚ ਕਮਿਸ਼ਨ ਭਰਤੀ ਹੋ ਗਿਆ। ਉਸ ਨੇ 1965 ਅਤੇ 1971 ਦੀਆਂ ਹਿੰਦ-ਪਾਕਿ ਜੰਗਾਂ ਵਿੱਚ ਬਹਾਦਰੀ ਲਾਜਵਾਬ ਦੱਸੀ। ਇਸੇ ਸਦਕਾ ਭਾਰਤ ਸਰਕਾਰ ਦੇ ਰਾਸ਼ਟਰਪਤੀ ਭਵਨ ਵਿੱਚ ਉਸ ਨੂੰ 'ਵੀਰ ਚੱਕਰ' ਦੇ ਸਨਮਾਨ ਨਾਲ ਨਵਾਜਿਆ ਗਿਆ। ਉਹ ਪਹਿਲੇ ਫ਼ੌਜੀ ਸਨ ਜਿਨ੍ਹਾਂ ਨੂੰ ਆਸਾਮ ਰੈਜਮੈਂਟ ਵਿੱਚ 'ਵੀਰ ਚੱਕਰ' ਮਿਲਿਆ ਹੈ। (55)

## ਮੋਹਨ ਸਿੰਘ, ਨਿਰਮਾਣ

ਸ੍ਰ. ਮੋਹਨ ਸਿੰਘ ਨਿਰਮਾਣ ਦਾ ਜਨਮ ਪਿੰਡ ਇਛਾਹਾਮਾ (ਬਡਗਾਮ) ਵਿੱਚ ਹੋਇਆ। ਉਹ ਕਾਫੀ ਸਮਾਂ ਸ਼੍ਰੀਨਗਰ ਹੀ ਰਹੇ ਅਤੇ ਡਾ. ਸਾਹਿਬ ਨਾਲ ਰਹਿ ਕੇ ਉਹ ਵੀ ਗੁਰਦੁਆਰਿਆਂ ਅਤੇ ਸਮਾਜਿਕ ਕੰਮਾਂ ਵਿੱਚ ਪੇਸ਼ ਰਹੇ। ਉਹ ਸ਼੍ਰੋਮਣੀ ਖਾਲਸਾ ਦਰਬਾਰ ਅਤੇ ਨੈਸ਼ਨਲ ਕਾਨਫਰੰਸ ਦੇ ਸਰਗਰਮ ਵਰਕਰ ਵੀ ਰਹੇ। ਗੁਰਦੁਆਰਾ ਸਿੰਘ ਸਭਾ ਅਮੀਰ ਕਦਲ ਦੇ ਸਕੱਤਰ ਦੀ ਸੇਵਾ ਕਈ ਵਰ੍ਹੇ ਬਾ-ਖ਼ੂਬੀ ਨਿਭਾਈ। ਉਹ ਜੰਮੂ ਕਸ਼ਮੀਰ ਐਸੰਬਲੀ ਦੇ ਅੱਪਰ ਹਾਉਸ ਦੇ ਨਾਮਜ਼ਦ ਮੈਂਬਰ ਵੀ ਰਹੇ।

## ਮੋਹਨ ਸਿੰਘ, ਸ਼ਾਤ

ਸੁ: ਮੋਹਨ ਸਿੰਘ ਸ਼ਾਤ ਦਾ ਜਨਮ 15 ਅਪ੍ਰੈਲ 1954 ਨੂੰ ਮਾਤਾ ਲੀਲਾ ਕੌਰ ਅਤੇ ਪਿਤਾ ਸੁ: ਧੀਰਜ ਸਿੰਘ ਦੇ ਘਰ ਪਿੰਡ ਸ਼ਾਲਕੋਟ (ਰਫੀਆਬਾਦ) ਵਿੱਚ ਹੋਇਆ। ਬੀ.ਏ ਤੱਕ ਵਿਦਿਆ ਪ੍ਰਾਪਤ ਕੀਤੀ ਅਤੇ ਅਕਾਂਊਟਸ ਅਫਸਰ ਤੋਂ ਸੇਵਾ ਮੁਕਤ ਹੋਏ ਹਨ। ਪੰਜਾਬੀ ਸਾਹਿਤ ਸਭਾ ਬਾਰਾਮੁਲਾ ਦੇ ਕਈ ਵਰ੍ਹੇ ਜਨ ਸਕੱਤਰ ਰਹੇ ਹਨ। ਪੰਜਾਬੀ ਵਿੱਚ ਕਵਿਤਾ/ਕਹਾਣੀ 1971-72 ਤੋਂ ਲਿੱਖਣੀ ਸ਼ੁਰੂ ਕੀਤੀ ਪਰ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਬਣ ਸਕੇ। ਕਈ ਧਾਰਮਿਕ, ਸਾਹਿਤਕ ਜਥੇਬੰਦੀਆਂ ਨਾਲ ਜੁੜੇ ਹਨ।

## ਮੋਹਨ ਸਿੰਘ ਸ਼ਾਤ, ਡਾ

24 ਜੂਨ 1943 ਨੂੰ ਸੁ: ਮੋਹਨ ਸਿੰਘ ਸ਼ਾਤ ਦਾ ਜਨਮ ਮਾਸਟਰ ਜਾਗੀਰ ਸਿੰਘ ਅਤੇ ਮਾਤਾ ਸ਼ਾਤ ਕੌਰ ਦੇ ਘਰ ਪਿੰਡ ਸੋਈਮੂੰਹ (ਤਰਾਲ, ਕਸ਼ਮੀਰ) ਵਿੱਚ ਹੋਇਆ। ਆਪ ਜੀ ਨੇ ਐਮ.ਬੀ.ਬੀ.ਐਸ; ਐਮ.ਐਸ. ਤੱਕ ਵਿੱਦਿਆ ਪ੍ਰਾਪਤ ਕਰਕੇ ਕਈ ਵਰ੍ਹੇ ਸਰਕਾਰੀ ਮੈਡੀਕਲ ਕਾਲਜ ਵਿੱਚ ਡਾਕਟਰ ਨਿਯੁਕਤ ਹੋਏ। ਕੁਝ ਵਰ੍ਹੇ ਪਹਿਲਾਂ ਪ੍ਰੋ: ਆਫ਼ ਸਰਜਰੀ ਰਿਟਾਇਰਡ ਹੋਏ ਹਨ। 'ਹੰਝੂ ਹਾਸੇ (1961); ਅੰਬਰਾਂ ਦੇ ਉਹਲੇ (1973) ਅਤੇ ਚੋਜੀ ਪ੍ਰੀਤਮ (1965) ਆਦਿ ਪੁਸਤਕਾਂ ਛੱਪ ਚੁੱਕੀਆਂ ਹਨ।

## ਮੋਹਨ ਸਿੰਘ, ਪੁਣਛ

ਸ੍ਰ. ਮੋਹਨ ਸਿੰਘ ਦਾ ਜਨਮ 1903 ਈ. ਨੂੰ ਪੁਣਛ ਵਿੱਚ ਹੋਇਆ। ਮੁੱਢਲੀ ਵਿਦਿਆ ਦੇ ਨਾਲ ਧਾਰਮਿਕ ਵਿੱਦਿਆ ਵੀ ਪ੍ਰਾਪਤ ਕੀਤੀ। ਆਪ ਦੇ ਛੋਟੇ ਭਰਾਤਾ ਦਾ ਨਾਂ ਸ੍ਰ. ਸਰਦਾਰਾ ਸਿੰਘ ਸੀ। ਆਪ ਦਾ ਵਿਆਹ ਲਾਲਾ ਰਾਮ ਚੰਦ ਦੀ ਬੇਟੀ ਬੀਬੀ ਮਦਨ ਕੌਰ ਨਾਲ ਹੋਇਆ। ਜਿਸ ਵਿੱਚੋਂ ਦੋ ਬੇਟੇ ਨਰਿੰਦਰ ਸਿੰਘ (ਜ: 1930) ਅਤੇ ਦੂਜੇ ਦਾ ਜਨਮ 1936 ਈ. ਦਾ ਹੈ। ਇੱਕ ਬੇਟੀ ਸਤਵੰਤ ਕੌਰ ਵੀ ਹੈ। ਸ੍ਰ. ਮੋਹਨ ਸਿੰਘ ਕਾਰੋਬਾਰੀ ਗੁਰਸਿੱਖ ਸਨ ਅਤੇ ਪੰਥਕ ਕੰਮਾਂ ਵਿੱਚ ਪੇਸ਼ ਪੇਸ਼ ਰਹਿੰਦੇ ਸਨ। ਸ੍ਰੀ ਗੁਰੂ ਸਿੰਘ ਸਭਾ, ਪੁਣਛ ਦੇ ਕਈ ਵੇਰ੍ਹ ਸਕੱਤਰ ਦੀ ਸੇਵਾ ਕੀਤੀ। ਪੰਚਾਇਤੀ ਅਸੂਲਾਂ ਦੇ ਧਾਰਨੀ ਗੁਰਸਿੱਖ ਸਨ। ਜੰਮੂ ਕਸ਼ਮੀਰ ਸਰਕਾਰ ਵੱਲੋਂ ਆਪ ਨੂੰ ਮਿਉਂਨਸੀਪਲ ਕਮਿਸ਼ਨਰ ਮੈਂਬਰ ਚੁਣਿਆ ਗਿਆ। ਖਾਲਸਾ ਸੈਂਟ੍ਰਲ ਬੋਰਡ, ਜੰਮੂ ਕਸ਼ਮੀਰ ਦੇ ਆਪ ਨੁਮਾਇੰਦਾ ਚੁਣੇ ਗਏ। ਨੰਗਾਲੀ ਸਾਹਿਬ ਵਾਲੇ ਸੰਤ ਮੰਗਲ ਸਿੰਘ ਨੇ ਆਪ ਨੂੰ ਮੁਖਤਿਆਰ ਨਿਯੁਕਤ ਕੀਤਾ। ਰਾਜਨੀਤਕ ਸੂਝ ਬੂਝ ਹੋਣ ਕਾਰਨ ਸਰਕਾਰ ਨੇ ਅਦਾਲਤਾਂ ਦਾ ਅਸੈਸਰ ਵੀ ਇਨ੍ਹਾਂ ਨੂੰ ਚੁਣਿਆ। ਗੁਰਬਾਣੀ ਅਤੇ ਸਿੱਖ ਇਤਿਹਾਸ ਵਿੱਚ ਕਾਫ਼ੀ ਅਧਿਐਨ ਕਰਦੇ ਰਹੇ। ਸਰਕਾਰ ਕੋਲ ਜੋ ਵੀ ਪੁਣਛ ਦਾ ਵਫ਼ਦ ਜਾਂਦਾ ਤਾਂ ਆਪ ਵੀ ਉਨ੍ਹਾਂ ਨਾਲ ਜਾਂਦੇ। ਸਿੱਖ ਬੱਚਿਆਂ ਨੂੰ ਵਜ਼ੀਫ਼ੇ ਦਿਵਾਉਣ ਵਿੱਚ ਬੜੀ ਦੌੜਭੱਜ ਕਰਦੇ ਰਹੇ। ਇਨ੍ਹਾਂ ਦੇ ਖਾਨਾਦਾਨ ਵਿੱਚ ਗੁਰਬਾਣੀ ਤੇ ਸਿੱਖੀ ਨਾਲ ਬੜਾ ਗੂੜਾ ਰਿਸ਼ਤਾ ਰਿਹਾ ਹੈ। (24)

## ਮੋਹਿੰਦਰ ਸਿੰਘ ਰਿਖੀ

ਸ੍ਰ. ਮੋਹਿੰਦਰ ਸਿੰਘ ਰਿਖੀ ਦਾ ਜਨਮ 13 ਦਸੰਬਰ 1939 ਨੂੰ ਮਾਤਾ ਰੂਪ ਕੌਰ ਅਤੇ ਪਿਤਾ ਸ੍ਰ. ਮਿਸ਼ਰ ਸਿੰਘ ਦੇ ਘਰ ਪਿੰਡ ਸਿੰਘਪੁਰਾ ਕਲਾਂ (ਬਾਰਾਮੂਲਾ) ਵਿੱਚ ਹੋਇਆ।

ਐਮ.ਏ. (ਪੰਜਾਬੀ), ਬੀ.ਐਸ.ਸੀ ਅਤੇ ਡਿਪਲੋਮਾ ਇਨ ਡਰਿਲਿੰਗ ਐਂਡ ਮਾਨਿਜ਼ ਕਰਕੇ ਜਿਉਲਜੀ ਅਤੇ ਮਾਨਿੰਗ ਵਿਭਾਗ ਵਿੱਚ ਲੱਗ ਗਏ। ਇਸੇ ਵਿਭਾਗ ਵਿੱਚੋਂ 1998 ਨੂੰ ਸੀਨੀਅਰ ਡਰਿਲੈਅਰ ਸੇਵਾ ਮੁਕਤ ਹੋਏ ਹਨ। ਕਹਾਣੀਆਂ ਦੀਆਂ ਦੋ ਪੁਸਤਕਾਂ 'ਦੋ ਰੰਗ' (1995) ਅਤੇ 'ਮੌਤ ਦੇ ਪਛਾਵੇਂ' (2003) ਪ੍ਰਕਾਸ਼ਿਤ ਹੋ ਚੁੱਕੀਆਂ ਹਨ।

## ਮੋਨੋਜੀਤ, ਡਾ.

ਡਾ. ਮੋਨੋਜੀਤ ਦਾ ਅਸਲੀ ਨਾਂ ਡਾ. ਮਨਜੀਤ ਸਿੰਘ ਅਨਮੋਲ ਹੈ। 25 ਅਗਸਤ 1954 ਨੂੰ ਗਿਆਨੀ ਸੰਤ ਸਿੰਘ ਅਤੇ ਮਾਤਾ ਆਗਿਆ ਕੌਰ ਦੇ ਘਰ ਪੂਨਾ (ਮਹਾਰਾਸ਼ਟਰ) ਵਿੱਚ ਜਨਮ ਹੋਇਆ। ਵਿੱਦਿਆ ਐਮ.ਬੀ.ਬੀ.ਐਸ ਤੱਕ ਹਾਸਲ ਕੀਤੀ। ਚੀਫ਼ ਮੈਡੀਕਲ ਆਫ਼ੀਸਰ ਰਾਜੌਰੀ ਤੋਂ ਅਗਸਤ 2012 ਵਿੱਚ ਸੇਵਾ ਮੁਕਤ ਹੋਏ ਹਨ। ਇਨ੍ਹਾਂ ਦੀਆਂ ਵਿਅੰਗਮਈ ਪੁਸਤਕਾਂ ਵਿੱਚ ਦੂਜੀ ਕਵਿਤਾ (1984), 'ਇਨਸਾ ਕੀ ਡਗਰ ਪੇ' (1987), 'ਬਸ ਦੋ ਹੀ ਕਾਫ਼ੀ'(1990), 'ਜੇ ਬੁਰਾ ਨਾ ਮੋਨੋਂ ਤਾਂ' (1998), 'ਰਾਸ਼ਟਰ ਦੇ ਨਾਂ ਸੰਦੇਸ਼' (2004) ਆਦਿ ਖਾਸ ਹਨ। ਭਾਰਤ ਜਯੰਤੀ ਅਵਾਰਡ 2008 ਵਿੱਚ ਮਿਲਿਆ ਹੈ।

## ਮਨੋਹਰ ਸਿੰਘ ਚਾਕਰ

ਸ੍ਰ: ਮਨੋਹਰ ਸਿੰਘ ਦਾ ਜਨਮ 1933 ਈ ਪਿੰਡ ਨਦਰ, ਹਵੇਲੀ (ਪੁਣਛ) ਵਿੱਚ ਸ੍ਰ: ਅਮਰੀਕ ਸਿੰਘ ਦੇ ਘਰ ਹੋਇਆ। ਪੰਜਾਬੀ ਕਵਿਤਾ ਕਾਫ਼ੀ ਦੇਰ ਤੋਂ ਲਿੱਖਦਾ ਹੈ ਪਰ ਅਜੇ ਤੱਕ ਸਾਹਿਬੇ-ਕਿਤਾਬ ਨਹੀਂ ਬਣ ਸਕਿਆ।

## ਮੌਲਾਨਾ ਮਿਹਰਦੀਨ ਕਮੱਰ

ਕਮੱਰ ਦਾ ਜਨਮ ਚੌਧਰੀ ਜ਼ਫ਼ਰ ਅਲੀ ਅਵਾਨਾ ਦੇ ਘਰ 1901 ਈ. ਵਿੱਚ ਪਿੰਡ ਮਰਗਾਹ, ਡੰਡਕੁੱਟ (ਰਾਜੌਰੀ) ਵਿੱਚ ਹੋਇਆ। ਮੁੱਢਲੀ ਪੜ੍ਹਾਈ ਪੰਜਾਬ ਦੇ ਸਕੂਲਾਂ 'ਚ ਲਈ। ਇਹ ਅਰਬੀ, ਫ਼ਾਰਸੀ, ਉਰਦੂ, ਪੰਜਾਬੀ ਅਤੇ ਗੋਜਰੀ ਜ਼ਬਾਨਾਂ ਵਿੱਚ ਪ੍ਰਬੀਨਤਾ ਰੱਖਦੇ ਹਨ। ਇਸ ਨੇ ਛੋਟੇ ਛੋਟੇ ਕਿਤਾਬਚੇ 27 (ਦੂਜੇ ਸੋਮੇ ਅਨੁਸਾਰ 32) ਪ੍ਰਕਾਸ਼ਿਤ ਕੀਤੇ, ਜਿਨ੍ਹਾਂ ਵਿੱਚ ਪੰਜਾਬੀ, ਉਰਦੂ ਅਤੇ ਗੋਜਰੀ ਭਾਸ਼ਾ ਦੇ ਲੇਖ ਸ਼ਾਮਲ ਸਨ। 1947 ਈ. ਵਿੱਚ ਹਿਜਰਤ ਕਰਕੇ ਐਬਟਾਬਾਦ (ਹਜ਼ਾਰਾ) ਵਿੱਚ ਰਹਿਣ ਲੱਗ ਪਏ। ਉੱਥੇ ਇਸ ਦੀ ਮੁਲਾਕਾਤ ਮਹਿਜੂਰ, ਡਾ. ਸਾਬਰ ਅਫ਼ਾਕੀ, ਗੁਲਾਮ ਅਹਿਮਦ ਰਜ਼ਾ, ਜਬੀਜ਼ ਆਦਿ ਕਵੀ/ਲਿਖਾਰੀਆਂ ਨਾਲ ਹੋਈ। 1965 ਵਿੱਚ ਅਦਬੀ-ਸੰਗਤ ਬਣਾ ਕੇ 1967 ਵਿੱਚ ਰੇਡੀਉ ਤੋਂ ਕਲਾਮ ਆਦਿ ਨਸ਼ਰ ਕਰਦੇ ਰਹੇ। ਪੰਜਾਬੀ ਵਿੱਚ ਉਨ੍ਹਾਂ ਨੇ ਕਈ ਕਵਿਤਾਵਾਂ ਅਤੇ ਲੇਖ ਲਿਖੇ। ਪੰਜਾਬੀ ਦੀਆਂ ਪ੍ਰਕਾਸ਼ਿਤ ਪੁਸਤਕਾਂ ਵਿੱਚ ਹੱਬੇ-ਅਲਵਤਨੀ, ਸੀ-ਹਰਫ਼ੀਆਂ ਖਾਸ ਜ਼ਿਕਰਯੋਗ ਹਨ। ਇਨ੍ਹਾਂ ਦਾ ਦੇਹਾਂਤ 1976 ਵਿੱਚ ਐਬਟਾਬਾਦ ਵਿੱਚ ਹੋਇਆ। (37)

## ਮੌਜ ਸਿੰਘ, ਬਾਬਾ

ਬਾਬਾ ਮੌਜ ਸਿੰਘ ਬੀਰਮਸ਼ਾਹੀ ਗੱਦੀ ਦੇ ਪੰਜਵੇਂ ਗੱਦੀਦਾਰ ਸਨ। ਇਨ੍ਹਾਂ ਦਾ ਜਨਮ 11 ਮਾਰਚ 1773 ਈ ਬਾਬਾ ਸਿੱਧ ਨਾਥ ਦੇ ਘਰ ਹੋਇਆ। ਇਹ ਇਕ ਚੰਗੇ ਕਵੀ ਹੋਏ

ਹਨ, ਜੋ ਅਧਿਆਤਮਕ ਕਵਿਤਾ ਲਿੱਖਦੇ ਸਨ। ਕਵਿਤਾ ਸਰਲ ਅਤੇ ਆਮਲੋਕਾਂ ਦੇ ਸਮਝ ਆਉਣ ਵਾਲੀ ਲਿਖੱਦੇ ਸਨ। ਇਨ੍ਹਾਂ ਦਾ ਦੇਹਾਂਤ 1833 ਈ ਨੂੰ ਹੋਇਆ। (12)

## ਮੰਗਤ ਸਿੰਘ ਜੁਗਨੂੰ

ਸ੍ਰ. ਮੰਗਤ ਸਿੰਘ ਦਾ ਜਨਮ ਸ੍ਰ. ਆਇਆ ਸਿੰਘ ਅਤੇ ਮਾਤਾ ਬਸੰਤ ਕੌਰ ਦੇ ਘਰ ਪਿੰਡ ਰੈਂਕੀਪੁਰਾ, ਬੀਰੂ (ਬਡਗਾਮ) ਵਿੱਚ ਹੋਇਆ। ਮੁੱਢਲੀ ਵਿਦਿਆ ਪ੍ਰਾਪਤ ਕਰਕੇ ਸੇਇਰਾ ਇਨਸਟੀਚੂੱਟ ਵਿੱਚ ਮੁਲਾਜ਼ਮਤ ਕਰਦੇ ਹਨ। ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਨਾਲ ਸਬੰਧਤ ਹਨ ਅਤੇ ਉਨ੍ਹਾਂ ਵੱਲੋਂ ਇਨਾਮ ਵੀ ਪ੍ਰਾਪਤ ਕੀਤੇ ਹਨ। ਇੱਕ ਕਹਾਣੀ ਸੰਗ੍ਰਹਿ 'ਨੰਗਾ ਆਦਮੀ' (2004) ਛੱਪ ਚੁੱਕਿਆਂ ਹੈ। ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ (ਰਜਿ) ਸ੍ਰੀਨਗਰ ਦੇ ਅਜਕਲ ਪ੍ਰਧਾਨ ਦੀ ਸੇਵਾ ਨਿਭਾ ਰਹੇ ਹਨ।

## ਮੰਗਲ

ਖੁਸ਼ੀ, ਆਨੰਦ ਦੇ ਗ਼ੀਤ ਨੂੰ ਮੰਗਲ ਆਖਦੇ ਹਨ। ਇਹ ਵਧੇਰੇ ਵਿਆਹ ਦੇ ਸਮੇਂ ਗਾਉਣ ਦੀ ਗੀਤ ਹੈ। 'ਗੁਰਮਤ ਮਾਰਤੰਡ' ਅਨੁਸਾਰ ਦੇਵੀ ਦੇਵਤਾ ਦੀ ਪੂਜਾ ਕਰਕੇ ਜੋ ਵਿਆਨਾ ਦਾ ਨਾਸ਼ ਅਤੇ ਨਿਤਯ ਮੰਗਲ ਚਾਹੁੰਦੇ ਹਨ, ਉਹ ਅਗਯਾਨੀ ਹਨ। ਮੰਗਲ ਦੀ ਪ੍ਰਾਪਤੀ ਕੇਵਲ ਅਕਾਲ ਪੁਰਖ ਦੀ ਅਨਨਯ ਸ਼ਰਣ ਤੋਂ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਹਰ ਰਾਗ, ਬਾਣੀ ਦੇ ਸ਼ੁਰੂ ਵਿੱਚ 'ਮੰਗਲ' ਅੰਕਿਤ ਹੋਇਆ ਮਿਲਦਾ ਹੈ। ਇਨ੍ਹਾਂ ਸਾਰੇ ਮੰਗਲਾਂ ਦੀ ਗਿਣਤੀ 1136 ਹੈ। ਕਈ ਸ਼ਬਦਾਂ ਦੇ ਸਿਰਲੇਖਾਂ ਨਾਲ ਵੀ 'ਮੰਗਲ' ਸ਼ਬਦ ਆਇਆ ਹੈ ਜਿਵੇਂ 'ਛੰਤ ਬਿਲਾਵੂਲ ਮਹਾਲ 4 ਮੰਗਲ' ਅਤੇ ਬਿਲਾਵਲ ਮਹਲਾ 5 ਛੰਤ ਮੰਗਲ ਆਦਿ।

## ਮੰਗਲ ਸਿੰਘ, ਸਾਸਨ

ਸ੍ਰ. ਦੇਸਾ ਸਿੰਘ ਦੇ ਘਰ ਭਾਨਤੀਨ (ਪੁਣਛ) ਵਿੱਚ ਸ੍ਰ. ਮੰਗਲ ਸਿੰਘ ਸਾਸਨ ਦਾ ਜਨਮ ਹੋਇਆ। ਭਾਈ ਮੋਹਰ ਸਿੰਘ ਪਾਸ ਰਹਿ ਕੇ ਡੇਰਾ ਨੰਗਾਲੀ ਸਾਹਿਬ ਦੀ ਸੇਵਾ ਦੇ ਨਾਲ ਨਾਲ ਪੜ੍ਹਾਈ ਵੀ ਕਰਦੇ ਰਹੇ। ਸਿੱਖ ਧਰਮ ਪ੍ਰਚਾਰ ਲਈ ਕਸ਼ਮੀਰ ਤੇ ਪੁਣਛ ਦੇ ਦੌਰੇ ਕੀਤੇ ਉੱਥੇ ਸ੍ਰੀ ਹਜ਼ੂਰ ਸਾਹਿਬ, ਪਟਨਾ, ਅੰਮ੍ਰਿਤਸਰ, ਕਾਸ਼ੀ ਆਦਿ ਦੀ ਯਾਤਰਾ ਵੀ ਕੀਤੀ। ਆਪ ਜੀ ਬੜੇ ਜਪੀ, ਤਪੀ, ਹੱਠੀ ਤੇ ਸੰਜਮੀ ਸਾਦਗੀ ਪਹਿਰਾਵੇ ਵਾਲੇ ਮਹਾਂਪੁਰਸ਼ ਸੰਤ ਸਨ। ਸੈਂਕੜੇ ਲੋਕਾਂ ਨੂੰ 'ਖੰਡੇ ਦੀ ਪਾਹੁਲ' ਦੇ ਕੇ ਗੁਰੂ ਵਾਲੇ ਬਣਾਇਆ। 1947 ਈ. ਵਿੱਚ ਸਚਖੰਡ ਪਿਆਨਾ ਕਰ ਗਏ ਸਨ। (15, 23)

## ਮੰਗਤ ਸਿੰਘ, ਬਾਹਰੀ

ਸ੍ਰ. ਮੰਗਤ ਸਿੰਘ ਬਾਹਰੀ ਇੱਕ ਮੰਨੇ ਹੋਏ ਠੇਕੇਦਾਰ ਸਨ, ਉਥੇ ਮਸ਼ਹੂਰ ਪੰਥਕ ਸੇਵਕ ਮੰਨੇ ਜਾਂਦੇ ਹਨ। ਇਨ੍ਹਾਂ ਆਪਣੇ ਖਿੱਤੇ ਵਿੱਚ ਭਾਰੀ ਗੁਰਮਤਿ ਪ੍ਰਚਾਰ ਕੀਤਾ ਅਤੇ ਮਨਮਤਿ ਨੂੰ ਪੂਰੀ ਤਰ੍ਹਾਂ ਹਟਾਇਆ। ਸਮਾਜਿਕ ਸੁਧਾਰ ਦੇ ਆਪ ਮੀਰੇ-ਕਾਰਵਾਂ ਮੰਨੇ ਜਾਂਦੇ ਸਨ। ਕਈਂ ਵਰ੍ਹੇ ਬਾਰਾਮੂਲਾ (ਕਸ਼ਮੀਰ) ਵਿੱਚ ਰਹਿਕੇ ਜੰਗਲਾਂ ਦੇ ਸਰਕਾਰੀ ਠੇਕੇਦਾਰ ਵਜੋਂ ਪ੍ਰਸਿੱਧ ਸਨ। ਕਈ ਧਾਰਮਿਕ ਅਤੇ ਸਮਾਜਿਕ ਸੰਸਥਾਵਾਂ ਦੇ ਮੁੱਖੀ ਰਹਿ ਕੇ ਸੇਵਾ ਕੀਤੀ।

## ਮੰਗਲ ਸਿੰਘ, ਨੰਗਾਲੀ

ਭਾਈ ਮੰਗਲ ਸਿੰਘ ਦਾ ਜਨਮ ਸ੍. ਅਮਰ ਸਿੰਘ ਦੇ ਘਰ ਪਿੰਡ ਡੱਲ ਵਿਖੇ 1844 ਈ. ਨੂੰ ਹੋਇਆ। ਸ੍. ਅਮਰ ਸਿੰਘ ਭਾਈ ਮੰਨਾ ਸਿੰਘ ਦੇ ਭਰਾਤਾ ਸਨ। 1870 ਈ. ਵਿੱਚ ਭਾਈ ਮੰਨਾਂ ਸਿੰਘ ਨੇ ਆਪ ਜੀ ਨੂੰ ਡੇਰਾ ਦਾ ਜਾਂਨਸ਼ੀਨ ਮੁਕੱਰਰ ਕੀਤਾ। ਆਪ ਜੀ ਜਤੀ, ਸਤੀ, ਹੱਠੀ ਮਹਾਂ ਪੁਰਸ਼ ਸਨ। ਕਸ਼ਮੀਰ ਦੇ ਦੌਰੇ ਸਮੇਂ ਸਿਹਤ ਕੁਝ ਨਾਸਾਜ਼ ਹੋਣ ਕਾਰਨ ਭਾਈ ਰਤਨ ਸਿੰਘ ਨੂੰ ਜਾਂਨਸ਼ੀਨ ਥਾਪ ਕੇ 1877 ਈ. ਵਿੱਚ ਅਕਾਲ ਚਲਾਣਾ ਕਰ ਗਏ ਸਨ। (ਦੇਖੋ: ਬੰਸ਼ਾਵਲੀ- 178) (24)

## ਮੰਗਲਾ ਦੇਵੀ ਕਿਲ੍ਹਾ

ਰਾਜੌਰੀ ਜ਼ਿਲ੍ਹੇ ਵਿੱਚ ਇਹ ਪੁਰਾਤਨ ਕਿਲ੍ਹਾ, ਡੋਗਰਾ ਰਾਜ ਸਮੇਂ ਹੋਂਦ ਵਿੱਚ ਆਇਆ। ਇਹ ਤਾਕਤ ਦਾ ਕੇਂਦਰ 100 ਵਰ੍ਹੇ ਤੱਕ ਰਿਹਾ। ਜਿੱਥੇ ਇਹ ਕਿਲ੍ਹਾ ਬਣਿਆ ਹੈ, ਉਸ ਨੂੰ ਮੰਗਲਾ ਦੇਵੀ ਪਿੰਡ ਆਖਿਆ ਜਾਂਦਾ ਹੈ। 60 ਕਨਾਲਾਂ ਦੇ ਘੇਰੇ ਵਿੱਚ ਆਉਂਦਾ ਹੈ ਇਹ ਕਿਲ੍ਹਾ ਜਿਥੋਂ ਪੂਰਾ ਨੌਸ਼ਹਿਰਾ ਅਤੇ ਸੰਦਰਬਨੀ ਵਾਦੀਆਂ ਦੇ ਦ੍ਰਿਸ਼ ਨਜ਼ਰੀ ਆਉਂਦੇ ਹਨ। ਕਿਲ੍ਹੇ ਦੇ ਅੰਦਰ ਦੋ ਤਾਲਾਬ, ਤਿੰਨ ਮੰਦਰ ਵੀ ਹਨ। ਪਹਿਲਾ ਮੰਦਰ (ਪੁਰਾਤਨ) 1827-1846 ਵਿੱਚ ਅਤੇ ਬਾਕੀ ਦੋ ਮੰਦਰ ਅਜੋਕੇ ਦੌਰ ਵਿੱਚ ਬਣੇ ਹਨ। 1827 ਈ. ਵਿੱਚ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਚਿਬਾਲ-ਜਾਗੀਰ (ਨੌਸ਼ਹਿਰਾ-ਭਿੰਬਰ) ਰਾਜਾ ਧਿਆਨ ਸਿੰਘ ਨੂੰ ਜਾਗੀਰ ਦੇਣ ਦਾ ਜ਼ਿਕਰ ਤਵਾਰੀਖ਼ ਵਿੱਚ ਆਉਂਦਾ ਹੈ। 1846-1931 ਈ. ਤੱਕ ਮੰਗਲਾ ਦੇਵੀ ਕਿਲ੍ਹਾ ਡੋਗਰਾ ਫ਼ੌਜਾਂ ਦਾ ਮਜ਼ਬੂਤ ਗੜ੍ਹ ਮੰਨਿਆ ਜਾਂਦਾ ਸੀ।

## ਮੰਨਾ ਸਿੰਘ, ਨੰਗਾਲੀ

ਸ੍. ਮੰਨਾ ਸਿੰਘ ਦਾ ਜਨਮ 1791 ਈ. ਵਿੱਚ ਸ੍. ਮਿੱਠਾ ਸਿੰਘ ਦੱਤ ਬ੍ਰਾਹਮਣ ਦੇ ਘਰ ਪਿੰਡ ਡਲ (ਬਾਗ, ਪੁਣਛ) ਵਿੱਚ ਹੋਇਆ। ਆਪ ਜੀ ਪੁਸਤਕਾਂ ਦੇ ਚੰਗੇ ਗਿਆਤਾ, ਰਾਗ ਵਿੱਦਿਆ ਤੋਂ ਜਾਣੂ ਅਤੇ ਚੰਗੇ ਕੀਰਤਨੀਏ ਪ੍ਰਸਿੱਧ ਸਨ। 1854 ਈ. ਵਿੱਚ ਇਨ੍ਹਾਂ ਨੂੰ ਨੰਗਾਲੀ ਡੇਰਾ ਦਾ ਜਾਂ-ਨਸ਼ੀਨ ਥਾਪਿਆ ਗਿਆ। ਮਹਾਰਾਜਾ ਰਣਬੀਰ ਸਿੰਹੁ ਅਤੇ ਮਹਾਰਾਜਾ ਮੋਤੀ ਸਿੰਹੁ ਨੇ ਆਪ ਜੀ ਨੂੰ ਧਾਰਮਿਕ ਫੈਸਲੇ ਕਰਨ ਦਾ ਅਧਿਕਾਰ ਦਿੱਤਾ ਸੀ, ਜੋ ਸਮੇਂ ਸਮੇਂ ਸਿੱਖ ਸੰਗਤਾਂ ਤੇ ਲਾਗੂ ਹੁੰਦੇ ਸਨ। ਭਾਈ ਮੰਗਲ ਸਿੰਘ ਜੀ ਨੂੰ ਗੱਦੀ ਦਾ ਜਾਂ-ਨਸ਼ੀਨ ਥਾਪ ਕੇ ਆਪ ਜੀ 1870 ਈ. ਨੂੰ ਗੁਰਪੁਰੀ ਸਿਧਾਰ ਗਏ। (ਦੇਖੋ: ਬੰਸਾਵਲੀ-179) (24)

## ਰਹੱਸਵਾਦ

ਇਹ ਅਸਲੋਂ ਅਧਿਆਤਮਿਕ ਅਤੇ ਧਾਰਮਿਕ ਅਨੁਭਵ ਹੈ। ਇਹ ਦਾਰਸ਼ਨਿਕ ਰੂਪ ਵਿੱਚ ਅਧਿਆਤਮਿਕ ਤੋਂ ਪ੍ਰਭਾਵਿਤ ਹੁੰਦਾ ਹੈ। ਇਹ ਇੱਕ ਅਨੋਖੇ ਪ੍ਰਕਾਰ ਦਾ ਅਨੁਭਵ ਹੈ ਜੋ ਕਿਸੇ ਪ੍ਰਾਣੀ ਦੇ ਅਸੀਮ, ਅਨੰਤ ਤੇ ਅਗੋਚਰ ਰੱਬ ਨਾਲ ਸਬੰਧ ਜੋੜਨ ਦੀ ਤਾਂਘ ਤੋਂ ਉਦੇ ਹੁੰਦਾ ਹੈ। ਇਸੇ ਵਿੱਚੋ ਹੀ ਬਾਅਦ ਵਿੱਚ ਰਹੱਸਵਾਦੀ ਕਵਿਤਾ ਦਾ ਜਨਮ ਮੰਨਿਆ

ਜਾਂਦਾ ਹੈ। ਰਹੱਸਵਾਦ ਦੀ ਪ੍ਰਾਚੀਨਤਾ ਮਾਨਵਤਾਂ ਕਿਨੀ ਪੁਰਾਣੀ ਹੈ। ਹਰ ਧਰਮ ਵਿੱਚ ਇਹ ਵਿਭਿੰਨ ਰੂਪਾਂ ਵਿੱਚ ਦ੍ਰਿਸਟੀਗੋਚਰ ਹੁੰਦਾ ਹੈ।

## ਰਛਪਾਲ ਸਿੰਘ ਬਾਲੀ, ਡਾ.

ਡਾ. ਰਛਪਾਲ ਸਿੰਘ ਬਾਲੀ ਦਾ ਜਨਮ 14 ਫਰਵਰੀ 1934 ਨੂੰ ਸ੍ਰ: ਰਾਮ ਸਿੰਘ ਅਤੇ ਮਾਤਾ ਈਸ਼ਰ ਕੌਰ ਦੇ ਘਰ ਕਾਂਜਲੀ ਬਾਗ, ਬਾਰਾਮੂਲਾਂ ਵਿੱਚ ਹੋਇਆ। ਵਿੱਦਿਆ ਐਮ ਐਸ ਸੀ, ਪੀ ਐਚ ਡੀ ਜੈਨਟਿਕਸ ਵਿੱਚ ਹਾਸ਼ਲ ਕੀਤੀ। ਕਾਫੀ ਸਮਾਂ ਸਾਗਰ ਯੂਨੀਵਰਸਿਟੀ ਵਿੱਚ ਅਧਿਆਪਨ ਦਾ ਕਾਰਜ ਕਰਦੇ ਰਹੇ। ਆਪ ਪ੍ਰਮੁੱਖ ਤੌਰ ਤੇ ਨਾਵਲਕਾਰ ਹਨ। ਛਪੀਆਂ ਪੁਸਤਕਾਂ ਵਿੱਚ ਪੀੜ੍ਹੀਆਂ ਨਾੜਾਂ (1969), ਪਛਾਣ (1992), ਵਾਪਸੀ ( ) ਮਿੱਟੀ ਦੀ ਸਾਂਝ (), ਸਨਾਂ () ਹਿਸਟੋਰੀਆਂ () , ਦੀਦੇ 2001 ਆਦਿ ਵਿਸ਼ੇਸ਼ ਹਨ। ਜੰਮੂ ਕਸ਼ਮੀਰ ਅਕੈਡਮੀ ਵਲੋਂ ਪੁਸਤਕਾਂ ਤੇ ਇਨਾਮ ਵੀ ਪ੍ਰਾਪਤ ਕਰ ਚੁੱਕੇ ਹਨ।

## ਰਘਬੀਰ ਸਿੰਘ, ਤਾਰੇ

ਸ੍ਰ: ਪ੍ਰਤਾਪ ਸਿੰਘ ਦੇ ਘਰ ਬਾਗ (ਪੁਣਛ) ਵਿੱਚ ਸ੍ਰ: ਰਘਬੀਰ ਸਿੰਘ ਤਾਰੇ ਦਾ ਜਨਮ ਹੋਇਆ। ਇਹ ਮਹਿਤਾ ਸ਼ੇਰ ਸਿੰਘ ਦੀ ਸੰਤਾਨ ਵਿੱਚੋ ਸਨ। ਸ੍ਰ: ਰਘਬੀਰ ਸਿੰਘ ਬੜੀ ਸੁਰੀਲੀ ਆਵਾਜ ਵਿੱਚ ਅਖੰਡਪਾਠ ਸਾਹਿਬ ਕਰਦੇ ਸਨ ਅਤੇ ਸਿੱਖ ਸੰਗਤਾਂ ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਲੈ ਜਾਂਦੀਆਂ ਸਨ। ਇਹ ਸਿੱਖ ਬੱਚਿਆਂ ਨੂੰ ਗੁਰਮੁੱਖੀ ਵਿਦਿਆ ਪਾਠਸ਼ਾਲਾ ਵਿੱਚ ਪੜ੍ਹਾਉਣ ਦੀ ਤਨਦਹੀ ਨਾਲ ਸੇਵਾ ਕਰਦੇ ਸਨ। ਸਿੱਖ ਬਾਣੀ ਤੇ ਬਾਣੇ ਦੀ ਸਾਕਾਰ ਮੂਰਤ ਸਨ। ਆਪਣੇ ਪਿੰਡ ਵਿੱਚ ਆਪਣੇ ਦਸਵੰਧ ਵਿੱਚੋ ਗੁਰਦੁਆਰਾ ਸਾਹਿਬ ਦੀ ਇਮਾਰਤ ਤਾਮੀਰ ਕੀਤੀ ਅਤੇ ਆਉਣ ਜਾਣ ਵਾਲੇ ਮੁਸਾਫ਼ਰਾਂ ਲਈ ਆਰਾਮ ਗਾਹ ਵੀ ਬਣਾਈ।

## ਰਘਬੀਰ ਸਿੰਘ ਮੁਕਤ

ਸ੍ਰ: ਰਘਬੀਰ ਸਿੰਘ ਮੁਕਤ ਦਾ ਜਨਮ ਸ੍ਰ: ਅਰਜਨ ਸਿੰਘ ਦੇ ਘਰ 8 ਮਈ 1914 ਨੂੰ ਤ੍ਰੋਟੀ ਧਰਮਸ਼ਾਲ (ਪੁਣਛ) ਵਿੱਚ ਹੋਇਆ। ਉਹ ਇੱਕ ਚੰਗਾ ਪਤੱਰਕਾਰ ਸੀ ਉੱਥੇ ਇੱਕ ਕਵੀ ਵੀ ਸੀ। ਉਸ ਨੇ 'ਪੁਣਛ ਗਜ਼ਟ' ਪੰਜਾਬੀ 1934 ਤੋਂ ਛਾਪਣਾ ਸ਼ੁਰੂ ਕੀਤਾ। ਉਰਦੂ ਦਾ ਹਫ਼ਤਾਵਾਰੀ 'ਰਿਆਸਤ' 1938 ਵਿੱਚ ਚਾਲੂ ਕੀਤਾ। ਫ਼ਿਰ 'ਸ਼ਮਸ਼ੀਰ' ਸਪਤਾਹਿਕ ਅਖ਼ਬਾਰ (1941-47) ਤੱਕ ਕੱਢਦਾ ਰਿਹਾ। 'ਲੋਕ ਸੰਦੇਸ਼' 1954 (ਬਾਅਦ ਵਿੱਚ ਜੰਮੂ ਸੰਦੇਸ਼ ਦੇ ਨਾਂ ਹੇਠ) ਛੱਪਦਾ ਰਿਹਾ। 'ਕਸ਼ਮੀਰ ਸੰਦੇਸ਼' 1965 ਵਿੱਚ ਸ਼ੁਰ ਕੀਤਾ ਅਤੇ 1966 ਤੋਂ ਰੋਜ਼ਾਨਾ 'ਕੌਮੀ ਆਵਾਜ਼' ਦੀ ਸ਼ੁਰੂਆਤ ਹੋਈ। ਪੰਜਾਬੀ ਦਾ ਮਹੀਨਾਵਾਰ 'ਚਾਨਣ' 1972-75 ਤੱਕ ਚਲਾਉਂਦਾ ਰਿਹਾ। ਉਨ੍ਹਾਂ ਨੇ ਇਕ ਪੰਜਾਬੀ ਕਾਵਿ ਸੰਗ੍ਰਹਿ 'ਸੂਝ ਦਾ ਚਾਨਣ' 1988 ਵਿੱਚ ਪ੍ਰਕਾਸ਼ਿਤ ਕੀਤਾ। (12)

## ਰਘਬੀਰ ਸਿੰਘ, ਮੋਦੀ, ਡਾ.

ਡਾ ਰਘਬੀਰ ਸਿੰਘ ਮੋਦੀ ਦਾ ਜਨਮ 3 ਜੁਲਾਈ 1910 ਈ. ਨੂੰ ਸ: ਖਜ਼ਾਨ ਸਿੰਘ ਮੋਦੀ ਦੇ ਘਰ ਡੱਡਵਾਲ, ਮੀਰਪੁਰ ਵਿੱਚ ਹੋਇਆ। ਮੁੱਢਲੀ ਵਿਦਿਆ ਮੀਰਪੁਰ ਤੋਂ ਲਈ

ਅਤੇ ਫਿਰ 1931 ਈ: ਵਿੱਚ ਪ੍ਰਿੰਸ ਆਫ਼ ਵੇਲਜ਼ ਕਾਲਜ (ਅਜੋਕਾ ਸਾਇੰਸ ਕਾਲਜ) ਤੋਂ ਪ੍ਰਾਪਤ ਕੀਤੀ। ਇੰਦੌਰ ਤੇ ਐਮ.ਬੀ. ਬੀ. ਐਸ. 1935 ਵਿੱਚ ਪਾਸ ਕਰਕੇ ਰਿਆਸਤੀ ਸਰਕਾਰ ਵਿੱਚ ਨੌਕਰੀ ਕੀਤੀ। ਆਪ ਦਾ ਵਿਆਹ ਬੀਬੀ ਪ੍ਰਕਾਸ਼ ਕੌਰ ਨਾਲ 30 ਅਪ੍ਰੈਲ 1937 ਨੂੰ ਹੋਇਆ। ਆਪ ਜੀ 1943 ਈ ਵਿੱਚ ਡਾਇਰੈਕਟਰ ਸਿਹਤ ਵਿਭਾਗ ਰਹੇ। ਇਹ ਗੋਲਡ ਮੈਡਲਿਸਟ ਹੋਣ ਤੋਂ ਇਲਾਵਾ ਇਮਾਨਦਾਰ ਅਤੇ ਅਨੁਸ਼ਾਸ਼ਨੀ ਅਫ਼ਸਰ ਸਨ। 1947 ਦੇ ਘੱਲੂਘਾਰੇ ਸਮੇਂ ਡਾ. ਮੋਦੀ ਨੇ ਬੇਘਰਿਆਂ ਅਤੇ ਜ਼ਖਮੀਆਂ ਦੀ ਨਿਸ਼ਕਾਮ ਸੇਵਾ ਕੀਤੀ। ਆਪਣੇ ਚੰਗੇ ਰਸੂਖ ਕਾਰਨ ਸਮੇ ਦੇ ਹਾਕਮ ਨਾਲ ਗੂੜਾ ਸੰਪਰਕ ਰੱਖਦੇ ਸਨ। ਆਪ ਨੇ ਬਖਸ਼ੀ ਗੁਲਾਮ ਮੁਹੰਮਦ ਦੇ ਘਰੇਲੂ ਡਾਕਟਰ ਦੀਆਂ ਸੇਵਾਵਾਂ ਵੀ ਨਿਭਾਈਆਂ। ਕਈ ਸਮਾਜਿਕ ਤੇ ਧਾਰਮਿਕ ਸੰਸਥਾਵਾਂ ਨਾਲ ਸਬੰਧਤ ਰਹੇ। 1964 ਈ ਵਿੱਚ ਵਕਤ ਤੋ. ਪਹਿਲਾਂ ਸੇਵਾ ਮੁਕਤ ਹੋਏ। ਆਪ ਕਈ ਵਰੇ ਪੰਥਕ ਪਾਰਟੀ ਅਤੇ ਗੁਰਮਤਿ ਕਨ੍ਹਿਆਂ ਪਾਠਸ਼ਾਲਾ ਦੇ ਪ੍ਰਧਾਨ ਵੀ ਰਹੇ। ਗਰੀਬਾਂ ਅਤੇ ਅਨਾਥਾਂ ਦੇ ਮਸੀਹੇ ਵਜੋ ਜਾਣੇ ਜਾਂਦੇ ਸਨ। ਪੱਕਾ ਡੰਗਾ, ਜੰਮੂ ਵਿੱਚ ਉਨ੍ਹਾਂ ਦੀ ਯਾਦ ਵਿੱਚ ਇੱਕ ਸਿਹਤ ਕੇਂਦਰ ਸਥਾਪਤ ਹੈ। ਉਨ੍ਹਾਂ ਦਾ ਦੇਹਾਂਤ 26 ਨਵੰਬਰ 1944 ਈ ਨੂੰ ਹੋਇਆ।

## ਰਘਬੀਰ ਸਿੰਘ, ਰਿਸਮ

ਸ੍ਰ: ਰਘਬੀਰ ਸਿੰਘ ਰਿਸ਼ਮ ਦਾ ਜਨਮ ਸ੍ਰ: ਜਗਤ ਸਿੰਘ ਛੱਤ੍ਰ (ਮੁਜ਼ਫ਼ਰਾਬਾਦ) ਦੇ ਘਰ ਹੋਇਆ। ਮੁੱਢਲੀ ਵਿਦਿਆ ਬਜ਼ੁਰਗਾਂ ਕੋਲੋਂ ਪ੍ਰਾਪਤ ਕੀਤੀ। ਸੰਤ ਸੁਭਾ ਹੋਣ ਕਾਰਨ, ਕਈ ਵਰ੍ਹੇ ਸੰਤ ਸੁੰਦਰ ਸਿੰਘ ਕੋਲ ਡੇਰਾ ਅਲੀ ਬੇਗ (ਕੀਰਤਨ ਗੜ੍ਹ) ਸੰਤ ਅਮਰ ਸਿੰਘ ਮੰਗਵਾਲ ਆਦਿ ਕੋਲ ਰਹਿਕੇ ਵਿਦਿਆ ਅੰਤੇ ਹੱਥੀ ਸੇਵਾ ਵਿੱਚ ਪਰਿਵਰਤਨ ਹੋ ਗਏ। ਇਸੇ ਸਿਆਣਪ ਅਤੇ ਵਿਦਵਾਨੀ ਸੁਭਾਅ ਕਾਰਨ ਸ੍ਰੀ ਗੁਰੂ ਸਿੰਘ ਸਭਾ, ਗੋਜਰ (ਲਾਇਲਪੁਰ) ਦੇ ਹੈਡ ਗ੍ਰੰਥੀ ਰਹਿ ਕੇ ਬੜੀ ਸੇਵਾ ਕਰਦੇ ਰਹੇ। ਆਪ ਜੀ ਦੀ ਰਹਿਣੀ ਬਹਿਣੀ ਅਤੇ ਭਜਨ ਬੰਦਗੀ ਕਾਰਨ ਲੋਕੀ 'ਸੰਤ' ਕਹਿਕੇ ਮੁਖਾਤਿਬ ਹੁੰਦੇ ਸਨ। (24)

## ਰਣਜੀਤ ਸਿੰਘ, ਭਾਈ

ਭਾਈ ਰਣਜੀਤ ਸਿੰਘ ਦਾ ਜਨਮ 1900 ਵਿੱਚ ਸ: ਸਰਦਾਰ ਸਿੰਘ ਦੇ ਘਰ ਪਿੰਡ ਸਿੰਘਪੁਰਾ, (ਬਾਰਾਮੂਲ) ਵਿੱਚ ਹੋਇਆ। ਗੁਰਬਾਣੀ ਅਤੇ ਧਾਰਮਿਕ ਵਿੱਦਿਆ ਘਰ ਵਿੱਚੋ ਹੀ ਹਾਸਲ ਕੀਤੀ। ਆਪਣੇ ਛੋਟੇ ਭਰਾਤਾ, ਭਾਈ ਪਰਮਜੀਤ ਸਿੰਘ, ਜੋ ਤਬਲੇ ਦੇ ਬੜੇ ਉਸਤਾਦ ਰਹੇ, ਨਾਲ ਪਹਾੜ ਦੇਸ਼, ਜੰਮੂ, ਕਾਬਲ, ਕੰਧਾਰ, ਕਸ਼ਮੀਰ ਆਦਿ ਥਾਵਾਂ ਤੇ ਕੀਰਤਨ ਰਾਹੀ ਬੜਾ ਸਿੱਖੀ ਪ੍ਰਚਾਰ ਕੀਤਾ। ਭਾਈ ਸਾਹਿਬ ਨੇ 1913 ਵਿੱਚ ਸਕੂਲੀ ਵਿੱਦਿਆਂ/ਰਾਗ ਵਿੱਦਿਆ ਅੰਮ੍ਰਿਤਸਰ ਤੋਂ ਲਈ। ਦੋਵਾਂ ਭਰਾਵਾਂ ਨੇ ਰਾਗ ਵਿੱਦਿਆ ਭਾਈ ਸੁੰਦਰ ਸਿੰਘ ਤੋਂ 1916 ਤੱਕ ਲਗਾਤਾਰ ਲਈ।

ਦੋਵਾਂ ਭਰਾਵਾਂ ਨੇ ਮਹਾਰਾਜਾ ਪਟਿਆਲਾ ਦੇ ਮੋਤੀ ਬਾਗ ਵਿੱਚ ਹਫ਼ਤੇ ਵਿੱਚ ਇੱਕ ਦਿਨ ਕੀਰਤਨ ਤੇ ਪ੍ਰਚਾਰ ਕਰਨ ਦੀ ਸੇਵਾ ਨਿਭਾਈ। ਭਾਈ ਸਾਹਿਬ ਦੇ ਜਥੇ ਨੇ ਕੀਰਤਨ ਕਰਕੇ ਹਜ਼ਾਰਾਂ ਲੋਕਾਂ ਨੂੰ ਗੁਰਬਾਣੀ ਨਾਲ ਜੋੜਿਆ। ਬਾਅਦ ਵਿੱਚ ਭਾਈ ਸਾਹਿਬ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾਂ ਵਿੱਚ ਕਈ ਵਰ੍ਹੇ ਹਜ਼ੂਰੀ ਕੀਰਤਨੀਏ

ਦੀ ਸੇਵਾ ਕਰਦੇ ਰਹੇ। ਇਨ੍ਹਾਂ ਦਾ ਵਿਆਹ ਸ੍ਰ ਕਿਸ਼ਨ ਸਿੰਘ ਨੰਬਰਦਾਰ (ਭਟਪੁਰਾ ਦੀ ਸਪੁੱਤਰੀ ਨਾਲ ਹੋਇਆ)। ਜਿਸ ਵਿੱਚੋਂ ਦੋ ਬੱਚੀਆਂ ਅਤੇ ਦੋ ਸਪੁੱਤਰ ਸ੍ਰ। ਬਲਵੰਤ ਸਿੰਘ ਅਤੇ ਸ੍ਰ: ਰਘਬੀਰ ਸਿੰਘ ਹੋਏ। ਭਾਈ ਸਾਹਿਬ ਦਾ ਦੇਹਾਂਤ ਜਨਵਰੀ 1977 ਨੂੰ ਬਾਰਾਮੂਲਾ ਵਿੱਚ ਹੋਇਆ। ਭਾਈ ਸਾਹਿਬ ਦੇ ਛੋਟੇ ਭਾਈ ਪਰਮਜੀਤ ਸਿੰਘ ਅਤੇ ਭਾਈ ਕਰਤਾਰ ਸਿੰਘ ਗਿਆਨੀ ਵੀ ਕੀਰਤਨ ਅਤੇ ਅਖੰਡਪਾਠੀ ਮੰਨੇ ਜਾਂਦੇ ਸਨ। ਕਈ ਵਰ੍ਹੇ ਪਹਿਲਾਂ ਉਹ ਵੀ ਗੁਰਪੁਰੀ ਸਿਧਾਰ ਗਏ। (15)

## ਰਣਜੀਤ ਸਿੰਘ, ਨਾਜ਼

ਸ੍ਰ: ਰਣਜੀਤ ਸਿੰਘ ਨਾਜ਼ ਦਾ ਜਨਮ 1944 ਈ ਨੂੰ ਧਰਮਸਾਲ (ਪੁਣਛ) ਵਿੱਚ ਹੋਇਆ। ਬੀ ਐਸ ਸੀ (ਐਗ੍ਰੀਗਲਚਰ) ਕਰ ਕੇ ਉਹ ਰਿਆਸਤ ਦੇ ਐਗ੍ਰੀਕਲਚਰ ਵਿਭਾਗ ਵਿੱਚ ਅਫ਼ਸਰ ਰਹਿ ਕੇ ਸੇਵਾ ਕੀਤੀ। ਚੀਫ਼ ਐਗ੍ਰੀਕਲਚਰ ਅਹੁਦੇ ਤੋਂ ਸੇਵਾ ਮੁਕਤ ਹੋਏ। ਪੰਜਾਬੀ ਦੀ ਇੱਕ ਪੁਸਤਕ 'ਵੈਰਾਨ ਮਹਿਕਾਂ' (1989-90) ਕਾਵਿ ਛੀ ਛੱਪ ਚੁੱਕੀ ਹੈ। ਜੰਮੂ ਕਸ਼ਮੀਰ ਅਕੈਡਮੀ ਵਲੋਂ ਇਨਾਮ ਵੀ ਪ੍ਰਾਪਤ ਕੀਤਾ। ਆਪ ਜੀ ਦਾ ਦੇਹਾਂਤ 1995 ਈ ਵਿੱਚ ਹੋਇਆ।

## ਰਣਜੀਤ ਸਿੰਘ, ਰਿਆਸੀ

ਬਾਬਾ ਬੰਦਾ ਸਿੰਘ ਬਹਾਦਰ ਦਾ ਦੂਜਾ ਵਿਆਹ ਵਜ਼ੀਰਾਬਾਦ ਦੇ ਖੱਤਰੀ ਸ਼ਿਵਰਾਮ ਦੀ ਲੜਕੀ ਸਾਹਿਬ ਕੌਰ ਨਾਲ ਹੋਇਆ, ਇਸ ਵਿੱਚੋਂ. ਬੇਟਾ ਰਣਜੀਤ ਸਿੰਘ ਦਾ ਜਨਮ ਹੋਇਆ। ਵੱਡਾ ਹੋ ਕੇ ਇਹ ਸ਼ਾਤ ਸੁਭਾਉ ਦਾ ਬੰਦਾ ਸੀ। ਜਦੋਂ ਬੰਦਾ ਸਿੰਘ ਬਹਾਦਰ ਅਤੇ ਸਾਥੀਆਂ ਤੇ ਹਨ੍ਹੇਰੀਆਂ ਅਤੇ ਜ਼ੁਲਮ ਦੇ ਕਹਿਰ ਟੁੱਟ ਪਏ, ਤਾਂ ਬਾਬਾ ਬੰਦਾ ਬਹਾਦਰ ਰਿਆਸੀ ਦੀਆਂ ਨਾਲ ਵਾਲੀਆਂ ਪਹਾੜੀਆਂ ਵਿੱਚ ਗੁਪਤ ਵਿੱਚਰਦਾ ਰਿਹਾ। ਸ੍ਰ: ਰਣਜੀਤ ਸਿੰਘ ਪਾਠੀ ਸਿੰਘ ਹੋਣ ਦੇ ਨਾਤੇ ਗੁਰਮਤਿ ਦਾ ਪ੍ਰਚਾਰ ਅਤੇ ਨਾਮ ਸਿਮਰਨ ਕਰਦਾ ਸੀ। ਇਹ 1753 ਈ ਵਿੱਚ ਡੇਰਾ ਬਾਬਾ ਬੰਦਾ ਸਿੰਘ ਬਹਾਦਰ ਵਿਖੇ ਹੀ ਗੁਰਪੁਰੀ ਸਿਧਾਰ ਗਏ।

## ਰਣਬੀਰ ਸਵਾਮੀ ਮੰਦਰ

ਇਸ ਮੰਦਰ ਨੂੰ ਰਘੁਨਾਥ ਮੰਦਰ ਵੀ ਆਖਦੇ ਹਨ, ਜੋ ਦਰਿਆ ਜਿਹਲਮ ਦੇ ਕਿਨਾਰੇ ਸ੍ਰੀਨਗਰ (ਕਸ਼ਮੀਰ) ਵਿੱਚ ਸ਼ੁਸ਼ੋਭਿਤ ਹੈ। ਇਸ ਮੰਦਰ ਵਿੱਚ ਰਾਮ ਚੰਦਰ ਦੀਆਂ ਕਈ ਮੂਰਤੀਆਂ ਰੱਖੀਆਂ ਹੋਈਆਂ ਹਨ, ਇਹ ਮੰਦਰ ਡੋਗਰਾ ਰਾਜਾ ਰਣਬੀਰ ਸਿੰਹੁ ਨੇ 1875 ਈ: ਵਿੱਚ ਤਾਮੀਰ ਕੀਤਾ ਸੀ। ਇਹ ਪ੍ਰਮੁੱਖ ਮੰਦਰਾਂ ਵਿੱਚ ਸ਼ੁਮਾਰ ਹੁੰਦਾ ਹੈ। ਇਸ ਦੇ ਨਾਲ ਹੀ ਯਾਤਰੂਆਂ ਲਈ ਇੱਕ ਧਰਮਸ਼ਾਲ ਬਣੀ ਹੈ।

## ਰਤਨ ਸਿੰਘ, ਸੂਦਨ

ਮਹਿਤ ਰਤਨ ਸਿੰਘ ਸੂਦਨ ਦਾ ਜਨਮ ਮਹਿਤਾ ਬਹਾਦਰ ਸਿੰਘ ਦੇ ਘਰ ਬਾਗ (ਪੁਣਛ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਪੰਜਾਬ ਤੋਂ ਆ ਕੇ ਪਹਾੜ ਵਿੱਚ ਵੱਸੇ ਸਨ। ਮਹਿਤਾ ਰਤਨ ਸਿੰਘ, ਸਰਕਾਰੀ ਜਗਲਾਤ ਵਿਭਾਗ ਵਿੱਚ ਜਮਾਂਦਾਰ ਰਹੇ। ਯੂਰਪ ਦੇ

ਜਗ ਸਮੇਂ ਸਰਕਲ ਕਮੇਟੀ ਦੇ ਮੈਂਬਰ ਨਿਯੁਕਤ ਹੋ ਕੇ ਦੇਸ਼ ਕੌਮ ਦੀ ਸੇਵਾ ਕੀਤੀ। ਇਨ੍ਹਾਂ ਦੇ ਵੱਡੇ ਭਰਾਤਾਂ ਮਹਿਤਾ ਆਤਮਾ ਸਿੰਘ ਪਰਉਪਕਾਰੀ ਸੱਜਣ ਸਨ ਅਤੇ ਸੱਚ ਦੇ ਪ੍ਰਤੀਕ ਮੰਨੇ ਜਾਂਦੇ ਸਨ। 1931 ਈ: ਦੀ ਸ਼ੋਰਸ਼ ਸਮੇਂ ਵੀ ਬੜੀ ਦਲੇਰੀ ਦਸੀ ਹੈ। (ਦੇਖੋ: ਬੰਸਾਵਲੀ-180) (24)

## ਰਤਨ ਸਿੰਘ ਕੰਵਲ

ਸ: ਰਤਨ ਸਿੰਘ ਕੰਵਲ ਦਾ ਜਨਮ ਸ: ਹਰਭਜਨ ਸਿੰਘ ਅਤੇ ਮਾਤਾ ਸੁਸ਼ੀਲ ਕੌਰ ਦੇ ਘਰ 12 ਜਨਵਰੀ 1955 ਨੂੰ ਪਿੰਡ ਚੱਕ ਸੁਰੰਗਸੂ (ਅਨੰਤਨਾਗ) ਵਿੱਚ ਹੋਇਆ। ਵਿੱਦਿਆ ਐਮ:ਏ: (ਅੰਗਰੇਜੀ, ਪੰਜਾਬੀ), ਬੀ:ਐਡ ਤੱਕ ਪ੍ਰਾਪਤ ਕਰਕੇ ਅਜਕਲ੍ਹ ਸਕੂਲ ਵਿੱਚ ਲੈਕਚਰਾਰ ਲੱਗੇ ਹਨ। ਮੁੱਢਲੇ ਤੌਰ ਤੇ ਕਹਾਣੀਕਾਰ ਹਨ, ਪ੍ਰਕਾਸ਼ਿਤ ਰਚਨਾਵਾਂ ਵਿੱਚ 'ਕੇਂਵਾਰੀ ਧਰਤੀ ਦੀ ਮਹਿਕ' (1995), ਪਾਗਲ (1995), ਕੰਧੀ ਉੱਤੇ ਰੁਖੜਾ (2003), ਪਤਝੱੜ ਦੇ ਪਤੇ (2006) ਜ਼ਿਕਰ ਯੋਗ ਹਨ।

## ਰਤਨ ਸਿੰਘ, ਕਰਗਲੀ

ਰਤਨ ਕਰਗਲੀ ਦਾ ਜਨਮ 1921 ਈ ਨੂੰ ਕਰਗਲ (ਲਿਦਾਖ) ਵਿੱਚ ਹੋਇਆ। 1936-37 ਈ ਵਿੱਚ ਸ: ਇੰਦਰ ਸਿੰਘ ਕੁਦਰਤ ਨਾਲ ਮਿਲ ਕੇ 'ਕੋਮਲ ਕਿਆਰੀ' ਪੰਜਾਬੀ ਸਾਹਿਤ ਸਭਾ ਬਣਾਈ ਸੀ। ਇਕੋ ਕਾਵਿ ਸੰਗ੍ਰਹਿ 'ਹਨੇਰੇ ਚਾਨਣ' (1970) ਵਿੱਚ ਛੱਪ ਚੁੱਕਾ ਹੈ।

## ਰਤਨ ਸਿੰਘ, ਤੀਥ

ਸ: ਰਤਨ ਸਿੰਘ ਤੀਥ (ਰਾਮਦੇ) ਦਾ ਜਨਮ ਪਿੰਡ 'ਕੰਗਾ ਲੂੜਾ' (ਕਸ਼ਮੀਰ) ਵਿੱਚ ਹੋਇਆ। ਇਹ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫ਼ੌਜ ਵਿੱਚ ਭਰਤੀ ਹੋ ਕੇ ਕਰਨਲ ਮੀਹਾਂ ਸਿੰਘ ਨਾਲ ਕਾਫ਼ੀ ਸਾਲ ਸ਼ੇਰਗੜ੍ਹੀ (ਸ੍ਰੀਨਗਰ) ਵਿੱਚ ਰਹਿੰਦੇ ਰਹੇ। ਇਨ੍ਹਾਂ ਦਾ ਬੇਟਾ ਸ: ਸੰਤ ਸਿੰਘ ਵੀ ਨਜ਼ਾਬਤ ਫੌਜ ਵਿੱਚ ਰਿਹਾ ਸੀ। (24)

## ਰਤਨ ਸਿੰਘ, ਪਾਂਧੇ

ਸ: ਰਤਨ ਸਿੰਘ ਦਾ ਜਨਮ ਸ: ਕਪੂਰ ਸਿੰਘ ਦੇ ਘਰ ਪਿੰਡ ਡੱਲ (ਬਾਗ) ਵਿਖੇ ਹੋਇਆ। ਆਪ ਜੀ ਦੇ ਦਾਦਾ ਸ: ਘੀਕਾ ਸਿੰਘ ਸਿੱਖ ਰਾਜ ਸਮੇਂ, ਬੜੇ ਬਹਾਦਰ ਤੇ ਮੁੱਖੀ ਸਿੱਖ ਹੋਏ ਹਨ। ਹੋਰ ਥਾਵਾਂ ਤੋਂ ਸਿੰਘ ਲਿਆਕੇ ਇੱਥੇ ਵਸਾਏ ਅਤੇ ਪਿੰਡ ਵਿੱਚ ਗੁਰਦੁਆਰਾ ਤਾਮੀਰ ਕੀਤਾ। ਸ: ਰਤਨ ਸਿੰਘ ਤਾਰ ਵਿਭਾਗ ਵਿੱਚ ਨੌਕਰੀ ਕੀਤੀ ਅਤੇ ਫਿਰ ਯੂਰਪ ਦੀ ਜੰਗ ਸਮੇਂ ਬਸਰੇ ਡਿਊਟੀ ਦਿੱਤੀ। ਇੰਸਪੈਕਟਰ ਦੀ ਤਰੱਕੀ ਲੈ ਕੇ ਰਾਵਲਪਿੰਡੀ, ਕੋਹਾਟ, ਪਿਸ਼ਾਵਾਰ, ਗਿਲਗਿਤ ਆਦਿ ਥਾਂ ਨੌਕਰੀ ਕੀਤੀ। ਆਪ ਚੰਗੇ ਸੁਭਾ ਵਾਲੇ ਗੁਰਸਿੱਖ ਸਨ। (ਦੇਖੋ: ਬੰਸਾਵਲੀ-182) (24)

## ਰਤਨ ਸਿੰਘ ਮੋਦੀ

ਸ: ਰਤਨ ਸਿੰਘ ਮੋਦੀ ਦਾ ਜਨਮ ਭਾਈ ਹਜ਼ਾਰੀ ਸਿੰਘ ਦੇ ਘਰ 1816 ਈ: ਵਿੱਚ ਪਿੰਡ ਚੋਕੀ (ਬਾਗ) ਵਿੱਚ ਹੋਇਆ। ਭਾਈ ਮੰਨਾਂ ਸਿੰਘ ਦੇ ਸਮੇਂ ਹਿਸਾਬ ਕਿਤਾਬ ਵਿੱਚ

ਨਿਸ਼ਕਾਮ ਸੇਵਕ ਤੇ ਨਿਪੁੰਨ ਵੇਖ ਕੇ ਆਪ ਦੇ ਸਪੁਰਦ ਮੋਦੀਖਾਨਾ ਕਰ ਦਿੱਤਾ। ਆਪ ਜੀ ਚਾਰ ਗੱਦੀਆਂ ਤੱਕ ਮੋਦੀਖਾਨੇ ਦਾ ਕੰਮ ਚਲਾਉਂਦੇ ਰਹੇ, ਜਿਸ ਕਾਰਨ ਆਪ 'ਮੋਦੀ' ਪ੍ਰਸਿੱਧ ਹੋ ਗਏ। ਪਿੰਡ ਅਗੋਰ ਵਿੱਚ ਸਿਹਤ ਨਾਸਾਜ਼ ਵੇਖ ਕੇ ਭਾਈ ਮੋਹਰ ਸਿੰਘ ਨੂੰ ਜਾਂ ਨਸ਼ੀਨ ਆਪਣੇ ਹੱਥੀ ਥਾਪ ਕੇ 1901 ਈ: ਵਿੱਚ ਅਕਾਲ ਚਲਾਣਾ ਕਰ ਗਏ।

## ਰਤਨ ਸਿੰਘ, ਰਾਗੀ

ਸ: ਰਤਨ ਸਿੰਘ ਰਾਗੀ ਦਾ ਜਨਮ 1828 ਈ: ਨੂੰ ਭਾਈ ਨਾਮਾ ਸਿੰਘ ਦੇ ਘਰ ਪਿੰਡ ਕੋਟੇਹੜੀ (ਬਾਗ) ਵਿੱਚ ਹੋਇਆ। ਮੁੱਢਲੀ ਵਿੱਦਿਆ ਨੰਗਾਲੀ ਸਾਹਿਬ ਅਤੇ ਖਡੂਰ ਸਾਹਿਬ ਤੋਂ ਹਾਸਲ ਕੀਤੀ। ਰਾਗ ਵਿੱਦਿਆ ਹਾਸਲ ਕਰਕੇ ਰਾਗੀ ਪ੍ਰਸਿੱਧ ਹੋਏ ਅਤੇ ਨੰਗਾਲੀ ਸਾਹਿਬ ਵਿੱਚ ਕੀਰਤਨ ਕਰਦੇ ਰਹੇ। ਸ਼ਾਲਕੋਟ (ਕਸ਼ਮੀਰ) ਵਿੱਚ ਭਾਈ ਮੰਗਲ ਸਿੰਘ ਨੂੰ ਜਾਂ-ਨਸ਼ੀਨ ਥਾਪਿਆ। ਭਾਈ ਮੰਗਲ ਸਿੰਘ ਦੇ ਚਚੇਰੇ ਭਰਾ ਨੇ ਗੱਦੀ ਲਈ ਝਗੜਾ ਸ਼ੁਰੂ ਕੀਤਾ ਪਰ ਕਾਮਯਾਬ ਨਾ ਹੋ ਸਕਿਆ। ਰਾਜਾ ਮੋਤੀ ਸਿੰਘ ਇਨ੍ਹਾਂ ਨੂੰ ਸਤਿਕਾਰ ਵਜੋਂ ਹਾਥੀ ਤੇ ਮੰਗਵਾਇਆ ਕਰਦੇ ਸਨ। ਨਿਰੰਤਰ ਬਾਰਾਂ ਸਾਲ ਧਰਮਪ੍ਰਚਾਰ ਕਰਦੇ, ਅਖੀਰ 1889 ਈ: ਨੂੰ ਗੁਰਪੁਰੀ ਸਿਧਾਰ ਗਏ।

## ਰਤਨ ਸਿੰਘ ਵਜ਼ੀਰ

ਸ੍ਰੀ: ਰਤਨ ਸਿੰਘ ਵਜ਼ੀਰ ਦਾ ਜਨਮ ਸ: ਦੀਵਾਨ ਸਿੰਘ ਵਜ਼ੀਰ ਦੇ ਘਰ ਹੋਇਆ। ਸ: ਰਤਨ ਸਿੰਘ ਕਾਫ਼ੀ ਵਰ੍ਹੇ ਨੰਬਰਦਾਰੀ ਕੀਤੀ ਅਤੇ ਸੁਭਾ ਪੱਖੋਂ ਬੜੇ ਨੇਕ ਪੁਰਸ਼ ਸਨ। ਇਨ੍ਹਾਂ ਦੇ ਬੇਟੇ ਨੇ ਵੀ ਲਾਹੌਰ ਵਿੱਚ ਪ੍ਰਾਈਵੇਟ ਨੌਕਰੀ ਕੀਤੀ। ਇਨ੍ਹਾਂ ਦੇ ਬਜ਼ੁਰਗਾਂ ਬਾਰੇ ਅੰਕਿਤ ਹੈ ਕਿ ਸਭ ਤੋਂ ਪਹਿਲਾਂ ਉਨ੍ਹਾਂ 'ਵਜ਼ੀਰੀ' ਪ੍ਰਾਪਤ ਕੀਤੀ ਸੀ। ਸ: ਰਾਮ ਸਿੰਘ ਵਜ਼ੀਰ ਨੇ ਗੁਰੂ ਗੋਬਿੰਦ ਸਿੰਘ ਦੇ ਕਰਕਮਲਾਂ ਤੋਂ 'ਖੰਡੇ ਦੀ ਪਾਹੁਲ' ਪ੍ਰਾਪਤ ਕੀਤੀ ਸੀ। ਇਹ ਬੜੇ ਉਚੇ ਕੱਦ ਵਾਲੇ ਚੁਸਤ ਜਵਾਨ ਸਨ, ਇੱਕ ਵੇਰਾਂ ਚਕੌਠੀ ਤੋਂ ਮੁਜ਼ਫਰਾਬਾਦ ਗਏ ਤਾਂ ਉੱਥੇ ਪੰਜਾਬ ਤੋਂ ਆਏ ਪਹਿਲਵਾਨਾਂ ਦੀਆਂ ਕੁਸ਼ਤੀਆਂ ਹੋ ਰਹੀਆਂ ਸਨ। ਸੈਂਕੜੇ ਲੋਕ ਜਮ੍ਹਾ ਸਨ ਤੇ ਸੁਲਤਾਨ ਸ਼ਰਫ਼ ਖਾਨ ਵੀ ਮੌਜੂਦ ਸੀ। ਸੁਲਤਾਨ ਨੇ ਸ਼ਰਤ ਰੱਖੀ ਸੀ ਕਿ ਜੋ ਵੀ ਪੰਜਾਬੀ ਪਹਿਲਵਾਨ ਨੂੰ ਹਰਾਏਗਾ, ਉਸਨੂੰ ਮੈਂ ਆਪਣਾ 'ਵਜ਼ੀਰ' ਥਾਪਾਂਗਾ। ਵਾਹਿਗੁਰੂ ਦਾ ਨਾਂ ਲੈ ਕੇ ਸ: ਰਾਮ ਸਿੰਘ ਸੁਲਤਾਨ ਦੀ ਆਗਿਆ ਲੈ ਕੇ ਮੈਦਾਨ ਵਿੱਚ ਕੁੱਦ ਪਏ ਅਤੇ ਪਹਿਲਵਾਨ ਨੂੰ ਚੰਗੀ ਤਰ੍ਹਾਂ ਹਰਾ ਦਿੱਤਾ। ਇਹ ਨਜ਼ਾਰਾ ਦੇਖ ਕੇ ਲੋਕੀ ਹੈਰਾਨ ਹੋਏ ਅਤੇ ਵਾਅਦੇ ਮੁਤਾਬਿਕ ਸ: ਰਾਮ ਸਿੰਘ ਨੂੰ ਸੁਲਤਾਨ ਨੇ 'ਵਜ਼ੀਰ' ਥਾਪ ਦਿੱਤਾ। ਇਹ ਸੁਲਤਾਨ ਮੁਜ਼ਫਰਖਾਨ ਦਾ ਪਿਤਾ ਸੀ। ਉਸੇ ਦਿਨ ਤੋਂ ਇਨ੍ਹਾਂ ਦੀ ਸੰਤਾਨ 'ਵਜ਼ੀਰ' ਸੰਗਿਆ ਨਾਲ ਪ੍ਰਸਿੱਧ ਹੋਈ। ਇਸੇ ਵਜ਼ੀਰ ਰਾਮ ਸਿੰਘ ਦੀ ਸੰਤਾਨ ਨੇ ਕਈ ਪੁਸ਼ਤਾਂ ਵਜ਼ੀਰੀ ਦੇ ਅਹੁਦੇ ਤੇ ਰਹਿ ਕੇ ਵੱਡੇ ਵੱਡੇ ਕੰਮ ਕੀਤੇ। (ਦੇਖੋ: ਬੰਸਾਵਲੀ-183) (24)

## ਰਫ਼ੀਕ ਅੰਜ਼ਮ, ਡਾ

ਮੀਆਂ ਅਬਦੁਲ ਅਕਰਮ ਦੇ ਘਰ ਡਾ: ਰਫ਼ੀਕ ਅੰਜ਼ਮ ਦਾ ਜਨਮ ਜਨਵਰੀ 1962 ਈ: ਨੂੰ ਪਿੰਡ ਕਲਾਈ ਹਵਾਲੀ (ਪੁਣਛ) ਵਿੱਚ ਹੋਇਆ। ਵਿਦਿਆ ਐਮ ਬੀ ਬੀ ਐਸ, ਐਮ ਡੀ, ਸੀ ਆਈ ਸੀ ਤੱਕ ਪ੍ਰਾਪਤ ਕਰਕੇ ਸਰਕਾਰੀ ਮੈਡੀਕਲ ਕਾਲਜ (ਬੱਚਿਆਂ ਦੇ)

ਸ੍ਰੀਨਗਰ ਵਿੱਚ ਰਜਿਸਟਰਾਰ ਲੱਗੇ ਹਨ। ਪੰਜਾਬੀ, ਗੋਜਰੀ ਤੇ ਉਰਦੂ ਵਿੱਚ ਕਵਿਤਾ ਲਿਖਦੇ ਹਨ। ਗੋਜਰੀ ਭਾਸ਼ਾ ਦੀਆਂ ਪੁਸਤਕਾਂ ਤੇ ਜੰਮੂ ਕਸ਼ਮੀਰ ਅਕੈਡਮੀ ਵੱਲੋਂ ਦੋ ਵਾਰ ਇਨਾਮ ਪ੍ਰਾਪਤ ਕਰ ਚੁੱਕੇ ਹਨ। ਪੰਜਾਬੀ ਵਿੱਚ 'ਸੰਦੇਸ਼' ਅਤੇ 'ਸੱਧਰਾਂ ਸਲੂਨੀਆਂ' ਛਪਾਈ ਅਧੀਨ ਹਨ।

## ਰਾਜ ਕੌਰ, ਰੈਨਾ

ਰਾਜ ਕੌਰ ਰੈਨਾ ਦਾ ਜਨਮ 27 ਅਪ੍ਰੈਲ 1945 ਵਿੱਚ ਪਿੰਡ ਸਿੰਘਪੁਰਾ ਕਲਾਂ (ਬਾਰਾਮੂਲਾ) ਵਿੱਚ ਸ੍ਰ: ਚਰਨ ਸਿੰਘ ਦੇ ਘਰ ਹੋਇਆ। ਐਮ.ਏ ਪੰਜਾਬੀ ਕਰਨ ਤੋਂ ਬਾਅਦ ਅਧਿਆਪਕ ਲੱਗੇ ਰਹੇ। ਇੱਕੋ ਕਿਤਾਬ 'ਗੁਰੂ ਨਾਨਕ ਕਾਵਿ ਵਿੱਚ ਅਚਾਰ ਨੀਤੀ ਦਾ ਸੰਕਲਪ (1973) ਛਪੀ ਹੈ।

## ਰਾਣੀ ਨਗਿੰਦਰ

ਰਾਣੀ ਨਗਿੰਦਰ ਦਾ ਜਨਮ ਸ੍ਰ: ਮਹਾਂਬੀਰ ਸਿੰਘ ਅਤੇ ਮਾਤਾ ਸਤਿਨਾਮ ਕੌਰ ਦੇ ਘਰ 25 ਦਸੰਬਰ 1955 ਨੂੰ ਜੰਮੂ ਤਵੀ ਵਿਖੇ ਹੋਇਆ। ਵਿੱਦਿਆ ਐਮ.ਏ ਕਰਕੇ ਲੜਕੀਆਂ ਦੇ ਸਕੂਲ ਵਿੱਚ ਲੈਕਚਰਾਰ ਅਤੇ ਬਾਅਦ ਵਿੱਚ ਮਹਾਰਾਜਾ ਕਾਲਜ ਬੋਰਡਿੰਗ ਸਕੂਲ ਨਾਗਬਨੀ ਜੰਮੂ 1973 ਤੱਕ ਲੈਕਚਰਾਰ ਰਹੀ। ਉਸ ਤੋਂ ਬਾਅਦ ਨਿਊਯਾਰਕ ਚੱਲੀ ਗਈ, ਜੰਮੂ ਰੇਡੀਉ ਤੇ ਪਾਰਟ ਟਾਇਮ ਅਨਾਊਂਸਰ ਵਜੋਂ 20 ਵਰ੍ਹੇ ਤੱਕ ਕੰਮ ਕਰਦੀ ਰਹੀ। ਸਿੱਖ ਬ੍ਰਾਡਕਾਸਟਿੰਗ ਨੈਟਵਰਕ, ਨਿਊਯਾਰਕ ਤੋਂ ਵੀ ਪੰਜ ਸਾਲ ਵਜੋਂ ਕੰਮ ਕਰਦੀ ਰਹੀ। ਪੰਜਾਬੀ ਵਿੱਚ ਨੌ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਹਨ, ਉਨ੍ਹਾਂ ਵਿੱਚ ਨੀਲੀਆਂ ਮੋਰਨੀਆਂ (1995), ਧੁੱਖਦਾ ਸ਼ਹਿਰ (1986) ਸਫ਼ਰ ਦਰ ਸਫ਼ਰ (1998) ਆਦਿ ਜ਼ਿਕਰ ਯੋਗ ਹਨ।

## ਰਾਜਪਾਲ ਸਿੰਘ, ਮਸਤਾਨਾ

ਸ੍ਰ: ਰਾਜਪਾਲ ਸਿੰਘ ਦਾ ਜਨਮ 9 ਅਪ੍ਰੈਲ 1954 ਨੂੰ ਸ੍ਰ: ਭਗਵਾਨ ਸਿੰਘ ਅਤੇ ਮਾਤਾ ਅਜੀਤ ਕੌਰ ਦੇ ਘਰ ਪਿੰਡ ਚਿਤੌੜਗੜ੍ਹ, ਫਤਿਹਗੜ੍ਹ ਚੂੜੀਆਂ (ਗੁਰਦਾਸਪੁਰ, ਪੰਜਾਬ) ਵਿੱਚ ਹੋਇਆ। ਵਿਦਿਆ ਪੀ ਯੂ ਸੀ ਤੱਕ ਹਾਸ਼ਲ ਕੀਤੀ। ਪੰਜਾਬੀ ਵਿੱਚ ਜੋ ਪੁਸਤਕਾਂ ਛੱਪੀਆਂ ਹਨ, ਉਨ੍ਹਾਂ ਵਿੱਚ 'ਦਿਲ ਦੇ ਭਾਂਬੜ (1981), ਕੋਇਲ ਕੂਕਾਂ (1987), ਅੰਮ੍ਰਿਤ ਗਾਗਰ ਮਹਿਨ ਸਾਗਰ (1983) ਸੁਨੀ ਅੱਖ (1985), ਮਾਤਾ ਦੀਆਂ ਭੇਟਾਂ (1987), ਹੁੰਗਾਰੇ ਦੀ ਉਡੀਕ (1991), ਵਕਤ ਦਾ ਆਵਾ (1999) ਅਮਰਕਥਾ ਬਾਬਾ ਜਿਤੋ (2009), ਖ਼ੂਨੀ ਪੈੜਾਂ (2008) ਵਸਲ ਵਿਛੋੜੇ (2009), ਮਸਿਆ ਦੀ ਰਾਤ (2010)। ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸੰਗਮ ਦੇ ਪ੍ਰਧਾਨ ਹਨ। ਕਈ ਇਨਾਮ/ ਸਨਮਾਨ ਵੀ ਮਿਲੇ ਹਨ।

## ਰਜਿੰਦਰ ਸਿੰਘ, ਬ੍ਰਗੇਡੀਅਰ

ਰਾਜਪੂਤ ਰਾਜਿੰਦਰ ਸਿੰਘ ਦਾ ਜਨਮ 14 ਜੂਨ 1899 ਨੂੰ ਪਿੰਡ ਬਾਗੋਨਾਂ , ਤਹਿ: ਸਾਂਬਾ (ਜੰਮੂ) ਵਿੱਚ ਹੋਇਆ। ਉਹ ਫ਼ੌਜ ਵਿੱਚ 14 ਜੂਨ 1921 ਨੂੰ ਜੰਮੂ ਕਸ਼ਮੀਰ

ਆਰਮਡ ਫ਼ੋਰਸ ਵਿੱਚ ਭਰਤੀ ਹੋਏ। ਉਹ ਮਈ 1947 ਵਿੱਚ ਬ੍ਰਗੇਡੀਅਰ ਦੇ ਅਹੁਦੇ ਤੇ ਪੁੱਜੇ ਅਤੇ ਜੰਮੂ ਕਸ਼ਮੀਰ ਫ਼ੋਜਾਂ ਦੇ ਚੀਫ਼ ਆਫ਼ ਸਟਾਫ਼ 25 ਸਤੰਬਰ 1947 ਨੂੰ ਬਣੇ। ਉਨ੍ਹਾਂ ਨੇ ਉੜੀ ਲਾਗੇ ਪ੍ਰਮੁੱਖ ਪੁੱਲ ਉਡਾ ਦਿੱਤਾ ਸੀ ਅਤੇ ਪਾਕਿਸਤਾਨੀ ਕਲਾਇਲੀਆਂ ਦੇ ਮਨਸੂਬੇ ਚਕਨਾਚੂਰ ਕਰ ਦਿੱਤੇ। ਬ੍ਰਗੇਡਰੀਅਰ ਰਜਿੰਦਰ ਸਿੰਘ ਨੂੰ 26/27 ਅਕਤੂਬਰ ਦੀ ਰਾਤ ਨੂੰ ਘਾਤ ਲਾਕੇ ਹਮਲਾ ਕੀਤਾ ਗਿਆ ਅਤੇ ਸ਼ਹੀਦੀ ਪ੍ਰਾਪਤ ਕਰ ਗਏ। ਉਨ੍ਹਾਂ ਨੂੰ ਮਰਨ ਉਪਰੰਤ ਅਜ਼ਾਦ ਭਾਰਤ ਵਿੱਚ ਸਭ ਤੋ. ਪਹਿਲਾ ਬਹਾਦਰੀ ਐਵਾਰਡ 'ਮਹਾਂਵੀਰ ਚਕਰਾ' ਦਿੱਤਾ ਗਿਆ। 26 ਅਕਤੂਬਰ 1947 ਨੂੰ ਭਾਰਤੀ ਫ਼ੋਜ ਦੀ ਪਹਿਲੀ ਟੁਕੜੀ ਸਿੱਖ ਰੈਜਮੈਂਟ ਕਰਨਲ ਦੀਵਾਨ ਰਾਇ, ਇੱਕ ਜੈ.ਸੀ.ਉ. ਅਤੇ 20 ਸਿੱਖ ਫ਼ੋਜੀ ਬੜੇ ਬਹਾਦਰੀ ਨਾਲ ਲੜਦੇ ਹੋਏ ਕਾਂਨਸਪੁਰਾ (ਬਾਰਾਮੂਲਾ) ਲਾਗੇ ਸ਼ਹੀਦ ਹੋ ਗਏ ਸਨ।

## ਰਾਜਿੰਦਰ ਸਿੰਘ (ਚੱਕਾਰ)

ਸ੍ਰ: ਰਜਿੰਦਰ ਸਿੰਘ ਚਕਾਰ (ਮੁਜ਼ਫਰਾਬਾਦ) ਵਿੱਚ 1918 ਈ. ਨੂੰ ਹੀਰਾ ਸਿੰਘ ਰਾਗੀ ਦੇ ਘਰ ਜਨਮ ਹੋਇਆ। ਮੁੱਢਲੀ ਵਿੱਦਿਆ ਗੁਰੂ ਨਾਨਕ ਆਸ਼ਰਮ, ਚੱਕਾਰ ਤੋਂ ਪ੍ਰਾਪਤ ਕਰਕੇ ਦਸਵੀਂ ਸਰਕਾਰੀ ਹਾਈ ਸਕੂਲ, ਮੁਜ਼ਫਰਾਬਾਦ ਤੋਂ ਪਾਸ ਕੀਤੀ। ਐਸ.ਪੀ. ਕਾਲਜ ਸ੍ਰੀਨਗਰ ਤੋਂ ਗ੍ਰੇਜ਼ਵੇਸ਼ਨ ਕਰਕੇ 1943 ਈਂ ਵਿੱਚ ਫ਼ੋਜ ਵਿੱਚ ਭਰਤੀ ਹੋ ਗਏ। ਕਸ਼ਮੀਰੀ ਸਿੱਖਾਂ ਵਿੱਚੋਂ ਉਹ ਪਹਿਲੇ ਸਿੱਖ ਹਨ, ਜੋ ਫ਼ੋਜ ਦੀ ਉੱਚੀ ਪੱਦਵੀ ਬ੍ਰਗੇਡੀਅਰ ਦੇ ਅਹੁੱਦੇ ਤੱਕ ਪੁੱਜੇ। 1947 ਦੇ ਘਲੂਘਾਰੇ ਵਿੱਚ ਪਾਕਿਸਤਾਨੀ ਹਮਲਾਵਰਾਂ ਤੋਂ ਸਿੱਖ/ਹਿੰਦੂ ਆਬਾਦੀ ਨੂੰ ਬਚਾਉਣ ਲਈ ਅਹਿਮ ਭੂਮਿਕਾ ਨਿਭਾਈ ਹੈ, ਜੋ ਹਮੇਸ਼ਾਂ ਸੁਨਹਿਰੀ ਹਰਫ਼ਾ ਨਾਲ ਲਿਖੀ ਗਈ ਹੈ। ਉਹ 2 ਅਪ੍ਰੈਲ 1973 ਨੂੰ ਇਸੇ ਅਹੁੱਦੇ ਤੋਂ ਸੇਵਾ ਮੁਕਤ ਹੋਏ ਹਨ। ਅਜਕਲ੍ਹ ਚੰਡੀਗੜ੍ਹ ਵਿੱਚ ਨਿਵਾਸ ਰੱਖਦੇ ਹਨ।

## ਰਾਜਿੰਦਰ ਸਿੰਘ, ਮਾਸਟਰ

ਸ੍ਰ: ਰਾਜਿੰਦਰ ਸਿੰਘ ਦਾ ਜਨਮ 1905 ਈਂ ਵਿੱਚ ਸ੍ਰੀ. ਮਦਨ ਸਿੰਘ ਦੇ ਘਰ ਪਿੰਡ ਅਤਨਾ (ਕਸ਼ਮੀਰ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ 'ਰਹਿਣ' ਬ੍ਰਾਹਮਣ ਵੰਸ਼ ਵਿੱਚੋਂਸਿੰਘ ਸੱਜੇ ਸਨ। ਸ੍ਰ: ਰਾਜਿੰਦਰ ਸਿੰਘ ਦੇ ਦਾਦੇ ਦਾ ਛੋਟਾ ਭਰਾ ਸ੍ਰ. ਦੀਪਾ ਸਿੰਘ ਸਿੱਖ ਰਾਜ ਸਮੇਂ ਚੰਗੇ ਤੇਜਪ੍ਰਤਾਪੀ ਸਰਦਾਰ ਸਨ । ਇਹ ਚੰਗੇ ਮਾਲਦਾਰ ਸਿੱਖ ਗਿਣੇ ਜਾਂਦੇ ਸਨ, ਜਿਸ ਕਾਰਨ ਇਨ੍ਹਾਂ ਦੇ ਘੋੜਿਆ ਅਤੇ ਪਸ਼ੂਆਂ ਆਦਿ ਨੂੰ ਚਾਂਦੀ ਦੇ ਹੰਸ ਤੇ ਹਮੇਲਾਂ ਪਈਆਂ ਰਹਿੰਦੀਆਂ ਸਨ। ਸ੍ਰ: ਰਾਜਿੰਦਰ ਸਿੰਘ ਪੰਥਕ ਅਤੇ ਵਿਦਵਾਨ ਗੁਰਸਿੱਖ ਸਨ। ਇਨ੍ਹਾਂ ਦਾ ਪਹਿਲਾਂ ਨਾਂ ਸਾਧੂ ਸਿੰਘ ਸੀ ਪਰ 'ਖੰਡੇ ਦੀ ਪਾਹੁਲ' ਲੈਣ ਤੋਂ ਬਾਅਦ ਰਾਜਿੰਦਰ ਸਿੰਘ ਨਾਂ ਧਾਰਨ ਕੀਤਾ। ਮਾਲ ਮਹਿਕਮੇਂ ਵਿੱਚ ਪਟਵਾਰੀ ਬਣੇ। ਗੁਰਦੁਆਰਾ ਸੁਧਾਰ ਲਹਿਰ ਵਿੱਚ ਹਿੱਸਾ ਲੈਣ ਕਾਰਨ ਨੌਕਰੀ ਤੋਂ ਕੱਢ ਦਿੱਤੇ ਗਏ ਅਤੇ ਅੰਮ੍ਰਿਤਸਰ ਸਿੱਖ ਮਿਸ਼ਨਰੀ ਕਾਲਜ ਵਿੱਚ ਨੌਕਰ ਹੋ ਕੇ ਪ੍ਰਚਾਰਕ ਬਣੇ। 1924 ਈ. ਰਿਆਸਤ ਦੇ ਵਿੱਦਿਆ ਵਿਭਾਗ ਵਿੱਚ ਸਕੂਲ ਮਾਸਟਰ ਲੱਗ ਗਏ। ਪਿੰਡ ਅਤਨਾ ਵਿੱਚ ਗੁਰਮਰਿਆਦਾ ਦੇ ਮੋਢੀ ਮੰਨੇ ਜਾਂਦੇ ਸਨ। ਕਈ ਧਾਰਮਿਕ ਅਤੇ ਸਮਾਜਿਕ ਜੱਥੇਬੰਦੀਆਂ ਨਾਲ ਸਬੰਧਤ ਰਹਿ ਕੇ ਸੇਵਾ ਕੀਤੀ। (ਦੇਖੋ: ਬੰਸਾਵਲੀ-184) (24)

**ਰਾਜੌਰੀ ਦੇ ਕਿਲ੍ਹੇ:**- ਰਾਜੌਰੀ ਦਾ ਪਹਿਲਾ ਨਾਂ ਰਾਜਪੁਰਾ ਸੀ। ਇਸ ਦਾ ਵਰਣਨ ਮਹਾਭਾਰਤ ਵਿੱਚ ਆਇਆ ਹੈ। ਇਸ ਦੀ ਸ਼ਾਹਦੀ 7ਵੀਂ ਸਦੀ ਦੇ ਇੱਕ ਚੀਨੀ ਯਾਤਰੀ ਨੇ ਵੀ ਭਰੀ ਹੈ। (ਏ ਹਿਸਟਰੀ ਆਫ਼ ਇੰਡੀਆ ਮੁਕਰਜੀ) ਰਾਜੌਰੀ ਜੰਮੂ ਤੋਂ 154 ਕਿਲੋਮੀਟਰ ਦੂਰ ਹੈ। ਇਸ ਜ਼ਿਲ੍ਹੇ ਵਿੱਚ ਧਾਨੀਧਾਰ, ਮੰਗਲਾ ਦੇਵੀ, ਨੌਸ਼ਹਿਰਾ, ਸੁੰਦਰਬੰਨੀ, ਦਰਹਾਲ ਕਿਲ੍ਹੇ ਆਦਿ ਆਉਂਦੇ ਹਨ।

1. **ਧਾਨੀਧਾਰ ਕਿਲ੍ਹਾ:**- ਇਸ ਕਿਲ੍ਹੇ ਬਾਰੇ ਕਿਹਾ ਜਾਂਦਾ ਹੈ ਕਿ ਇਹ 400 ਵਰ੍ਹੇ ਪਹਿਲਾਂ ਮੁਗਲ ਬਾਦਸ਼ਾਹ ਜਹਾਂਗੀਰ ਨੇ ਬਣਵਾਇਆ ਸੀ। ਇਹ ਕਿਲ੍ਹਾ ਪਿੰਡ ਧਾਨੀਧਾਨ ਲਾਗੇ ਹੈ। ਮਹਾਰਾਜਾ ਰਣਜੀਤ ਸਿੰਘ ਨੇ 1819 ਈ. ਵਿੱਚ ਕਸ਼ਮੀਰ ਫ਼ਤਿਹ ਕਰਨ ਸਮੇਂ ਰਾਜੌਰੀ ਤੇ ਵੀ ਖਾਲਸਾਈ ਝੰਡੇ ਝੁਲਾ ਦਿੱਤੇ ਸਨ। ਮੁਸਲਮਾਨ ਸ਼ਾਸ਼ਕਾਂ ਤੋਂ ਪਹਿਲਾਂ ਰਾਜੌਰੀ 'ਤੇ ਹਿੰਦੂ ਰਾਜੇ ਰਾਜ ਕਰਦੇ ਸਨ, ਜਿਨ੍ਹਾਂ ਵਿੱਚੋਂ ਪਾਲ ਸ਼ਾਹੀ ਖ਼ਾਨਦਾਨ ਪ੍ਰਮੁੱਖ ਸੀ। ਉਹ ਖ਼ੁਦ ਨੂੰ ਪਾਂਡਵਾਂ ਦੇ ਵੰਸ਼ਜ ਮੰਨਦੇ ਸਨ। ਇਹ ਕਿਲ੍ਹਾ ਪਾਲ ਵੰਸ਼ ਦੇ ਕਿਸੇ ਰਾਜੇ ਨੇ ਬਣਾਇਆ ਸੀ। ਧਾਨੀਧਾਰ ਅਸਲ ਵਿੱਚ ਤਿੱਖੀ ਉਚਾਈ ਵਾਲੀ ਜ਼ਮੀਨ ਨੂੰ ਕਹਿੰਦੇ ਹਨ। ਇਥੋਂ ਸਾਰਾ ਰਾਜੌਰੀ ਸ਼ਹਿਰ ਅਤੇ ਹੇਠਲੀ ਵਾਦੀ ਦਾ ਮਨਮੋਹਕ ਨਜ਼ਾਰਾ ਦਿੱਸਦਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਮਿਰਜਾ ਰਹੀਮ-ਉਲ੍ਹਾ-ਖ਼ਾਨ ਨੂੰ ਰਾਜਾ ਅਗਰ ਖ਼ਾਨ ਦੀ ਥਾਂ ਰਾਜਾ ਨਿਯੁਕਤ ਕੀਤਾ। ਮਿਰਜਾ ਰਹੀਮ ਨੇ ਇਸ ਰਿਆਸਤ ਨੂੰ 1846 ਈ. ਤੱਕ ਖਾਲਸਾ ਦਰਬਾਰ ਲਾਹੌਰ ਹੇਠ ਰੱਖਿਆ। ਮਹਾਰਾਜਾ ਰਣਜੀਤ ਸਿੰਘ ਦੀ ਕਸ਼ਮੀਰ ਮੁਹਿੰਮ ਸਮੇਂ ਇਹ ਕਿਲ੍ਹਾ ਢਹਿ-ਢੇਰੀ ਹੋ ਗਿਆ ਸੀ। ਮੀਆਂ ਹਾਥੋ 1846-1856 ਈ. ਤੱਕ ਰਾਜੌਰੀ ਦਾ ਗਵਰਨਰ ਰਿਹਾ। ਉਸ ਨੇ ਇਸ ਕਿਲ੍ਹੇ ਦੀ ਨਵ-ਉਸਾਰੀ ਕੀਤੀ। ਇਹ ਕਿਲ੍ਹਾ 1855 ਈ. ਤੱਕ ਮੁਕੰਮਲ ਹੋਇਆ। ਇਸੇ ਕਿਲ੍ਹੇ ਤੋਂ ਰਾਜੌਰੀ ਦੇ ਸਾਰੇ ਇਲਾਕੇ ਤੇ ਨਜ਼ਰ ਰੱਖੀ ਜਾਂਦੀ ਸੀ। ਡੋਗਰਾ ਰਾਜ ਸਮੇਂ ਕਿਸਾਨਾਂ ਕੋਲ ਦਾਣਿਆ ਦੇ ਰੂਪ ਵਿੱਚ ਮਾਲ ਇਕੱਠਾ ਕਰਕੇ ਇਸੇ ਕਿਲ੍ਹੇ ਅੰਦਰ ਰੱਖਿਆ ਜਾਂਦਾ ਸੀ। ਇਹ ਕਿਲ੍ਹਾ ਰਾਜੌਰੀ ਤੋਂ 24 ਕਿਲੋਮੀਟਰ ਦੂਰ ਹੈ।

2. **ਮੰਗਲਾ ਦੇਵੀ ਕਿਲ੍ਹਾ:**-ਇਸ ਨੂੰ ਨੌਸ਼ਹਿਰਾ ਕਿਲ੍ਹਾ ਵੀ ਆਖਿਆ ਜਾਂਦਾ ਹੈ। ਨੌਸ਼ਹਿਰਾ ਤੋਂ ਇਹ 18 ਕਿਲੋਮੀਟਰ ਦੂਰ ਹੈ। ਫ਼ੌਜੀ ਨੁਕਤੇ-ਨਿਗਾਹ ਤੇ ਇਹ ਅਹਿਮ ਕਿਲ੍ਹਾ ਮੰਨਿਆ ਜਾਂਦਾ ਹੈ ਅਤੇ ਇਸ ਦੀ ਮਜ਼ਬੂਤ ਦੀਵਾਰ ਨੂੰ ਪਾਰ ਕਰਨਾ ਬੜਾ ਮੁਸ਼ਕਲ ਹੈ। ਇਹ ਤਿੰਨ ਪਾਸਿਆਂ ਤੋਂ ਦਰਿਆ ਨੇ ਘੇਰਿਆ ਹੈ ਅਤੇ ਚੌਥੇ ਪਾਸੇ ਵੱਲ ਉਚਾਈ ਬਹੁਤੀ ਹੈ। ਤਵਾਰੀਖ ਮੁਤਾਬਕ ਗੁਜਰਾਤ ਦੇ ਸਿੱਖ ਸਰਦਾਰਾਂ ਅਤੇ ਮੋਹਨ ਸਿੰਘ ਸ਼ੁੱਕਰਚਕੀਏ ਨੇ ਖਿਆੜੀ-ਖਿਆੜਦੀ ਤੇ ਹਮਲਾ ਕਰਨ ਸਮੇਂ ਇਸ ਤੇ ਵੀ ਧਾਵਾ ਬੋਲਿਆ ਪਰ ਕਾਮਯਾਬ ਨਾ ਹੋਏ। ਬਾਅਦ ਵਿੱਚ ਕੁਝ ਸਮੇਂ ਲਈ ਮੀਆਂ ਰਤਨ ਦੇਵ ਨੇ ਵੀ ਇਸ ਨੂੰ ਆਪਣੇ ਪ੍ਰਬੰਧ ਹੇਠ ਲਿਆਉਣ ਲਈ ਕਿਲ੍ਹੇ ਦੇ ਦੁਆਲੇ ਘੇਰਾ ਪਾਇਆ ਸੀ। ਅੱਜ-ਕਲ੍ਹ ਇਸ ਕਿਲ੍ਹੇ ਅੰਦਰ ਸਿਰਫ਼ ਮਾਲ ਵਿਭਾਗ ਦਾ ਦਫ਼ਤਰ, ਵੱਡਾ ਖ਼ਰਾਬ ਹਇਆ ਤਲਾਬ ਅਤੇ ਮੰਗਲਾ ਮਾਤਾ ਦਾ ਮੰਦਰ ਸੁਸ਼ੋਭਿਤ ਹੈ। ਇਹ ਕਿਲ੍ਹਾ ਪੁਰਾਣੇ ਰਾਜਿਆਂ ਨੇ ਬਣਾਇਆ ਸੀ, ਜਿਨ੍ਹਾਂ ਨੂੰ ਹਮੇਸ਼ਾਂ ਦੂਜੇ ਰਾਜਿਆਂ ਤੋਂ ਖ਼ਤਰਾ ਬਣਿਆ ਰਹਿੰਦਾ ਸੀ।

3. **ਦਰਹਾਲ ਕਿਲ੍ਹਾ:-** ਦਰਹਾਲ ਕਿਲ੍ਹਾ, ਰਾਜੌਰੀ ਦਾ ਅਹਿਮ ਕਿਲ੍ਹਾ ਹੈ, ਜੋ ਲਾਮ ਅਤੇ ਦਰਗਲ ਵਾਦੀਆਂ ਲਾਗੇ ਮਨਮੋਹਕ ਵਿਸ਼ਾਲ ਚੱਟਾਨਾਂ ਤੇ ਬਣਿਆ ਹੈ। ਇਸੇ ਰਾਹ ਤੇ ਚਿੰਗਸ ਅਤੇ ਨੂਰੀਛੰਮ ਆਉਂਦੇ ਹਨ। ਇਤਿਹਾਸ ਵਿੱਚ ਜ਼ਿਕਰ ਆਉਂਦਾ ਹੈ ਕਿ ਮੁਗਲ ਬਾਦਸ਼ਾਹ ਜਹਾਂਗੀਰ ਅਤੇ ਉਸਦੀ ਬੇਗ਼ਮ ਨੂਰਜਹਾਂ ਇਸੇ ਰਸਤੇ ਸ੍ਰੀਨਗਰ ਵੱਲ ਸਫ਼ਰ ਕਰਦੇ ਸਨ। ਇੱਥੇ ਬਹੁਤ ਸਾਰੀਆਂ ਛੋਟੀਆਂ-ਛੋਟੀਆਂ ਸ਼ਰਾਵਾਂ ਵੀ ਹਨ। ਇਸ ਉੱਚੇ ਕਿਲ੍ਹੇ ਵਿੱਚ ਜਾਣਾ ਬਹੁਤ ਕਠਿਨ ਹੈ। ਇਹ ਕਿਲ੍ਹਾ ਨੌਸ਼ਹਿਰਾ ਤੋਂ 12 ਕਿਲੋਮੀਟਰ ਦੂਰ ਹੈ। ਇਹ 150 ਗਜ਼ ਲੰਮਾ ਅਤੇ 20-35 ਫੁੱਟ ਚੌੜਾ ਹੈ। ਇਹ ਕਿਲ੍ਹਾ ਵੀ ਮਹਾਰਾਜਾ ਰਣਜੀਤ ਸਿੰਘ ਸਮੇਂ ਬਣਿਆ ਸੀ। ਇਹ 1886 ਈ. ਤੱਕ ਫ਼ੌਜਾਂ ਲਈ ਮਜ਼ਬੂਤ ਗੜ੍ਹ ਰਿਹਾ। ਬਾਅਦ ਵਿੱਚ ਮਹਾਰਾਜਾ ਡੋਗਰਾ ਗੁਲਾਬ ਸਿੰਘ ਨੇ ਇਸ ਨੂੰ ਆਪਣੇ ਕਬਜ਼ੇ ਵਿੱਚ ਕਰ ਲਿਆ। ਇਹ ਇਲਾਕਾ ਵੀ ਅੰਗਰੇਜ਼ਾਂ ਨੇ ਡੋਗਰਿਆਂ ਨੂੰ ਵੇਚ ਦਿੱਤਾ ਸੀ। ਡੋਗਰਿਆਂ ਨੇ ਸਾਰੀ ਰਕਮ ਖ਼ਾਲਸਾ ਦਰਬਾਰ, ਲਾਹੌਰ ਤੋਂ ਲੁੱਟੀ ਸੀ। ਦਰਹਾਲ ਕਿਲ੍ਹੇ ਤੇ 1947 ਦੀ ਵੰਡ ਸਮੇਂ ਮੁਕਾਮੀ ਸਿੱਖਾਂ ਅਤੇ ਹਿੰਦੂਆਂ ਨੇ ਕਬਜ਼ਾ ਕਰ ਲਿਆ ਸੀ। ਅਕਤੂਬਰ 1947 ਵਿੱਚ ਪਾਕਿਸਤਾਨੀ ਫ਼ੌਜਾਂ ਅਤੇ ਕਬਾਇਲੀਆਂ ਨੇ ਇਸ ਕਿਲ੍ਹੇ ਨੂੰ ਕਬਜ਼ੇ ਵਿੱਚ ਕਰਨ ਲਈ ਕਾਫ਼ੀ ਹਮਲੇ ਕੀਤੇ ਪਰ ਮੁਕਾਮੀ ਲੋਕਾਂ ਨੇ ਸੂਬੇਦਾਰ ਰਣਜੀਤ ਸਿੰਘ ਦੀ ਕਮਾਨ ਹੇਠ ਸਾਰੇ ਹਮਲੇ ਨਾਕਾਮ ਕਰ ਦਿੱਤੇ। ਸੂਬੇਦਾਰ ਰਣਜੀਤ ਸਿੰਘ ਬਾਅਦ ਵਿੱਚ ਇਕ ਝੜਪ ਵਿੱਚ ਸ਼ਹੀਦ ਹੋ ਗਏ ਸਨ।

4. **ਚਿੰਗਸ ਕਿਲ੍ਹਾ:-** ਇਹ ਕਿਲ੍ਹਾ ਵੀ ਰਾਜੌਰੀ ਦੇ ਮੁਗਲ ਰਾਹ ਤੇ ਹੈ। ਬਾਦਸ਼ਾਹ ਜਹਾਂਗੀਰ ਦੀ ਮੌਤ ਤੋ ਬਾਅਦ ਉਸ ਦੀ ਬੇਗ਼ਮ ਨੂਰਜਹਾਂ ਨੇ ਉਸ ਦੇ ਸਰੀਰ ਵਿੱਚੋਂ ਅੰਤੜੀਆਂ ਕੱਢ ਕੇ ਇਥੇ ਹੀ ਦਫ਼ਨਾਈਆਂ ਸਨ ਅਤੇ ਉਸ ਦੇ ਸਰੀਰ ਨੂੰ ਲਾਹੌਰ ਲੈ ਗਈ ਸੀ। ਜਹਾਂਗੀਰ ਦੀ ਮੌਤ ਨੂੰ ਗੁਪਤ ਰੱਖਿਆ ਗਿਆ ਸੀ। ਇਸ ਕਿਲ੍ਹੇ ਦੀ ਹਾਲਤ ਵੀ ਤਰਸਯੋਗ ਹੈ। ਬਹੁਤੀਆਂ ਦੀਵਾਰਾਂ ਢਹਿ ਚੁੱਕੀਆਂ ਹਨ।

5. **ਪੁਣਛ ਕਿਲ੍ਹਾ:-** ਇਹ ਕਿਲ੍ਹਾ ਉੱਚੀ ਪਹਾੜੀ ਤੇ ਪੁਣਛ ਵਿੱਚ ਹੈ। ਇਹ ਰਾਜਾ ਮੋਤੀ ਸਿੰਘ ਦਾ 'ਜ਼ਨਾਨਾ ਕਿਲ੍ਹਾ' ਸੀ, ਜਿਸ ਵਿੱਚ ਸ਼ਾਹੀ ਔਰਤਾਂ ਇਕਾਂਤ ਵਿੱਚ ਰਹਿੰਦੀਆਂ ਸਨ। ਕਿਲ੍ਹੇ ਦੇ ਬਾਹਰ ਤਕੜਾ ਪਹਿਰਾ ਲੱਗਦਾ ਸੀ ਅਤੇ ਫ਼ੌਜੀਆਂ ਦੀ ਕਮਾਨ ਦੇਵੀ ਦੀਨ ਕੌਲ ਸੀ। ਰਾਜੌਰੀ ਵਿੱਚ ਇਕ ਹੋਰ ਕਿਲ੍ਹਾ ਸੁੰਦਰਬੰਨੀ ਵੀ ਹੈ।

## ਰਹੀਣ ਖਾਨਦਾਨ

ਇਸ ਖਾਨਦਾਨ ਬਾਰੇ ਤਫ਼ਸੀਲ ਮਿਲਦੀ ਹੈ ਕਿ 'ਰੀਨਾ' ਨਾਮ ਦਾ ਬ੍ਰਾਹਮਣ ਜੋਤਸ਼ੀ ਮੱਥਰਾ ਤੋ. ਚਲਕੇ ਅਕਬਰ ਦੇ ਦਰਬਾਰ ਵਿੱਚ ਕੁਝ ਸਮਾਂ ਰਿਹਾ। ਰੀਨਾ ਜੋਤਸ਼ੀ ਦਾ ਸਤਿਕਾਰ ਰਾਜ ਦਰਬਾਰ ਵਿੱਚ ਚੰਗਾ ਸੀ, ਕਿਉਂਕਿ ਇਹ ਜੋਤਸ਼ ਵਿੱਦਿਆ ਵਿੱਚ ਪ੍ਰਬੀਨ ਸੀ। ਜਦੋਂ ਅਕਬਰ ਬਾਦਸ਼ਾਹ ਨੇ ਕਸ਼ਮੀਰ ਫ਼ਤਹਿ ਕਰਨ ਬਾਰੇ ਇਸ ਤੋਂ ਜੋਤਸ਼ ਲਗਵਾਇਆ ਤਾਂ ਇਸ ਨੇ ਕਸ਼ਮੀਰ ਫ਼ਤਹਿ ਹੋਣ ਦੀ ਪੇਸ਼ਕਾਰੀ ਜੋਤਸ਼ ਲਾ ਕੇ ਦੱਸੀ। ਅਕਬਰ ਨੇ ਕਸ਼ਮੀਰ ਤੇ 1530 ਈ ਵਿੱਚ ਹਮਲਾ ਕੀਤਾ ਅਤੇ ਕਸ਼ਮੀਰ ਫ਼ਤਿਹ ਕੀਤੀ।

ਇਸੇ ਜੋਤਸ਼ ਸਦਕਾ ਅਕਬਰ ਬਹੁਤ ਖ਼ੁਸ ਹੋ ਕੇ ਇਸ ਨੂੰ ਕਸ਼ਮੀਰ ਵਿੱਚ ਜਾਗੀਰ ਲਿੱਖ ਦਿੱਤੀ। ਜਿੱਥੇ ਜਾਗੀਰ ਮਿਲੀ ਉਸ ਥਾਂ ਦਾ ਨਾਂ 'ਗੀਨਾਂ ਬਾੜੀ' ਹੋ ਗਿਆ ਜੋ ਸਮੇਂ ਦੀ ਗਰਦਸ਼ ਨਾਲ ਅਜੌਕਾ 'ਰੈਨਾਬਾੜੀ' ਪ੍ਰਸਿੱਧ ਹੈ। ਇਸੇ ਗੀਨਾ ਜੋਤਸ਼ੀ ਦੇ ਯਾਰਾਂ ਪੁੱਤਰ ਹੋਏ, ਜੋ ਵੱਖ-ਵੱਖ ਪਿੰਡਾਂ ਅਤੇ ਇਲਾਕਿਆਂ ਵਿੱਚ ਵੱਸ ਗਏ। (24)

## ਰਾਗ ਮਾਲਾ

ਸੰਗੀਤ ਸ਼ਾਸਤਰੀਆਂ ਅਨੁਸਾਰ ਰਾਗਾਂ ਦੀ ਨਾਮਾਵਲੀ , ਰਾਗ-ਪ੍ਰਵਾਰਾਂ ਦੀ ਤਰਤੀਬ ਨੂੰ 'ਰਾਗਮਾਲਾ' ਆਖਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿੱਚ ਅੰਕ 1429-1430 ਉੱਤੇ ਦਰਜ ਹੈ। 'ਰਾਗਮਾਲਾ' ਬਾਰੇ ਪੰਥ ਵਿੱਚ ਪਰਸਪਰ ਮਤਭੇਦ ਹਨ! 'ਰਾਗਮਾਲਾ' ਮੁੰਦਾਵਣੀ ਤੋਂ ਬਾਅਦ ਦਰਜ ਕੀਤੀ ਗਈ ਹੈ। ਇਸ ਰਾਗਮਾਲਾ ਵਿੱਚ ਕਿਸੇ ਰਚਨਾਕਾਰ ਦਾ ਨਾਂ ਨਹੀਂ। ਇਸੇ ਲਈ ਇਸ ਦਾ ਕਰਤ੍ਰਿਤਵ ਸੰਦਿਗਧ ਮੰਨਿਆ ਜਾਂਦਾ ਹੈ।

## ਰਾਮਕਲੀ

ਗੁਰੂ ਗ੍ਰੰਥ ਸਾਹਿਬ ਦੀ ਰਾਗ ਤਰਤੀਬ ਵਿੱਚ ਅਠਾਰਵੇਂ ਨੰਬਰ ਅਤੇ ਅੰਕ 876-974 ਤੱਕ 'ਰਾਮਕਲੀ' ਬਾਣੀ ਅੰਕਿਤ ਹੈ। ਗਉਣ ਦਾ ਸਮਾਂ ਸੂਰਜ ਨਿਕਲਣ ਤੋਂ ਲੈ ਕੇ ਪਹਿਰ ਦਿਨ ਚੜ੍ਹੇ ਤੱਕ ਮੰਨਿਆ ਜਾਂਦਾ ਹੈ। ਇਹ ਭੈਰਵ ਠਾਟ ਦਾ ਹਰਮਨ ਪਿਆਰਾ ਰਾਗ ਹੈ। ਇੱਕ ਸੋਮੇਂ ਅਨੁਸਾਰ ਜੋਗੀ 'ਰਾਮਗਿਰਿ' ਪਰਬਤ ਤੇ ਰਹਿਣ ਕਾਰਨ ਨਾਂ 'ਰਾਮਕਲੀ' ਪ੍ਰਚਿੱਲਤ ਹੋ ਗਿਆ। ਇਸ ਰਾਗ ਦੀ ਸਮੁੱਚੀ ਬਾਣੀ ਵਿੱਚ 99 ਚਉਪਦੇ, 22 ਅਸ਼ਟਪਦੀਆਂ ਦਰਜ ਹਨ। ਇਸੇ ਰਾਗ ਵਿੱਚ ਸਿਧ ਗੋਸ਼ਟਿ, ਇੱਕ ਰੁੱਤੀ, ਇੱਕ ਵਾਰ ਮ:3,5, ਸੁੰਦਰ ਦੀ ਇੱਕ ਸਦੁ ਅਤੇ ਵਾਰ ਰਾਇ ਬਲਵੰਡ ਤੱਥਾਂ ਸਤਾ ਡੂੰਮ, ਅਨੰਦ ਅੰਕਿਤ ਹਨ।

## ਰਾਮਕਲੀ ਸਦੁ

ਬਾਬਾ ਸੁੰਦਰ ਦੀ ਸੰਖਿਪਤ ਰਚਨਾ, ਜੋ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹੈ, ਨੂੰ 'ਰਾਮਕਲੀ ਸਦੁ' ਆਖਿਆ ਜਾਂਦਾ ਹੈ। 'ਸ਼ਬਦਾਰਥ ਅਨੁਸਾਰ ਸਦ ਦੇ ਅਰਥ ਸ਼ਬਦ, ਸੱਦਾ, ਮਰਨ ਦਾ ਬੁਲਾਵਾ ਹੈ। ਇਸ ਦੇ ਹੋਰ ਅਰਥ ਪੁਕਾਰ, ਆਵਾਜ਼ ਜਾਂ ਸਦਾ ਦੇਣਾ ਹੈ। ਬਹੁਤੇ ਵਿਦਵਾਨ 'ਸਦੁ' ਨੂੰ ਗੀਤ ਦਾ ਰੂਪ ਵੀ ਮੰਨਦੇ ਹਨ। ਬਾਬਾ ਸੁੰਦਰ ਦੀ ਉਚਾਰਨ ਕੀਤੀ ਸਦ, ਵਿਛੋੜੇ ਗੁਰੂ ਅਮਰਦਾਸ ਦੇ ਪ੍ਰੇਮ/ਵੈਰਾਗ ਨਾਲ ਸਬੰਧਤ ਹੈ। ਇਹ ਕੇਵਲ ਛੇ ਚਰਨਾ ਦੀ ਰਚਨਾ ਹੈ। ਸਿੱਖ ਤਵਾਰੀਖ਼ ਅਨੁਸਾਰ 'ਸੁੰਦਰ' ਗੁਰੂ ਅਮਰਦਾਸ ਦਾ ਪੜਪੋਤਾ, ਮੋਹਰੀ ਦਾ ਪੋਤਾ ਅਤੇ ਅਨੰਦ ਦਾ ਬੇਟਾ ਸੀ।

## ਰਾਮ ਸਿੰਘ, ਅਜ਼ਾਦ, ਡਾ.

ਡਾ. ਰਾਮ ਸਿੰਘ ਆਜ਼ਾਦ ਦਾ ਜਨਮ 18 ਅਪ੍ਰੈਲ 1926 ਨੂੰ ਪਿਤਾ ਸੁ: ਬੁੱਧ ਸਿੰਘ ਅਤੇ ਮਾਤਾ ਭਗਤ ਕੌਰ ਦੇ ਘਰ ਪਿੰਡ ਖਾਦ ਨਿਆਰ (ਬਾਰਾਮੂਲਾ) ਵਿੱਚ ਹੋਇਆ। ਬਾਰਾਮੂਲਾ ਵਿੱਚ ਹੀ ਪਦਮਨੀ ਡੈਂਟਲ ਐਂਡ ਮੈਡੀਕਲ ਕਲਿਨਿਕ ਚਲਾਉਂਦੇ ਸਨ, ਜੋ

ਸਾਹਿਤਕ ਬੈਠਕਾਂ ਲਈ ਵੀ ਪ੍ਰਸਿੱਧ ਸੀ। ਆਪ ਨੇ ਪੰਜਾਬੀ ਵਿੱਚ ਕਈ ਪੁਸਤਕਾਂ ਛਾਪੀਆਂ, ਜਿਨਾਂ ਵਿੱਚ ਲਾਟਾਂ (1974), ਲਹੂ ਦਾ ਤਿਲਕ (1980), ਦੋ ਸੋ ਚੌਂਤੀ ਦਿਨ ਜੇਲ੍ਹ ਦੇ (1987), ਸੋਚਾਂ ਦਾ ਸਾਗਰ (1985) ਗਵਾਚੀਆਂ ਯਾਦਾਂ (1980) ਸਮੇਂ ਦੀ ਗੱਲ (1992), ਸੁਪਨਿਆਂ ਦਾ ਸੱਚ (1992) ਸਕੂਟਰ ਐਕਸੀਡੈਂਟ 1990), ਸਾਂਝੀ ਕਲੀਨਕ (2001) ਆਦਿ। ਡਾ. ਰਾਮ ਸਿੰਘ ਕਾਫ਼ੀ ਵਰ੍ਹੇ ਜੰਮੂ ਕਸ਼ਮੀਰ ਪੰਜਾਬੀ ਸਾਹਿਤ ਸਭਾ, ਬਾਰਾਮੂਲਾ ਦੇ ਸਕੱਤਰ/ਪ੍ਰਧਾਨ/ਖਜ਼ਾਨਚੀ ਦੀ ਸੇਵਾ ਨਿਭਾਉਂਦੇ ਰਹੇ। ਆਪ ਦਾ ਦੇਹਾਂਤ 17 ਨਵੰਬਰ 2002 ਵਿੱਚ ਬਾਰਾਮੂਲਾ ਵਿੱਚ ਹੋਇਆ।

## ਰਾਮ ਸਿੰਘ ਈਸਰਾ

ਸ੍ਰ: ਧਰਮ ਸਿੰਘ ਦੇ ਸਪੁੱਤਰ ਸ੍ਰ: ਰਾਮ ਸਿੰਘ ਈਸਰਾ ਦਾ ਜਨਮ ਸੰਤਪੁਰਾ (ਪਣਛ) ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਸ੍ਰ: ਬਸਤੀ ਸਿੰਘ ਨੂੰ ਛੋਟੇ ਗਲੇ, ਪੁਣਛ ਤੋਂ ਲਿਆ ਕੇ ਸੰਤ ਮੇਲਾ ਸਿੰਘ ਨੇ ਸੰਤਪੁਰਾ ਨੰਗਾਲੀ ਸਾਹਿਬ ਆਬਾਦ ਕੀਤਾ ਸੀ। ਇਹ ਬੜੇ ਗੁਰਸਿੱਖ ਵਿਦਵਾਨ ਸਜਣ ਸਨ। ਕਈ ਵਰ੍ਹੇ ਸੰਤਾਂ ਨੇ ਡੇਰੇ ਦਾ ਮੁਖਤਾਰ ਰਖਿਆ। ਸ੍ਰ: ਰਾਮ ਸਿੰਘ ਈਸਰਾ ਵੀ ਆਪਣੇ ਪਿਤਾ ਵਾਂਗ ਡੇਰੇ ਦੇ ਮੁਖਤਾਰ ਰਹੇ (ਸੰਤ ਅਵਤਾਰ ਸਿੰਘ ਤੋਂ ਲੈ ਕੇ ਸੰਤ ਮੋਹਰ ਸਿੰਘ ਤੱਕ) ਇਹ ਬੜੇ ਸਤਿਕਾਰਯੋਗ ਵਿਅਕਤੀਤਵ ਦੇ ਮਾਲਕ ਸਨ। 1907 ਈ ਵਿੱਚ ਗੁਰਪੁਰੀ ਸਿਧਾਰ ਗਏ। ਸ੍ਰ: ਰਾਮ ਸਿੰਘ ਦੇ ਬੇਟੇ ਕ੍ਰਿਪਾਲ ਸਿੰਘ ਪੰਜਾਬ ਫਰੰਟੀਅਰ ਵਿੱਚ ਗੰਥੀ ਰਹੇ ਅਤੇ ਡੇਰਾ ਨੰਗਾਲੀ ਸਾਹਿਬ ਦੇ 20 ਵਰ੍ਹੇ ਮੁਖਤਾਰ ਦੀ ਸੇਵਾ ਕਰਦੇ ਰਹੇ। ਯੂਰਪ ਦੀ ਜੰਗ ਅਤੇ ਸ਼ੋਰਸ਼ ਸਮੇਂ ਸਰਕਾਰ ਦੀ ਮੱਦਦ ਕਾਰਨ ਕਈ ਇਨਾਮ, ਸਨਦਾਂ, ਸਿਰਦਾਰੀ ਦਾ ਖਿਤਾਬ ਪ੍ਰਾਪਤ ਕੀਤੇ। ਅਦਾਲਤਾਂ ਦੇ ਅਸੈਸਰ ਵੀ ਨਿਯੁੱਕਤ ਰਹੇ। ਗੁਰਬਾਣੀ ਦੇ ਖੋਜੀ ਅਤੇ ਰੂਹਾਨੀ ਵਿੱਦਿਆ ਵਿੱਚ ਨਿਪੁੰਨ ਸਮਝੇ ਜਾਂਦੇ ਸਨ। ਸ੍ਰੀ ਗੁਰੂ ਸਿੰਘ ਸਭਾ ਪਣਛ ਅਤੇ ਖਾਲਸਾ ਸਟ੍ਰੈਂਲ ਬੋਰਡ ਜੰਮੂ ਕਸ਼ਮੀਰ ਦੇ ਮੈਂਬਰ ਵੀ ਰਹੇ। (ਦੇਖੋ: ਬੰਸਾਵਲੀ-185) (24)

## ਰਾਮ ਸਿੰਘ, ਸੂਦਨ

ਮਹਿਤਾ ਰਾਮ ਸਿੰਘ ਸੂਦਨ ਦਾ ਜਨਮ ਮਹਿਤਾ ਬੂਟਾ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਸ੍ਰ: ਰਾਮ ਸਿੰਘ ਨੇ ਕੁਝ ਵਰ੍ਹੇ ਨੌਕਰੀ ਕੀਤੀ ਅਤੇ ਫਿਰ ਸੰਤ ਮੰਗਲ ਸਿੰਘ ਸਾਸਨ ਦੇ ਮੁਖਤਾਰ ਨਿਯਤ ਹੋਏ ਅਤੇ ਇਹ ਸੇਵਾ ਤਨਦੇਹੀ ਨਾਲ ਨਿਭਾਈ। ਆਪ ਜੀ ਕਈ ਧਾਰਮਿਕ ਸਭਾਵਾਂ ਅਤੇ ਬੋਰਡਾਂ ਨਾਲ ਸਬੰਧਤ ਰਹਿ ਕੇ ਪੰਥਕ ਸੇਵਾ ਕਰਦੇ ਰਹੇ। ਆਪ ਦੇ ਬਜ਼ੁਰਗਾਂ ਬਾਰੇ ਪ੍ਰਸਿੱਧ ਸੀ ਕਿ ਉਹ ਬੜੇ ਸੂਰਬੀਰ ਤੇ ਸ਼ਾਸਤਰ ਵਿੱਦਿਆ ਵਿੱਚ ਪ੍ਰਬੀਲ ਸਨ ਅਤੇ ਆਸ ਪਾਸ ਦੇ ਇਲਾਕੇ ਵਾਲੇ ਉਨ੍ਹਾਂ ਤੋਂ ਬੜਾ ਭੈਅ ਖਾਂਦੇ ਸਨ। ਸ਼ੋਰਸ਼ ਅਤੇ ਸਰਕਾਰ ਦੀ ਖੂਬ ਮੱਦਦ ਕੀਤੀ। ਘਰ ਵਿੱਚ ਰਹਿ ਕੇ ਕਈ ਵਾਰ ਦੁਕਾਨਦਾਰੀ ਕਰਦੇ ਰਹੇ । ਧਾਰਮਿਕ ਕੰਮਾਂ ਵਿੱਚ ਪੇਸ਼ ਪੇਸ਼ ਰਹੇ। (ਦੇਖੋ: ਬੰਸਾਵਲੀ-186) (24)

## ਰਾਮ ਸਿੰਘ, ਕਵੀ

ਗਿਆਨੀ ਰਾਮ ਸਿੰਘ ਕਵੀ ਦਾ ਜਨਮ 1886 ਈ. ਨੂੰ ਦੇਥਾਨ (ਪੁਣਛ) ਵਿੱਚ ਸ੍ਰ: ਕਿਸ਼ਨ ਸਿੰਘ ਦੇ ਘਰ ਹੋਇਆ। ਮੁੱਢਲੀ ਵਿੱਦਿਆ ਅਤੇ ਧਾਰਮਕ ਤਾਲੀਮ ਆਪਣੇ ਮਾਮੇ

ਸ: ਹੁਕਮ ਸਿੰਘ ਕੋਲੋਂ ਗੁਜਰਖਾਨ ਵਿੱਚ ਲਈ। 1896 ਈ: ਵਿੱਚ ਕੋਇਟੇ ਜਾ ਕੇ ਨੌਕਰੀ ਕੀਤੀ। 1898 ਈ: ਵਿੱਚ ਸ੍ਰੀ: ਅਰਜਨ ਸਿੰਘ ਪਿੜਕੋਟ ਵਾਲੇ ਦੀ ਸਪੁੱਤਰੀ ਨਾਲ ਵਿਆਹ ਹੋਇਆ। ਨੰਗਾਲੀ ਸਾਹਿਬ ਦੇ ਸੰਤਾਂ ਨਾਲ ਰਹਿ ਕੇ ਸਿੱਖ ਇਤਿਹਾਸ, ਗੁਰਬਾਣੀ ਦਾ ਅਧਿਐਨ ਕੀਤਾ ਅਤੇ ਪ੍ਰਸਿੱਧ ਪਾਠੀ ਸਿੰਘ ਬਣੇ। ਤਿੰਨ ਵੇਰ ਇਕੱਲਿਆਂ ਹੀ ਅਖੰਡ ਪਾਠ ਸਾਹਿਬ ਕੀਤੇ ਸਨ, ਕਈ ਵਰ੍ਹੇ ਸ੍ਰੀ ਗੁਰੂ ਸਿੰਘ ਸਭਾ ਪੁਣਛ ਦੇ ਹੈਡ ਗ੍ਰੰਥੀ ਦੀ ਸੇਵਾ ਨਿਭਾਈ। ਇਹ ਪੰਜਾਬੀ ਦੇ ਚੰਗੇ ਕਵੀ ਸਨ ਅਤੇ ਕਵੀ ਦਰਬਾਰਾਂ ਅਤੇ ਰਾਜ ਦਰਬਾਰਾਂ ਵਿੱਚ ਕਵਿਤਾ ਸਲਾਹੀ ਜਾਂਦੀ ਸੀ। ਕਈ ਇਨਾਮ ਵੀ ਪ੍ਰਾਪਤ ਕੀਤੇ । ਆਪ ਦੇ ਦੋ ਭਰਾਤਾ ਬੜੇ ਸੂਰਬੀਰ ਯੋਧੇ ਅਤੇ ਸ਼ਿਕਾਰੀ ਸਨ, ਜਿਨ੍ਹਾਂ ਨੇ ਆਸ ਪਾਸ ਦੇ ਜੰਗਲਾਂ ਵਿੱਚ ਕਈ ਰਿੱਛ ਅਤੇ ਚਿਤ੍ਰਿਆਂ ਨੂੰ ਮਾਰਿਆ ਸੀ। ਸ: ਰਾਮ ਸਿੰਘ ਨੇ ਆਪਣੇ ਘਰ ਲਾਗੇ ਇੱਕ ਗੁਰਦੁਆਰਾ ਤਾਮੀਰ ਕੀਤਾ ਸੀ। ਆਪ ਨਮੂਨੀਏ ਦੀ ਬਿਮਾਰੀ ਨਾਲ 1933 ਈ ਵਿੱਚ ਅਕਾਲ ਚਲਾਣਾ ਕਰ ਗਏ। ਆਪ ਦੇ ਬੇਟੇ ਸ: ਭਗਵਾਨ ਸਿੰਘ ਨੇ ਰਾਗ ਵਿੱਦਿਆ ਹਾਸਲ ਕਰਕੇ ਕਥਾ, ਪ੍ਰਚਾਰ ਤੇ ਕੀਰਤਨ ਦਾ ਪ੍ਰਵਾਹ ਖ਼ੂਬ ਚਲਾਇਆ। ਇਹ ਵੀ ਕਵਿਤਾ ਲਿਖਦੇ ਸਨ। 1933-37 ਈ: ਤੱਕ ਸ੍ਰੀ ਗੁਰੂ ਸਿੰਘ ਸਭਾ, ਪੁਣਛ ਦੇ ਹੈਡ ਗ੍ਰੰਥੀ ਦੀ ਸੇਵਾ ਨਿਭਾਉਂਦੇ ਰਹੇ। (ਦੇਖੋ: ਬੰਸਾਵਲੀ-187) (24)

## ਰਾਮ ਸਿੰਘ, ਡਾ.

ਡਾ: ਰਾਮ ਸਿੰਘ ਦਾ ਜਨਮ ਸ: ਜਗਤ ਸਿੰਘ ਦੇ ਘਰ 1897 ਈ: ਨੂੰ ਪੁਣਛ ਵਿੱਚ ਹੋਇਆ। ਮੁੱਢਲੀ ਵਿਦਿਆ ਪੁਣਛ ਤੋਂ ਲੈ ਕੇ ਚੰਗੇ ਨੰਬਰ ਹਾਸਲ ਕੀਤੇ। ਕੁਝ ਦੇਰ ਸ: ਭਗਤ ਸਿੰਘ ਵਜ਼ੀਰ ਕੋਲ ਕਲਰਕ ਰਹੇ। ਸ: ਭਗਤ ਸਿੰਘ ਨੇ ਰਾਜਾ ਬਲਦੇਵ ਸਿੰਘ ਕੋਲ ਸਿਫ਼ਾਰਸ਼ ਕਰਕੇ ਸਰਕਾਰੀ ਵਜ਼ੀਫਾ ਦੇ ਕੇ ਲਾਹੌਰ ਮੈਡੀਕਲ ਕਾਲਜ ਵਿੱਚ ਭੇਜ ਦਿੱਤਾ ਅਤੇ ਚਾਰ ਸਾਲ ਬਾਅਦ ਪੂਰੇ ਪੰਜਾਬ ਵਿੱਚੋਂ ਅਵਲ ਰਹੇ। ਰਾਜਾ ਜਗਤ ਦੇਵ ਸਿੰਘ ਨੇ ਮਾਹਵਾਰ ਵਜ਼ੀਫ਼ਾ 250 ਰੁਪਏ ਦੇ ਕੇ ਲੰਡਨ ਵਿੱਚ L.R.C.P ਅਤੇ ਇੰਗਲੈਂਡ ਤੋਂ M.R.C.S ਦੀਆਂ ਡਿੱਗਰੀਆਂ ਲੈ ਕੇ ਪੁਣਛ ਆ ਕੇ ਸਿਹਤ ਅਫਸਰ ਲੱਗੇ ਸਨ। ਆਪ ਜਰਾਹੀ (Operation) ਦੇ ਕੰਮ ਵਿੱਚ ਮਾਹਿਰ ਸਨ। (ਦੇਖੋ: ਬੰਸਾਵਲੀ-188) (24)

## ਰਾਮ ਸਿੰਘ, ਮੈਰਾ

ਰਾਮ ਸਿੰਘ ਮੈਰਾ ਦਾ ਜਨਮ 1895 ਈ: ਵਿੱਚ ਜਮਾਂਦਾਰ ਹੀਰਾ ਸਿੰਘ ਦੇ ਘਰ ਮੁਜ਼ਫਰਾਬਾਦ ਵਿੱਚ ਹੋਇਆ। ਸ: ਹੀਰਾ ਸਿੰਘ, ਜਮਾਂਦਾਰ ਕਿਰਪਾ ਸਿੰਘ ਦੇ ਸਪੁੱਤਰ ਸਨ, ਜੋ ਮਾਈ ਪੂਰੋ ਦਾ ਸਕੱਤ੍ਰ ਸੀ। ਸ: ਰਾਮ ਸਿੰਘ ਮੈਰਾ ਨੇ ਦੋ ਵਿਆਹ ਕੀਤੇ ਸਨ। ਪਹਿਲਾ ਨੰਬਰਦਾਰ ਜੀਤ ਸਿੰਘ ਦਰਕੋਟ ਵਾਲੇ ਦੀ ਸਪੁੱਤਰੀ ਨਾਲ, ਉਸ ਦੇ ਚਲਾਣੇ ਮਗਰੋਂ ਦੂਜਾ ਵਿਆਹ ਸ: ਧਰਮ ਸਿੰਘ ਰਈਸ ਬਾਰਾਮੂਲਾ ਦੀ ਸਪੁੱਤਰੀ ਨਾਲ 1923 ਈਂ ਵਿੱਚ ਹੋਇਆ, ਜਿਸ ਵਿੱਚੋ. ਸ: ਜਸਪਾਲ ਸਿੰਘ ਮੰਗਲ (ਖੇਤੀ ਬਾੜੀ ਵਿਗਿਆਨੀ) ਹੋਏ ਹਨ। ਸ: ਰਾਮ ਸਿੰਘ ਗੁਰਦੁਆਰਾ ਸੁਧਾਰ ਲਹਿਰ ਸਮੇਂ. ਗੁਫ਼ਾ ਵਾਲੇ ਸੰਤ ਨਰੈਣ ਸਿੰਘ ਨਾਲ ਪੇਸ਼ ਪੇਸ਼ ਰਹੇ। ਗੁਰਦੁਆਰਾ ਛੇਵੀਂ ਪਾਤਸ਼ਾਹੀ ਨਲੂੱਛੀ ਅਤੇ ਅਕਾਲੀ ਦਲ ਦੇ ਵੀ ਮੈਂਬਰ ਰਹੇ। ਕਈ ਵਰ੍ਹੇ ਸਰਕਾਰ ਵੱਲੋਂ ਅਦਾਲਤਾਂ ਦੇ ਅਸੈਸਰ ਰਹੇ। ਪਿੰਡ ਮੈਰਾ ਦੇ ਕਈ

ਸਾਲ ਨੰਬਰਦਾਰ ਰਹਿ ਕੇ ਲੋਕਾਂ ਦੀ ਖਿਦਮਤ ਕਰਦੇ ਰਹੇ। ਸੌਪਰ (ਕਸ਼ਮੀਰ) ਦੇ ਮੋਰਚੇ ਸਮੇਂ ਸਰਕਾਰ ਵੱਲੋਂ ਇੱਕ ਸਾਲ ਦੀ ਸਜ਼ਾ ਮਿਲੀ ਸੀ। 1930 ਈ. ਵਿੱਚ ਤਹਿਸੀਲ ਊੜੀ ਦੇ ਮੁਸਲਮਾਨਾਂ, ਹਿਦੂਆਂ ਅਤੇ ਸਿੱਖਾਂ ਦੀ ਨਮਾਇੰਦਿਆਂ ਕਰਦਿਆਂ ਜ਼ਿਮੀਦਾਰੀ ਹੱਕਾਂ ਦੀ ਬਾ-ਖੂਬੀ ਰਹਿਨਮਾਈ ਕੀਤੀ। (ਦੇਖੋ: ਬੰਸਾਵਲੀ-189) (15,24)

## ਰਾਮ ਸਿੰਘ, ਰਾਗੀ

ਸ: ਰਾਮ ਸਿੰਘ ਦਾ ਜਨਮ 1866 ਈ: ਵਿੱਚ ਸ: ਗੁਰਮੁੱਖ ਸਿੰਘ ਦੇ ਘਰ ਪੁਣਛ ਵਿੱਚ ਹੋਇਆ। ਇਹ ਕੀਰਤਨ ਸਿਰੰਦੇ ਨਾਲ ਪੁਰਾਣੀਆਂ ਧੁਨੀਆਂ ਉਚਾਰ ਕੇ ਕਰਦੇ ਸਨ, ਜੋ ਬੜਾ ਦਿਲ ਖਿੱਚਵਾਂ ਹੁੰਦਾ ਸੀ। ਜਿੱਥੇ ਵੀ ਕਿਤੇ ਕੀਰਤਨ ਦਰਬਾਰ ਜਾਂ ਜੋੜਮੇਲਾ ਹੋਵੇ ਲੋਕੀ ਆਪ ਜੀ ਨੂੰ ਵਿਸ਼ੇਸ਼ ਤੌਰ ਤੇ ਲੈ ਜਾਂਦੇ ਸਨ। ਡੇਰਾ ਨੰਗਾਲੀ ਸਾਹਿਬ ਦੇ ਸੰਤਾਂ ਨਾਲ ਵੀ ਥਾਂ ਥਾਂ ਜਾ ਕੇ ਕੀਰਤਨ ਕਰਦੇ ਸਨ। ਗੁਰਬਾਣੀ ਦੇ ਰਸੀਏ ਅਤੇ ਧਾਰਮਿਕ ਵਾਕਫ਼ੀਅਤ ਹਾਸਲ ਕਰਕੇ ਬੜੇ ਵਿਦਵਾਨ ਮੰਨੇ ਜਾਂਦੇ ਸਨ।

ਸ: ਰਾਮ ਸਿੰਘ 65 ਵਰ੍ਹੇ ਦੀ ਉਮਰ ਗੁਜ਼ਾਰ ਕੇ 1931 ਈ. ਵਿੱਚ ਅਕਾਲ ਚਲਾਣਾ ਕਰ ਗਏ। ਸ. ਈਸ਼ਰ ਸਿੰਘ ਨੇ ਡੇਰਾ ਸ਼ੇਰਾ ਵਾਲੇ ਦਰਵਾਜ਼ੇ ਲਾਹੌਰ ਵਿੱਚ ਰਹਿ ਕੇ ਵਿਦਿਆ ਅਤੇ ਧਾਰਮਿਕ ਅਧਿਐਨ ਵਿੱਚ ਪ੍ਰਬੀਨ ਬਣੇ। ਇਹ ਬੜੇ ਸਿਆਣੇ ਤੇ ਮਿਸਲਸਾਰ ਹੋਣ ਦੇ ਨਾਤੇ ਡੇਰੇ ਦੇ ਮੁੱਖੀਆਂ ਵਜੋਂ ਜਾਣੇ ਜਾਂਦੇ ਸਨ। (ਦੇਖੋ: ਬੰਸਾਵਲੀ-190) (24)

## ਰਾਮਧਨ, ਕਵੀ

ਰਾਮਧਨ ਦਾ ਜਨਮ ਅਖਨੂਰ (ਜੰਮੂ) ਵਿੱਚ 1829 ਨੂੰ ਹੋਇਆ। ਇਹ ਇਕ ਚੰਗਾ ਪੰਜਾਬੀ ਕਵੀ ਸੀ ਜਿਸ ਨੇ 'ਪੂਰਨ ਭਗਤ' 1881 ਈ ਵਿੱਚ ਮੁਕੰਮਲ ਕਰਕੇ 1912 ਈ ਵਿੱਚ ਇਹ ਕਿੱਸਾ ਛੱਪਿਆ। ਇਸੇ ਪੁਸਤਕ ਦੇ ਅਖ਼ੀਰ ਤੇ ਤਕਰੀਬਨ 44 ਰਚਨਾਵਾਂ ਦੇ ਲਿੱਖਣ ਦੀ ਦਸ ਪਾਈ ਗਈ ਹੈ। ਇਸ ਕਵੀ ਦਾ ਦੇਹਾਂਤ 1904 ਈ. ਵਿੱਚ ਹੋਇਆ। (11)

## ਰਿਆਸਤੀ ਅਕਾਲੀ ਦਲ

1950 ਈ. ਦੇ ਸ਼ੁਰੂ ਵਿੱਚ ਸ: ਸੰਤ ਸਿੰਘ ਤੇਗ, ਗਿ: ਤਾਰਾ ਸਿੰਘ ਸ਼ਾਤ, ਸ: ਰਾਮ ਸਿੰਘ ਮੈਰਾ, ਗਿ: ਜ਼ੋਰਾਵਰ ਸਿੰਘ ਆਦਿ ਨੇ ਅੰਮ੍ਰਿਤਸਰ ਜਾ ਕੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਮਾਸਟਰ ਤਾਰਾ ਸਿੰਘ ਨਾਲ ਇੱਕ ਅਹਿਮ ਮੁਲਾਕਾਤ ਕੀਤੀ, ਜਿਸ ਵਿੱਚ ਹੋਰ ਨੁਕਤਿਆਂ ਤੋਂ ਇਲਾਵਾ ਰਿਆਸਤ ਵਿੱਚ ਸ੍ਰੋਂ ਅਕਾਲੀ ਦਲ ਦੀ ਸ਼ਾਖ ਖੋਲਣ ਲਈ ਬੇਨਤੀ ਕੀਤੀ। ਮਾਸਟਰ ਤਾਰਾ ਸਿੰਘ ਨੇ ਇਹ ਗੱਲ ਪ੍ਰਵਾਨ ਕਰ ਲਈ। 1947 ਦੇ ਘਲੂਘਾਰੇ ਤੋਂ ਉੱਜੜੇ ਸਿੱਖਾਂ ਖਾਤਰ ਮਾਸਟਰ ਜੀ ਨੇ ਰਿਆਸਤੀ ਸਿੱਖਾਂ ਦੇ ਹੱਕ ਵਿੱਚ ਅਨੇਕਾਂ ਬਿਆਨ ਦਿੱਤੇ ਅਤੇ ਪੰਥਕ ਪ੍ਰੈਸ ਵਿੱਚ ਲਗਾਤਾਰ ਆਵਾਜ਼ ਉਠਾਈ।

ਜੂਨ-ਜੁਲਾਈ 1950 ਵਿੱਚ ਬਟੋਤ (ਜੰਮੂ) ਵਿਖੇ ਪ੍ਰਤੀਨਿੱਧ ਸਿੱਖਾਂ ਦਾ ਇਕੱਠ ਹੋਇਆ, ਜਿਸ ਵਿੱਚ ਸ਼੍ਰੋਮਣੀ ਅਕਾਲੀ ਦਲ ਦਾ ਯੂਨਟ ਰਿਆਸਤ ਵਿੱਚ ਕਾਇਮ ਕੀਤਾ ਗਿਆ। ਗਰਮੀਆਂ ਕਰਕੇ ਗਿ: ਦਲੀਪ ਸਿੰਘ ਸੂਦਨ ਨੂੰ ਜੰਮੂ ਵੱਲੋਂ ਪ੍ਰਧਾਨ ਚੁਣਿਆ

ਗਿਆ। ਬਾਅਦ ਵਿੱਚ ਸ੍ਰ: ਸੰਤ ਸਿੰਘ ਤੇਗ ਨੂੰ ਪ੍ਰਧਾਨ ਥਾਪਿਆ ਗਿਆ। ਰਿਆਸਤੀ ਅਕਾਲੀ ਦਲ ਨੇ ਸਿੱਖ ਭਾਈਚਾਰੇ ਲਈ ਅਹਿਮ ਰੋਲ ਅਦਾ ਕੀਤਾ। ਨਗਰੋਟਾ ਕੈਂਪ ਵਿੱਚ ਸਿੱਖਾਂ ਨਾਲ ਹੋ ਰਹੇ ਵਿਤਕਰੇ ਕਾਰਨ ਜਥੇਬੰਦੀ ਨੇ ਮੋਰਚਾ ਲਾ ਦਿੱਤਾ, ਜੋ ਫ਼ਤਿਹ ਹੋਇਆ। ਇਸ ਜੱਥੇਬੰਦੀ ਵਿੱਚ ਜੋ ਪ੍ਰਮੁੱਖ ਸਿੱਘਾਂ ਨੇ ਮੁੱਢਲੇ ਬਾਗਬਾਨਾਂ ਵਾਂਗ ਦਿਨ-ਰਾਤ ਖ਼ੂਨ-ਪਸੀਨੇ ਨਾਲ ਮਜ਼ਬੂਤ ਕੀਤਾ, ਉਹ ਸਨ ਸਰਦਾਰ ਸੰਤ ਸਿੰਘ ਤੇਗ, ਕਰਤਾਰ ਸਿੰਘ ਟੰਗਾਮੂਲਾ, ਠਾਕਰ ਸਿੰਘ ਜੋਸ਼, ਗਿ: ਸੰਤ ਸਿੰਘ ਭਟਪੁਰੀ, ਜੱਥੇਦਾਰ ਗੁਪਾਲ ਸਿੰਘ, ਆਇਆ ਸਿੰਘ ਬਾਗੀ, ਜ਼ੈਲਦਾਰ ਉਕਾਂਰ ਸਿੰਘ, ਕਪੂਰ ਸਿੰਘ ਆਤਸ਼, ਦਰਸ਼ਨ ਸਿੰਘ ਘੁੰਡੀ, ਰਵੇਲ ਸਿੰਘ ਅਕਾਲੀ, ਭਾਈ  ਈਸ਼ਰ ਸਿੰਘ,  ਲੋਚਨ ਸਿੰਘ, ਨਿਰੰਜਨ ਸਿੰਘ ਭੱਲਾ, ਕਪੂਰ ਸਿੰਘ ਚਰਾਲੀਘੁੰਡ, ਗੰਡਾ ਸਿੰਘ, ਚਰਨ ਸਿੰਘ ਸਾਹਨੀ, ਜੱਥੇਦਾਰ ਗੁਪਾਲ ਸਿੰਘ ਜੰਮੂ, ਮਾਨ ਸਿੰਘ, ਹਰਦਿੱਤ ਸਿੰਘ, ਬਾਬੂ ਬਿਸ਼ਨ ਸਿੰਘ, ਹਰਨਾਮ ਸਿੰਘ, ਵਜ਼ੀਰ ਈਸ਼ਰ ਸਿੰਘ, ਅਮਰੀਕ ਸਿੰਘ ਸੁਖੀ, ਗਿ: ਠਾਕੁਰ ਸਿੰਘ ਪੁਣਛ, ਭਗਤ ਸਿੰਘ ਭੋਰਾ, ਚਰਨ ਸਿੰਘ ਰੈਨਾ, ਗਿ: ਈਸ਼ਰ ਸਿੰਘ, ਜੋਧ ਸਿੰਘ ਜੋਸ਼, ਬਚਨ ਸਿੰਘ ਸੈਨਚੀ, ਰਾਮ ਸਿੰਘ ਮੈਰਾ, ਗਿ: ਲਾਲ ਸਿੰਘ ਆਦਿ। ਇਨ੍ਹਾਂ ਵਿੱਚੋਂ ਬਹੁਤਿਆਂ ਨੇ ਪੰਜਾਬੀ ਸੂਬਾ ਮੋਰਚੇ ਵਿੱਚ ਗ੍ਰਿਫ਼ਤਾਰੀਆਂ ਦੇ ਕੇ ਜੇਲ੍ਹਾਂ ਕਟੀਆਂ। 24 ਅਪ੍ਰੈਲ 1955 ਨੂੰ ਸ਼੍ਰੋਮਣੀ ਅਕਾਲੀ ਦਲ, ਅੰਮ੍ਰਿਤਸਰ ਨੇ 'ਪੰਜਾਬੀ ਸੂਬਾ ਜ਼ਿੰਦਾਬਾਦ' ਮੋਰਚਾ ਲਾਇਆ ਜਿਸਵਿੱਚ ਤਕਰੀਬਨ 70 ਹਜ਼ਾਰ ਸਿੰਘ ਅਕਾਲੀ ਜੇਲ੍ਹਾਂ ਵਿੱਚ ਗਏ, ਜਿਨ੍ਹਾਂ ਵਿੱਚ 250 ਦੇ ਕਰੀਬ ਰਿਆਸਤੀ ਅਕਾਲੀ ਦਲ ਦੇ ਜੱਥੇਦਾਰ/ਵਰਕਰ ਵੀ ਸਨ। ਸ੍ਰੋਮਣੀ ਅਕਾਲੀ ਦਲ, ਅੰਮ੍ਰਿਤਸਰ ਵੱਲੋਂ ਜੋ  ਵਿਸ਼ੇਸ਼ ਅਕਾਲੀ ਕਾਨਫਰੰਸਾਂ ਲੁਧਿਆਣਾ ਅੰਮ੍ਰਿਤਸਰ ਅਤੇ ਪਟਿਆਲਾ ਆਦਿ ਹੋਈਆਂ ਉਨ੍ਹਾਂ ਵਿੱਚ ਰਿਆਸਤੀ ਸਿੰਘ ਵੀ ਵੱਧ ਚੜ੍ਹ ਕੇ ਹਿੱਸਾ ਲੈਂਦੇ ਰਹੇ। 26 ਮਈ 1956 ਨੂੰ ਜੰਮੂ ਵਿੱਚ ਇਕ ਭਾਰੀ ਅਕਾਲੀ ਕਾਨਫਰੰਸ ਹੋਈ। ਇਸੇ ਤਰ੍ਹਾਂ ਬਡਗਾਮ, ਸ੍ਰੀਨਗਰ ਵਿੱਚ ਵੀ ਕਾਨਫਰੰਸਾਂ ਹੋਈਆਂ। ਸ੍ਰੀਨਗਰ ਵਾਲੀ ਕਾਨਫਰੰਸ ਦੀ ਪ੍ਰਧਾਨਗੀ ਮਾਸਟਰ ਤਾਰਾ ਸਿੰਘ ਨੇ ਕੀਤੀ। ਰਿਆਸਤੀ ਅਕਾਲੀ ਦਲ ਦੀ ਚੜ੍ਹਤ ਉਦੋਂ ਤੱਕ ਰਹੀ ਜਦੋਂ ਤੱਕ ਏਕਤਾ ਰਹੀ। ਬਦਕਿਸਮਤੀ ਦਾ ਆਲਮ ਸੀ ਕਿ ਸ੍ਰ: ਸੰਤ ਸਿੰਘ ਤੇਗ ਅਤੇ ਕੁਝ ਹੋਰ ਜਿੰਮੇਵਾਰਾਂ ਵਿੱਚ ਮਤਭੇਦ ਕਾਰਨ ਅਕਾਲੀ ਦਲ ਫੁੱਟ ਦਾ ਸ਼ਿਕਾਰ  ਹੋ ਗਈ। ਅੱਜ ਵੀ ਰਿਆਸਤ ਵਿੱਚ ਕਈ ਅਕਾਲੀ ਦਲ ਹੋਂਦ ਵਿੱਚ ਆ ਚੁੱਕੇ ਹਨ। (15)

## ਰਿਆਸੀ ਦਾ ਸਾਕਾ

ਇਹ ਸਾਕਾ ਨਵੰਬਰ 1984 ਵਿੱਚ ਗੁਰਦੁਆਰਾ ਸਿੰਘ ਸਭਾ, ਤਲਵਾੜਾ (ਰਿਆਸੀ, ਜੰਮੂ) ਵਿੱਚ ਹੋਇਆ, ਜਦੋਂ ਸਿੰਘ ਗੁਰੂ ਨਾਨਕ ਸਾਹਿਬ ਦਾ ਗੁਰਪੁਰਬ ਮਨਾ ਰਹੇ ਸਨ। ਬਹੁਤੇ ਸਿੱਖ ਮੁਲਾਜਮ ਸਰਕਾਰੀ ਕੁਆਟਰਾਂ ਵਿੱਚ ਨਿਵਾਸ ਰੱਖਦੇ ਸਨ। ਸਿੱਖ ਸੰਗਤਾਂ ਤੇ ਕੁਝ ਫ਼ਿਰਕੂਵਾਦੀਆਂ ਨੇ ਤਲਵਾਰਾਂ, ਡਾਗਾਂ, ਲੋਹੇ ਦੀਆਂ ਸਲਾਖਾਂ, ਪੱਥਰਾਂ ਆਦਿ ਨਾਲ ਗੁਰਦੁਆਰੇ ਅੰਦਰ ਆ ਕੇ ਹਮਲਾ ਕਰ ਦਿੱਤਾ। ਗੁਰਦੁਆਰੇ ਵਿੱਚ 20 ਦੇ ਕਰੀਬ ਸਿੱਖ ਸਨ। ਉਨ੍ਹਾਂ ਸਾਰਿਆਂ ਨੂੰ ਬੜੀ ਬੇਰਹਿਮੀ ਨਾਲ ਮਾਰ ਕੇ ਤੇਲ ਪਾ ਕੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਵੀ ਅਗਨ ਭੇਟ ਕੀਤਾ ਗਿਆ। ਇਹ ਫ਼ਿਰਕੂ  ਜੁੰਡਲੀ ਜੰਮੂ, ਉਧਮਪੁਰ ਤੋਂ ਆਈ ਦਸੀ ਜਾਂਦੀ ਸੀ। ਜਿਨ੍ਹਾਂ ਸਿੱਖ ਮੁਲਾਜ਼ਮਾਂ ਨੂੰ ਸ਼ਹੀਦ ਕੀਤਾ ਗਿਆ,

ਉਹ ਸਰਦਾਰ ਸਤਿਨਾਮ ਸਿੰਘ, ਸੁਰਿਦਰ ਸਿੰਘ, ਬੀਰ ਸਿੰਘ, ਮਨਜੀਤ ਸਿੰਘ, ਮੁਖਤਿਆਰ ਸਿੰਘ, ਰਤਨ ਸਿੰਘ ਮਸਤਾਨਪੁਰ, ਰਤਨ ਸਿੰਘ ਧਿਆਨਪੁਰ (ਸਾਰੇ ਗੁਰਦਾਸਪੁਰ ਦੇ), ਰਛਪਾਲ ਸਿੰਘ, ਰੇਸ਼ਮ ਸਿੰਘ, ਗਿਆਨ ਸਿੰਘ (ਸਾਰੇ ਹੁਸ਼ਿਆਰਪੁਰ ਦੇ) ਹੀਰਾ ਸਿੰਘ, ਗੁਰਮੇਲ ਸਿੰਘ, ਤਰਸੇਮ ਸਿੰਘ (ਸਾਰੇ ਅੰਮ੍ਰਿਤਸਰ ਦੇ), ਭੁਪਿੰਦਰ ਸਿੰਘ, (ਸਿੰਘਪੁਰਾ), ਜਨਕ ਸਿੰਘ (ਕਠੂਆ), ਅਮਰ ਸਿੰਘ, ਰਣਜੀਤ ਸਿੰਘ (ਦੋਵੇਂ ਹਿਮਾਚਲ ਪ੍ਰਦੇਸ਼) ਸਨ।

## ਰਾਇਸਾ

ਗੁਰੂ ਨਾਨਕ ਸਾਹਿਬ ਦੀ ਉਚਾਰਨ ਕੀਤੀ ਦਸ ਪਦੀਆਂ ਦੇ ਸਮੁੱਚ ਨੂੰ 'ਰਾਇਸਾ' ਦੀ ਸੰਗਿਆ ਦਿੱਤੀ ਗਈ ਹੈ। ਕਈ ਪੁਰਾਤਨ ਬੀੜਾਂ ਵਿੱਚ 'ਰਾਇਸਾ ਮਹਲਾ੧' ਵੀ ਲਿਖਿਆ ਮਿਲਦਾ ਹੈ। ਪੁਰਾਤਨ ਜਨਮਸਾਖੀ ਅਨੁਸਾਰ ਇਹ ਸਬਦ ਪਾਤਸ਼ਾਹੀ੧ ਨੇ 'ਕਿੜੀ ਪਠਾਣਾ' ਵਿੱਚ ਉਚਾਰਿਆ ਸੀ। ਕਈ ਵਿਦਵਾਨ ਇਸ ਨੂੰ ਕਥਾ, ਪ੍ਰਸੰਗ ਆਦਿ ਦੱਸਦੇ ਹਨ। ਨਵੀਨ ਖੋਜੀ ਇਸ ਸ਼ਬਦ ਦੀ ਉਤਪਤੀ 'ਰਾਸ' ਜਾਂ 'ਰਾਸਕ' ਸ਼ਬਦਾਂ ਤੋਂ ਹੋਈ ਮੰਨਦੇ ਹਨ। ਪ੍ਰਾਚੀਨ ਰਾਜਸਥਾਨੀ ਵਿੱਚ ਰਾਊਸ, ਰਾਇਸੋ ਅਤੇ ਰਾਸੋ ਦਾ ਜ਼ਿਕਰ ਵੀ ਆਉਂਦਾ ਹੈ।

## ਰਹਿਰਾਸ

'ਰਹਿਰਾਸ' ਦੇ ਕੋਸ਼ਗਤ ਅਰਥ ਹਨ ਰਹੁਰੀਤ, ਮਰਯਾਦਾ, ਪ੍ਰਾਰਥਨਾ। ਇਸ ਬਾਣੀ ਦਾ ਪਾਠ ਰੋਜ਼ ਸ਼ਾਮ ਸਮੇਂ ਕਰਨ ਦਾ ਵਿਧਾਨ ਹੈ। ਵੱਖ-ਵੱਖ ਗੁਰੂ ਸਾਹਿਬਾਨ ਦੇ ਸ਼ਬਦ ਇਸ ਬਾਣੀ ਵਿੱਚ ਅੰਕਿਤ ਹਨ। ਇਸ ਬਾਣੀ ਵਿੱਚ ਸੋਦਰੁ, ਸੋਪੁਰਖ, ਬੇਨਤੀ ਚੌਪਈ, ਅਨੰਦੁ (ਪਹਿਲੀਆਂ ਪੰਜ ਅਤੇ ਅੰਤਮ ਪਉੜੀ) ਮੁੰਦਾਵਣੀ ਆਦਿ ਸ਼ਬਦ ਇਕੱਠੇ ਅੰਕਿਤ ਮਿਲਦੇ ਹਨ। ਸ਼ਬਦ 'ਰਹਿਰਾਸ' ਦੇ ਮੂਲ ਬਾਰੇ ਵਿਦਵਾਨ ਇੱਕ ਮੱਤ ਨਹੀਂ।

## ਰਿਪੋਰਤਾਜ

'ਰਿਪੋਰਤਾਜ' ਉਸ ਨੂੰ ਕਿਹਾ ਜਾਂਦਾ ਹੈ ਜੋ ਕਿਸੇ ਕਵੀ ਦਰਬਾਰ, ਸਾਕੇ, ਸਮਾਗਮ, ਉਤਸਵ ਆਦਿ ਨੂੰ ਅੱਖੀ ਵੇਖ ਕੇ ਸਾਹਿਤਿਕ ਭਾਸ਼ਾ ਵਿੱਚ ਲਿਖਿਆ ਜਾਂਦਾ ਹੈ। ਦਸਤਾਵੇਜ਼ੀ ਲਿਖਤਾਂ ਜਾਂ ਖੋਜ ਨੂੰ ਅੰਕਿਤ ਕਰਨਾ ਵੀ ਇਸ ਜ਼ੁਮਰੇ ਵਿੱਚ ਸਾਹਿਤਿਕ ਰਿਪੋਰਟ ਅਖਵਾਉਂਦੀ ਹੈ।

## ਰਿਵੀਊ

ਕਿਸੇ ਛੱਪੀ ਹੋਈ ਪੁਸਤਕ ਤੇ ਉਸ ਵਿਚਲੇ ਗੁਣਾਂ ਦੋਸ਼ਾਂ ਨੂੰ ਮੂਰਤੀਮਾਨ ਕਰਨਾ ਜਾਂ ਮੁਖ਼ਤਸਰ ਆਲੋਚਨਾਤਮਕ ਜਾਣਕਾਰੀ ਕਿਸੇ ਆਲੋਚਕ ਜਾਂ ਵਿਦਵਾਨ ਦੁਆਰਾ ਲਿਖਤੀ ਸਾਹਿਤਿਕ ਲੇਖ ਨੂੰ ਰਿਵੀਊ ਜਾਂ 'ਤਬਸਰਾ' ਆਖਦੇ ਹਨ। ਅਜਿਹੇ 'ਰਿਵੀਊ' ਅਜਕਲ੍ਹ ਰੋਜ਼ਾਨਾ ਅਖਬਾਰਾਂ ਅਤੇ ਸਾਹਿਤਕ ਪਰਚਿਆਂ ਵਿੱਚ ਆਮ ਛਪੱਦੇ ਰਹਿੰਦੇ ਹਨ।

## ਰੁਤੀ

'ਰੁੱਤੀ' ਦੇ ਕੋਸ਼ਗਤ ਅਰਥ ਹਨ: ਰੁੱਤ, ਰਿਤੂ ਜਾਂ ਮੌਸਮ। ਗੁਰੂ ਅਰਜਨ ਜੀ ਨੇ ਛੇ ਰੁੱਤਾਂ ਦੇ ਆਧਾਰ ਤੇ ਰਾਮਕਲੀ ਰਾਗ ਵਿੱਚ ਜੋ ਬਾਣੀ ਉਚਾਰਨ ਕੀਤੀ, ਉਹ 'ਰੁੱਤੀ'

ਅਖਵਾਈ। ਸੂਰਜ ਦਾ ਇੱਕ ਰਾਸ ਤੋਂ ਦੂਜੀ ਰਾਸ ਵਿੱਚ ਜਾਣ ਸਮੇਂ ਮਹੀਨੇ ਅਤੇ ਰੁੱਤਾਂ ਬਣਦੀਆਂ ਹਨ। ਬਾਰ੍ਹਾਂ ਮਹੀਨਿਆਂ ਦਾ ਇੱਕ ਸਾਲ, ਜਿਸ ਵਿੱਚ ਛੇ ਰੁੱਤਾਂ ਹੁੰਦੀਆਂ ਹਨ। ਦੋ ਦੋ ਮਹੀਨਿਆਂ ਦੇ ਮਿਲਾਪ ਨਾਲ ਇੱਕ ਰੁੱਤ ਬਣਦੀ ਹੈ ਜਿਵੇਂ ਚੇਤ ਵੈਸਾਖ (ਬਸੰਤ ਰੁੱਤ), ਜੇਠ ਆਸਾੜ (ਗ੍ਰੀਖਮ ਰੁੱਤ), ਸਾਵਨ ਭਾਦਵ (ਬਰਸ ਰੁੱਤ) ਅਸੂ ਕਤਿਕ (ਸਰਦ ਰੁੱਤ) ਮੰਘਰ ਪੋਹ (ਸਿਸੀਅਰ ਰੁੱਤ) ਅਤੇ ਮਾਘ ਫ਼ਗਣ (ਹਿਮਕਰ ਰੁੱਤ)। ਇਸ ਬਾਣੀ ਵਿੱਚ ਸਲੋਕਾਂ ਦੀ ਗਿਣਤੀ ਕੁੱਲ ਸੋਲਾਂ ਹੈ।

## ਰੂਪ ਸਿੰਘ, ਮਹਿਤਾ

ਮਹਿਤਾ ਰੂਪ ਸਿੰਘ, ਮਹਿਤਾ ਦੇਵੇ ਸਾਸਨ ਦੇ ਖਾਨਦਾਨ ਵਿੱਚੋਂ ਸਨ। ਇਸ ਦਾ ਜਨਮ ਮਹਿਤਾ ਕਰਮ ਸਿੰਘ ਦੇ ਘਰ 1870 ਈ. ਪੁਣਛ ਵਿੱਚ ਹੋਇਆ। ਯੂਰਪ ਦੀ ਜੰਗ ਅਤੇ ਸੋਰਸ਼ ਸਮੇਂ ਹਕੂਮਤ ਪੁਣਛ ਨੂੰ ਸਹਿਯੋਗ ਦੇ ਕੇ ਅਨੇਕਾਂ ਇਨਾਮ, ਸਨਦਾਂ, ਸਿਰਦਾਰੀ ਦਾ ਖ਼ਿਤਾਬ ਆਦਿ ਪ੍ਰਾਪਤ ਕੀਤੇ। ਸੰਤ ਮੰਗਲ ਸਿੰਘ ਨੇ ਗੁਰਮੁੱਖ ਜਾਣ ਕੇ ਇਸ ਨੂੰ ਨੰਗਾਲੀ ਦਾ ਕਈ ਵਰ੍ਹੇ ਮੁਖਤਾਰ ਨਿਯਕਤ ਕੀਤਾ। ਗੁਰਮਤਿ ਧਾਰਮਿਕ ਸਭਾ ਹਜੀਰੇ ਦੇ ਪ੍ਰਧਾਨ ਸਨ, ਜੋ 1915 ਈ. ਵਿੱਚ ਕਾਇਮ ਹੋਈ ਸੀ। ਇਨ੍ਹਾਂ ਦੇ ਬਜ਼ੁਰਗਾਂ ਵਿੱਚੋਂ ਹੀ ਮਹਿਤਾ ਮੌਜ ਸਿੰਘ ਦੇ ਘਰ ਮਹਿਤਾ ਮਸਤਰਾਮ ਸਾਸਨ ਹੋਇਆ ਹੈ, ਜਿਸਦੇ ਪਿਤਾ ਬੜੇ ਧੁਨਸ਼ਧਾਰੀ ਅਤੇ ਬਹਾਦਰ ਸਨ। ਮਹਿਤਾ ਮੌਜ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਭਰਤੀ ਹੋ ਕੇ ਪਲੰਗੀ ਦੀ ਲੜਾਈ ਵਿੱਚ ਜ਼ਖਮੀ ਹੋਇਆ ਸੀ। ਮਹਿਤਾ ਮਸਤ ਰਾਮ ਨੇ ਆਪਣੇ ਤਿੰਨ ਭਰਾਵਾਂ ਅਤੇ ਹੋਰ ਸੂਰਬੀਰ ਸਾਥੀਆਂ ਸਮੇਤ ਮੀਆਂ ਤਾਰਾ ਸਿੰਘ ਦੀ ਮਦੱਦ ਲਈ ਸ਼ਮਸਖਾਨ ਤੇ ਰਾਵਲੀ ਨਾਲ ਲੜਾਈ ਕਰਦੇ ਰਹੇ। (ਦੇਖੋ: ਬੰਸਾਵਲੀ-191) (24)

## ਰੋਚਾ ਸਿੰਘ, ਸੰਤ

ਸੰਤ ਰੋਚਾ ਸਿੰਘ ਦਾ ਜਨਮ 1688 ਈ. ਵਿੱਚ ਭਾਈ ਪੰਜਾਬੇ ਦੇ ਘਰ ਪਿੰਡ ਕੌਸਾਂ (ਹਜ਼ਾਰਾ) ਵਿੱਚ ਹੋਇਆ। ਆਪ ਜੀ ਨੇ ਪਹਿਲੀ ਵੇਰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਸ਼ਨ ਮਾਲਵੇ ਵਿੱਚ ਕਰਕੇ 'ਖੰਡੇ ਦੀ ਪਾਹੁਲ' ਲੈ ਕੇ ਸਿੰਘ ਸਜੇ। ਇੱਕ ਵੇਰ ਸਪੁਨੇ ਵਿੱਚ ਦਸ਼ਮੇਸ਼ ਪਿਤਾ ਨੇ ਤੀਰ ਦੀ ਨੋਕ ਨਾਲ ਉਠਾਇਆ ਅਤੇ ਛਤ੍ਰਕੈਲਾਸ਼ ਭਾਈ ਪੰਜਾਬ ਸਿੰਘ ਕੋਲ ਜਾਣ ਦੀ ਤਾਕੀਦ ਕੀਤੀ। ਆਪ ਜੀ ਹਰ ਸਮੇਂ ਸ਼ਸਤਰ ਧਾਰਨ ਕਰ ਕੇ, ਚਾਰ ਸੋ ਸਿੰਘ ਹਥਿਆਰਬੰਦ ਘੋੜਸਵਾਰ ਨਾਲ ਰਹਿੰਦੇ ਸਨ। ਸਿੱਖ ਧਰਮ ਦੇ ਪ੍ਰਚਾਰ ਤੇ ਪਾਸਾਰ ਲਈ ਅਨੇਕਾਂ ਨਗਰਾਂ, ਸ਼ਹਿਰਾਂ ਦਾ ਦੌਰਾ ਕੀਤਾ। ਗੁਰਦੁਆਰਿਆਂ ਦਾ ਨਿਰਮਾਣ ਵੀ ਕੀਤਾ। ਰਾਜਾ ਜਬਤੂ ਜਬਿਆਲ ਨੇ ਕੋਠੀਆਂ ਨਗਰ (ਪਣਛ) ਵਿੱਚ ਇਨ੍ਹਾਂ ਨਾਲ ਯੁੱਧ ਕੀਤਾ ਤਾਂ ਉਹ ਭਾਈ ਰੋਚਾ ਸਿੰਘ ਦੇ ਇੱਕੋ ਤੀਰ ਨਾਲ ਥਾਂ ਤੇ ਹੀ ਢੇਰੀ ਹੋ ਗਿਆ। ਇਸ ਮੀਰੀ ਲੱਛਣ ਦੀ ਸਾਰੇ ਇਲਾਕੇ ਵਿੱਚ ਚਰਚਾ ਹੋਈ। ਸੰਤ ਜੀ ਦੀ 'ਸੁਦਨਾਂ ਦੀ ਗਲੀ' ਲਾਗੇ ਖੱਖਿਆਂ ਬੰਬਿਆਂ ਨਾਲ ਵੀ ਝੜੱਪਾਂ ਹੋਈਆਂ। ਕਮਰਾਜ਼ ਇਲਾਕੇ ਲਾਗੇ ਵੀ ਕਸ਼ਮੀਰ ਦੇ ਸੂਬੇ ਦੇ ਬੰਦਿਆਂ ਨਾਲ ਝੜੱਪਾਂ ਹੋਈਆਂ। 'ਸ਼ਾਲਕੋਟ' ਪਿੰਡ ਵਿੱਚ ਕਈ ਵਰ੍ਹੇ ਰਹਿ ਕੇ ਭਾਰੀ ਤੱਪ ਕੀਤਾ, ਜਿਥੇ ਹੁਣ 'ਗੁਰਦੁਆਰਾ' ਤਪਿਆਨਾ

ਸਾਹਿਬ' ਸੁਸ਼ੋਭਿਤ ਹੈ। ਆਪ ਜੀ ਮਹਾਨ ਆਤਮ ਸ਼ਕਤੀ ਵਾਲੇ ਮਹਾਂਪੁਰਖ ਹੋਏ ਹਨ। ਭਾਈ ਮੇਲਾ ਸਿੰਘ ਨੂੰ ਜਾਂਨਸ਼ੀਨ ਥਾਪ ਕੇ 1803 ਈ. ਵਿੱਚ ਰਾਵਲਾਕੋਟ ਵਿਖੇ ਪ੍ਰਲੋਕ ਗਮਨ ਕਰ ਗਏ। (15, 23)

## ਰਵੇਲ ਸਿੰਘ, ਅਕਾਲੀ

ਅਕਾਲੀ ਰਵੇਲ ਸਿੰਘ ਦਾ ਜਨਮ ਸ੍ਰ: ਹੁਸ਼ਨਾਕ ਸਿੰਘ ਦੇ ਘਰ ਪਿੰਡ ਸਈਮੂ, ਤਰਾਲ (ਕਸ਼ਮੀਰ) ਵਿੱਚ ਹੋਇਆ। ਜਵਾਨੀ ਵਿੱਚ ਕਦਮ ਰੱਖਦਿਆਂ ਹੀ ਸ੍ਰ: ਰਵੇਲ ਸਿੰਘ, ਸੂਰਜ ਗੋਰਖਾ ਪਲਟਨ ਵਿੱਚ ਭਰਤੀ ਹੋ ਗਏ। ਅਕਾਲੀ ਲਹਿਰ ਦੇ ਸਮੇਂ 'ਅਕਾਲ ਤਖ਼ਤ ਸਾਹਿਬ' ਤੋਂ ਖੰਡੇ ਦੀ ਪਾਹੁਲ' ਲੈ ਕੇ ਕਿਰਪਾਨ ਅਤੇ ਕਾਲਾ ਦਸਤਾਰਾ ਸਜਾ ਲਿਆ। ਜਦੋਂ ਸਰਕਾਰ ਵਲੋਂ ਕਾਲਾ ਦਸਤਾਰਾ ਉਤਾਰਨ ਦਾ ਹੁਕਮ ਹੋਇਆ ਤਾਂ ਇਨ੍ਹਾਂ ਨੌਕਰੀ ਛੱਡ ਕੇ ਪੰਥਕ ਸੇਵਾ ਵਿਚ ਸਰਗਰਮ ਹੋ ਗਏ। ਗੁਰਦੁਆਰਾ ਸੁਧਾਰ ਲਹਿਰ ਸਮੇਂ ਆਪਣੇ ਪੂਰੇ ਇਲਾਕੇ ਵਿਚ ਗੁਰਮਤਿ ਪ੍ਰਚਾਰ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮਦੱਦ ਭੇਜਦੇ ਰਹੇ। ਬਾਣੇ ਤੇ ਬਾਣੀ ਵਿੱਚ ਨਿਪੁੰਨ ਰਹਿ ਕੇ ਪੰਥਕ ਸੇਵਾ ਵਿਚ ਪੇਸ਼ ਪੇਸ਼ ਰਹੇ। ਗੁਰਦੁਆਰਾ ਛੇਵੀਂ ਪਾਤਸ਼ਾਹੀ ਸ਼ਾਦੀ ਮਰਗ ਦੇ ਨਿਰਮਾਣ ਵਿੱਚ ਹਿੱਸਾ ਪਾਇਆ। ਸਿੱਖ ਸਹਾਇਕ ਸਭਾ ਦੇ ਪ੍ਰਧਾਨ ਅਤੇ ਪਿੰਡ ਦੀ ਮੁਕਾਮੀ ਕਮੇਟੀ ਦੇ ਕਈ ਵਰ੍ਹੇ ਸਕੱਤਰ ਦੀ ਸੇਵਾ ਖੂਬ ਨਿਭਾਈ। (ਦੇਖੋ: ਬੰਸਾਵਲੀ-192) (24)

## ਰਵੇਲ ਸਿੰਘ ਭੌਰ

ਸ੍ਰ: ਰਵੇਲ ਸਿੰਘ ਦਾ ਜਨਮ ਪਿੰਡ ਪਿੜਕੋਟ ਦਾ ਹੈ। ਇਨ੍ਹਾਂ ਦੇ ਪਿਤਾ ਦਾ ਨਾਂ ਸ੍ਰ: ਅਮਰ ਸਿੰਘ ਸੀ। ਮੁੱਢਲੀ ਵਿਦਿਆ ਪ੍ਰਾਪਤ ਕਰਕੇ ਸਰਕਾਰੀ 124 ਨੰਬਰ ਪਲਟਨ ਵਿੱਚ ਭਰਤੀ ਹੋ ਕੇ ਪੰਜ ਸਾਲ ਯੂਰਪ ਦੇ ਕਈ ਮੋਰਚਿਆਂ ਵਿੱਚ ਲੜਦੇ ਰਹੇ। ਆਖ਼ਰ ਜ਼ਖਮੀ ਹੋਕੇ ਵਾਪਸ ਘਰ ਆਏ। ਕਈ ਇਨਾਮ ਅਤੇ ਸਨਦਾਂ ਪ੍ਰਾਪਤ ਕੀਤੀਆਂ। ਕਈ ਸਾਲ ਪਿਸ਼ੌਵਰ ਅਕਾਲੀ ਜੱਥੇ ਦੇ ਜਥੇਦਾਰ ਰਹੇ। 1925 ਈ. ਵਿੱਚ ਪੁਲਿਸ ਮਹਿਕਮੇਂ ਵਿੱਚ ਭਰਤੀ ਹੋਏ। ਕਈ ਵਰ੍ਹੇ ਗੁਰਮਤਿ ਪ੍ਰਚਾਰਕ ਸਭਾ ਪਿਸ਼ੌਵਰ ਦੇ ਪ੍ਰਧਾਨ ਰਹਿ ਕੇ ਖੂਬ ਧਰਮ ਪ੍ਰਚਾਰ ਕੀਤਾ। ਆਪ ਜੀ ਇੱਕ ਵਧੀਆ ਪੰਜਾਬੀ ਕਵੀ ਵੀ ਸਨ। ਇਨ੍ਹਾਂ ਦੀ ਕਵਿਤਾ ਦਾ ਨਮੂਨਾਂ ਵੇਖੋ:

ਉੱਚਾ ਕੱਦ ਸਰੂ ਦੇ ਵਾਂਗੂ, ਵੱਧ ਕੇ ਧਨੀ ਹੈ ਕਾਨੀ ਦਾ
ਦਰਦੀ ਦਿਲ ਹਠੀਲਾ ਸ਼ਾਇਰ, ਨਿਤਨੇਮੀ ਕੁਰਬਾਨੀ ਦਾ
ਕੌਮੀ ਪੰਥਕ ਸੇਵਾ ਅੰਦਰ, ਰਹੇ ਹਮੇਸ਼ਾ ਦੌਰਾ ਏ
ਸਿੱਖੀ ਲਗਨ ਵਿੱਚ ਮਸਤਾਨਾ, ਪੁਣਛ ਚਮਨ ਦਾ ਭੌਰਾ ਏ।
(ਦੇਖੋ: ਬੰਸਾਵਲੀ-193) (24)

## ਰਵੇਲ ਸਿੰਘ , ਮੁਨਸ਼ੀ

ਚੰਦਿਆਲ ਖਾਨਦਾਨ ਵਿੱਚ ਸ੍ਰ: ਰਵੇਲ ਸਿੰਘ ਮੁਨਸ਼ੀ ਦਾ ਜਨਮ ਸ੍ਰ: ਅਵਤਾਰ ਸਿੰਘ ਦੇ ਘਰ ਮੂਹਰੀ (ਬਾਗ) ਵਿੱਚ ਹੋਇਆ। ਇਨ੍ਹਾਂ ਦੇ ਪੜਦਾਦਾ ਭਾਈ ਬੀਰ ਸਿੰਘ,

ਮਹਾਰਾਜਾ ਰਣਜੀਤ ਸਿੰਘ ਦੇ ਹਜ਼ੂਰੀ ਗ੍ਰੰਥੀ ਦੀ ਸੇਵਾ ਕਰਦੇ ਰਹੇ। ਇਹ ਭਜਨ-ਬੰਦਗੀ ਵਿੱਚ ਪ੍ਰਪੱਕ ਅਤੇ ਮੰਨੇ ਹੋਏ ਲਿਖਾਰੀ ਸਨ। ਗੁਰੂ ਗ੍ਰੰਥ ਸਾਹਿਬ ਦੀਆਂ ਅਨੇਕਾਂ ਬੀੜਾਂ ਅਤੇ ਕਈ ਗ੍ਰੰਥ ਹੱਥੀ ਲਿਖਦੇ ਰਹੇ। ਮਹਾਰਾਜਾ ਗੁਲਾਬ ਸਿੰਘ ਦੇ ਸਮੇਂ ਬਾਗ ਦੇ ਕਿਲ੍ਹੇ ਵਿੱਚ ਗ੍ਰੰਥੀ ਸਿੰਘ ਨਿਯੁਕਤ ਹੋਏ ਸਨ। ਮੁਨਸ਼ੀ ਰਵੇਲ ਸਿੰਘ ਮਹਿਕਮਾ ਮਾਲ ਵਿੱਚ ਤਾਸੀਲਦਾਰ ਦੇ ਅਹੁੱਦੇ ਤੱਕ ਰਹੇ। ਧਾਰਮਿਕ ਬਿਰਤੀ ਵਾਲੇ ਗੁਰਸਿੱਖ ਹੋਣ ਕਾਰਨ ਆਪ ਜੀ ਨੇ ਸ੍ਰੀ ਗੁਰੂ ਸਿੰਘ ਸਭਾ ਬਾਗ ਦੇ ਕਈ ਵਰ੍ਹੇ ਸਕੱਤਰ ਦੀ ਸੇਵਾ ਨਿਭਾਈ। (ਦੇਖੋ: ਬੰਸਾਵਲੀ-194) (24)

## ਰਵੇਲ ਸਿੰਘ ਰੀਹਣ

ਮੁਨਸ਼ੀ ਰਵੇਲ ਸਿੰਘ ਰੀਹਣ ਦਾ ਜਨਮ ਸ੍ਰ: ਸ਼ੇਰ ਸਿੰਘ ਦੇ ਘਰ ਹੋਇਆ। ਇਨ੍ਹਾਂ ਦੇ ਬਜ਼ੁਰਗ ਚੰਦਿਆਲ ਕਰਕੇ ਪ੍ਰਸਿੱਧ ਸਨ। ਜਦੋਂ ਸੰਤ ਰੋਚਾ ਸਿੰਘ ਨਾਲ 'ਸੁਦਨਾਂ ਦੀ ਗਲੀ' ਕੋਲ ਮੁਸਲਮਾਨਾਂ ਲੜਾਈ ਕੀਤੀ ਤਾਂ ਸ੍ਰ: ਜੀਆਂ ਸਿੰਘ ਰੀਹਣ ਨੇ ਬੜੀ ਬਹਾਦਰੀ ਦਿਖਾ ਕੇ ਮੁਸਲਮਾਨ ਭੱਜਾ ਦਿੱਤੇ ਸਨ। ਮੁਨਸ਼ੀ ਰਵੇਲ ਸਿੰਘ ਦੇ ਬਜ਼ੁਰਗ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿੱਚ ਜਮਾਦਾਰ ਸਨ। ਸ੍ਰ: ਬੀੜਾ ਸਿੰਘ ਨੂੰ 1847 ਈ. ਵਿੱਚ ਸਰਕਾਰ ਵਜੋਂ ਤਿੰਨ ਪਿੰਡ ਟੰਗੇੜਾ, ਲਾਸਰੀਮੰਗ ਅਤੇ ਚਵਾਹੜ ਜਾਗੀਰ ਮਿਲੇ ਸਨ। ਸ੍ਰ: ਸੋਭਾ ਸਿੰਘ ਕੋਲੋਂ ਹੀ ਪਿੰਡ ਕਕੜਾਂ (ਅੰਮ੍ਰਿਤਸਰ) ਵਿੱਚ ਮਹਾਰਾਜਾ ਦਲੀਪ ਸਿੰਘ ਨੇ ਬਚਪਨ ਵਿੱਚ ਅੰਮ੍ਰਿਤ ਛਕਿਆ ਦੱਸਿਆ ਜਾਂਦਾ ਹੈ। (ਦੇਖੋ: ਬੰਸਾਵਲੀ-195) (24)

## ਰੋਮਨ ਕੈਥੋਲਿਕ ਗਿਰਜਾ

ਇਹ ਗਿਰਜਾ ਘਰ ਸ੍ਰੀਨਗਰ ਦੇ ਕੋਲ ਮੌਲਾਨਾ ਅਜ਼ਾਦ ਰਾਹ ਤੇ ਸਰਕਾਰੀ ਕਾਲਜ (ਕੁੜੀਆਂ) ਦੇ ਕੋਲ ਸਥਿਤ ਹੈ। ਇਸ ਦੇ ਨਾਲ ਇੱਕ ਛੋਟਾ ਜਿਹਾ ਬਾਗ ਵੀ ਹੈ। 1900 ਈ. ਵਿੱਚ ਇਸ ਗਿਰਜੇ ਨੂੰ ਫਰੈਂਕਨ ਵੰਕਲੇ ਅਗ੍ਰੇਜ਼ ਨੇ ਤਾਮੀਰ ਕੀਤਾ ਸੀ। 1932 ਈ. ਵਿੱਚ ਇਸ ਦਾ ਹੋਰ ਵਿਸਥਾਰ ਕੀਤਾ ਗਿਆ ਹੈ।

## ਰੰਗੀਲ ਸਿੰਘ, ਭਟਪੁਰਾ

ਸ੍ਰ: ਰੰਗੀਲ ਸਿੰਘ ਦਾ ਜਨਮ ਪਿੰਡ ਭਟਪੁਰਾ (ਕਾਮਰਾਜ਼) ਵਿੱਚ ਸ੍ਰ: ਸੋਹਣ ਸਿੰਘ ਦੇ ਘਰ 1860 ਵਿੱਚ ਹੋਇਆ। ਇਹ ਛਿੱਬਰ ਖਾਨਦਾਨ ਨਾਲ ਸਬੰਧ ਰੱਖਦੇ ਸਨ। ਸ੍ਰ: ਰੰਗੀਲ ਸਿੰਘ ਪੰਜਵੀਂ ਜਮਾਤ ਪਾਸ ਕਰਨ ਮਗਰੋਂ ਖੇਤੀਬਾੜੀ ਦਾ ਕੰਮ ਪਿੰਡ ਵਿੱਚ ਹੀ ਸ਼ੁਰੂ ਕੀਤਾ। ਕੁਝ ਸਮਾਂ ਲਈ ਸਰਕਾਰੀ ਪਟਵਾਰੀ ਵੀ ਰਹੇ। ਬਾਅਦ ਵਿੱਚ ਠੇਕੇਦਾਰੀ ਵੀ ਸ਼ੁਰੂ ਕੀਤੀ। 1931 ਦੀ ਕਸ਼ਮੀਰ ਛੋੜੋ ਤਹਿਰੀਕ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ ਅਤੇ ਇਸੇ ਦੌਰਾਨ ਨੈਸ਼ਨਲ ਕਾਨਫਰੰਸ਼ ਦੀ ਵਰਕਿੰਗ ਕਮੇਟੀ ਦੇ ਮੈਂਬਰ ਨਿਯੁਕਤ ਕੀਤੇ ਗਏ। ਪੂਰੇ ਇਲਾਕੇ ਵਿੱਚੋਂ ਦੂਰ ਅੰਦੇਸ਼ ਨੇਤਾ ਸਮਝੇ ਜਾਂਦੇ ਸਨ। ਕਸ਼ਮੀਰ ਸਿੱਖ ਸੁਧਾਰ ਕਮੇਟੀ ਦੇ ਕਈ ਸਾਲ ਪ੍ਰਧਾਨ ਰਹੇ। ਕਈ ਪਿੰਡਾਂ ਦੇ ਗੁਰਦੁਆਰਿਆਂ ਦੇ ਨੇਮ-ਉਪਨੇਮ ਬਣਾਏ। ਬਾਰਾਮੂਲਾ ਖਾਲਸਾ ਬੋਰਡਿੰਗ ਹਾਊਸ ਦੇ ਕੁਝ ਦੇਰ ਲਈ ਪ੍ਰਧਾਨ ਵੀ ਰਹੇ। ਗੁਰਦੁਆਰਾ ਸੋਪੁਰ ਮੋਰਚੇ ਸਮੇਂ ਵੀ ਸਰਗਰਮ ਰਹੇ। 1947 ਤੋਂ ਪਹਿਲਾਂ ਅਕਾਲੀ ਕਥਾ ਕਾਮਰਾਜ਼ ਦੇ ਸਕੱਤਰ ਦੀ ਸੇਵਾ ਵੀ ਨਿਭਾਈ। ਸ੍ਰ: ਰੰਗੀਲ ਸਿੰਘ ਕਈ ਵੇਰ ਮੁਲਤਾਨ ਜੇਲ੍ਹ ਵੀ ਰਹੇ।

ਗੁਰਸਿੱਖੀ ਰਹਿਣੀ ਬਹਿਣੀ ਵਿੱਚ ਪ੍ਰਪੱਕ ਸਨ। ਆਪ ਦੀ ਸਿਆਸੀ ਸੂਝ ਸਦਕਾ ਹੀ ਭਟਪੁਰਾ ਪਿੰਡ ਵਿੱਚ 1944 ਨੂੰ ਤਿੰਨ ਦਿਨਾਂ ਸਿਆਸੀ ਕਾਨਫਰੰਸ ਹੋਈ, ਜਿਸ ਵਿੱਚ ਵਾਦੀ ਦੇ ਪ੍ਰਮੁੱਖ ਨੇਤਾ ਸ਼ੇਖ ਮੁਹੰਮਦ ਅਬਦੁਲਾ, ਸੂਫ਼ੀ ਮੁਹੰਮਦ ਅਕਬਰ, ਮਿਰਜ਼ਾ ਅਫ਼ਜ਼ਲ ਬੇਗ, ਸ: ਬੁੱਧ ਸਿੰਘ ਤਿਆਗੀ, ਸ: ਸੰਤ ਸਿੰਘ ਤੇਗ ਆਦਿ ਸ਼ਾਮਲ ਹੋਏ। ਸ: ਰੰਗੀਲ ਸਿੰਘ 1947 ਦੇ ਘੱਲੂਘਾਰੇ ਸਮੇਂ ਭਟਪੁਰਾ ਦੇ ਸਾਹਮਣੇ ਵਾਲੀ 'ਕਬੱਰਡੀ' ਤੇ ਨੰਬਰਦਾਰ ਸਰਦਾਰ ਸਿੰਘ ਆਦਿ ਸਿੰਘਾਂ ਨਾਲ ਸ਼ਹੀਦ ਹੋ ਗਏ ਸਨ। (ਦੇਖੋ: ਬੰਸਾਵਲੀ-196) (15, 24)

## ਰੰਗੀਲ ਸਿੰਘ, ਮੰਤਰੀ

ਸ: ਰੰਗੀਲ ਸਿੰਘ ਦਾ ਜਨਮ ਸ: ਕਾਹਨ ਸਿੰਘ ਦੇ ਘਰ ਬਾਗ (ਪੁਣਛ) ਵਿੱਚ 1933 ਈ ਨੂੰ ਹੋਇਆ। ਵਿਦਿਆ ਐਮ.ਏ, ਐਲ.ਏ, ਐਲ.ਐਲ.ਬੀ (1955), ਐਲ.ਐਲ.ਐਮ (ਲੰਡਨ) 1960 ਅਤੇ ਬਾਰਿਸਟਰ.ਐਟ.ਲਾਅ (ਇੰਗਲੈਂਡ) ਤੋਂ 1966 ਵਿੱਚ ਕਰਕੇ ਨੈਸ਼ਨਲ ਕਾਨਫਰੰਸ ਵਿੱਚ ਸ਼ਮੂਲੀਅਤ ਕੀਤੀ। ਕਈ ਮੁਹਾਜ਼ਾਂ ਜਿਵੇਂ ਟ੍ਰਾਸਪੋਰਟਰਾਂ, ਸ਼ਰਨਾਰਥੀਆਂ ਆਦਿ ਦੀਆਂ ਜਦੋਜਿਹਦਾਂ ਵਿੱਚ ਅਹਿਮ ਭੂਮਿਕਾ ਨਿਭਾਈ। ਆਪ ਜੀ 1972-75 ਤੱਕ ਐਮ.ਐਲ.ਏ ਰਹੇ ਅਤੇ ਬਾਅਦ ਵਿੱਚ ਮਾਰਚ 1977 ਤੱਕ ਸ਼ੇਖ ਮੁਹੰਮਦ ਅਬਦੁਲਾ ਦੇ ਮੰਤਰੀ ਮੰਡਲ ਵਿੱਚ ਵਿਦਿਆ ਮੰਤਰੀ ਰਹੇ। ਬਾਅਦ ਵਿੱਚ ਜੰਤਾ ਪਾਰਟੀ ਦੇ ਨੇਤਾ ਰਹੇ ਅਤੇ ਕਾਂਗਰਸ ਦੇ ਐਮ.ਐਲ.ਸੀ 1983 ਤੋਂ ਰਹੇ। ਬਾਅਦ ਵਿੱਚ ਪੀ.ਡੀ.ਪੀ ਵਿੱਚ ਸ਼ਮੂਲੀਅਤ ਕੀਤੀ ਅਤੇ ਇਸੇ ਪਾਰਟੀ ਦੇ ਮੀਤ-ਪ੍ਰਧਾਨ ਦੇ ਅਹੁਦੇ ਤੇ ਬਿਰਾਜਮਾਨ ਹਨ। ਆਪ ਜੀ ਸਿੱਖੀ ਸਪਿਰਿਟ ਨਾਲ ਲਬਰੇਜ਼ ਹਨ ਅਤੇ ਰਿਆਸਤ ਤੋਂ ਬਾਹਰ ਪ੍ਰਮੁੱਖ ਕਾਨਫਰੰਸਾਂ ਵਿੱਚ ਸਿੱਖਾਂ ਅਤੇ ਪੰਜਾਬੀ ਜ਼ੁਬਾਨ ਦੀ ਨੁਮਾਇੰਦਗੀ ਕਰਦੇ ਹਨ। ਅਜਕਲ੍ਹ ਮਹੰਤ ਬਚਿੱਤਰ ਸਿੰਘ ਇੰਜੀਨੀਅਰ ਕਾਲਜ ਦੇ ਚੈਅਰਮੈਨ ਹਨ।

## ਲਛਮਣ ਸਿੰਘ, ਮਹਿਤਾ

ਇਹ ਬਾਵਾ ਰੱਤੋ ਖਾਨਦਾਨ ਵਿੱਚੋਂ ਹੋਣ ਕਾਰਨ 'ਰੱਤੋਵਾਲ' ਅਖਵਾਉਂਦੇ ਹਨ। ਮਹਿਤਾ ਅਮਰ ਸਿੰਘ, ਮਹਾਰਾਜ ਰਣਜੀਤ ਸਿੰਘ ਦੀ ਫੌਜ਼ ਵਿੱਚ ਮੁਲਾਜ਼ਮ ਸਨ। 1931 ਈ. ਦੀ ਸੋਰਸ਼ ਸਮੇਂ ਸਰਕਾਰ ਨੂੰ ਮਦੱਦ ਕੀਤੀ ਅਤੇ ਪੰਥਕ ਕੰਮਾਂ ਵਿੱਚ ਵੀ ਉਤਸ਼ਾਹਜਨਕ ਭੂਮਿਕਾ ਨਿਭਾਉਂਦੇ ਸਨ। (ਦੇਖੋ: ਬੰਸਾਵਲੀ-197) (24)

## ਲੱਛਮਣ ਸਿੰਘ, ਮੁਨਸ਼ੀ

ਮੁਨਸ਼ੀ ਲੱਛਮਣ ਸਿੰਘ ਲੁਬਾਣਾ ਬਰਾਦਰੀ ਨਾਲ ਸਬੰਧ ਰੱਖਦੇ ਸਨ। ਇਨ੍ਹਾਂ ਦਾ ਜਨਮ ਸ: ਅਤਰ ਸਿੰਘ ਘਰ ਮੁੰਗਨਾੜ (ਪੁਣਛ) ਵਿੱਚ ਹੋਇਆ। ਸ: ਲਛਮਣ ਸਿੰਘ ਕਾਫ਼ੀ ਜਾਇਦਾਦ ਦੇ ਮਾਲਕ ਸਨ। ਇਨ੍ਹਾਂ ਸੇਹੜੇ ਤੋਂ ਮੁੰਗਨਾੜ ਆ ਕੇ ਪੱਕੀ ਰਿਹਾਇਸ਼ ਰੱਖੀ। ਹਰ ਵਰ੍ਹੇ ਧਾਰਮਿਕ ਜੋੜਮੇਲਾ ਕਰਨਾ ਆਪਣੀ ਨੇਕ-ਕਮਾਈ ਦੀ ਬਰਕਤ ਸਮਝਦੇ ਸਨ। ਆਪ ਇੱਕ ਚੰਗੇ ਗੁਰਮੁੱਖ ਅਤੇ ਨਾਮ ਸਿਮਰਨ ਵਾਲੇ ਪੁਰਸ਼ ਸਨ। (ਦੇਖੋ: ਬੰਸਾਵਲੀ-198) (24)

## ਲਾਭ ਸਿੰਘ ਮੀਰਪੁਰੀ

ਮਾਸਟਰ ਲਾਭ ਸਿੰਘ ਮੀਰਪੁਰੀ ਦਾ ਜਨਮ 1903 ਈ ਵਿੱਚ ਲਾਲਾ ਗੰਡਾ ਮੱਲ ਖੱਤਰੀ ਦੇ ਘਰ ਮੀਰਪੁਰ ਵਿੱਚ ਹੋਇਆ। ਬਚਪਨ ਵਿੱਚ ਹੀ ਮਾਤਾ-ਪਿਤਾ ਦਾ ਦੇਹਾਂਤ ਹੋ ਗਿਆ ਸੀ। ਆਪ ਅਪਣੇ ਨਾਨਕੇ ਘਰ ਭੁਡਆਲ (ਸ੍ਰੀ ਪ੍ਰਤਾਪ ਸਿੰਘ ਪੁਰਾ) ਆ ਗਏ ਅਤੇ ਵਿੱਦਿਆ ਹਾਸਲ ਕੀਤੀ। 1924 ਵਿੱਚ ਵਿੱਦਿਆ ਵਿਭਾਗ ਵਿੱਚ ਮੁਲਾਜ਼ਮ ਹੋ ਗਏ। 1937 ਈ. ਵਿੱਚ ਗਿਆਨੀ ਪਾਸ ਕਰ ਕੇ ਮੀਰਪੁਰ ਵਿੱਚ ਹੈਡਮਾਸਟਰ ਲੱਗ ਗਏ। ਆਪ ਦਾ ਵਿਆਹ ਗੁਰਮਿਤ ਰੀਤੀ ਅਨੁਸਾਰ ਬੀਬੀ ਇਕਬਾਲ ਕੌਰ ਨਾਲ 1928 ਈ. ਵਿੱਚ ਹੋਇਆ। ਆਪ ਪੰਜਾਬੀ ਵਿੱਚ ਕਵਿਤਾ ਵੀ ਲਿਖਦੇ ਸਨ। ਇਨ੍ਹਾਂ ਦੇ ਛੋਟੇ ਭਰਾਤਾ ਦਾ ਨਾਮ ਸ੍ਰ: ਤਾਰਾ ਸਿੰਘ ਹੈ। (24)

## ਲਾਭ ਸਿੰਘ, ਰਿਸਮ

ਸ੍ਰ: ਲਾਭ ਸਿੰਘ ਰਿਸਮ ਜਮਾਂਦਾਰ ਦਾ ਜਨਮ 1900 ਈ. ਨੂੰ ਸ੍ਰ. ਮੇਹਰ ਸਿੰਘ ਦੇ ਘਰ ਸ਼ਾਹਦਰਾ (ਮੁਜ਼ਫਰਾਬਾਦ) ਵਿੱਚ ਹੋਇਆ। 1916 ਈ. ਦੇ ਅਪ੍ਰੈਲ ਮਹੀਨੇ ਸ੍ਰ. ਲਾਭ ਸਿੰਘ 26 ਪੰਜਾਬੀ ਪਲਟਨ ਵਿੱਚ ਭਰਤੀ ਹੋ ਕੇ 1917 ਈ. ਨੂੰ ਮਿਸੋਪੋਟਾਮੀਆਂ, ਕੋਤ ਅਵਾਰਾ ਆਦਿ ਮੋਰਚਿਆਂ ਵਿੱਚ ਹਿੱਸਾ ਲਿਆ। ਬਾਂਸ ਬਰੇਲੀ ਤੋਂ ਬਾਅਦ ਜਿਹਲਮ ਆਏ ਅਤੇ 1928 ਈ. ਵਿੱਚ ਪੂਨੇ ਤੋਂ ਸੰਨਦ ਪ੍ਰਾਪਤ ਕੀਤੀ। ਬਰਮਾ ਜਾ ਕੇ ਹਵਾਲਦਾਰ ਬਣੇ ਅਤੇ ਫਿਰ ਅਕਤੂਬਰ 1930 ਈ. ਵਿੱਚ ਜਮਾਂਦਾਰ ਬਣੇ। ਖੈਬਰ ਬਰਗੇਡ ਵਿੱਚ ਸ਼ਾਮਲ ਹੋ ਕੇ ਨੁਸ਼ਹਿਰੇ ਛਾਵਣੀ ਆਏ। ਅਗਸਤ 1935 ਈ. ਨੂੰ ਪਾਕਸਤਾਨ ਵੀ ਗਏ। (ਦੇਖੋ: ਬੰਸਾਵਲੀ-199) (24)

## ਲਾਮਾਇਰ ਗੁਫ਼ਾ

ਇਹ ਗੁਫ਼ਾ ਲਹਿ ਤੋਂ 96 ਕਿਲੋਮੀਟਰ ਦੂਰ 13,432 ਫੁੱਟ ਦੀ ਉਚਾਈ ਤੇ ਸਥਿਤ ਹੈ। ਇਹ ਦੂਰੋਂ ਹੀ ਸੈਲਾਨੀਆਂ ਦੀ ਖਿੱਚ ਦਾ ਕੇਂਦਰ ਹੈ। ਤਵਾਰੀਖ਼ ਦੱਸਦੀ ਹੈ ਕਿ ਪ੍ਰਾਚੀਨ ਸਮੇਂ ਇਥੇ ਹੀ ਤਿਬਤੀ ਇਲਮ ਲਈ ਛੇ ਸਕੂਲ ਖੋਲੇ ਗਏ ਸਨ, ਜਿਨ੍ਹਾਂ ਦੀ ਬੁਨਿਆਦ 1143-1212 ਈ. ਤੱਕ ਰੱਖੀ ਮੰਨੀ ਜਾਂਦੀ ਹੈ। ਇਸ ਗੁਫ਼ਾ ਵਿੱਚ ਬੁੱਧ ਦੇਵਤਿਆਂ ਤੇ ਤਾਤਰੀਕ ਦੇਵੀਆਂ ਦੀਆਂ ਮੂਰਤੀਆਂ ਰੱਖੀਆਂ ਹਨ। ਚਰਤਨ ਦੀਆਂ ਦੀਵਾਰਾਂ ਅੰਦਰ ਮਹਾਤਮਾ ਬੁੱਧ ਦੀ ਜਿੰਦਗੀ ਨਾਲ ਜੁੜੀਆਂ ਘਟਨਾਵਾਂ ਨੂੰ ਉਜਾਗਰ ਕੀਤਾ ਗਿਆ ਹੈ। (36)

## ਲਾਹੌਰੀ ਸਿੰਘ, ਚਕਾਰ

ਸ੍ਰ: ਲਾਹੌਰੀ ਸਿੰਘ ਦਾ ਜਨਮ ਸ੍ਰ: ਤਾਰਾ ਸਿੰਘ ਸਾਸਨ ਦੇ ਘਰ ਨੱਕਰ (ਚਕਾਰ) ਵਿੱਚ ਹੋਇਆ। ਆਪ ਮਹਾਰਾਜਾ ਰਣਜੀਤ ਸਿੰਘ ਦੇ ਪਾਸ ਨੌਕਰੀ ਘੋੜੀ ਦੇ ਕਿਲ੍ਹੇ ਮੁਜ਼ਫਰਾਬਾਦ ਵਿੱਚ ਕੀਤੀ। 1844 ਈ. ਨੂੰ ਘੋੜੀ ਦੀ ਲੜਾਈ ਵਿੱਚ ਸਖ਼ਤ ਜ਼ਖਮੀ ਹੋ ਕੇ ਘਰ ਆ ਗਏ। ਬਾਅਦ ਵਿੱਚ ਨੇਕ ਦਿਆਨਤਦਾਰ ਸਮਝ ਕੇ ਮਹਾਰਾਜਾ ਗੁਲਾਬ ਸਿੰਘ ਨੇ ਆਪਣੇ ਕੋਲ ਮੁਲਾਜ਼ਮ ਰੱਖ ਲਿਆ। ਮਹਾਰਾਜੇ ਨੇ ਚਕਾਰ ਦੀ ਨੰਬਰਦਾਰੀ ਅਤੇ ਬਹੁਤ ਸਾਰੀ ਜਾਗੀਰ ਲਿੱਖ ਦਿੱਤੀ। ਇਨ੍ਹਾਂ ਕੋਲ ਮੌਜੂਦ ਪੱਟੇ ਅੱਗ ਵਿੱਚ ਸੜ੍ਹ ਗਏ ਸਨ।

ਭਾਈਚਾਰਕ ਝਗੜਿਆਂ ਨੂੰ ਨਿਬੇੜਨ ਵਿੱਚ ਮੋਹਰੀ ਸਨ। ਸੰਤ ਰੌਚਾ ਸਿੰਘ ਜੀ ਦੀ ਬੜੀ ਸੇਵਾ ਕਰਦੇ ਸਨ। ਆਪ 90 ਵਰ੍ਹੇ ਦੀ ਉਮਰ ਵਿੱਚ ਅਕਾਲ ਚਲਾਣਾ ਕਰ ਗਏ ਸਨ। ਆਪ ਜੀ ਪੂਰੇ ਗੁਰਸਿੱਖ ਅਤੇ ਰਹਿਤ ਬਹਿਤ ਦੇ ਧਾਰਨੀ ਸਨ। ਸ੍ਰ: ਲਾਹੌਰੀ ਸਿੰਘ ਦੇ ਪੋਤਰੇ ਸ੍ਰ: ਪੂਰਨ ਸਿੰਘ ਜਮਾਂਦਾਰ ਸਰਕਾਰੀ ਮੁਲਾਜ਼ਮ ਸਨ। ਉਹ ਵੀ ਪੂਰਨ ਗੁਰਸਿੱਖ ਅਤੇ ਗੁਰਬਾਣੀ ਨਾਲ ਸਰਸ਼ਾਰ ਸਨ। ਇਨ੍ਹਾਂ ਦੇ ਬਜ਼ੁਰਗ ਗਜ਼ਨੀ ਤੋਂ ਆ ਕੇ ਚਕਾਰ ਵੱਸੇ ਸਨ। (ਦੇਖੋ: ਬੰਸਾਵਲੀ-200) (24)

## ਲਾਲ ਸਿੰਘ, ਮਹਿਤਾ

ਸ੍ਰ: ਲਾਲ ਸਿੰਘ ਮਹਿਤਾ ਦਾ ਜਨਮ ਸ੍ਰ: ਮੋਹਰ ਸਿੰਘ ਦੇ ਘਰ 1896 ਈ. ਨੂੰ ਪੁਣਛ ਵਿੱਚ ਹੋਇਆ। ਆਪ ਅਜੇ ਛੋਟੇ ਹੀ ਸਨ ਕਿ ਪ੍ਰਸਿੱਧ ਵਕੀਲ ਦੀਵਾਨ ਦੌਲਤ ਰਾਮ ਰਾਵਲਪਿੰਡੀ ਦੇ ਮੁਸਾਹਿਬ ਬਣ ਗਏ। ਇਨ੍ਹਾਂ ਦੀ ਬੰਸ ਬਾਰੇ ਮਸ਼ਹੂਰ ਹੈ ਕਿ ਭਿੱਖਾ ਤੇ ਉੱਤਮ ਨਾਮ ਕਰਕੇ ਦੋ ਰਿਸ਼ੀ ਬੜੇ ਪ੍ਰਤਾਪੀ ਸੱਕੇ ਭਰਾ ਸਨ। ਭਿਖੇ ਦੀ ਵੰਸ 'ਭਿਖਵਾਲ' ਅਤੇ ਉੱਤਮ ਦੀ 'ਉਤਮ ਦਿਆਲ' ਸੰਗਿਆ ਕਰ ਕੇ ਪ੍ਰਸਿੱਧ ਹੋਈ। ਦੀਵਾਨ ਦੌਲਤ ਰਾਮ ਦੇ ਪ੍ਰਵਾਰ ਵਾਲੇ ਇਨ੍ਹਾਂ ਦਾ ਬੜਾ ਸਤਿਕਾਰ ਕਰਦੇ ਸਨ। ਦੋ ਦਹਾਕਿਆਂ ਮਗਰੋਂ ਆਪਣੇ ਵਤਨ ਚਲ੍ਹੇ ਗਏ ਅਤੇ ਪਿੰਡ 'ਤੇਤਰੀ ਨੋਟ' ਵਿੱਚ ਨਵੀਂ ਜ਼ਮੀਨ ਖਰੀਦ ਕੇ ਨਿਵਾਸ ਰੱਖਿਆ। ਗੁਰੂ ਘਰ ਦੇ ਪ੍ਰੀਤਵਾਨ ਹੋ ਕੇ ਆਪਣਾ ਸ਼ਾਹੂਕਾਰਾ ਕਾਰੋਬਾਰ ਵੀ ਜ਼ਾਰੀ ਰੱਖਿਆ। (ਦੇਖੋ: ਬੰਸਾਵਲੀ-201) (24)

## ਲਾਵਾਂ

ਰਾਗ ਸੂਹੀ ਵਿੱਚ ਗੁਰੂ ਰਾਮਦਾਸ ਜੀ ਵੱਲੋਂ ਉਚਾਰਨ ਚਾਰ ਸ਼ਬਦਾਂ ਦੀ ਸੰਗਿਆ 'ਲਾਵਾਂ' ਕਰਕੇ ਪ੍ਰਸਿੱਧ ਹੈ, ਜੋ ਗੁਰੂ ਗ੍ਰੰਥ ਸਾਹਿਬ ਦੇ ਅੰਕ 773-774 ਤੱਕ ਅੰਕਿਤ ਹੈ। ਇਨ੍ਹਾਂ ਵਿੱਚ ਹੁਲਾਸਮਈ ਵਾਤਾਵਰਣ ਉਸਾਰਿਆ ਗਿਆ ਹੈ। ਇਹ ਚਾਰ ਸ਼ਬਦ 'ਲਾਵਾਂ' ਵਾਲੇ ਮਰਿਆਦਾ ਪੱਖੋਂ ਸਿੱਖ ਧਰਮ ਵਿੱਚ ਸੁਤੰਤਰਬਾਣੀ ਰੂਪ ਵਜੋਂ ਪ੍ਰਵਾਨ ਹੋ ਚੁੱਕੇ ਹਨ। ਵਿਆਹ ਸੰਸਕਾਰ 'ਲਾਵਾਂ' ਨਾਲ ਹੀ ਸਾਕਾਰ ਹੁੰਦਾ ਹੈ। ਇਕ ਪਾਸੇ ਜੀਵ ਦਾ ਪ੍ਰਮਾਤਮਾ ਨਾਲ ਆਤਮਿਕ ਮੇਲ ਹੈ। ਚਾਰ ਸ਼ਬਦਾਂ ਵਿੱਚ ਹਰੇਕ ਅੰਦਰ ਛੇ ਛੇ ਪੰਗਤੀਆਂ ਹਨ। (16)

## ਲਹਿਣਾ ਸਿੰਘ, ਸੂਦਨ

ਸ੍ਰ: ਚੰਦਾ ਸਿੰਘ ਦੇ ਘਰ ਮੁਜ਼ਫ਼ਰਾਬਾਦ ਵਿੱਚ ਸ੍ਰ: ਲਹਿਣਾ ਸਿੰਘ ਸੂਦਨ ਦਾ ਜਨਮ ਹੋਇਆ। ਮੁੱਢਲੀ ਵਿੱਦਿਆ ਆਪਣੇ ਪਿਤਾ ਅਤੇ ਗੁਜਰਾਤ ਵਿੱਚ ਰਹਿ ਕੇ ਹਾਸਲ ਕੀਤੀ। ਕਈ ਵਰ੍ਹੇ ਅਲੀਬੇਗ (ਕੀਰਤਨਗੜ੍ਹ) ਵਿੱਚ ਹੈਡ ਗ੍ਰੰਥੀ ਰਹਿ ਕੇ ਸੇਵਾ ਕੀਤੀ। ਗੁਰਸਿੱਖਾਂ ਦੀ ਚਰਨਧੂੜ ਮੱਥੇ ਲਾਉਣੀ ਆਪ ਦਾ ਮੀਰੀ ਲਕਸ਼ ਸੀ। ਆਪ ਚੰਗੇ ਪਾਠੀ ਵੀ ਮੰਨੇ ਜਾਂਦੇ ਸਨ। (ਦੇਖੋ: ਬੰਸਾਵਲੀ-202) (24)

## ਲੇਹ ਲੱਦਾਖ ਦੇ ਕਿਲ੍ਹੇ

1. ਜ਼ੋਰਾਵਰ ਕਿਲ੍ਹਾ:- ਲੇਹ-ਲੱਦਾਖ ਕਸ਼ਮੀਰ ਦੇ ਪੂਰਬ ਵੱਲ ਖ਼ੂਬਸੂਰਤ ਵਾਦੀਆਂ ਦਾ ਸੰਗਮ ਹੈ। ਬਰਫ਼ਾਂ ਲੱਦੀ ਇਸ ਵਾਦੀ ਵਿੱਚ ਜ਼ੰਜ਼ਕਾਰ, ਸਰੋ ਅਤੇ ਦਰਾਸ ਦਰਿਆ/ਨਾਲੇ

ਲੱਦਾਖ ਦੇ ਪਠਾਰ ਵਿੱਚੋਂ ਹੋ ਕੇ ਇੰਡਸ ਦਰਿਆ ਵਿੱਚ ਮਿਲਦੇ ਹਨ। ਇਹ ਕਿਲ੍ਹਾ ਜਨਰਲ ਜ਼ੋਰਾਵਰ ਸਿੰਘ ਨੇ ਮਹਾਰਾਜਾ ਸ਼ੇਰ ਸਿੰਘ ਦੇ ਹੁਕਮ ਨਾਲ ਅਪਰੈਲ 1836 ਈ. ਵਿੱਚ ਬਣਾਇਆ ਸੀ। ਜ਼ੋਰਾਵਰ ਸਿੰਘ ਨੇ ਲੇਹ-ਲੱਦਾਖ ਵਿੱਚ ਹੋਰ ਵੀ ਛੋਟੇ-ਛੋਟੇ ਕਿਲ੍ਹੇ ਬਣਵਾਏ ਸਨ। ਇਹ ਸਾਰੇ ਕਿਲ੍ਹੇ ਮੁਕਾਮੀ ਭਵਨ ਨਿਰਮਾਣ ਕਲਾ ਦੀ ਮੂੰਹ ਬੋਲਦੀ ਤਸਵੀਰ ਹਨ। ਜ਼ੋਰਾਵਰ ਸਿੰਘ ਨੇ 1788 ਈ. ਵਿੱਚ ਆਸ ਪਾਸ ਦੇ ਮੁਸਲਿਮ ਇਲਾਕੇ ਜਿਵੇਂ ਬਾਲਤੀਸਤਾਨ ਆਦਿ ਜਿੱਤ ਲਏ ਸਨ। ਇਨ੍ਹਾਂ ਕਿਲ੍ਹਿਆਂ ਵਿੱਚ ਮੁਕਾਮੀ ਮਿੱਟੀ ਮਾਰ ਕੂਲਕ, ਸੂਰਜ ਦੀ ਗਰਮੀ ਨਾਲ ਸੁੱਕੀਆਂ ਇੱਟਾਂ, ਪੱਥਰ, ਲੱਕੜ ਆਦਿ ਵਰਤੋਂ ਵਿੱਚ ਲਿਆਂਦੀ ਗਈ ਹੈ। ਇਸ ਕਿਲ੍ਹੇ ਅੰਦਰ ਪਾਣੀ ਦਾ ਕੁਦਰਤੀ ਚਸ਼ਮਾ ਹੈ। ਜ਼ੋਰਾਵਰ ਸਿੰਘ ਨੇ ਕਿਲ੍ਹੇ ਅੰਦਰ ਇੱਕ ਮੰਦਰ ਅਤੇ ਮਸੀਤ ਵੀ ਬਣਵਾਈ ਸੀ। ਕਿਲ੍ਹੇ ਦੇ ਆਸ ਪਾਸੇ ਤਿੰਨ-ਪੰਜ ਮੀਟਰ ਡੂੰਘੀ ਪਾਣੀ ਦੀ ਖਾਈ ਹੈ। ਕਿਲ੍ਹੇ ਅੰਦਰ ਜਾਣ ਲਈ ਲੱਕੜ ਦਾ ਪੁਲ ਹੈ। ਸਿਪਾਹੀਆਂ ਦੇ ਬਚਾਓ ਲਈ ਇਹ ਕਿਲ੍ਹਾ ਮਹੱਤਵਪੂਰਨ ਹੈ। ਅੱਜ-ਕਲ੍ਹ ਇਸ ਕਿਲ੍ਹੇ ਵਿੱਚ ਭਾਰਤੀ ਫ਼ੌਜ ਦੇ ਸਿਪਾਹੀ ਅਤੇ ਤੋਪਚੀ ਰਹਿੰਦੇ ਹਨ। ਕਿਲ੍ਹੇ ਦੇ ਆਸ-ਪਾਸ ਤਕਰੀਬਨ 15 ਫੁੱਟ ਉੱਚੀ ਇੱਟਾਂ ਦੀ ਦੀਵਾਰ ਹੈ। ਕਿਲ੍ਹੇ ਅੰਦਰ ਹੀ ਅਸਤਬਲ, ਸਟੋਰ, ਹਥਿਆਰਾਂ ਲਈ ਕਮਰਾ, ਰਾਸ਼ਨ ਆਦਿ ਲਈ ਰਾਖਵੇਂ ਕਮਰੇ ਹਨ। ਛੋਟੇ ਕਿਲ੍ਹੇ ਦੀ ਸੁੱਕੀ ਖਾਈ ਨਾਲ ਘੇਰੇ ਹਨ ਅਤੇ ਜੰਗ ਸਮੇਂ ਇਨ੍ਹਾਂ ਵਿੱਚ ਪਾਣੀ ਭਰ ਦਿੱਤਾ ਜਾਂਦਾ ਸੀ। ਫ਼ੌਜ ਨੇ ਇਸ ਵਿੱਚ ਜਨਰਲ ਜ਼ੋਰਾਵਰ ਸਿੰਘ ਅਜਾਇਬਘਰ ਦੀ ਸਥਾਪਨਾ ਕਰ ਦਿੱਤੀ ਹੈ ਜਿਸ ਵਿੱਚ ਉਸ ਸਮੇਂ ਦੀਆਂ ਫ਼ੌਜੀ ਵਰਦੀਆਂ, ਨਿਸ਼ਾਨੀਆਂ, ਸਮੇਂ ਦੇ ਹਵਾਲੇ ਵਾਲੇ ਚਿੰਨ੍ਹ ਖ਼ੂਬਸੂਰਤੀ ਨਾਲ ਰੱਖੇ ਹਨ। ਬਾਸਗੋ ਕਿਲ੍ਹਾ ਵੀ ਲੱਦਾਖ ਵਿੱਚ ਮੌਜੂਦ ਹੈ।

**2. ਲੇਹ ਕਿਲ੍ਹਾ ਅਤੇ ਮਹਿਲ:-** ਪੁਰਾਣੇ ਸਮੇਂ ਵਿੱਚ ਚੀਨੀਆਂ ਅਤੇ ਤਿੱਬਤੀਆਂ ਵਿੱਚ ਜੰਗਾਂ ਹੋਈਆਂ ਸਨ। ਇੱਥੋਂ ਦੇ ਪੁਰਾਤਨ ਕਬੀਲੇ ਦਾਰਦ ਕਬੀਲੇ ਨਾਲ ਸਬੰਧਤ ਸਨ। ਇਹ ਕਿਲ੍ਹਾ ਦਰਿਆ ਇੰਡਸ ਦੇ ਕੰਢੇ ਸਥਿਤ ਹੈ। ਇਸ ਖਿੱਤੇ 'ਤੇ ਪਹਿਲਾਂ ਸੈਂਨਗ ਨਾਮ ਗਿਆਲੇ ਰਾਜ ਕਰਦਾ ਸੀ। ਕਿਲ੍ਹੇ ਦੀ ਭਵਨ ਨਿਰਮਾਣ ਕਲਾ ਮੱਧਕਾਲੀ ਤਿੱਬਤੀ ਨਾਲ ਮਿਲਦੀ ਹੈ। ਇਸ ਕਿਲ੍ਹੇ ਦੀਆਂ ਨੌ ਛੱਤਾਂ ਹਨ ਜਿਨ੍ਹਾ ਦੀਆਂ ਵੱਡੀਆਂ ਦੀਵਾਰਾਂ ਹਨ ਅਤੇ ਉਹ ਵੀ ਢਾਲਵੀਆਂ। 1940 ਈ. ਵਿੱਚ ਇੱਥੇ ਲੱਦਾਖ ਦੇ ਸ਼ਿਸਟ-ਪਰਿਵਾਰ ਰਹਿੰਦੇ ਸਨ। ਬਾਅਦ ਵਿੱਚ ਉਨ੍ਹਾਂ ਇਹ ਕਿਲ੍ਹਾਨੁਮਾ ਮਹਿਲ ਛੱਡ ਦਿੱਤਾ। ਕਸ਼ਮੀਰੀ ਤੋਪਾਂ ਨੇ 19ਵੀਂ ਸਦੀ ਵਿੱਚ ਕਿਲ੍ਹੇ ਨੂੰ ਪੂਰੀ ਤਰ੍ਹਾਂ ਮਿਸਮਾਰ (ਖੰਡਰ) ਕਰ ਦਿੱਤਾ। ਬਾਅਦ ਵਿੱਚ ਕਿਲ੍ਹੇ ਦੀ ਮੁਰੰਮਤ ਕੀਤੀ ਗਈ। ਇਸ ਕਿਲ੍ਹੇ ਦੇ ਉਪਰੋਂ ਕਾਂਗੀਰੀ ਬਦਫ਼ਾਨੀ ਪਹਾੜੀ ਟੀਸੀਆਂ ਸਾਫ਼ ਦਿਖਾਈ ਦੇਂਦੀਆਂ ਹਨ।

ਜਨਰਲ ਜ਼ੋਰਾਵਰ ਸਿੰਘ ਦੇ ਜਨਮ ਪਿੰਡ ਬਾਰੇ ਵੀ ਲੇਖਕਾਂ ਵਿੱਚ ਮਤਭੇਦ ਹਨ। ਕਈ ਇਤਿਹਾਸਕਾਰ ਉਸ ਦਾ ਜਨਮ ਸਥਾਨ ਕੁਸ਼ਲ (ਰਿਆਸੀ), ਕਹਿਲੂਰ (ਬਿਲਾਸਪੁਰ) ਅਤੇ ਅਨਸੋਰਾ (ਕਾਂਗੜਾ) ਦੱਸਦੇ ਹਨ। ਉਹ ਰਾਜਪੂਤ ਸੀ ਅਤੇ ਉਸ ਦਾ ਜਨਮ 1786 ਈ. ਵਿੱਚ ਹੋਇਆ। ਕਿਸ਼ਤਵਾੜ ਦੇ ਪੁਰਾਣੇ ਕਿਲ੍ਹੇ ਦੀ ਵੀ ਜ਼ੋਰਾਵਰ ਸਿੰਘ ਨੇ ਮੁਰੰਮਤ ਕਰਵਾਈ ਸੀ। ਉਮਦੱਤਵ-ਉਤ-ਤਵਾਰੀਖ, ਲਾਹੌਰ ਮੁਤਾਬਿਕ ਆਖਰ ਭਾਰੀ ਜੱਦੋਜਹਿਦ

ਮਗਰੋ 1840 ਈ. ਵਿੱਚ ਲੱਦਾਖ ਸਿੱਖ ਸਲਤਨਤ ਦਾ ਹਿੱਸਾ ਬਣ ਗਿਆ। ਤਿੱਬਤ 'ਤੇ ਹਮਲਾ ਕਰਕੇ ਸਰਕਾਰੇ-ਖਾਲਸਾ ਵਿੱਚ ਮਿਲਾਉਣ ਦੀ ਤਰਤੀਬ ਉਸ ਨੇ ਮਹਾਰਾਜਾ ਰਣਜੀਤ ਸਿੰਘ ਨੇ ਉਦੋਂ ਦਿੱਤੀ ਸੀ, ਜਦੋਂ ਉਸ ਨੇ ਮਾਰਚ 1836 ਈ. ਵਿੱਚ ਜੰਡਿਆਲਾ ਸ਼ੇਰਖਾਨ ਜਾ ਕੇ ਮਹਾਰਾਜੇ ਨੂੰ ਨਜ਼ਰਾਨਾ ਭੇਟ ਕੀਤਾ ਸੀ। ਉਸ ਨੇ ਸ਼ੇਰੇ-ਪੰਜਾਬ ਨਾਲ ਵਾਅਦਾ ਕੀਤਾ ਕਿ ਉਹ ਮਹਾਰਾਜੇ ਦੀ ਮਦਦ ਨਾਲ ਤਿੱਬਤ ਨੂੰ ਜ਼ਰੂਰ ਫ਼ਤਿਹ ਕਰੇਗਾ।

ਮਹਾਰਾਜਾ ਸ਼ੇਰ ਸਿੰਘ ਦੇ ਸਮੇਂ ਹੀ ਰਾਜਪੂਤ ਜ਼ੋਰਾਵਰ ਸਿੰਘ ਨੇ ਸਿੱਖ ਮੁਹਿਮ ਸ਼ੁਰੂ ਕੀਤੀ ਜੋ ਤਿੱਬਤ, ਗਾਰੂ ਅਤੇ ਰਡੋਕ ਜਿੱਤ ਕੇ ਅੱਗੇ ਵੱਲ ਵਧੀ, ਪਰ ਬਰਫ਼ਬਾਰੀ ਅਤੇ ਬਿਖੜੇ ਰਸਤਿਆਂ ਕਾਰਨ ਇਹ ਮੁਹਿੰਮ ਸਫ਼ਲ ਨਾ ਹੋ ਸਕੀ। ਇਸ ਸਮੇਂ 17 ਸਤੰਬਰ 1842 ਨੂੰ ਖਾਲਸਾ ਦਰਬਾਰ ਅਤੇ ਚੀਨ ਦੇ ਮੁਖੀਆ ਵਿਚਕਾਰ ਸ਼ਾਂਤੀ ਅਹਿਦਨਾਮਾ ਹੋਇਆ। ਜਨਰਲ ਜ਼ੋਰਾਵਰ ਸਿੰਘ 1841 ਈ. ਦੀ ਮੁਹਿਮ ਵਿੱਚ ਲੱਦਾਖ 'ਚ ਸ਼ਹੀਦ ਹੋ ਗਿਆ ਸੀ।

ਜੰਮੂ-ਕਸ਼ਮੀਰ ਦੇ ਸਾਰੇ ਇਤਿਹਾਸਕ ਕਿਲ੍ਹੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਵਿਰਾਸਤੀ ਸਮਾਰਕ ਹਨ। ਸਰਕਾਰਾਂ ਦੇ ਨਾਲ-ਨਾਲ ਲੋਕਾਂ ਦਾ ਵੀ ਫਰਜ਼ ਬਣਦਾ ਹੈ ਕਿ ਉਹ ਇਨ੍ਹਾਂ ਯਾਦਗਾਰਾਂ ਨੂੰ ਸਾਂਭਣ ਦਾ ਯਤਨ ਕਰਨ ਤਾਂ ਜੋ ਇਹ ਲੋਪ ਹੋਣ ਤੋਂ ਬਚ ਸਕਣ।

### ਲੋ ਖਾਨਦਾਨ

ਇਹ ਜਾਤੀ ਆਪਣਾ ਆਦਿ ਪੁਰਖ 'ਵਿਸ਼ਿਸ਼ਟ ਰਿਸ਼ੀ' ਨੂੰ ਮੰਨਦੀ ਹੈ। ਕਹਿੰਦੇ ਹਨ ਕਿਰਪਾ ਚਾਰਯ ਦਾ ਪੁੱਤਰ ਗੋਤਮ ਰਿਸ਼ੀ ਵੀ ਇਨ੍ਹਾਂ ਦਾ ਪੂਰਵਕ ਸੀ। 1997 ਈ: ਵਿੱਚ ਬਿਜਵਾੜਾ (ਕਾਂਗੜਾ) ਕਸਬਾ ਵਸਾਇਆ, ਜਿੱਥੇ ਲੋ ਜਾਤੀ ਦੀ ਪ੍ਰਮੁੱਖ ਦੇਹਰੀ ਦੇ ਰੂਪ ਵਿੱਚ ਪ੍ਰਚਲਿਤ ਹੋਇਆ। ਇੰਦਰ ਸੈਨ ਲੋ (ਪੋਤਰਾ: ਸ਼ਾਮਾ ਰਾਓ ਲੋਧਰਾ) ਨੇ ਸੁਲਤਾਨ ਮੁਹੰਮਦ ਨਾਲ ਜੰਗ ਕਰਕੇ ਉਸਨੂੰ ਵਾਪਸ ਗਜ਼ਨੀ ਧਕੇਲ ਦਿੱਤਾ ਸੀ। ਇਸ ਜ਼ਾਤੀ ਦਾ ਤਵਾਰੀਖੀ ਵਰਨਣ ਬਹੁਤ ਘੱਟ ਮਿਲਦਾ ਹੈ। (24)

### ਲੋਚਨ ਸਿੰਘ

ਸ: ਇਕਬਾਲ ਸਿੰਘ ਦੇ ਘਰ 1918 ਈ. ਵਿੱਚ ਸ: ਲੋਚਨ ਸਿੰਘ ਦਾ ਜਨਮ ਪਿੰਡ ਕਾਨਾਹਾਮਾ (ਬਾਰਾਮੂਲਾ) ਵਿੱਚ ਹੋਇਆ। ਮੁੱਢਲੀ ਵਿੱਦਿਆ ਬਾਰਾਮੂਲਾ ਤੋਂ ਹਾਸਲ ਕਰ ਕੇ ਰਿਆਸਤੀ ਸਰਕਾਰ ਦੇ ਮੱਛੀ ਵਿਭਾਗ ਵਿੱਚ ਇੰਨਸਪੈਕਟਰ ਲੱਗ ਗਏ। ਇਸੇ ਵਿਭਾਗ ਵਿੱਚੋਂ ਉਹ ਇੰਨਸਪੈਕਟਰ ਵਜੋਂ ਸੇਵਾ ਮੁਕਤ ਹੋਏ। ਉਹ 'ਟ੍ਰੌਟ ਮੱਛੀ' ਦੇ ਵਿਸ਼ੇਸ਼ਗ ਮੰਨੇ ਜਾਂਦੇ ਸਨ। ਸਮਾਜਿਕ ਤੇ ਧਾਰਮਿਕ ਕੰਮਾਂ ਵਿੱਚ ਸਰਗਰਮੀ ਨਾਲ ਹਿੱਸਾ ਲੈਂਦੇ ਸਨ। ਉਹ ਸਿੱਖ ਸਹਾਇਕ ਸਭਾ ਕਸ਼ਮੀਰ ਦੇ ਮੁੱਢਲੇ ਬਾਗਬਾਨਾਂ ਵਿੱਚੋਂ ਗਿਣੇ ਜਾਂਦੇ ਸਨ। ਉਹ ਅਕਾਲੀ ਨੇਤਾ ਸਨ ਅਤੇ ਕਈ ਵਰ੍ਹੇ ਪ੍ਰਧਾਨ ਦੀ ਸੇਵਾ ਵੀ ਨਿਭਾਈ। ਉਨ੍ਹਾਂ ਦੇ ਬੇਟੇ ਡਾ. ਸੀਤਲ ਸਿੰਘ ਅਤੇ ਸ: ਹਰਸਜਨ ਸਿੰਘ ਹਨ। ਸ: ਲੋਚਨ ਸਿੰਘ ਜੀ 1994 ਈ. ਵਿੱਚ ਗੁਰਪੁਰੀ ਸਿਧਾਰ ਗਏ ਸਨ।

### ਲੋਚਨ ਸਿੰਘ, ਰੀਹਣ

ਸ੍ਰ: ਕਾਹਨ ਸਿੰਘ ਦੇ ਘਰ ਸ੍ਰ: ਲੋਚਨ ਸਿੰਘ ਰੀਹਣ ਦਾ ਜਨਮ ਗਾਮੇਰਾਜ (ਤਰਾਲ) ਵਿੱਚ ਹੋਇਆ। ਸ੍ਰ: ਲੋਚਨ ਸਿੰਘ ਪੀ. ਡਬਲਊ. ਡੀ ਵਿਭਾਗ ਵਿੱਚ ਜਮਾਂਦਾਰ ਦੇ ਅਹੁਦੇ ਤੇ ਰਹੇ। 1930 ਈ. ਵਿੱਚ ਇਸੇ ਵਿਭਾਗ ਵਿੱਚੋਂ ਸੇਵਾ ਮੁਕਤ ਹੋਏ। ਇਹ ਲਖਮੀ ਦਾਸ ਵਜ਼ੀਰ ਦੇ ਖਾਨਦਾਨ ਵਿੱਚੋਂ ਸਨ। ਇਹ ਮਹਾਰਾਜਾ ਰਣਜੀਤ ਸਿੰਘ ਪਾਸ ਨੌਕਰ ਸਨ। ਗਊਆਂ ਅਤੇ ਘੋੜੀਆਂ ਨੂੰ ਚਾਂਦੀ ਦੇ ਹੰਸ ਪਾ ਕੇ ਰੱਖਦੇ ਸਨ। ਗੁਰਦੁਆਰਾ ਬਣਾ ਕੇ ਸਰਕਾਰ ਨੇ ਧਰਮਅਰਥ ਲੱਗਾ ਦਿੱਤੀ। (ਦੇਖੋ: ਬੰਸਾਵਲੀ-203) (24)

### ਲੋਰੀ

ਬੱਚਿਆਂ ਨੂੰ ਸੁਆਉਣ ਵਾਲੇ ਜੋ ਗੀਤ ਗਾਇਆ ਜਾਂਦਾ ਹੈ ਉਸ ਨੂੰ 'ਲੋਰੀ' ਆਖਦੇ ਹਨ, ਜਿਵੇਂ:

ਅਲ੍ਹੜ ਬਲ੍ਹੜ ਬਾਵੇ ਦਾ, ਬਾਵਾ ਕਣਕ ਲਿਆਵੇਗਾ।
ਬਾਵੀ ਬਹਿ ਕੇ ਛੱਟੇਗੀ, ਛੱਟ ਭੜੋਲੇ ਪਾਵੇਗੀ।
ਬੱਚਿਆਂ ਨੂੰ ਖੁਆਵੇਗੀ ———।

### ਵਡ ਹੰਸ

ਇਹ ਰਾਗ ਲੋਕ ਸੰਗੀਤ ਅਤੇ ਸ਼ਾਸਤਰੀ ਸੰਗੀਤ ਦਾ ਸੁਮੇਲ ਮੰਨਿਆਂ ਜਾਂਦਾ ਹੈ। ਇਸ ਰਾਗ ਦੇ ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਮੰਨਿਆ ਜਾਂਦਾ ਹੈ। ਕੁੱਝ ਵਿਦਵਾਨ ਇਸ ਨੂੰ ਮਾਰੂ, ਗੌਰਾਨੀ, ਦੁਰਗਾ, ਧਨਾਸਰੀ ਅਤੇ ਲੌਤੀ ਦਾ ਮਿਸ਼ਰਣ ਆਖਦੇ ਹਨ। ਇੱਕ ਭੇਦ ਵਡਹੰਸ-ਦਖਣੀ ਵੀ ਹੈ। ਇਸ ਸਮੱਚੀ ਬਾਣੀ ਵਿੱਚ 24 ਚਉਪਦੇ, 2 ਅਸ਼ਟਪਦੀਆਂ, 17 ਛੰਦ, 9 ਅਲਹਾਣੀਆਂ ਅਤੇ ਇੱਕ ਵਾਰ ਮਹਲਾ 4 ਦਰਜ ਹੈ। ਸਲੋਕਾਂ ਦੀ ਭਾਸ਼ਾ ਲਹਿੰਦੀ ਅਤੇ ਛੰਦਾਂ ਦੀ ਪੂਰਬੀ ਪੰਜਾਬੀ ਹੈ। ਰਾਗ-ਬੱਧ ਬਾਣੀ ਵਿੱਚ 8ਵਾਂ ਨੰਬਰ ਅਤੇ ਅੰਕ 557-594 ਤੱਕ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹੈ। 'ਵਡਹੰਸ ਕੀ ਵਾਰ' ਗੁਰੂ ਰਾਮਦਾਸ ਜੀ ਦੀ ਉਚਾਰਨ ਕੀਤੀ ਹੈ। ਜਿਸ ਦੀਆਂ ਕੁਲ 21 ਪਾਉੜੀਆਂ ਹਨ ਜਿਸ ਨਾਲ ਸਲੋਕਾਂ ਦੀ ਗਿਣਤੀ 43 ਹੈ। ਵਾਰ ਦੀ ਭਾਸ਼ਾ ਪੁਰਾਣੀ ਪੰਜਾਬੀ ਹੈ। (16, 31)

### ਵਣਜਾਰਾ

'ਵਣਜਾਰਾ' ਸ਼ਬਦ ਦੇ ਕੋਸ਼ਗਤ ਅਰਥ ਸੌਦਾਗਰ, ਵਾਪਾਰੀ, ਵਣਜ-ਵਾਪਰ ਕਰਨ ਵਾਲਾ ਮੰਨੇ ਜਾਂਦੇ ਹਨ। ਸੰਸਕ੍ਰਿਤ ਦੇ 'ਵਾਨਿਜ' ਦਾ ਮੂਲ ਸੋਮਾ ਮੰਨਿਆ ਜਾਂਦਾ ਹੈ। ਪ੍ਰਚਾਨੀ ਸਮੇਂ ਜਦੋਂ ਵਪਾਰੀ ਇੱਕ ਥਾਂ ਤੋਂ ਦੂਜੀ ਥਾਂ ਬਿਖੜੇ ਪੈਂਡਿਆਂ ਵੱਲ ਜਾਂਦੇ ਸਨ ਤਾਂ ਸਫ਼ਰ ਦੀਆਂ ਮੁਸ਼ਕਲਾਂ ਨੂੰ ਸੁਖੋਲੀਆਂ ਕਰਨ ਲਈ ਗੀਤ ਗਾਉਂਦੇ ਤੁਰਦੇ ਰਹਿੰਦੇ ਸਨ। 'ਲੋਕ ਧਾਰਨਾ' ਤੇ ਗੁਰੂ ਸਾਹਿਬ ਨੇ ਜੋ ਬਾਣੀ ਰਚੀ 'ਵਣਜਾਰਾ' ਕਰਕੇ ਪ੍ਰਸਿੱਧ ਹੋਈ। ਗੁਰੂ ਰਾਮਦਾਸ ਵੱਲੋਂ ਉਚਾਰਨ ਕੀਤੀ ਇਸ ਲਘੂ ਰਚਨਾ ਦੇ ਕੁਲ ਛੇ ਬੰਦ ਹਨ, ਜੋ ਗੁਰੂ ਗ੍ਰੰਥ ਸਾਹਿਬ ਦੇ ਅੰਕ 81-82 ਤੱਕ ਅੰਕਿਤ ਹਨ। (16,31,33)

## ਵਮਰਮੁੱਲ

ਵਰ ਮੁੱਲ (ਅਜੋਕਾਂ ਨਾਂ ਬਾਰਾਮੂਲਾ) ਸ੍ਰੀਨਗਰ ਤੋਂ 54 ਕਿਲੋਮੀਟਰ ਦੂਰ ਕਸ਼ਮੀਰ ਦਾ ਇੱਕ ਮਸ਼ਹੂਰ ਜ਼ਿਲਾ ਹੈ। ਦਰਿਆ ਜਿਹਲਮ ਦੇ ਸੱਜੇ ਕੰਢੇ ਤੇ ਸਥਿੱਤ ਇਸ ਦਾ ਅਕਸ਼ਾਸ਼ 13'-34੦ ਹੈ। ਸਮੁੰਦਰ ਦੀ ਸਤਾਹ ਤੋਂ 5200 ਫੁੱਟ ਉੱਚਾ ਹੈ। ਵਰਮੁੱਲ ਨਾਂ ਦੀ ਹੋਂਦ 'ਵਰਾਹ ਤੀਰਥ' ਤੋਂ ਮੰਨੀ ਜਾਂਦੀ ਹੈ, ਜੋ ਪ੍ਰਾਚੀਨ ਸਮੇਂ ਤੋਂ ਪੂਜਾ ਦਾ ਸਥਾਨ ਰਿਹਾ ਹੈ। ਇਸ ਦੇ ਆਸ ਪਾਸ ਦੇ ਇਲਾਕੇ ਨੂੰ 'ਵਰਾਹ-ਹੱਕਸ਼ੱਤਰ' ਆਖਿਆ ਜਾਂਦਾ ਸੀ। ਇਸ ਬਾਰੇ ਪ੍ਰਾਚੀਨ ਪੁਸਤਕਾਂ 'ਨਿਲਤਮ ਪੁਰਾਣ' ਅਤੇ 'ਮਹਾਤਮ' ਕਾਫ਼ੀ ਚਾਨਣਾਂ ਪਾਉਂਦੀਆਂ ਹਨ। ਇਹ ਤੀਰਥ ਵਸ਼ਨੂੰ ਦੇ ਵਰਾਹ ਰੂਪਾਂ ਨਾਲ ਸਬੰਧਤ ਰਿਹਾ ਹੈ। ਇਹ ਮੰਦਰ ਇੱਕ ਪਹਾੜੀ ਤੇ ਸਥਿਤ ਸੀ, ਜੋ ਅੱਗ ਨਾਲ ਬਰਾਬਾਦ ਹੋ ਗਿਆ ਸੀ। ਹਸ਼ਕਪੁਰ ਹੁਣ ਛੋਟਾ ਜਿਹਾ ਪਿੰਡ 'ਵਸ਼ਕਰਾ' ਤੱਕ ਸੀਮਤ ਰਹਿ ਗਿਆ ਹੈ। ਦਰਿਆ ਦੇ ਸੱਜੇ ਪਾਸੇ ਜਾਨਬਾਜ਼ ਵੱਲੀ ਦਾ ਮਸ਼ਹੂਰ ਅਸਥਾਨ ਹੈ। ਦੁਰਾਨੀ ਗਵਰਨਰ ਅੱਤਾ ਮੁਹੰਮਦ ਖਾਨ (1806-1813) ਨੇ ਛੋਟਾ ਜਿਹਾ ਕਿਲ੍ਹਾ ਤਾਮੀਰ ਕੀਤਾ ਸੀ। ਸਿੱਖ ਰਾਜ ਸਮੇਂ ਦੁਬਾਰਾ ਸਿੱਖ ਫ਼ੌਜੀਆਂ ਨੇ ਇੱਕ ਮਜ਼ਬੂਤ ਕਿਲਾ ਤਾਮੀਰ ਕੀਤਾ ਸੀ ਪਰ ਹੁਣ ਇਨ੍ਹਾਂ ਕਿਲ੍ਹਿਆਂ ਦੇ ਨਿਸ਼ਾਨ ਮੌਜੂਦ ਨਹੀਂ। ਗੁਰਦੁਆਰਾ ਛੇਵੀਂ ਪਾਤਸ਼ਾਹੀ ਬਾਰਾਮੂਲਾ ਵਾਲੀ ਥਾਂ ਤੇ ਗੁਰੂ ਨਾਨਕ ਸਾਹਿਬ, ਗੁਰੂ ਹਰਗੋਬਿੰਦ ਸਾਹਿਬ ਅਤੇ ਗੁਰੂ ਹਰਿਰਾਇ ਸਾਹਿਬ ਵੀ ਆਏ ਸਨ। ਕੁਹਾਲੇ ਤੋਂ ਵਰਮੁੱਲ ਤੱਕ ਇੱਕ ਪੱਕੀ ਸੜਕ 1889 ਈ. ਵਿੱਚ ਬਣੀ ਸੀ। ਦਸੰਬਰ ਤੋਂ ਮਈ ਤੱਕ ਕਸ਼ਮੀਰ ਆਉਣ ਲਈ ਇਹ ਰਾਹ ਹਮੇਸ਼ਾ ਖੁਲਾ ਰਹਿੰਦਾ ਸੀ। ਅਜੋਕੇ ਬਾਰਾਮੂਲਾ ਦਾ ਵਿਸਥਾਰ ਹੁਣ ਬਹੁਤ ਹੋ ਗਿਆ ਹੈ। (36)

## ਵਾਰ

ਜੰਗਾਂ/ਯੁੱਧਾਂ ਦਾ ਕਵਿ, ਜਿਸ ਨੂੰ ਪਉੜੀ ਵਿੱਚ ਗਾ ਕੇ ਪੇਸ਼ ਕੀਤਾ ਜਾਂਦਾ ਹੈ, 'ਵਾਰ' ਅਖਵਾਉਂਦੀ ਹੈ। 'ਵਾਰ' ਸ਼ਬਦ ਦੇ ਅਰਥ ਪੌੜੀ ਛੰਦ ਵੀ ਹੈ ਕਿਉਂਕਿ ਯੋਧਿਆਂ ਦੀ ਸੂਰਬੀਰਤਾ ਦੀ ਮਹਿਮਾ ਪੰਜਾਬੀ ਸਾਹਿਤ ਵਿੱਚ ਕਵੀਆਂ ਨੇ ਬਹੁਤ ਲਿਖੀ ਹੈ। 'ਵਾਰ' ਸ਼ਬਦ ਦੇ ਮੂਲ ਬਾਰੇ ਵਿਦਵਾਨਾਂ ਵਿੱਚ ਮਤਭੇਦ ਹੈ। ਕਈ ਵਿਦਵਾਨ 'ਵ੍ਰਿ' 'ਵਾਰਤਾ' 'ਵ੍ਰ' ਸੰਸਕ੍ਰਿਤ ਤੋਂ ਇਸ ਦੀ ਹੋਂਦ ਮੰਨਦੇ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਕੁੱਲ 22 ਵਾਰਾਂ ਲਿਖੀਆਂ ਮਿਲਦੀਆਂ ਹਨ। ਇਨ੍ਹਾਂ ਵਿੱਚ ਨੌਂ ਪ੍ਰਾਚੀਨ ਵਾਰਾਂ ਦੀਆਂ ਧੁਨੀਆਂ ਤੇ ਗਾਉਣ ਦਾ ਆਦੇਸ਼ ਗੁਰੂ ਅਰਜਨ ਸਾਹਿਬ ਨੇ ਦਿੱਤਾ ਹੈ। ਇੰਝ ਇਹ ਸਾਰੀਆਂ 22 ਵਾਰਾਂ 'ਅਧਿਆਤਮਿਕ ਵਾਰਾਂ' ਹੋ ਗਈਆਂ ਹਨ। ਸਾਰੀਆਂ ਵਾਰਾਂ ਰੂਹਾਨੀ ਪ੍ਰਕਿਰਤੀ ਦੀਆਂ ਲਖਾਇਕ ਅਖੀਆਂ ਜਾਂਦੀਆਂ ਹਨ। (16, 31, 33)

## ਵਾਰਸਤ

ਸਤ ਦਿਨਾਂ ਦੇ ਆਧਾਰ ਤੇ ਰਚੀ ਤੁਕਾਂ ਦੀ ਲੜੀ ਨੂੰ 'ਵਾਰਸਤ' ਜਾਂ 'ਸਤਵਾਰਾ' ਆਖਿਆ ਜਾਂਦਾ ਹੈ। ਇਸ ਕਵਿ-ਰੂਪ ਵਿੱਚ ਹਰ ਬੰਦ ਕਿਸ ਦਿਨ ਤੇ ਸ਼ੁਰੂ ਹੁੰਦਾ ਹੈ। ਸੋਮਵਾਰ ਤੋਂ ਲੈ ਕੇ ਐਤਵਾਰ ਤੱਕ ਦੇ ਨਾਵਾਂ ਨੂੰ ਮੂਲ ਬਣਾ ਕੇ ਲਿਖਿਆ 'ਵਾਰਸਤ'

ਅਖਵਾਉਂਦਾ ਹੈ। ਕਈ ਵੇਰਾਂ ਇਨ੍ਹਾਂ 'ਸਤਵਾਰਿਆ' ਨਾਲ ਭਰਮ ਭੁਲੇਖੇ ਵੀ ਜੁੜੇ ਹੋਏ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਰਾਗ ਗਉੜੀ ਅਤੇ ਰਾਗ ਬਿਲਾਵਲ ਵਿੱਚ ਦੋ 'ਵਾਰਸਤ' ਉਚਾਰਨ ਕੀਤੇ ਗਏ ਹਨ।

ਗੁਰੂ ਅਮਰਦਾਸ ਜੀ ਨੇ ਦਸ ਕਵਿ-ਬੰਦਾਂ ਵਿੱਚ 'ਸਤਵਾਰਾਂ' ਉਚਾਰਨ ਕੀਤਾ ਹੈ। ਸੋਢੀ ਮਿਹਰਵਾਨ ਨੇ ਇਸ ਬਾਣੀ ਦੇ ਉਚਾਰਨ ਦਾ ਸੰਕੇਤ 'ਗੋਇੰਦਵਾਲ' ਦੱਸਿਆ ਹੈ। ਦੂਜਾ 'ਵਾਰਸਤ' ਭਗਤ ਕਬੀਰ ਜੀ ਦਾ ਹੈ, ਜਿਸ ਵਿੱਚ ਕੁਲ ਅੱਠ ਕਾਵਿ ਤੁੱਕਾਂ ਹਨ। ਪੁਰਾਤਨ ਸਮੇਂ ਤੋਂ ਹੀ ਲੋਕ-ਮਨ ਵਿੱਚ ਦਿਨਾਂ/ਥਿੱਤਾਂ/ਵਾਰਾਂ ਆਦਿ ਦਾ ਅੰਧ-ਵਿਸ਼ਵਾਸਾਂ ਦਾ ਜਾਲ ਪਸਰਿਆ ਹੋਇਆ ਹੈ। (16, 44)

## ਵਿਅੰਗ

ਤਨਜ਼ ਜਾਂ ਵਿਅੰਗ ਅੰਗ੍ਰੇਜ਼ੀ ਦੇ ਸ਼ਬਦ ਸੈਟਾਇਰ (Satire) ਦਾ ਪਰਿਆਇ ਹੈ। ਇਸ ਵਿੱਚ ਮਨੁੱਖੀ ਕਮਜ਼ੋਰੀਆਂ ਜਾਂ ਬੁਰਾਈਆਂ ਦੀ ਕਰੜੀ ਤੇ ਗੁੱਝੀ ਆਲੋਚਨਾ ਕੀਤੀ ਹੁੰਦੀ ਹੈ। ਅਸਲ ਵਿੱਚ ਇਸ ਦਾ ਪ੍ਰਮੁੱਖ ਉਦੇਸ਼ 'ਸੁਧਾਰਾਤਮਕ' ਹੈ। ਪੰਜਾਬੀ ਵਿੱਚ ਬਹੁਤ ਸਾਰੇ ਲਿਖਾਰੀ ਇਸ ਜ਼ੁਮਰੇ ਵਿੱਚ ਆਉਂਦਾ।

## ਵਿਦਿਆ ਦਾ ਪਾਸਾਰ

ਜੰਮੂ ਕਸ਼ਮੀਰ ਵਿੱਚ ਵਿਦਿਆ ਦੇ ਪਾਸਾਰ ਬਾਰੇ ਬਹੁਤ ਘੱਟ ਅੰਕੜੇ ਮਿਲਦੇ ਹਨ। ਕੇਵਲ ਵਾਲਟਰ ਲਾਰਿਸ ਨੇ ਕੁਝ ਅੰਕੜੇ 1891-92 ਦੇ ਦਿੱਤੇ ਹਨ। ਸਕੂਲ ਜਾ ਰਹੇ ਬੱਚਿਆਂ ਦੀ ਗਿਣਤੀ 1,585 ਦਿੱਤੀ ਹੈ, ਜਦਕਿ ਰੋਜ਼ ਸਕੂਲ ਆਉਣ ਦੀ ਗਿਣਤੀ 1,228 ਦਿੱਤੀ ਹੈ। ਇਨ੍ਹਾਂ ਵਿੱਚੋਂ 299 ਬੱਚੇ ਅੰਗ੍ਰੇਜ਼ੀ ਪੜ੍ਹਦੇ ਹਨ, ਮਾਦਰੀ ਜ਼ੁਬਾਨ ਪਣਨ ਵਾਲਿਆਂ ਦੀ ਗਿਣਤੀ 1,541 ਦੱਸੀ ਹੈ, ਜਦ ਕਿ ਸੰਸਕ੍ਰਿਤ ਕੇਵਲ 44 ਬੱਚੇ ਪੜ੍ਹਦੇ ਹਨ।

ਇਨ੍ਹਾਂ ਵਿੱਚੋਂ ਹਿੰਦੂ ਬੱਚੇ 1,327, ਸਿੱਖ ਬੱਚੇ 21 ਮੁਸਲਮਾਨ ਬੱਚੇ 233 ਅਤੇ ਬਾਕੀ 4 ਬੱਚੇ ਦੱਸੇ ਹਨ। ਇਸੇ ਤਰ੍ਹਾਂ 1891 ਦੀ ਜਨਗਣਨਾ ਇਸ ਤਰ੍ਹਾਂ ਦਿੱਤੀ ਹੈ। ਹਿੰਦੂ 52576, ਸਿੱਖ 4092, ਮੁਸਲਮਾਨ 757,433, ਈਸਾਈ 132 ਅਤੇ ਪਾਰਸੀ 8 ਦੱਸੀ ਹੈ।

## ਵੈਰੀਨਾਗ

ਵੈਰੀਨਾਗ ਸ੍ਰੀਨਗਰ ਤੋਂ 78 ਕਿਲੋਮੀਟਰ ਦੂਰ ਅਨੰਤਨਾਗ ਜ਼ਿਲ੍ਹੇ ਵਿੱਚ ਆਉਂਦਾ ਹੈ। ਇਹ ਭਾਰਤ ਦੇ ਸਾਰੇ ਚਸ਼ਮਿਆਂ ਤੋਂ ਵੱਡਾ ਮੰਨਿਆ ਜਾਂਦਾ ਹੈ। 'ਵੈਰੀਨਾਗ ਚਸ਼ਮਾ' ਦਰਿਆ ਜਿਹਲਮ ਦਾ ਮੂਲ ਮੰਨਿਆ ਜਾਂਦਾ ਹੈ। ਹਿੰਦੂ ਇਸ ਨੂੰ 'ਨੀਲ ਨਾਗਾ' ਆਖਦੇ ਹਨ। ਇਹ ਨਾਂ ਕਸ਼ਪ ਰਿਸ਼ੀ ਦੇ ਪੁੱਤਰ ਤੋਂ ਰੱਖਿਆ ਮੰਨਿਆ ਜਾਂਦਾ ਹੈ। 'ਵਿਤਸਤਾ' (ਜਿਹਲਮ) ਨਾਲ ਬਹੁਤ ਸਾਰੀਆਂ ਕਹਾਣੀਆਂ ਜੁੜੀਆਂ ਹਨ। ਹਿੰਦੂਆਂ ਦਾ ਇਹ ਪੁਰਾਤਨ ਸਮੇਂ ਤੋਂ ਹਿੰਦੂ-ਯਾਤਰਾ ਦਾ ਸਥਾਨ ਰਿਹਾ ਹੈ। ਅਕਬਰ ਦੇ ਸਮੇਂ ਅਬੁਫ਼ਜ਼ਲ ਨੇ ਇਸ ਦੇ ਇੱਕ ਪਾਸੇ ਕਈ ਮੰਦਰਾਂ ਦਾ ਜ਼ਿਕਰ ਕੀਤਾ ਹੈ। 1620 ਈ. ਨੂੰ ਬਾਦਸ਼ਾਹ ਜਹਾਂਗੀਰ ਨੇ ਇਸ ਨੂੰ ਅੱਠ ਕੋਨਾਂ ਆਕਾਰ ਵਿੱਚ ਬਣਾਉਣ ਦਾ ਨਿਰਣਾ ਲਿਆ। ਇਸ ਚਸ਼ਮਾਂ ਦੀ

